



ੴ ਸਤਿਗੁਰ ਪ੍ਰਸਾਦਿ ॥

# ਗੁਰਮਤ ਸੁਧਾਕਰ

ਅਰਥਾਤ

ਸ਼੍ਰੀ ਗੁਰੁਚਰਣ ਅਨਨ੍ਯਸ਼ਰਣ ਸਿੱਖਾਂ ਦੇ

ਕੁਮੁਦ ਮਨਾਂ ਨੂੰ ਪ੍ਰਫੁੱਲਿਤ ਕਰਣ ਲਈ

ਸੋਲਾਂ ਕਲਾ ਭੂਸ਼ਿਤ

**ਚੰਦ੍ਰਮਾ**

ਭਾਈ ਕਾਨ੍ਹ ਸਿੰਘ 'ਨਾਭਾ'




ਪ੍ਰਕਾਸ਼ਕ

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# Gurmat Sudhakar

*by*

Bhai Kahan Singh 'Nabha'

ISBN : 81-7601-686-1

ਪਹਿਲੀ ਐਡੀਸ਼ਨ : ਨਾਨਕਸ਼ਾਹੀ ਸੰਮਤ ੪੨੯ ਮੁਤਾਬਿਕ ਈਸਵੀ ਸੰਨ 1898

ਨਵੀਂ ਸੋਧੀ ਐਡੀਸ਼ਨ : ਮਈ 2005

ਭੇਟਾ : 250-00




ਪ੍ਰਕਾਸ਼ਕ-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ/ਫੈਕਸ : (0183) 2542346, 2547974, 2557973

Email : csjs@vsnl.com—csjsexports@vsnl.com

Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ ਅੰਮ੍ਰਿਤਸਰ । ਫ਼ੋਨ: 5095774, 3094012

# ਸਮਰਪਣ

## ਮਨਹਰ

ਸ਼੍ਰੀ ਗੁਰੁ ਗੋਬਿੰਦ ਸਿੰਘ ਸਾਹਿਬ ਸੇਵੈਯਾ ਸਦਾ
ਕੁਰਬਾਨ ਕਰਵੈਯਾ ਧਨ ਤਨ ਮਨ ਹੈ,
ਤਜਵੈਯਾ ਦੇਵੀ ਦੇਵ ਭੈਰੋ ਭੂਤ ਮੜ੍ਹੀ ਮਟ
ਗ੍ਰਹਿ ਔ ਨਛਤ੍ਰ ਤਥਾ ਲਗਨ ਸਗਨ ਹੈ,
ਗੁਰੁਬਾਨੀ ਕੋ ਜਪੈਯਾ ਰਹਿਤ ਰਖੈਯਾ ਸ਼ੁਭ
ਮਾਨੈ ਨਿਜ ਭੈਯਾ ਗੁਰੁਸਿੱਖਨ ਸਭਨ ਹੈ,
ਸੁਧਾ ਕੇ ਛਕੈਯਾ ਪੰਥ ਖ਼ਾਲਸਾ ਕੀ ਸੇਵਾ ਮਾਂਹਿ
"ਗੁਰੁਮਤ ਸੁਧਾਕਰ" ਗ੍ਰੰਥ ਅਰਪਨ ਹੈ,



# ਦੋ ਸ਼ਬਦ

ਭਾਈ ਕਾਨ੍ਹ ਸਿੰਘ ਜੀ ਨਾਭਾ ਸਿੱਖ ਧਰਮ ਦੇ ਲਾਸਾਨੀ ਵਿਦਵਾਨ ਹਨ। ਉਨ੍ਹਾਂ ਨੇ ਸੰਨ 1882 ਤੋਂ 1938 ਤੱਕ ਜੋ ਪ੍ਰਸਿੱਧ ਪੁਸਤਕਾਂ ਲਿਖੀਆਂ, ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :-

'ਹਮ ਹਿੰਦੂ ਨਹੀਂ' ਪੁਸਤਕ ਸਿੰਘ ਸਭਾ ਦੇ ਪ੍ਰਚਾਰ ਲਈ 1897 ਵਿਚ ਲਿਖੀ ਗਈ ਸੀ। 'ਗੁਰੁਮਤ ਪ੍ਰਭਾਕਰ' ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਮਾਣਾਂ ਨਾਲ ਗੁਰਮਤ ਦਾ ਮੰਡਨ ਤੇ ਹੋਰ ਭਰਮਾਂ ਜਾਂ ਵਹਿਮਾਂ ਦਾ ਖੰਡਨ ਜਿਸ ਅਲੌਕਿਕ ਢੰਗ ਨਾਲ ਦਿੱਤਾ ਗਿਆ ਹੈ, ਉਹ ਬੜਾ ਅਦੁੱਤੀ ਹੈ। ਗੁਰੁਮਤ ਦਾ ਐਸਾ ਕੋਈ ਸਿਧਾਂਤ ਨਹੀਂ ਜਿਹੜਾ ਖੋਲ੍ਹ ਕੇ ਨਾ ਲਿਖਿਆ ਹੋਵੇ। ਇਹ ਪੁਸਤਕ ਪਹਿਲੀ ਵਾਰ 1898 ਵਿਚ ਛਪੀ ਸੀ। 'ਗੁਰੁਮਤ ਸੁਧਾਕਰ' ਸੰਨ 1899 ਵਿਚ ਪ੍ਰਕਾਸ਼ਤ ਹੋਈ ਸੀ। ਇਸ ਵਿਚ ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੀ ਰਚਨਾ, ਜਨਮ ਸਾਖੀ ਗੁਰੂ ਨਾਨਕ ਦੇਵ, ਗੁਰਬਿਲਾਸ ਪਾਤਸ਼ਾਹੀ ਦਸਵੀਂ, ਗੁਰੂ ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਸੌ ਸਾਖੀ (ਗੁਰ ਰਤਨ ਮਾਲ) ਰਹਿਤਨਾਮੇ ਆਦਿ ਗ੍ਰੰਥਾਂ ਵਿਚ ਗੁਰਮਤ ਦੇ ਵੱਖ-ਵੱਖ ਸਿਧਾਂਤਾਂ ਦੀ ਪ੍ਰੋੜ੍ਹਤਾ ਲਈ ਪ੍ਰਮਾਣ ਇਕੱਤਰ ਕੀਤੇ ਗਏ ਹਨ। ਗੁਰੁਮਤ ਪ੍ਰਭਾਕਰ, ਗੁਰੁਮਤ ਸੁਧਾਕਰ ਇਹ ਦੋਵੇਂ ਗ੍ਰੰਥ ਪਹਿਲਾਂ ਹਿੰਦੀ ਵਿਚ ਲਿਖੇ ਗਏ ਸਨ, ਬਾਅਦ ਵਿਚ ਇਨ੍ਹਾਂ ਨੂੰ ਪੰਜਾਬੀ ਵਿਚ ਉਲਥਾਇਆ ਗਿਆ, ਪਰ ਇਨ੍ਹਾਂ ਦੇ ਨਾਂ ਹਿੰਦੀ ਵਿਚ ਹੀ ਰਹੇ ਹਨ। ਭਾਈ ਸਾਹਿਬ ਦਾ ਸਾਹਿਤਕ ਪੁਸਤਕਾਂ ਲਿਖਣ ਦਾ ਇਹ ਪਹਿਲਾ ਦੌਰ ਸੀ।

ਆਪਣੇ ਦੂਸਰੇ ਦੌਰ ਵਿਚ ਭਾਈ ਸਾਹਿਬ ਨੇ 'ਸਦ ਪ੍ਰਮਾਰਥ' 'ਗੁਰ ਛੰਦ ਦਿਵਾਕਰ', 'ਗੁਰ ਸ਼ਬਦਾਲੰਕਾਰ', 'ਰੂਪ ਦੀਪ ਪਿੰਗਲ' ਤੇ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼,' ਨਾਮੀਂ ਪੰਜ ਪੁਸਤਕਾਂ ਤਿਆਰ ਕੀਤੀਆਂ ਹਨ। ਗੁਰ ਛੰਦ ਦਿਵਾਕਰ ਵਿਚ ਸਿੱਖ-ਸਾਹਿਤ ਦੇ ਸਾਰੇ ਛੰਦ ਤੇ ਗੁਰ ਸ਼ਬਦਾਲੰਕਾਰ ਵਿਚ ਸਾਰੇ ਅਲੰਕਾਰ ਦਰਜ ਹਨ।

'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਨੂੰ ਸੰਨ 1912 ਵਿਚ ਲਿਖਣਾ ਆਰੰਭ ਕੀਤਾ ਸੀ। ਲਗ-ਪਗ 14 ਵਰ੍ਹਿਆਂ ਦੀ ਮਿਹਨਤ ਨਾਲ ਇਹ ਮਹਾਨ ਗ੍ਰੰਥ 1926 ਵਿਚ ਪੂਰਾ ਹੋਇਆ ਸੀ।

ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਤੋਂ ਇਲਾਵਾ ਭਾਈ ਕਾਨ੍ਹ ਸਿੰਘ ਜੀ ਨੇ ਆਪਣੀ ਅੰਤਲੀ ਆਯੂ ਵਿਚ ਵੀ ਕੁਝ ਮਹੱਤਵਪੂਰਣ ਪੁਸਤਕਾਂ ਲਿਖੀਆਂ ਹਨ। 'ਗੁਰਮਤ ਮਾਰਤੰਡ' ਵਿਚ ਗੁਰੁਮਤ ਪ੍ਰਭਾਕਰ, ਗੁਰੁਮਤ ਸੁਧਾਕਰ ਤੇ ਗੁਰ ਗਿਰਾ ਕਸੌਟੀ ਨਾਮੀਂ ਤਿੰਨਾਂ ਪੁਸਤਕਾਂ ਨੂੰ ਨਵਾਂ ਰੂਪ ਦੇ ਕੇ ਇਕ ਗ੍ਰੰਥ ਵਿਚ ਸ਼ਾਮਲ ਕੀਤੀਆਂ ਗਈਆਂ ਹਨ। ਇਸ ਤੋਂ ਇਲਾਵਾ 'ਗੁਰ ਮਹਿਮਾ ਸੰਗ੍ਰਹਿ, 'ਅਨੇਕਾਰਥ ਕੋਸ਼', ਨਾਮ ਮਾਲਾ ਕੋਸ਼' ਪ੍ਰਕਾਸ਼ਤ ਹੋਏ ਹਨ।

ਭਾਈ ਸਾਹਿਬ ਦੀ ਹੱਥਲੀ ਪੁਸਤਕ 'ਗੁਰਮਤ ਸੁਧਾਕਰ' ਸਿੱਖ ਧਰਮ ਸੰਬੰਧੀ ਪੁਸਤਕਾਂ ਵਿਚੋਂ ਜੋ ਉਹ ਵਚਨ ਇਕੱਤਰ ਕਰਦੇ ਰਹੇ ਹਨ, ਉਨ੍ਹਾਂ ਨੂੰ ਇਸ ਪੁਸਤਕ ਵਿਚ ਸੰਕਲਣ ਕਰਕੇ ਵਿਆਖਿਆ ਸਹਿਤ ਪਾਠਕਾਂ ਸਾਹਮਣੇ ਪੇਸ਼ ਕੀਤਾ ਹੈ।

ਅਸੀਂ ਇਸ ਪੁਸਤਕ ਦੀ ਪ੍ਰਸਿੱਧ ਵਿਦਵਾਨਾਂ ਪਾਸੋਂ ਸੁਧਾਈ ਕਰਵਾਈ ਹੈ ਅਤੇ ਆਧੁਨਿਕ ਛਪਾਈ ਵਿਧੀਆਂ ਅਨੁਸਾਰ ਪ੍ਰਕਾਸ਼ਤ ਕੀਤੀ ਹੈ। ਆਸ ਹੈ ਕਿ ਵਿਦਿਆਰਥੀ ਅਤੇ ਪਾਠਕ ਇਸ ਨਾਯਾਬ ਅਤੇ ਦੁਰਲਭ ਗ੍ਰੰਥ ਨੂੰ ਪੜ੍ਹ ਕੇ ਲਾਭ ਪ੍ਰਾਪਤ ਕਰਨਗੇ

ਮਾਰਚ 2005 — **ਪ੍ਰਕਾਸ਼ਕ**

ੴ ਸਤਿਗੁਰ ਪ੍ਰਸਾਦਿ.

# ਗੁਰੁਮਤ ਸੁਧਾਕਰ ਦੀ ੧੬ ਕਲਾ ਦਾ ਤਤਕਰਾ:-



ਇਸ ਤਰਾਂ ਗੁਰੁਮਤ ਸੁਧਾਕਰ" ਦੀਆਂ ੧੬ ਕਲਾ ਹਨ, ਜਿਨ੍ਹਾਂ ਦਾ ਅੱਖਰਕ੍ਰਮ ਅਨੁਸਾਰ ਤਤਕਰਾ ਅੱਗੇ ਲਿਖਿਆ ਜਾਂਦਾ ਹੈ:—

# ਅਖਰਕ੍ਰਮ ਅਨੁਸਾਰ ਤਤਕਰਾ[1]



੧. ਪਾਠਕ ਜੀ ! ਕਈ ਨੋਟ ਬਹੁਤ ਲੰਮੇ ਹਨ ਜੋ ਇਕ ਸਫੇ ਉਪਰ ਖਤਮ ਨਹੀਂ ਹੁੰਦੇ, ਇਸ ਲਈ ਜਦ ਤੋੜੀ ਦੂਜੇ ਨੋਟ ਦਾ ਚਿੰਨ੍ਹ ਨਾ ਆ ਜਾਵੇ, ਤਦ ਤੋੜੀ ਨੋਟ ਸਮਾਪਤ ਹੋਯਾ ਨਾ ਸਮਝਣਾ, ਅਰ ਚਲਦੇ ਨੋਟਾਂ ਅੱਗੇ — ਇਹ ਚਿੰਨ੍ਹ ਭੀ ਲਾਇਆ ਗਯਾ ਹੈ। ਤਤਕਰੇ ਵਿੱਚ ਲਿਖੇ ਹੋਏ ਪ੍ਰਸੰਗ ਕੇਵਲ ਮੂਲ ਅੰਗ ਵਿੱਚ ਹੀ ਨਾ ਦੇਖਣੇ, ਸਗੋਂ ਉਸ ਅੰਗ ਸੰਬੰਧੀ ਸਾਰੇ ਫੁਟਨੋਟ ਭੀ ਪੜ੍ਹਨੇ ।

੨. ਇਹ ਅੰਗ ਸਫ਼ਿਆਂ ਦੇ ਨਹੀਂ, ਕਿੰਤੂ ਛੰਦਾਂ ਦੇ ਆਦਿ ਜੋ ਸਿਲਸਿਲੇ ਵਾਰ ੧ ਤੋਂ ੧੧੨੦ ਤੀਕ ਚਲਦੇ ਹਨ, ਉਹ ਹੈਨ ।

- o -



- o -

- ੦ -

- ੦ -



- ੦ -

- ੦ -



- ੦ -

✲

ੴ ਵਾਹਗੁਰੂ ਜੀ ਕੀ ਫ਼ਤਹ.



# ਕਿਰੀਟ

ਤਾਪ ਸ਼ਰੀਰਕ ਮਾਨਸ ਰੋਗ ਬਿਨਾਸਤ ਭੇਟਤ ਜਾਂਹਿ ਅਚਾਨਕ,
ਗ੍ਯਾਨ ਵਿਚਾਰ ਉਦਯੋਗ ਪ੍ਰਵੋਧਕ ਵਾਕ ਅਹੈਂ ਮੁਗਧਾਨ ਸੁਜਾਨਕ,
ਪਾਪ ਵਿਕਾਰ ਗ੍ਰਸੇ ਅਸੁਰਾਨ ਤੁਰੰਤ ਬਨਾਵਤ ਅੰਮ੍ਰਿਤਪਾਨਕ,[੧]
ਸੀਸ ਵਿਭੂਸ਼ ਕਰੈ ਹਮਰੋ ਧਰਕੈ ਪਦਪੰਕਜ ਸੋ ਗੁਰੁ ਨਾਨਕ.

# ਮਨਹਰ

ਸ਼ਾਂਤਿਰਸ ਰੂਪ ਬਾਨੀ ਅਮ੍ਰਿਤ ਅਨੂਪ ਜਾਂਕੀ
ਵੀਰਰਸ ਭਰ੍ਯੋ ਸਿੰਘਨਾਦ ਰਿਪੁ ਕੋ ਤ੍ਰਸੈ,
ਕੁਟਿਲ ਕੁਚਾਲਿਨ ਕੇ ਕਰਕਸ਼[੨] ਵਾਕ ਸਹੈ
ਭੇਦਕੈ ਕਵਚ ਜਾਂਕੋ ਬਾਣ ਦੇਹ ਮੈ ਧਸੈ,
ਹਾਥ ਮੇਂ ਕਮੰਡਲੁ ਬੈਰਾਗਨ ਵਿਰਾਜਤ ਹੈ
ਸਾਣ ਚਢ੍ਯੋ ਖੱਗ ਪ੍ਰਲੈ ਅੱਗ ਦੱਗ[੩] ਜ੍ਯੋਂ ਲਸੈ,
ਗੁਰੁਦੇਵ ਨਾਨਕ ਔ ਸ਼੍ਰੀ ਗੁਰੁ ਗੋਬਿੰਦ ਸਿੰਘ
ਮੋਖ ਭਾਗ ਦਾਯਕ ਹਮਾਰੇ ਹਿਯ ਮੇਂ ਬਸੈ.

ਦੇਸ਼ਸੁਧਾਰਕ ਵਿਦ੍ਯਾ ਪ੍ਰਚਾਰਕ ਮ੍ਰਿਤ ਭਾਰਤ ਵਿਖੇ ਪ੍ਰਾਣ ਸੰਚਾਰਕ ਮਹਾਨ ਪਰਉਪਕਾਰੀ ਸ਼੍ਰੀ ਗੁਰੁ ਗੋਬਿੰਦ ਸਿੰਘ ਸਾਹਿਬ ਅਦੁਤਿਯ ਵੀਰ ਦੇ ਸੁਪੁਤ੍ਰੋ! ਅਤੇ ਮਾਤਾ ਸਾਹਿਬ ਕੌਰ ਦੇ ਦੁਲਾਰੇ ਮੇਰੇ ਪ੍ਯਾਰੇ ਗੁਰੁਭਾਈਓ! ਆਪ ਦੇਖਦੇ ਹੋਂ ਕਿ ਸਾਡੇ ਮਤ ਦੇ ਪੁਰਾਣੇ ਅਰ ਨਵੇਂ ਕਵੀਆਂ ਨੇ ਆਪਣੀ ਆਪਣੀ ਬੁੱਧੀ ਅਰ ਨਿਸ਼ਚਯ

੧ ਦੇਵਤਾ ੨ ਚੁਭਵੇਂ, ਕਠੋਰ ੩ ਪ੍ਰਜ੍ਵਲਿਤ

ਅਨੁਸਾਰ, ਇਤਿਹਾਸ, ਰਹਿਤਨਾਮੇ ਅਤੇ ਸੰਸਕਾਰ ਵਿਧੀ ਆਦਿਕ ਅਨੇਕ ਪੁਸਤਕ ਰਚੇ ਹੈਨ ਜਿਨ੍ਹਾਂ ਤੋਂ ਸਾਨੂੰ ਬੇਅੰਤ ਲਾਭ ਅਰ ਹਾਨੀ ਹੋ ਰਹੀ ਹੈ, ਅਰਥਾਤ ਗੁਰੁਮਤ ਅਨੁਸਾਰ ਵਾਕ ਲਾਭ, ਅਤੇ ਗੁਰੁਮਤ ਵਿਰੁੱਧ ਵਚਨ ਹਾਨਿ ਦਾ ਕਾਰਨ ਹੋ ਰਹੇ ਹਨ, ਗ੍ਰੰਥਾਂ ਦੇ ਡੂੰਘੇ ਖੋਜ ਤੋਂ ਪ੍ਰਤੀਤ ਹੁੰਦਾ ਹੈ ਕਿ ਸਾਡੇ ਮਤ ਦੇ ਕਵੀਆਂ ਨੇ ਅਨ੍ਯਮਤੀ ਗ੍ਰੰਥਕਾਰਾਂ ਦੀ ਨਕਲ ਕਰਦੇ ਹੋਏ ਇਹ ਭਾਰੀ ਭੁੱਲ ਕੀਤੀ ਹੈ ਕਿ ਸਮਾਜ ਨੀਤੀ ਅਤੇ ਵੈਦ੍ਯਕ ਆਦਿਕ ਦੇ ਪ੍ਰਸੰਗਾਂ ਨੂੰ ਇੱਕੇ ਥਾਂ ਇਕੱਠਾ ਕਰਕੇ ਧਾਰਮਿਕ ਨਿਯਮ ਬਣਾਉਣ ਦਾ ਯਤਨ ਕੀਤਾ ਹੈ, ਅਰ ਇਨਾਂ ਪ੍ਰਸੰਗਾਂ ਦੀ ਅਜੇਹੀ ਖਿਚੜੀ ਬਣਾਈ ਹੈ, ਜਿਸਨੂੰ ਵੱਖ ਕਰਣਾ ਹਰੇਕ ਆਦਮੀ ਦਾ ਕੰਮ ਨਹੀਂ ਰਹਿਆ, ਇਸ ਪਰ ਭੀ ਭਾਰੀ ਖੇਦ ਏਹ ਹੈ ਕਿ ਸਾਡੀ ਕੌਮ ਪਰਮਾਰਥ ਗ੍ਯਾਤਾ ਸਤ੍ਯ ਦੇ ਖੋਜੀ ਬਹੁਤ ਹੀ ਘੱਟ ਹਨ, ਸਗੋਂ ਖੋਜੀਆਂ ਦੇ ਵੈਰੀ ਔਰ ਯਥਾਰਥ ਕਹਿਣ ਵਾਲਿਆਂ ਨੂੰ ਨਾਸਤਿਕ ਆਖਣ ਵਾਲੇ ਬਹੁਤ ਹੈਨ ਓਹ ਏਹ ਨਹੀਂ ਵਿਚਾਰ ਸਕਦੇ ਕਿ ਜੇ ਕਿਸੇ ਪ੍ਰੇਮੀ ਰਹਿਤਨਾਮੀਏ ਨੇ ਫੂਕ ਮਾਰ ਕੇ ਦੀਵਾ ਬੁਝਾਉਣ ਵਾਲੇ ਨੂੰ ਤਨਖਾਹੀਆ ਲਿਖਿਆ ਹੈ ਤਾਂ ਕਿਸ ਨਿਯਮ ਨੂੰ ਮੁੱਖ ਰੱਖਕੇ ਹੈ ਚਾਹੇ ਬੁਝੇ ਦੀਵੇ ਦੇ ਦੁਰਗੰਧਤ ਧੂੰਏ ਨਾਲ ਫਿਫੜੇ ਵਿੱਚ ਆਦਮੀ ਕੋਈ ਰੋਗ ਪੈਦਾ ਕਰ ਸਕਦਾ ਹੈ, ਪਰ ਸਿੱਖੀ ਤੋਂ ਪਤਿਤ ਨਹੀਂ ਹੋ ਸਕਦਾ, ਇਸੇ ਤਰਾਂ ਠੰਢੇ ਪਾਣੀ ਨੂੰ ਛੱਡਕੇ ਗਰਮ ਪਾਣੀ ਨਾਲ ਸਨਾਨ ਕਰਨ ਵਾਲਾ ਆਰਾਮਤਲਬ ਅਰ ਸਿਪਾਹੀ ਦੇ ਦਰਜੇ ਤੋਂ ਡਿਗਿਆ ਹੋਯਾ ਮੰਨਿਆ ਜਾ ਸਕਦਾ ਹੈ, ਪਰ ਸਿੱਖ ਪਦਵੀ ਤੋਂ ਨਹੀਂ ਡਿੱਗ ਸਕਦਾ.

ਇੱਕ ਰਹਿਤਨਾਮੀਆਂ ਭਾਈ ਲਿਖਦਾ ਹੈ ਕਿ ਸਿੱਖ ਨੂੰ ਕਲੀ ਕਰੇ ਭਾਂਡੇ ਵਿੱਚ ਖਾਣਾ ਚਾਹੀਏ, ਅਤੇ ਰਾਤ ਨੂੰ ਓਸ (ਸ਼ਬਨਮ) ਵਿੱਚ ਸੌਣਾ ਸਿੱਖ ਲਈ ਮਨਾ ਹੈ, ਪਰ ਓਹ ਏਹ ਵਿਚਾਰ ਨਹੀਂ ਕਰਦਾ ਕਿ ਤਾਂਬੇ ਪਿੱਤਲ ਦੀ ਜ਼ਹਿਰ ਹਿੰਦੂ ਅਤੇ ਮੁਸਲਮਾਨ ਨੂੰ ਭੀ ਸਿੱਖ ਤੋਂ ਘੱਟ ਦੁਖਦਾਈ ਨਹੀਂ, ਔਰ ਓਸ ਵਿੱਚ ਸੌਣ ਨਾਲ ਸਾਰਿਆਂ ਦੇ ਪੱਠਿਆਂ ਪਰ ਇਕੋ ਜੇਹਾ ਅਸਰ ਹੋ ਸਕਦਾ ਹੈ ਭਾਵ ਇਹ ਹੈ ਕਿ ਅਜੇਹੀਆਂ ਗੱਲਾਂ ਸਿੱਖੀ ਦਾ ਨਿਯਮ ਨਹੀਂ ਬਣ ਸਕਦੀਆਂ ਔਰ ਨਾ

ਰਹਿਤਨਾਮਿਆਂ ਵਿੱਚ ਐਸੇ ਪ੍ਰਸੰਗ ਹੋਣੇ ਯੋਗ ਹਨ.

ਜਦ ਅਸੀਂ ਆਪਣੇ ਮੱਤ ਦੇ ਪੁਸਤਕਾਂ ਵਿੱਚ ਵਿਰੋਧ ਦੇਖਦੇ ਹਾਂ ਤਾਂ ਮਨ ਭ੍ਰਮ ਦੇ ਚੱਕਰ ਵਿੱਚ ਪੈ ਜਾਂਦਾ ਹੈ, ਅਤੇ ਸਾਨੂੰ ਏਹ ਨਿਰਣਾ ਕਰਣਾ ਔਖਾ ਹੁੰਦਾ ਹੈ, ਕਿ ਗੁਰੁਮਤ ਦਾ ਸੱਚਾ ਉਪਦੇਸ਼ਕ ਕੇਹੜਾ ਪੁਸਤਕ ਹੈ, ਪਰ ਜਦੋਂ ਅਸੀਂ ਵਿਚਾਰ ਸ਼ਕਤੀ ਤੋਂ ਕੰਮ ਲੈਂਦੇ ਹਾਂ, ਅਤੇ ਜਿਸ ਤਰ੍ਹਾਂ ਹਿੰਦੂ ਮੁਸਲਮਾਨ ਆਦਿਕ ਨੇ ਵੇਦ ਕੁਰਾਨ ਅਤੇ ਅੰਜੀਲ ਆਦਿਕ ਧਰਮ ਪੁਸਤਕਾਂ ਨੂੰ ਆਪਣੇ ਆਪਣੇ ਮਤ ਵਿੱਚ ਸਿਰੋਮਣੀ ਜਾਣ ਕੇ ਉਨ੍ਹਾਂ ਦੇ ਅਨੁਸਾਰ ਵਚਨਾਂ ਨੂੰ ਪ੍ਰਮਾਣ ਅਤੇ ਵਿਰੋਧੀ ਵਚਨਾਂ ਨੂੰ ਅਪ੍ਰਮਾਣ ਮੰਨਿਆ ਹੈ, ਉਸੇ ਤਰਾਂ ਸਤਗੁਰਾਂ ਦੀ ਮੁਖਵਾਕ ਬਾਣੀ ਦੀ ਕਸੌਟੀ ਨਾਲ ਸਭ ਸਿੱਖ ਮਤ ਦੇ ਪੁਸਤਕਾਂ ਦੀ ਪਰੀਖਯਾ ਕਰਕੇ ਗੁਰੁਬਾਣੀ ਦੇ ਨਿਯਮ ਤੋਂ ਵਿਰੁੱਧ ਵਚਨਾਂ ਦਾ ਤਯਾਗ ਅਤੇ ਅਨੁਕੂਲ ਵਚਨਾਂ ਦਾ ਗ੍ਰਹਿਣ ਕਰਦੇ ਹਾਂ, ਤਾਂ ਸਾਰੀਆਂ ਕਠਿਨਾਈਆਂ ਛਿਨ ਵਿਚ ਮਿਟ ਜਾਂਦੀਆਂ ਹਨ, ਅਤੇ ਅਸੀਂ ਗੁਰੁਮਤ ਦਾ ਸਿੱਧਾ ਰਸਤਾ ਲੱਭ ਲੈਨੇ ਹਾਂ

**ਹਿੰਦੂ ਧਰਮ ਉਪਦੇਸ਼ ਦਿੰਦਾ ਹੈ ਕਿ—**

"ਧਰਮ ਜਾਨਣ ਦੀ ਇੱਛਿਆ ਵਾਲੇ ਨੂੰ ਵੇਦ ਦਾ ਪ੍ਰਮਾਣ ਸਭ ਤੋਂ ਉੱਤਮ ਹੈ".

*(ਮਨੁ ਅਧ੍ਯਾਯ ੨ ਸ਼ਲੋਕ ੧੩)*

"ਜੋ ਸਿਮ੍ਰਤੀਆਂ ਵੇਦ ਤੋਂ ਵਿਰੁੱਧ ਹਨ ਉਹ ਸਭ ਨਿਸਫਲ, ਅਤੇ ਨਰਕਫਲ ਦੇਣ ਵਾਲੀਆਂ ਹੈਨ" *(ਮਨੁ ਅ. ੧੨ ਸਲੋਕ ੯੫)*

"ਵੇਦ ਸਿਮ੍ਰਤੀ ਅਤੇ ਪੁਰਾਣਾਂ ਵਿੱਚ ਜਿਸ ਗੱਲ ਦਾ ਵਿਰੋਧ ਹੋਵੇ, ਤਾਂ ਵੇਦ ਸਭ ਤੋਂ ਮੁੱਖ ਪ੍ਰਮਾਣ ਹੈ. ਸਿਮ੍ਰਤੀ ਅਤੇ ਪੁਰਾਣ ਵਿੱਚ ਵਿਰੋਧ ਹੋਵੇ ਤਾਂ ਸਿਮ੍ਰਤੀ ਦਾ ਬਚਨ ਪ੍ਰਮਾਣ ਹੈ"[੧] *(ਵ੍ਯਾਸ ਸੰਹਿਤਾ ਅ. ੧ ਸ਼. ੪)*

**ਇਸਲਾਮ ਦੀ ਤਾਲੀਮ ਹੈ ਕਿ—**

"ਕੁਰਾਨ ਪਿੱਛੋਂ ਅਜਿਹੀ ਕੇਹੜੀ ਕਿਤਾਬ ਹੈ, ਜਿਸ ਉਪਰ ਲੋਕ ਨਿਸ਼ਚਾ ਕਰਣਗੇ"

*(ਕੁਰਾਨ, ਸੂਰਤ ੭੬, ਆਯਤ ੫੦)*

"ਜੋ ਅੱਲਾ ਦੇ ਰਸੂਲ ਦੀ ਹੱਦਾਂ ਨੂੰ ਉਲੰਘੇਗਾ ਓਹ ਨਿਤ੍ਯ ਰਹਿਣ ਵਾਲੀ ਅੱਗ ਵਿਚ ਪਾਇਆ ਜਾਊ." *(ਸੂਰਤ ੪, ਆਯਤ ੧੪)*

---

੧ ਸਿੱਖ ਧਰਮ ਵਿੱਚ ਸ਼੍ਰੀਮੁਖਵਾਕ ਬਾਣੀ ਵੇਦ, ਭਾਈ ਗੁਰੁਦਾਸ ਜੀ ਦੀ ਰਚਨਾ ਸਿਮ੍ਰਤੀ ਅਤੇ ਜਨਮਸਾਖੀ ਗੁਰੁਵਿਲਾਸ, ਗੁਰੁ ਪ੍ਰਤਾਪ ਸੂਰਯ ਆਦਿਕ ਪੁਸਤਕ ਪੁਰਾਣਾਂ ਦੀ ਥਾਂ ਹੈਨ.

"ਜੋ ਆਦਮੀ ਇਸਲਾਮ ਤੋਂ ਬਿਨਾ ਹੋਰ ਧਰਮ ਦੀ ਢੂੰਡ ਵਿੱਚ ਹੋਵੇ, ਤਾਂ ਪਰਮੇਸ਼ੂਰ ਦੇ ਨਜ਼ਦੀਕ ਉਸ ਦਾ ਦੀਨ ਕਬੂਲ ਨਹੀਂ ਹੋਵੇਗਾ, ਅਰ ਓਹ ਅੰਤ ਦੇ ਦਿਣ ਨੁਕਸਾਨ ਉਠਾਉਣ ਵਾਲਿਆਂ ਵਿੱਚ ਹੋਊ." *(ਸੂਰਤ ੩ ਆਯਤ ੮੪)*

"ਜੋ ਅੱਲਾ ਅਤੇ ਉਸਦੇ ਰਸੂਲ ਦੇ ਹੁਕਮ ਪਰ ਚਲਦੇ ਹੈਨ ਉਨਾਂ ਦੇ ਹਾਲ ਪਰ ਅੱਲਾ ਰਹਿਮ ਕਰੇਗਾ." *(ਸੂਰਤ ੬ ਆਯਤ ੭੧)*

**ਮੁਸਲਮਾਨ ਮਤ ਦੇ ਦੂਜੇ ਖ਼ਲੀਫਾ ਉਮਰ ਨੇ ਮਿਸਰ ਦਾ ਜਗਤ ਪ੍ਰਸਿੱਧ ਬਡਾ ਪੁਸਤਕਾਲਯ ਏਹ ਆਖਕੇ ਫੂਕ ਦਿੱਤਾ ਸੀ— ਕਿ ਜੇ ਇਸ ਵਿੱਚ ਕੁਰਾਨ ਅਨੁਸਾਰ ਪੁਸਤਕਾਂ ਹਨ ਤਦ ਉਨ੍ਹਾਂ ਦੇ ਰੱਖਣ ਦੀ ਲੋੜ ਨਹੀਂ, ਕਯੋਂਕਿ ਓਹ ਮਤਲਬ ਕੁਰਾਨ ਵਿੱਚ ਆ ਗਯਾ ਹੈ, ਅਤੇ ਜੇ ਕੁਰਾਨ ਤੋਂ ਵਿਰੁੱਧ ਹਨ ਤਦ ਸਾਡੇ ਮਤ ਤੋਂ ਉਲਟ ਹੋਣ ਕਰਕੇ ਰੱਖਣੀਆਂ ਜੋਗ ਨਹੀਂ. ਚਾਹੇ ਖ਼ਲੀਫਾ ਉਮਰ ਦੇ ਇਸ ਕਰਮ ਨੂੰ ਸੰਸਾਰ ਦਾ ਕੋਈ ਵਿਦ੍ਵਾਨ ਚੰਗਾ ਨਹੀਂ ਜਾਣਦਾ, ਪਰ ਇਸ ਤੋਂ ਆਪ ਮੁਸਲਮਾਨ ਦਾ, ਕੁਰਾਨ ਪਰ ਅਨਨਯ ਨਿਸ਼ਚਾ ਚੰਗੀ ਤਰਾਂ ਸਮਝ ਸਕਦੇ ਹੋ.**

**ਈਸਾਈ ਮਤ ਦਸਦਾ ਹੈ—**

"ਜੋ ਕੋਈ ਈਸਾ ਦੀ ਸਿੱਖਯਾ ਨੂੰ ਉਲੰਘਦਾ ਹੈ ਪਰਮੇਸ਼੍ਵਰ ਉਸ ਦਾ ਨਹੀਂ. ਜੇ ਕੋਈ ਥੁਆਡੇ ਪਾਸ ਆਵੇ ਅਤੇ ਈਸਾ ਦੀ ਸਿੱਖਯਾ ਨਾਲ ਨਾ ਲਿਆਵੇ ਤਾਂ ਉਸ ਨੂੰ ਘਰ ਨਾ ਵੜਨ ਦੇਓ ਅਤੇ ਉਸ ਨੂੰ ਸਲਾਮ ਨਾ ਕਰੋ."

*(ਅੰਜ਼ੀਲ ਯੁਹੰਨਾ ਦੀ ਚਿੱਠੀ ੨ ਅੰਕ ੬-੧੦-੧੧)*

**ਜਗਤ ਗੁਰੁ ਸ਼੍ਰੀ ਨਾਨਕ ਦੇਵ ਆਗਯਾ ਕਰਦੇ ਹਨ:-**

"ਸਭਸੈ ਊਪਰ ਗੁਰੁਸਬਦ ਵਿਚਾਰ, ਹੋਰ ਕਥਨੀ ਬਦਉ ਨ, ਸਗਲੀ ਛਾਰ".

*(ਰਾਮਕਲੀ ਅਸਟਪਦੀ ੪)*

**ਸ਼੍ਰੀ ਗੁਰੂ ਅਮਰਦਾਸ ਮਹਾਰਾਜ ਤੀਜੇ ਪਾਤਸ਼ਾਹ ਦਾ ਆਨੰਦਦਾਯਕ "ਅਨੰਦ" ਵਿੱਚ ਉਪਦੇਸ਼ ਹੈ:—**

"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ[1] ਬਾਣੀ,
ਬਾਣੀ ਤ[2] ਗਾਵਹੁ ਗੁਰੂ ਕੇਰੀ, ਬਾਣੀਆਂ ਸਿਰ[3] ਬਾਣੀ.XX

---

੧ ਸੱਚਾ ਉਪਦੇਸ਼ ਦੇਣ ਵਾਲੀ ਸਤਿਗੁਰਾਂ ਦੀ ਬਾਣੀ.
੨ 'ਤ' ਦਾ ਅਰਥ ਕੇਵਲ ਹੈ, ਅਰਥਾਤ-ਕੇਵਲ ਗੁਰਬਾਣੀ ਨੂੰ ਆਪਣੇ ਧਰਮ ਦੀ ਬਾਣੀ ਮੰਨ ਕੇ ਪੜ੍ਹੋ ਅਤੇ ਗਾਓ.
੩ ਸ਼ਿਰੋਮਣੀ.

ਸਤਗੁਰੂ ਬਿਨਾ ਹੋਰ ਕਚੀ[1] ਹੈ ਬਾਣੀ
ਬਾਣੀ ਤ ਕਚੀ ਸਤ ਗੁਰੂ ਬਾਝਹੁ, ਹੋਰ ਕਚੀ ਬਾਣੀ
ਕਹਿਦੇ ਕਚੇ[2] ਸੁਣਦੇ ਕਚੇ[3] ਕਚੀ ਆਖ ਵਖਾਣੀ."

**ਸਤਗੁਰੂ ਰਾਮਦਾਸ ਸ੍ਵਾਮੀ ਦਾ ਵਾਕ ਹੈ:—**

"ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ,
ਗੁਰੁਬਾਣੀ ਕਹੈ ਸੇਵਕ ਜਨ ਮਾਨੈ, ਪ੍ਰਤਖਿ ਗੁਰੂ ਨਿਸਤਾਰੇ." (ਨਟ ਅਸਟਪਦੀ ਮ. ੪)

**ਸ਼੍ਰੀ ਗੁਰੁ ਅਰਜਨ ਸਾਹਿਬ ਫ਼ਰਮਾਉਂਦੇ ਹਨ—**

"ਸੋ ਛੂਟੈ ਮਹਾਜਾਲ ਤੇ ਜਿਸੁ ਗੁਰੁਸਬਦ ਨਿਰੰਤਰ." *(ਆਸਾ ਮ. ੫)*

"ਧੁਰ ਕੀ ਬਾਣੀ ਆਈ, ਤਿਨ ਸਗਲੀ ਚਿੰਤ ਮਿਟਾਈ.XX
ਗੁਰੁ ਬਾਣੀ ਗਾਵਹੁ ਭਾਈ, ਓਹ ਸਫਲ ਸਦਾ ਸੁਖਦਾਈ." *(ਸੋਰਠ ਮਹਲਾ ੫)*

**ਭਾਈ ਮਨੀ ਸਿੰਘ ਜੀ ਭਗਤ ਰਤਨਾਵਲੀ ਵਿੱਚ ਲਿਖਦੇ ਹਨ—**

"ਜੋ ਵਚਨ ਆਪਣੇ ਸਤਗੁਰਾਂ ਦੇ ਸ਼ਬਦ ਅਨੁਸਾਰ ਹੋਵੇ, ਸੋਈ ਸੁਣੇ, ਸੋਈ ਪੜ੍ਹੇ, ਗੁਰਾਂ ਦੇ ਸਿੱਧਾਂਤ ਤੋਂ ਬਿਨਾਂ ਹੋਰ ਵਚਨ ਨਾ ਸੁਣੇ."

**ਭਾਈ ਗੁਰੁਦਾਸ ਜੀ ਆਗਜ਼ਾ ਕਰਦੇ ਹਨ—**

"ਵਿਣ ਗੁਰੁਸਬਦ ਜਿ ਮੰਨਣਾ, ਊਰਾ ਪਰਥਾਉ." *(ਵਾਰ ੨੭)*

**ਜੇ ਅਸੀਂ ਇਨਾਂ ਵਚਨਾਂ ਪਰ ਪੱਕਾ ਨਿਸ਼ਚਯ ਰੱਖੀਏ ਤਾਂ ਕਦੇ ਭੀ ਭ੍ਰਮ ਵਿੱਚ ਪੈਕੇ ਕਿਸੇ ਪੁਸਤਕ ਦੇ ਅਪ੍ਰਮਾਣ ਵਚਨ ਪਰ ਸ਼੍ਰਧਾ ਨਾ ਕਰੀਏ.**

**ਇਸ ਪ੍ਰਕਰਣ ਨੂੰ ਚੰਗੀ ਤਰਾਂ ਸਮਝਾਉਣ ਲਈ ਆਪ ਨੂੰ ਕਈ ਪ੍ਰਸੰਗਾਂ ਦਾ ਹਵਾਲਾ ਦੇਕੇ ਦਸਦੇ ਹਾਂ:-**

**(੧) ਜੇ ਇਕ ਪੁਸਤਕ[4] ਵਿੱਚ ਲਿਖਿਆ ਹੈ ਕਿ ਗੁਰੂ ਨਾਨਕ**

---

੧ ਮਨ ਨੂੰ ਭਰਮਜਾਲ ਵਿੱਚ ਫਾਹੁਣ ਵਾਲੀ. ਵਾਹਗੁਰੂ ਦੇ ਸੱਚੇ ਗਜ਼ਾਨ ਤੋਂ ਖਾਲੀ.

੨ "ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ, ਤੇ ਸਾਕਤ ਮੂੜ ਨਰ ਕਾਚੇ"
(ਗਉੜੀ ਪੂਰਬੀ ਮ.੪)
"ਜੋ ਹੁਕਮ ਨ ਬੂਝੈ ਖਸਮ ਕਾ ਸੋਈ ਨਰ ਕਚਾ"
(ਪਉੜੀ ਮ. ੩ ਵਾਰ ਮਾਰੂ ੧)

੩ ਪੂਰਣ ਸ਼੍ਰਧਾ ਰਹਿਤ ਜਿਨ੍ਹਾਂ ਦੀ ਪਤਿਵ੍ਰਤਾ ਵਾਂਙ ਇਕ ਸ੍ਵਾਮੀ ਨਾਲ ਪ੍ਰੀਤਿ ਨਹੀਂ.

੪ ਪੁਸਤਕਾਂ ਅਤੇ ਕਵੀਆਂ ਦਾ ਨਾਂਉਂ ਲਿਖਣਾ ਅਸੀਂ ਜ਼ਰੂਰੀ ਨਹੀਂ ਸਮਝਿਆ, ਕਯੋਂਕਿ ਜਿਨ੍ਹਾਂ ਪਾਠਕਾਂ ਨੇ ਸਿੱਖਧਰਮ ਸੰਬੰਧੀ ਪੁਸਤਕ ਪੜ੍ਹੇ ਹਨ, ਬਿਨਾ ਕਠਿਨਾਈ ਜਾਣ ਸਕਦੇ ਹਨ ਕਿ ਏਹ ਮਜ਼ਮੂਨ ਕਿਸ ਪੁਸਤਕ ਅਤੇ ਕੇਹੜੇ ਕਵੀ ਦਾ ਹੈ.

ਮਹਾਰਾਜ ਨੇ ਮਰੇ ਹੋਏ ਪਿਤਰਾਂ ਦਾ ਸ਼੍ਰੱਧ ਕੀਤਾ, ਤਾਂ ਏਹ ਵਾਕ ਮੰਨਣ ਜੋਗ ਨਹੀਂ, ਕਯੋਂਕਿ ਸ਼੍ਰੀ ਮੁਖਵਾਕ ਸ਼ਬਦ ਪਾਖੰਡਰੂਪ ਸ਼੍ਰੱਧਕਰਮ ਨੂੰ ਖੰਡਨ ਕਰਦੇ ਹਨ, ਯਥਾ:—

"ਦੀਵਾ ਮੇਰਾ ਏਕ ਨਾਮੁ, ਦੁਖ ਵਿਚ ਪਾਇਆ ਤੇਲ,
ਉਨ ਚਾਨਣ ਓਹ ਸੋਖਿਆ, ਚੂਕਾ ਜਮ ਸਿਉ ਮੇਲ,
ਲੋਕਾ ! ਮਤ ਕੋ ਫਕੜ ਪਾਇ,
ਲਖ ਮੜਿਆ ਕਰ ਏਕਠੇ ਏਕ ਰਤੀ ਲੇ ਭਾਹਿ.
ਪਿੰਡ ਪਤਲ ਮੇਰੀ ਕੇਸਉ ਕਿਰਿਆ, ਸਚ ਨਾਮ ਕਰਤਾਰ,
ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰ.
ਗੰਗ ਬਨਾਰਸ ਸਿਫਤ ਤੁਮਾਰੀ, ਨ੍ਹਾਵੈ ਆਤਮਰਾਉ,
ਸਾਚਾ ਨਾਵਣ ਤਾਂ ਥੀਐ, ਜਾਂ ਅਹਿਨਿਸ ਲਾਗੈ ਭਾਉ.
ਇਕ ਲੋਕੀ ਹੋਰ ਛਮਛਰੀ ਬ੍ਰਾਹਮਣ ਵਟ ਪਿੰਡ ਖਾਇ,
ਨਾਨਕ ਪਿੰਡ ਬਖਸੀਸ ਕਾ ਕਬਹੁ ਨਿਖੂਟਸ ਨਾਹਿ."[1]

*(ਆਸਾ ਮ. ੧)*

"ਆਇਆ ਗਇਆ ਮੁਇਆ ਨਾਂਉ,
ਪਿਛੈ ਪਤਲ ਸਦਿਹੁ ਕਾਂਉ.[2]
ਨਾਨਕ ਮਨਮੁਖ ਅੰਧ ਪਿਆਰ
ਬਾਝ ਗੁਰੂ ਡੁਬਾ ਸੰਸਾਰ"

*(ਵਾਰ ਮਾਝ ਮ.੧)*

(੨) ਇੱਕ ਸਾਖੀ ਦੇ ਕਰਤਾ ਨੇ ਮੰਤ੍ਰਾਂ ਦੀ ਸ਼ਕਤੀ ਦਿਖਾਉਂਦੇ ਹੋਏ ਭਾਈ ਮਰਦਾਨੇ ਨੂੰ ਮੀਢਾ ਬਣਾ ਦਿੱਤਾ ਹੈ, ਅਤੇ ਸ਼੍ਰੀ ਕਲਗੀਧਰ ਸ੍ਵਾਮੀ ਨੂੰ—"ਹ੍ਰੀਅੰ-ਸ਼੍ਰੀਅੰ," ਔਰ "ਉਣ ਉਣ, ਮੁਣ ਮੁਣ, ਰੁਣ ਰੁਣ, ਝੁਣ ਝੁਣ" ਨਿਰਰਥਕ ਮੰਤ੍ਰਾਂ ਦਾ ਜਾਪਕ ਲਿਖਿਆ ਹੈ, ਪਰ ਮੰਤ੍ਰਾਂ ਦੇ ਵਿਰੁੱਧ, ਸਾਡੇ ਮੁਕਤਿਦਾਤਾ ਅਗਯਾਨ ਭਰਮ ਦੇ ਖੰਡਨ ਕਰਣਹਾਰੇ ਸਤਗੁਰੂ ਏਹ ਲਿਖਦੇ ਹਨ:—

---

੧ ਇਸ ਸ਼ਬਦ ਦਾ ਅਰਥ ਦੇਖੋ ੬੩੧ਵੇਂ ਅੰਗ ਵਿੱਚ.

੨ ਮਰੇ ਹੋਏ ਪਿਤਰਾਂ ਵਾਸਤੇ "ਕਾਗਬਲਿ" ਦਿੰਦੇ ਅਰ ਭੋਜਨ ਮਣਸਦੇ ਹਨ

"ਤੰਤ ਮੰਤ ਪਾਖੰਡ ਨਾ ਜਾਣਾ.

*(ਸੂਹੀ ਮ. ੧, ਛੰਤ ੫)*

"ਮਨਮੁਖ ਭਰਮ ਭਵੈ ਬੇਬਾਣ,
ਵੇ ਮਾਰਗ ਮੂਸੇ ਮੰਤ੍ਰ ਮਸਾਣ.

*(ਮਹਲਾ ੧ ਸਿਧ ਗੋਸਟਿ ਪਦ ੨੬)*

"ਨ ਜੰਤ੍ਰ ਮੇ ਨ ਤੰਤ੍ਰ ਮੇ ਨ ਮੰਤ੍ਰ ਵਸਿ ਆਵਈ."

*(ਅਕਾਲ ਉਸਤਤਿ ਛੰਦ ੧੬੫)*

"ਲਿਖੰ ਜੰਤ੍ਰ ਕੇਤੇ ਪੜ੍ਹੰ ਮੰਤ੍ਰ ਹਾਰੇ,
ਕਰੇ ਕਾਲ ਤੇ ਅੰਤ ਲੈ ਕੇ ਵਿਚਾਰੇ.
ਕਿਤੇ ਤੰਤ੍ਰ ਸਾਧੇ ਜੱਨਮੰ ਵਿਤਾਯੋ,
ਭਏ ਫੋਕਟੰ ਕਾਜ ਏਕੈ ਨ ਆਯੋ."

*(ਵਿਚਿਤ੍ਰ ਨਾਟਕ ਅ ੧ ਛੰਦ ੬੨)*

"ਅਲੇਖ ਭੇਖ ਦ੍ਵੈਖ ਰੇਖ ਸ਼ੇਖ ਕੋ ਪਛਾਨਿਐ,[1]
ਨ ਭੂਲ ਜੰਤ੍ਰ ਤੰਤ੍ਰ ਮੰਤ੍ਰ ਭਰਮ ਭੇਖ ਠਾਨਿਐ."

*(ਗ੍ਯਾਨ ਪ੍ਰਬੋਧ ਅ ੧ ਛੰਦ ੧੦੪)*

ਇਨ੍ਹਾਂ ਸ਼ਬਦਾਂ ਤੋਂ ਸਾਫ਼ ਮਾਲੂਮ ਹੁੰਦਾ ਹੈ ਕਿ ਪਾਖੰਡ ਖੰਡਕ ਗੁਰੂ ਸਾਹਿਬ ਤੰਤ੍ਰ ਸ਼ਾਸਤ੍ਰ ਦੇ ਮੰਤ੍ਰਾਂ ਨੂੰ ਕੇਵਲ ਠਗਵਿਦ੍ਯਾ ਮੰਨਦੇ ਹਨ.

(੩) ਜੇ ਕਿਸੇ ਅਗ੍ਯਾਨੀ ਅਤੇ ਪ੍ਰਪੰਚੀ ਸਿੱਖ ਨੇ ਇਹ ਲਿਖਿਆ ਹੈ ਕਿ ਗੁਰੂ ਅਮਰਦਾਸ ਸਾਹਿਬ ਨੇ ਇਸ ਵਾਰ ਨੂੰ ਕੇਸੀ ਸਨਾਨ ਕਰਨਾ ਸ਼ੁਭ, ਅਤੇ ਉਸ ਨੂੰ ਅਸ਼ੁਭ ਆਖਿਆ ਹੈ, ਅਰ ਏਹ ਤਿਥਿ ਘਰ ਦੀ ਨਿਉਂ ਰੱਖਣ ਲਈ ਅੱਛੀ ਅਤੇ ਦੂਜੀ ਮਾੜੀ ਹੈ, ਤਥਾ ਕਿਸੇ ਖ਼ਾਸ ਦਿਸ਼ਾ ਵੱਲ ਜਾਣ ਲਈ ਇਨ੍ਹਾਂ ਦਿਨਾਂ ਵਿੱਚ ਦਿਸ਼ਾਸ਼ੂਲ ਹੁੰਦਾ ਹੈ, ਤਾਂ ਏਹ ਵਚਨ ਕਦੇ ਭੀ ਨਹੀਂ ਮੰਨੇ ਜਾ ਸਕਦੇ, ਕ੍ਯੋਂਕਿ ਤੀਜੇ ਸਤਗੁਰੂ ਸ਼੍ਰੀ ਮੁਖਵਾਕ ਸ਼ਬਦ ਦੀ ਚਪੇੜ ਇਸ ਲੇਖਕ ਦੇ ਮੂੰਹ ਮਾਰਕੇ ਚੁੱਪ ਕਰਾਉਂਦੇ ਹਨ:—

---

੧ ਅਲੇਖ ਪਦ ਦੇ ਆਦਿ ਜੋ ਆੜਾ ਹੈ ਉਸ ਦਾ ਸਾਰੇ ਪਦਾਂ ਨਾਲ ਸੰਬੰਧ ਹੈ, ਯਥਾ- ਅਲੇਖ ਅਭੇਖ ਅਦ੍ਵੈਖ ਅਰੇਖ ਅਸ਼ੇਖ ਕੋ ਪਛਾਨੀਐ.

"ਸਤਗੁਰੁ ਬਾਝਹੁ ਅੰਧ ਗੁਬਾਰ,
ਥਿਤੀ ਵਾਰ ਸੇਵਹਿ ਮੁਗਧ ਗਵਾਰ."

*(ਬਿਲਾਵਲ ਵਾਰ ੭ ਪਦ ੧੦)*

**(੪) ਇੱਕ ਕਵੀ ਜੀ ਉਚਾਰਦੇ ਹਨ ਕਿ ਜਿਸ ਵੇਲੇ ਗੁਰੂ ਹਰਿਗੋਬਿੰਦ ਜੀ ਦੇ ਚੇਚਕ (ਸੀਤਲਾ) ਨਿਕਲੀ ਤਦ ਗੁਰੂ ਅਰਜਨ ਸਾਹਿਬ ਨੇ ਸੀਤਲਾ ਦੇ ਮੰਦਿਰ (ਦੁਰਗਿਆਣੇ) ਵਿੱਚ ਜਪ ਕਰਵਾਯਾ ਅਤੇ ਅਰੋਗਤਾ ਦਾ ਸਨਾਨ ਹੋਣ ਪਰ ਗੁਰੂ ਹਰਿ ਗੋਬਿੰਦ ਜੀ ਨੂੰ ਸੀਤਲਾ ਦੇ ਸਥਾਨ ਪਰ ਮੱਥਾ ਟਿਕਾਉਣ ਲੈ ਗਏ, ਪਰ ਜਦੋਂ ਅਸੀਂ ਗੁਰੂ ਅਰਜਨ ਦੇਵ ਜੀ ਦਾ ਸ਼੍ਰੀ ਮੁਖਵਾਕ ਸ਼ਬਦ ਪੜ੍ਹਦੇ ਹਾਂ ਅਤੇ ਸ਼੍ਰੀ ਗੁਰੂ ਨਾਨਕ ਸ੍ਵਾਮੀ ਦਾ ਅਮ੍ਰਿਤ ਉਪਦੇਸ਼ ਸੁਣਦੇ ਹਾਂ, ਤਾਂ ਇਸ ਕਵੀ ਨੂੰ "ਗਪੌੜੂ" ਦੀ ਪਦਵੀ ਦੇਣ ਤੋਂ ਜ਼ਰਾ ਭੀ ਸੰਕੋਚ ਨਹੀਂ ਕਰਦੇ, ਦੇਖੋ, ਗੁਰਵਾਕ:—**

"ਸੀਤਲਾ ਤੇ ਰਾਖਿਆ ਬਿਹਾਰੀ,[1]
ਪਾਰਬ੍ਰਹਮ ਪ੍ਰਭੁ ਕਿਰਪਾ ਧਾਰੀ."

*(ਗਉੜੀ ਮਹਲਾ ੫ ਸ਼ਬਦ ੧੦੩)*

"ਸਦਾ ਸਦਾ ਹਰਿ ਜਾਪੇ, ਪ੍ਰਭੁ ਬਾਲਕ ਰਾਖੇ ਆਪੇ.
ਸੀਤਲਾ ਠਾਕ ਰਹਾਈ, ਵਿਘਨ ਗਏ ਹਰਿ ਨਾਈ.

*(ਸੋਰਠ ਮਹਲਾ ੫ ਸ਼ਬਦ ੭੫)*

"ਦੁਵਿਧਾ ਨ ਪੜਉ, ਹਰਿਬਿਨ ਹੋਰ ਨ ਪੂਜਉ, ਮੜੈ ਮਸਾਣਿ ਨ ਜਾਈ"

*(ਸੋਰਠ ਮ. ੧ ਅਸਟਪਦੀ ੧)*

**(੫) ਜੇ ਇੱਕ ਗ੍ਰੰਥਕਾਰ ਨੇ ਪੋਥੀ ਦੇ ਆਦਿ ਸ਼੍ਰੀ ਮੁਖਵਾਕ ਪਾਤਸ਼ਾਹੀ ੧੦ ਲਿਖਕੇ ਮੰਗਲਾਚਰਣ ਗਣੇਸ਼ ਦਾ ਕੀਤਾ ਹੈ ਅਤੇ ਪੈਂਤੀਸਅੱਖਰੀ ਦੇ ਜਪ ਦੀ ਵਿਧੀ ਸਤਗੁਰਾਂ ਵੱਲੋਂ ਲਿਖਦੇ ਹੋਏ ਸੁਪਾਰੀ ਦਾ ਗਣੇਸ਼ ਬਣਾ ਕੇ ਪੂਜਣਾ ਦੱਸਿਆ ਹੈ, ਤਾਂ ਗੁਰੁ ਸਾਹਿਬ ਦਾ ਏਹ ਵਚਨ ਪੜ੍ਹ ਕੇ ਕਿ:—**

"ਮੈ ਨ ਗਣੇਸ਼ਹਿ ਪ੍ਰਿਥਮ ਮਨਾਊਂ,

[1] ਬਾਲਕ, ਅਰਥਾਤ ਗੁਰੂ ਹਰਿਗੋਬਿੰਦ ਜੀ.

ਕਿਸਨ ਬਿਸਨੁ ਕਬਹੂੰ ਨ ਧਿਆਊਂ"[1]

(ਕ੍ਰਿਸ਼ਨਾਵਤਾਰ ਛੰਦ ੪੩੩)

**ਕਵਿ ਜੀ ਦਾ ਵਾਵਾ ਪੱਪੇ ਨਾਲ ਬਦਲਣਾ ਜੋਗ ਜਾਪਦਾ ਹੈ,**

**(੬) ਕਿਸੇ ਨੇ ਲਿਖਿਆ ਹੈ ਕਿ ਦਸਵੇਂ ਬਾਦਸ਼ਾਹ ਨੇ ਨੈਣਾਦੇਵੀ ਦੇ ਮੰਦਿਰ ਜਾਕੇ ਦੇਵੀ ਦਾ ਪੂਜਨ ਕੀਤਾ, ਅਤੇ ਉਸਤੋਂ ਵਰ ਲੈ ਕੇ ਖ਼ਾਲਸਾ ਪੰਥ ਸਾਜਿਆ, ਪਰ ਜਦੋਂ ਅਸੀ ਕਲਗੀਧਰ ਸ੍ਵਾਮੀ ਦੇ ਹੇਠ ਲਿਖੇ ਵਚਨ ਪੜ੍ਹਦੇ ਹਾਂ ਤਾਂ ਕਵੀ ਜੀ ਦੇ ਵਾਕ, ਭੰਗ ਦੀ ਨੀਂਦ ਵਿੱਚ ਸੁੱਤੇ ਹੋਏ ਆਦਮੀ ਦੇ ਬੁਰੜਾਉਣ ਤੋਂ ਵੱਧ ਵਜ਼ਨ ਵਾਲੇ ਨਹੀਂ ਜਚਦੇ[2] ਦੇਖੋ ਸ੍ਰੀ ਮੁਖਵਾਕ:—**

"ਮੈ ਅਪਨਾ ਸੁਤ ਤੋਹਿ ਨਿਵਾਜਾ,[3]
ਪੰਥ ਪ੍ਰਚੁਰ ਕਰਬੇ ਕਉ ਸਾਜਾ.
ਜਾਹਿ ਤਹਾਂ ਤੈ ਧਰਮ ਚਲਾਇ,
ਕਬੁਧਿ ਕਰਨ ਤੇ ਲੋਕ ਹਟਾਇ.

(ਵਿਚਿਤ੍ਰ ਨਾਟਕ ਅ ੬ ਛੰਦ ੨੯)

---

੧ ਜਾਪ ਅਤੇ ਅਕਾਲਉਸਤਤਿ ਆਦਿਕ ਸ੍ਰੀ ਮੁਖਵਾਕ ਬਾਣੀ ਦੇ ਆਦਿ ਕਿਤੇ ਭੀ ਵਾਹਗੁਰੂ ਦੇ ਅਰਾਧਨ ਤੋਂ ਛੁੱਟ ਹੋਰ ਕਿਸੇ ਦੇਵਤੇ ਦਾ ਮੰਗਲ ਨਹੀਂ ਹੈ, ਇਸ ਵਿਸ਼ਯ ਦੇਖੋ ਅੰਗ ੨੧੭ ਅਤੇ ੩੦੯.

੨ ਇਸ ਕਵੀ ਨੇ ਹੋਰ ਭੀ ਬਹੁਤ ਬਾਤਾਂ ਕਪੋਲਕਲਪਿਤ ਲਿਖੀਆਂ ਹਨ, ਯਥਾ:-
(ੳ) ਦੇਵੀ ਨੇ ਗੁਰੂ ਸਾਹਿਬ ਨੂੰ ਆਪਣੇ ਕਰ (ਹੱਥ) ਨਾਲ ਜੋ ਸ਼ਸਤ੍ਰ ਦਿੱਤਾ ਉਸ ਦਾ ਨਾਉਂ 'ਕਰਦ' ਹੋ ਗਯਾ.
(ਅ) ਭਸੁੰਡਿ ਰਿਖੀ ਨੇ ਸ਼ੇਰ ਦੀ ਖੱਲ ਜ਼ਮੀਨ ਉੱਤੇ ਝਾੜੀ, ਤਦ ਉਸ ਵਿਚੋਂ ਗੋਭ ਦੀ ਤਰ੍ਹਾਂ ਇਕ ਪੁਰਸ਼ ਨਿਕਲਿਆ, ਜੋ ਗੁਰੂ ਗੋਬਿੰਦ ਸਿੰਘ ਜੀ ਸਨ.
(ੲ) ਖੱਲ ਵਿਚੋਂ ਨਿਕਲਣ ਕਰਕੇ ਖਾਲਸਾ ਨਾਂਉਂ ਹੋਇਆ. ਇਸ ਵਿਦ੍ਵਾਨ ਨੂੰ ਏਹ ਭੀ ਖ਼ਬਰ ਨਹੀਂ ਸੀ ਕਿ ਕਰਦ ਗੋਭ ਖੱਲ ਅਤੇ ਖ਼ਾਲਸਾ ਕਿਸ ਕਿਸ ਭਾਸ਼ਾ ਦੇ ਸ਼ਬਦ ਹਨ, ਅਤੇ ਉਪਰ ਲਿਖੇ ਅਰਥਾਂ ਨਾਲ ਇਨ੍ਹਾਂ ਦਾ ਕੁਛ ਸੰਬੰਧ ਜੁੜਦਾ ਹੈ ਜਾਂ ਨਹੀਂ. ਅਰ ਇਸ ਇਤਿਹਾਸ ਪੰਡਿਤ ਨੇ ਮੂਸਾ ਪੈਗੰਬਰ ਦਾ ਜਨਮ ਈਸਾ ਤੋਂ ਪਿਛੋਂ ਹੋਣਾ ਲਿਖਿਆ ਹੈ, ਅਤੇ ਮੂਸਾ ਪਦ ਮੁੱਸਣਾ ਧਾਤੂ ਤੋਂ ਬਣਿਆਂ ਮੰਨਿਆਂ ਹੈ.

੩ ਅਕਾਲ ਪੁਰੁਸ਼ ਦੀ ਗੁਰੂ ਸਾਹਿਬ ਨੂੰ ਆਗਯਾ.

"ਤੁਮੈ ਛਾਡ, ਕੋ ਅਵਰ ਨ ਧਿਆਊਂ,
ਜੋ ਵਰ ਚਾਹੁੰ ਸੁ ਤੁਮ ਤੇ ਪਾਊਂ.

(ਬੇਨਤੀ ਚੌਪਈ ੪)

"ਇਕ ਬਿਨ ਦੂਸਰ ਸੋ ਨ ਚਿਨਾਰ.

(ਹਜ਼ਾਰੇ ਸ਼ਬਦ ੯)

"ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ,
ਐਸੋ ਰਾਜਾ ਛੋਡ ਔਰ ਦੂਜਾ ਕੌਨ ਧਯਾਈਐ?"

(ਗਯਾਨ ਪ੍ਰਬੋਧ ਅ ੧ ਛੰਦ ੪੨)

(੭) ਇੱਕ ਕਵੀ ਜੀ ਲਿਖਦੇ ਹਨ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਅਵਤਾਰ ਨਾ ਲੈਂਦੇ ਤਾਂ ਚਾਰੇ ਵਰਣ ਮਿਟ ਜਾਂਦੇ, ਜਿਸ ਦਾ ਭਾਵ ਏਹ ਹੈ ਕਿ ਵਰਣਮ੍ਰਯਾਦਾ ਰੱਖਣ ਵਾਸਤੇ ਗੁਰੂ ਸਾਹਿਬ ਦਾ ਜਨਮ ਸੀ. ਪਰ ਇਸ ਲੇਖ ਦੇ ਵਿਰੁੱਧ ਹੇਠ ਲਿਖੇ ਵਚਨ ਪੜ੍ਹ ਕੇ ਸਾਨੂੰ ਨਿਸ਼ਚਾ ਹੁੰਦਾ ਹੈ ਕਿ ਕਵੀ ਜੀ ਦਾ ਖ਼ਯਾਲ ਗੁਰਮਤ ਵਿਰੁੱਧ ਹੈ, ਯਥਾ:—

"ਜਾਤਿ ਵਰਣਿ ਕੁਲ ਸਹਿਸਾ[1] ਚੂਕਾ ਗੁਰਮਤਿ ਸਬਦਿ ਵੀਚਾਰੀ"

(ਸਾਰੰਗ ਮਹਲਾ ੧)

"ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ."

(ਅਕਾਲ ਉਸਤਤਿ ਛੰਦ ੮੫)

"ਚਾਰ ਵਰਣ ਇਕ ਵਰਣ ਕਰਾਇਆ"

(ਭਾਈ ਗੁਰਦਾਸ ਜੀ ਵਾਰ ੧)

੮) ਇੱਕ ਕਵੀ ਉਚਰਦਾ ਹੈ ਕਿ ਸਤਗੁਰੂ ਮੁਸਲਮਾਨਾਂ ਦੇ ਵੈਰੀ ਸੇ, ਅਰ ਸਿੱਖਾਂ ਨੂੰ ਮਸੀਤ ਕਬਰ ਆਦਿਕ ਢਾਹਕੇ ਮੈਦਾਨ ਕਰਣ ਦੀ ਆਗਯਾ ਦਿੰਦੇ ਹਨ, ਪਰ ਸਭ ਸੰਸਾਰ ਦੇ ਪਯਾਰੇ ਸੱਚੇ ਪਿਤਾ ਜਗਤ ਗੁਰੂ ਏਹ ਵਚਨ ਕਰਦੇ ਹਨ:—

---

੧ ਭ੍ਰਮ ਅਗਯਾਨ ਕਰਕੇ ਕਲਪਿਆ ਹੋਯਾ ਨਿਸ਼ਚਾ ਕਿ ਜਨਮ ਨਾਲ ਹੀ ਜਾਤਿ ਵਰਣ ਦਾ ਸੰਬੰਧ ਹੈ.

"ਸਭਕੋ ਮੀਤ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ"

(ਧਨਾਸਰੀ ਮਹਲਾ ੫)

"ਔਰ ਕਿਸੂ ਤੇ ਵੈਰ ਨ ਗਹਿਹੋਂ"

(ਵਿਚਿਤ੍ਰ ਨਾਟਕ ਅ ੬ ਛੰਦ ੩੧)

"ਦੇਹੁਰਾ ਮਸੀਤ ਸੋਈ, ਪੂਜਾ ਔ ਨਮਾਜ਼ ਓਈ,
ਮਾਨੁਸ ਸਭੇਕ[1] ਪੈ ਅਨੇਕ ਕੋ ਪ੍ਰਭਾਵ ਹੈ."[2]

(ਅਕਾਲ ਉਸਤਤਿ ਛੰਦ ੮੬)

**ਮਨੁੱਖਮਾਤ੍ਰ ਨੂੰ ਪੁਤ੍ਰ ਜੇਹਾ ਪਜਾਰ ਕਰਣ ਵਾਲੇ ਸਾਡੇ ਸਤਗੁਰੁ ਕੇਵਲ ਪਾਖੰਡ ਪਾਪ ਅਰ ਅਨਜਾਯ ਦੇ ਵਿਰੋਧੀ ਸੇ, ਕਿਸੇ ਖ਼ਾਸ ਜਾਤੀ ਨਾਲ ਉਨਾਂ ਦਾ ਵੈਰਭਾਵ ਦੱਸਣਾ ਗੁਰੂ ਦੀ ਨਿੰਦਿਆ ਹੈ.**

**(੯) ਇੱਕ ਰਹਿਤਨਾਮੀਆ[3] ਲਿਖਦਾ ਹੈ ਕਿ ਸਿੱਖਾਂ ਲਈ ਗੁਰੂ ਦਾ ਹੁਕਮ ਹੈ ਕਿ ਦਾਨ ਸਾਹਿਬਜ਼ਾਦਿਆਂ ਨੂੰ ਦੇਣ, ਅਤੇ ਜਦ ਓਹ ਕਾਰ ਭੇਟ ਉਗਰਾਹੁਣ ਸਿੱਖਾਂ ਦੇ ਘਰ ਜਾਣ, ਜੇ ਉਸ ਵੇਲੇ ਕੋਈ ਸਿੱਖ, ਸਾਹਿਬਜ਼ਾਦਿਆਂ ਤੋਂ ਮੂੰਹ ਲੁਕੋਊਗਾ, ਤਦ ਉਸ ਦੀ ਮੁਕਤੀ ਨਹੀਂ ਹੋਊ. ਪਰ ਸਤਗੁਰਾਂ ਦੇ ਵਚਨ ਦਾ ਡੰਡਾ ਇਸ ਕਵੀ ਦੇ ਤਲੂਏ ਪੈ ਕੇ ਹੋਸ਼ ਠਿਕਾਣੇ ਲਿਆਉਂਦਾ ਹੈ:—**

"ਗੁਰੁਪੀਰ ਸਦਾਏ ਮੰਗਣ ਜਾਇ, ਤਾਂਕੈ ਮੂਲ ਨ ਲਗੀਐ ਪਾਇ."

(ਮ. ੧ ਵਾਰ ਸਾਰੰਗ ੨੨)

---

੧ ਸਭ ਏਕ.

੨ ਲਿਬਾਸ, ਉਪਾਸਨਾ, ਅਰ ਮਤਾਂ ਦੇ ਭਿੰਨ ਭਿੰਨ ਹੋਣ ਦਾ ਕਾਰਣ ਕੇਵਲ ਦੇਸ਼ ਔਰ ਉਪਦੇਸ਼ ਭੇਦ ਕਰਕੇ ਹੈ.

੩ ਇਸ ਕਵੀ ਨੇ ਲਿਖਿਆ ਹੈ ਕਿ ਸਾਲ ੧੭੬੨ ਵਿੱਚ ਏਹ ਰਹਿਤਨਾਮਾ ਅਵਿਚਲਨਗਰ ਬੈਠ ਕੇ ਸਤਿਗੁਰਾਂ ਨੇ ਸਿੱਖਾਂ ਨੂੰ ਉਪਦੇਸ਼ ਕੀਤਾ, ਪਰ ਇਸ ਨੂੰ ਏਹ ਪਤਾ ਨਹੀਂ ਕਿ ਕਲਗੀਧਰ ਜੀ ੧੭੬੫ ਤੋਂ ਪਹਿਲਾਂ ਕਦੇ ਅਵਿਚਲਨਗਰ ਨਹੀਂ ਗਏ, ਅਰ ਹਜ਼ੂਰ ਸਾਹਿਬ ਤਥਾ ਅਵਿਚਲਨਗਰ ਗੁਰੁਧਾਮ ਦੇ ਨਾਮ ਭੀ ਦਸਮੇਸ਼ ਦੇ ਜੋਤੀ ਜੋਤਿ ਸਮਾਉਣ ਪਿੱਛੋਂ ਪੰਥ ਨੇ ਥਾਪੇ ਹਨ.

"ਸਤਗੁਰੁ ਪ੍ਰੀਤਿ[1] ਗੁਰੁਸਿਖ ਮੁਖ ਪਾਇ."

(ਗਉੜੀ ਮ: ੪ ਸਬਦ ੩)

"ਗੁਰਸਿਖਾਂ ਅੰਦਰ ਸਤਗੁਰੁ ਵਰਤੈ,
ਜੋ ਸਿਖਾਂ ਨੋ ਲੋਚੈ, ਸੋ ਗੁਰੁ ਖੁਸੀ ਆਵੈ"[2]

(ਮ: ੪ ਗੌੜੀ ਕੀ ਵਾਰ ੧. ੩੩)

**(੧੦) ਜੇ ਇੱਕ ਇਤਿਹਾਸਕਾਰ, ਗੁਰੁਬਾਣੀ ਦਾ ਅਰਥ ਸਮਝੇ ਬਿਨਾ ਏਹ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਹੁਕਮ ਦਿੱਤਾ ਹੈ ਕਿ ਸਿੱਖ ਅਮ੍ਰਿਤ ਵੇਲੇ ਸਨਾਨ ਕਰਕੇ ਸੂਰਜ ਨੂੰ "ਨਮੋ ਸੂਰਜ ਸੂਰਜੇ" ਜਾਪੁਜੀ ਦੀ ਤੁਕ ਪੜ੍ਹਕੇ ਨਮਸਕਾਰ ਕਰਣ,[3] ਤਾਂ ਅਸੀਂ ਕਦੇ ਭੀ ਏਹ ਗੱਲ ਮੰਨਣ ਲਈ ਤਿਆਰ ਨਹੀਂ ਹੋ ਸਕਦੇ, ਕਯੋਂਕਿ ਕਲਗੀਧਰ ਸ੍ਵਾਮੀ ਦੀ ਬਾਣੀ, ਕਵੀ ਦੇ ਵਚਨਾਂ ਪਰ ਸਾਡੀ ਸ਼੍ਰੱਧਾ ਨਹੀਂ ਠਹਿਰਣ ਦਿੰਦੀ—**

"ਕੇਤੇ ਚੰਦ੍ਰ ਸੂਰ ਕੋ ਮਾਨੈ,
ਅਗਨਿ ਹੋਤ੍ਰ ਪਵਨ ਪ੍ਰਮਾਨੈ.
ਪਰਮਤੱਤ ਕੋ ਜਿਨ ਨ ਪਛਾਨਾ,
ਤਿਨ ਈਸਰ ਤਿਨਹੀ ਕੋ ਮਾਨਾ"[4]

(ਵਿਚਿਤ੍ਰ ਨਾਟਕ ਅ ੬ ਛੰਦ ੧੦)

**ਐਸੇ ਹੀ ਹੋਰ ਅਨੇਕ ਪ੍ਰਸੰਗ ਅਤੇ ਵਚਨ ਹੈਨ,[5] ਜਿਨ੍ਹਾਂ ਦੇ**

---

੧ ਪ੍ਰਸੰਨ ਹੁੰਦਾ ਹੈ

੨ ਉਹ ਗੁਰੂ ਨੂੰ ਪ੍ਰਸੰਨ ਕਰਦਾ ਹੈ

੩ ਤੁਕ ਦਾ ਅਰਥ ਹੈ ਕਿ ਸੂਰਜਾਂ ਦਾ ਭੀ ਸੂਰਜ, ਅਰਥਾਤ ਮਹਾਂ ਪ੍ਰਕਾਸ਼ਕ, (ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ) ਵਾਹਗੁਰੂ ਨੂੰ ਨਮਸਕਾਰ ਹੈ.

੪ ਇਸ ਵਿਸ਼ਯ ਦੇਖੋ ਅੰਗ ੬੮੩.

੫ ਜੈਸੇ ਕਿ

(ੳ) "ਗੁਰੂ ਨਾਨਕ ਸਾਹਿਬ ਨੇ ਮਰਦਾਨੇ ਨੂੰ ਆਖਿਆ ਕਿ ਮੱਕਾ ਸ਼ਿਵਲਿੰਗ ਅਸਥਾਨ ਹੈ, ਇਸ ਕਰਕੇ ਅਸੀਂ ਦਰਸ਼ਨ ਕਰਣ ਆਏ ਹਾਂ." ਇਸ ਲੇਖ ਤੋਂ ਪਾਯਾ ਜਾਂਦਾ ਹੈ ਕਿ ਗੁਰੂ ਸਾਹਿਬ ਸ਼ਿਵਭਗਤ ਸੇ. ਦਰਅਸਲ ਮੱਕੇ ਵਿਚ ਕੋਈ ਸ਼ਿਵਲਿੰਗ ਨਹੀਂ ਸੀ, ਚਾਹੇ ਪ੍ਰਾਚੀਨ ਸਮੇਂ ਕਾਬਾ ਬੁਤਾਂ ਕਰਕੇ ਪੂਰਿਤ ਸੀ, ਅਰ ਬੁਤਪਰਸ੍ਤੀ ਦਾ ਮੂਲ ਰੂਪ "ਸੰਗ ਅਸਵਦ" ਜਿਸ ਦੇ ਚੁੰਮੇ ਬਿਨਾ ਹੱਜ ਪੂਰਾ ਨਹੀਂ ਹੋ ਸਕਦਾ, ਹੁਣ ਭੀ ਕਾਬੇ ਦੀ ਦੀਵਾਰ

(ਚਲਦਾ)

ਏਥੇ ਲਿਖਣ ਕਰਕੇ ਵਿਸਤਾਰ ਹੁੰਦਾ ਹੈ, ਪਰ ਆਪ ਇਤਨੇ ਤੋਂ ਹੀ ਜਾਣ ਸਕਦੇ ਹੋ ਕਿ ਜੇ ਅਸੀਂ ਇਤਿਹਾਸ ਰਹਿਤਨਾਮੇ ਆਦਿਕ ਪੁਸਤਕਾਂ ਦਾ ਗੁਰੁਬਾਣੀ ਨਾਲ ਟਾਕਰਾ ਕਰੀਏ ਤਾਂ ਤੁਰਤ ਸੱਚ ਝੂਠ ਦਾ ਨਿਤਾਰਾ ਹੋ ਜਾਂਦਾ ਹੈ

ਇਸ ਤੋਂ ਛੁੱਟ ਸਾਨੂੰ ਵਕਤਾ ਦੇ ਤਾਤਪਰਯ ਅਰ ਪ੍ਰਕਰਣ ਦਾ ਗ੍ਯਾਨ ਭੀ ਹੋਣਾ ਚਾਹੀਏ, ਜਿਸ ਦੇ ਜਾਣੇ ਬਿਨਾਂ ਕਿਸੇ ਵਾਕ ਨੂੰ ਪ੍ਰਮਾਣਿਕ ਮੰਨ ਲੈਣਾ ਭਾਰੀ ਭੁੱਲ ਦਾ ਕਾਰਣ ਹੁੰਦਾ ਹੈ, ਜੈਸੇ ਕਈ ਸਿੱਖਾਂ ਨੂੰ ਰਹਿਰਾਸ ਵਿੱਚ ਏਹ ਦੋਹਰਾ ਪੜ੍ਹਦੇ ਸੁਣੀਦਾ ਹੈ:—

"ਸੁਨ ਭੂਪਤਿ, ਯਾ ਜਗਤ ਮੇ ਦੁਖੀ ਰ਼ਹਿਤ ਹਰਿਸੰਤ.
ਅੰਤ ਲਹਿਤ ਹੈਂ ਮੁਕਤਿ ਫਲ ਪਾਵਤ ਹੈਂ ਭਗਵੰਤ."

ਜਦ ਅਸੀਂ ਇਸ ਦੋਹੇ ਦਾ ਪ੍ਰਕਰਣ ਵਿਚਾਰਦੇ ਹਾਂ, ਤਾਂ ਇਸ ਦਾ ਰਹਿਰਾਸ ਵਿੱਚ ਪੜ੍ਹਨਾ ਪਰਮ ਅਯੋਗ ਜਾਣਦੇ ਹਾਂ, ਕ੍ਯੋਂਕਿ ਇਸ ਕਥਾ ਵਿੱਚ ਰਾਜਾ ਪਰੀਖਿਤ ਦਾ ਸ਼ੁਕਦੇਵ ਨੂੰ

---

ਵਿੱਚ ਵਿਰਾਜ ਰਹਿਆ ਹੈ, ਇਸ ਪੱਥਰ ਨੂੰ ਮੁਹੰਮਦ ਸਾਹਿਬ ਭੀ ਚੁੰਮਦੇ ਰਹੇ ਹਨ ਪਰ ਇਹ ਸ਼ਿਵਲਿੰਗ ਦਾ ਅੰਗ ਨਹੀਂ ਹੈ.

(ਅ) "ਮੱਕੇ ਵਿੱਚ ਇਕ ਵਿਸ਼ਨੂੰ ਦੀ ਮੂਰਤਿ ਮੂਧੀ ਪਈ ਸੀ, ਜੋ ਗੁਰੂ ਸਾਹਿਬ ਨੇ ਸਿੱਧੀ ਕੀਤੀ." ਇਸ ਤੋਂ ਸਿਧ ਹੁੰਦਾ ਹੈ ਕਿ ਗੁਰੂ ਜੀ ਮੂਰਤੀ ਉਪਾਸਕ ਸਨ, ਅਰ ਮੂਰਤੀਆਂ ਨੂੰ ਸੁਧਾਰਦੇ ਫਿਰਦੇ ਸਨ. ਹੁਣ ਪਤਾ ਨਹੀਂ ਉਹ ਮੂਰਤਿ ਇਸ ਕਵੀ ਦੇ ਘਰ ਹੈ ਜਾਂ ਮੱਕੇ ਵਿੱਚ ਹੀ ਫੇਰ ਮੂਧੀ ਪਈ ਹੈ।

(ੲ) ਗੁਰੂ ਸਾਹਿਬ ਨੇ ਕਹਿਆ ਕਿ ਮੁਸਲਮਾਨ ਸੂਰ ਇਸ ਕਰਕੇ ਨਹੀਂ ਖਾਂਦੇ ਕਿ ਵਿਸ਼ਨੂੰ ਨੇ ਵੈਰਾਹ ਅਵਤਾਰ ਧਾਰਿਆ ਸੀ" ਕਵੀ ਜੀ ਨੇ ਇਸ ਗੱਲ ਦਾ ਨਿਰਣਾ ਨਹੀਂ ਕੀਤਾ ਕਿ ਵਿਸ਼ਨੂੰ ਦੇ ਮੱਛ ਅਵਤਾਰ ਧਾਰਨ ਪਰ ਭੀ ਹਿੰਦੂ ਮੁਸਲਮਾਨ ਮਛੀਆਂ ਖਾਣੋਂ ਕ੍ਯੋਂ ਨਹੀਂ ਹਟਦੇ.

(ਸ) "ਗੁਰੂ ਨਾਨਕ ਸਾਹਿਬ ਨੇ ਇਕ ਅਜੇਹਾ ਮੰਤ੍ਰ ਬਣਾਇਆ ਜਿਸ ਕਰਕੇ ਯੋਗਿਨੀ, ਭੂਤ, ਪ੍ਰੇਤ, ਸਾਕਿਨੀ, ਡਾਕਿਨੀ ਆਦਿਕ ਸਭ ਵਸ ਹੋ ਜਾਣ." ਕਵੀ ਦਾ ਭਾਵ ਹੈ ਕਿ ਗੁਰੂ ਸਾਹਿਬ ਮੰਤ੍ਰਾਂ ਦੇ ਵਿਸ੍ਵਾਸੀ ਸੇ.

(ਹ) "ਗੁਰੂ ਹਰਿਗੋਬਿੰਦ ਜੀ ਨੇ ਆਪਣੀ ਮਹਿਲਾ ਨੂੰ ਇਕ ਯੰਤ੍ਰ ਲਿਖਕੇ ਦਿੱਤਾ ਜਿਸਦੇ ਚੂਸਣ ਨਾਲ ਸੰਤਾਨ ਹੋਈ."

(ਕ) ਕੰਘੇ ਨਾਲ ਜੋ ਕੇਸ ਉਤਰਦੇ ਹਨ, ਉਨ੍ਹਾਂ ਨੂੰ ਇਕੱਠੇ ਕਰਕੇ ਗੰਗਾ ਭੇਜਣਾ ਚਾਹੀਯੇ." ਇਤ੍ਯਾਦਿਕ ਗੁਰੁਮਤ ਵਿਰੁੱਧ ਲੇਖ ਜੋ ਸਿੱਖੀ ਦੇ ਨਿਯਮਾਂ ਤੋਂ ਪਤਿਤ ਕਰਨ ਵਾਲੇ ਹੈਨ.

**ਪ੍ਰਸ਼ਨ ਹੈ ਕਿ ਵਿਸ਼ਨੁ (ਹਰਿ) ਭਗਤ ਦੁਖੀ ਅਰ ਸ਼ਿਵ ਦੇ ਉਪਾਸਕ ਸੁਖੀ ਕਯੋਂ ਰਹਿੰਦੇ ਹਨ.**

**ਯਥਾ:—**

"ਜਬ ਨ੍ਰਿਪ ਸੋਂ ਸੁਕ ਯੌਂ ਕਹਯੋ, ਤਬ ਨ੍ਰਿਪ ਸੁਕ ਕੇ ਸਾਥ,
ਹਰਿ ਜਨ ਦੁਖੀ, ਸੁਖੀ ਸੁ ਸਿਵ, ਰਹੈਂ ਸੁਕਹਿ ਮੁਹਿ ਗਾਥ."

*(ਕ੍ਰਿਸ਼ਨਾਵਤਾਰ ਛੰਦ ੨੪੫੩)*

**ਇਸ ਦੇ ਉੱਤਰ ਵਿਚ ਸ਼ੁਕਦੇਵ ਆਖਦਾ ਹੈ—**

"ਸੁਨ ਭੂਪਤਿ, ਯਾ ਜਗਤ ਮੇ ਦੁਖੀ ਰਹਿਤ ਹਰਿਸੰਤ,[1]
ਅੰਤ ਲਹਿਤ ਹੈ ਮੁਕਤਿਫਲ ਪਾਵਤ ਹੈ ਭਗਵੰਤ (੨੯੫੫)
"ਰੁਦ੍ਰ ਭਗਤ ਜਗ ਮਾਹਿ, ਸੁਖ ਕੇ ਦਿਵਸ ਸਦਾ ਭਰੈਂ,
ਮਰ ਫੁਨ ਆਵਹਿ ਜਾਹਿ, ਫਲ ਕਛੁ ਲਹੈ ਨ ਮੁਕਤਿਕੋ,[2]

*(ਕ੍ਰਿਸ਼ਨਾਵਤਾਰ ਛੰਦ ੨੪੫੬)*

**ਸਾਨੂੰ ਚਾਹੀਯੇ ਕਿ ਵਿਦਯਾ ਵਿਚਾਰ ਨਾਲ ਧਰਮ ਗ੍ਰੰਥਾਂ ਤਥਾ ਇਤਿਹਾਸਾਂ ਦਾ ਤਾਤਪਰਯ ਜਾਣ ਕੇ ਅਰ ਆਪਣੇ ਧਰਮ ਦੇ ਸੱਚੇ ਸ਼ੁੱਧਾਲੂ[3] ਹੋਕੇ ਸਤਗੁਰਾਂ ਦੇ ਵਚਨ ਪੜ੍ਹੀਏ ਅਤੇ ਮੰਨੀਏ, ਅਰੁ ਜੋ ਉਨ੍ਹਾਂ ਤੋਂ ਵਿਰੁੱਧ ਕਿਸੇ ਕਵੀ ਨੇ ਕੋਈ ਲੇਖ ਲਿਖਿਆ ਹੈ, ਉਸ ਦੇ ਤਯਾਗਣ ਵਿੱਚ ਥੋੜੀ ਜੇਹੀ ਭੀ ਸ਼ੰਕਾ ਨਾ ਉਠਾਈਏ, ਇਸ ਤਰ੍ਹਾਂ ਕਰਣ ਨਾਲ ਅਸੀਂ ਆਪਣੇ ਇਤਿਹਾਸ ਰਹਿਤਨਾਮੇ ਆਦਿਕ ਪੁਸਤਕ ਸੋਧ ਕੇ ਸਿੱਖ ਧਰਮ ਦੇ ਸੱਚੇ ਨਿਯਮਾਂ ਦਾ ਪ੍ਰਚਾਰ ਕਰ ਸਕਦੇ ਹਾਂ, ਅਤੇ ਆਪਣੇ ਭਾਈਆਂ ਨੂੰ ਅਨਯਮਤੀਆਂ ਦੇ ਭਰਮ ਜਾਲ ਵਿੱਚੋਂ ਕੱਢਕੇ ਨਿਰੋਲ ਗੁਰੁਮਤ ਪਰ ਲਿਆਉਣ ਕਰਕੇ ਮਹਾਂ ਸ਼ੁਭ ਫਲ ਦੇ**

---

੧ ਇਸ ਥਾਂ "ਹਰਿ" ਪਦ ਵਿਸ਼ਨੁ ਵੋਧਕ ਹੈ, ਭੰਗੜਾਂ ਨੇ ਪ੍ਰਕਰਣ ਸਮਝੇ ਬਿਨਾ ਅਕਾਲ ਵੋਧਕ ਮੰਨ ਲਯਾ ਹੈ.

੨ ਜੇ ਲਿੰਗਪੁਰਾਣ ਆਦਿਕ ਸ਼ੈਵਮਤ ਦੇ ਗ੍ਰੰਥ ਦੇਖਿਯੇ ਤਦ ਉਨ੍ਹਾਂ ਤੋਂ ਪ੍ਰਗਟ ਹੁੰਦਾ ਹੈ ਕਿ ਸ਼ਿਵ ਹੀ ਮੁਕਤੀ ਦਾਤਾ ਹੈ, ਅਰ ਵਿਸ਼ਨੁ ਭੀ ਸ਼ਿਵ ਦੀ ਉਪਾਸਨਾ ਕਰਦਾ ਹੈ.

੩ "ਭਾਈ ਨੰਦਲਾਲ ਕਹਿਆ, ਜੈਸੇ ਤੁਸਾਂ ਨੂੰ ਵੇਦ ਸ਼ਾਸਤ੍ਰ ਪੁਰਾਣਾਂ ਤੇ ਪ੍ਰਤੀਤ ਹੈ, ਤੈਸੇ ਗੁਰਾਂ ਦੇ ਸਿੱਖਾਂ ਨੂੰ ਗੁਰਾਂ ਦੇ ਵਚਨਾਂ ਤੇ ਪ੍ਰਤੀਤ ਹੈ."

*(ਭਗਤ ਰਤਨਾਵਲੀ ਸਾਖੀ ੧੪੦)*

ਭਾਗੀ ਬਣ ਸਕਦੇ ਹਾਂ.

ਮੇਰੇ ਪਯਾਰੇ ਗੁਰੁਭਾਈ ਪਾਠਕੋ! ਉੱਪਰ ਦੱਸੇ ਨਿਯਮਾਂ ਨੂੰ ਮੁੱਖ ਰੱਖ ਕੇ ਸਮੇ ਸਮੇ ਸਿਰ, ਸਿੱਖ ਧਰਮ ਸੰਬੰਧੀ ਪੁਸਤਕਾਂ ਵਿੱਚੋਂ ਜੋ ਵਚਨ ਮੈ ਸੰਚਯ ਕਰਦਾ ਰਹਿਆਂ ਹਾਂ, ਅਤੇ ਸ਼੍ਰੀ ਮੁਖਵਾਕ ਬਾਣੀ, ਭਾਈ ਗੁਰੁਦਾਸ ਜੀ ਦੇ ਵਚਨ ਅਰ ਭਾਈ ਨੰਦਲਾਲ ਜੀ ਦੇ ਕਾਵਯ ਵਿੱਚੋਂ ਸੰਖੇਪ ਵਾਕ ਲਿਖਦਾ ਰਹਿਆ ਹਾਂ, ਉਨ੍ਹਾਂ ਨੂੰ ਇਸ "ਗੁਰੁਮਤ ਸੁਧਾਕਰ"[੧] ਵਿੱਚ ਇਕਤ੍ਰ ਕਰਕੇ ਵ੍ਯਾਖ੍ਯਾ ਸਹਿਤ ਆਪਦੀ ਭੇਟਾ ਕਰਦਾ ਹਾਂ, ਭਰੋਸਾ ਹੈ ਕਿ ਆਪ ਇਸ ਤੁੱਛ ਸੇਵਾ ਨੂੰ ਅੰਗੀਕਾਰ ਕਰਦੇ ਹੋਏ ਮੇਰੀਆਂ ਭੁੱਲਾਂ ਨੂੰ ਜੋ ਸੁਭਾਵਿਕ[੨] ਹੋਈਆਂ ਹੋਣ, ਛਿਮਾ ਕਰੋਗੇ, ਅਰ ਕ੍ਰਿਪਾ ਕਰਕੇ ਪ੍ਰਬਲ ਯੁਕਤੀ ਸਾਥ ਮੈਨੂੰ ਦੱਸੋਗੇ ਜਿਸ ਤੋਂ ਅਗਲੀ ਵਾਰ ਪੁਸਤਕ ਛਪਣ ਵੇਲੇ ਆਪ ਦੀ ਸਹਾਯਤਾ ਨਾਲ ਅਸ਼ੁੱਧੀਆਂ ਦੂਰ ਕੀਤੀਆਂ ਜਾਣ.

ਨਾਭਾ
ਸਾਲ ਨ: ੪੩੦
ਤੀਜੀ ਵਾਰ-ਸਾਲ ੪੫੩

ਗੁਰਪੰਥ ਦਾ ਸੇਵਕ - ਕਾਨ ਸਿੰਘ
ਨਾਭਾ ਨਿਵਾਸੀ

---

੧ "ਗੁਰੁਮਤ ਪ੍ਰਕਾਸ਼ਕ ਚੰਦ੍ਰਮਾ ਦੀਆਂ ਸੋਲਾਂ ਕਲਾ ਰੱਖੀਆਂ ਗਈਆਂ ਹੈਨ, ਜਿਨਾਂ ਦਾ ਵੇਰਵਾ ਤਤਕਰੇ ਵਿੱਚ ਦਿੱਤਾ ਹੈ

੨ "ਭੁਲਣ ਅੰਦਰ ਸਭੁਕੋ ਅਭੁਲ ਗੁਰੂ ਕਰਤਾਰ."

*(ਸ੍ਰੀ ਰਾਗ ਮਹਲਾ ੧ ਅਸਟਪਦੀ ੧੨)*

ੴ ਸਤਿਗੁਰ ਪ੍ਰਸਾਦਿ ॥

# ਗੁਰੁਮਤ ਸੁਧਾਕਰ

## ਕਲਾ ੧

## ਬਾਣੀ ਸ਼੍ਰੀ ਮੁਖਵਾਕ ਪਾਤਸ਼ਾਹੀ ੧੦

## ਜਾਪੁ

(੧[੧]) ਚਕ੍ਰ ਚਿਹਨ[੨] ਅਰੁ ਬਰਣ ਜਾਤਿ
ਅਰੁ ਪਾਤਿ[੩] ਨਹਿਨ ਜਿਹ,
ਰੂਪ ਰੰਗ ਅਰੁ ਰੇਖ ਭੇਖ[੪]
ਕੋਊ ਕਹਿ ਨ ਸਕਤ ਕਿਹ[੫]
ਅਚਲਮੂਰਤਿ ਅਨੁਭਵਪ੍ਰਕਾਸ਼[੬]
ਅਮਿਤੋਜ[੭] ਕਹਿੱਜੈ.

---

੧ ਪਾਠਕ ਜੀ, ਏਹ (ਆਦ ਦੇ) ਅੰਗ ਗ੍ਰੰਥ ਦੇ ਕ੍ਰਮ ਅਨੁਸਾਰ ਹਨ, ਅਰ ਅੰਤ ਵਿੱਚ ਜੋ ਅੰਗ ਹੈਨ ਓਹ ਬਾਣੀ ਦੇ ਕ੍ਰਮ ਅਨੁਸਾਰ ਹੈਨ, ਸਮਝਣ ਲਈ ਦੇਖੋ ਦੂਜੇ ਅੰਗ ਦੇ ਅੰਤ ਵਿਚ ੭੯ ਅੰਗ ਹੈ, ਇਸ ਤੋਂ ਇਹ ਜਾਨਣਾ ਚਾਹੀਏ ਕਿ ਇਹ ਛੰਦ ਜਾਪਜੀ ਦਾ ੭੯ਵਾਂ ਛੰਦ ਹੈ.

੨ ਸੰਖ ਚਕ੍ਰ ਆਦਿਕ ਚਿੰਨ੍ਹ. "ਨ ਸੰਖੰ, ਨ ਚਕ੍ਰੰ, ਗਦਾ ਨ ਸਗਾਮੰ" (ਸਲੋਕ ਸਹਿਸਕ੍ਰਿਤੀ, ਮਹਲਾ ੫)

੩ ਗੋਤ-ਜਾਤੀ ਦੇ ਭੇਦ.

੪ ਊਰਧ ਤਥਾ ਮੱਛ ਰੇਖਾ ਆਦਿਕ, ਤਥਾ ਪੀਤਾਂਬਰ ਆਦੀ ਭੇਖ.

੫ ਕਿਸੀ ਤਰ੍ਹਾਂ ਯੁਕਤੀ ਉਕਤੀ ਦੇ ਬਲ ਕਰਕੇ

੬ ਕਿਸੀ ਸੰਸਕਾਰ ਤੋਂ ਬਿਨਾਂ ਆਪਣੇ ਆਪ ਹੋਯਾ ਗਯਾਨ ਦਾ ਚਮਤਕਾਰ.

੭ ਬੇਅੰਤ ਬਲ.

ਕੋਟਿ ਇੰਦ੍ਰਇੰਦ੍ਰਾਣ ਸਾਹਸਾਹਾਣ[1] ਗਣਿਜੇ.
ਤ੍ਰਿਭਵਣ[2] ਮਹੀਪ[3] ਸੁਰ ਨਰ ਅਸੁਰ
ਨੇਤਿ ਨੇਤਿ[4] ਬਣ ਤ੍ਰਿਣ ਕਹਿਤ,
ਤ੍ਵ ਸਰਬ ਨਾਮ ਕੱਥੈ ਕਵਨ ?
ਕਰਮਨਾਮ[5] ਬਰਣਤ ਸੁਮਤਿ. ੧

(੨) ਆਦਿਰੂਪ ਅਨਾਦਿਮੂਰਤਿ ਅਜੋਨਿ ਪੁਰਖ[6] ਅਪਾਰ,
ਸਰਬ ਮਾਨ[7] ਤ੍ਰਿਮਾਨ[8] ਦੇਵ ਅਭੇਵ ਆਦਿ ਉਦਾਰ[9]
ਸਰਬ ਪਾਲਕ ਸਰਬ ਘਾਲਕ[10] ਸਰਬ ਕੋ ਪੁਨ ਕਾਲ,
ਜਤ੍ਰ ਤਤ੍ਰ[11] ਬਿਰਾਜ ਹੀ ਅਵਧੂਤ[12] ਰੂਪ ਰਸਾਲ.[13] ੭੯

(੩) ਨਾਮ ਠਾਮ ਨ ਜਾਤ ਜਾਕਰ, ਰੂਪ ਰੰਗ ਨ ਰੇਖ,
ਆਦਿਪੁਰਖ ਉਦਾਰਮੂਰਤਿ, ਅਜੋਨਿ ਆਦਿ ਅਸੇਖ[14]

---

੧ ਇੰਦ੍ਰਾਂ ਦਾ ਇੰਦ੍ਰ, ਬਾਦਸ਼ਾਹਾਂ ਦਾ ਪਤੀ.
੨ ਤਿੰਨ ਲੋਕ.
੩ ਸ੍ਵਾਮੀ, ਰਾਜਾ.
੪ ਏਹ ਨਹੀਂ, ਏਹ ਨਹੀਂ, ਅਰਥਾਤ ਮਨ ਬੁੱਧੀ ਆਦਿਕ ਤੋਂ ਪਰੇ ਅਰ ਪੰਜ ਕੋਸ਼ਾਂ ਤੋਂ ਨਿਆਰਾ ਹੈ.
੫ ਕ੍ਰਿਪਾਲੂ, ਪ੍ਰਤਿਪਾਲਕ, ਗਰਬਪ੍ਰਹਾਰੀ, ਅੰਤਰਜਾਮੀ, ਸਿਰਜਨਹਾਰ ਮਹਾਂਕਾਲ ਆਦਿਕ ਨਾਮ ਵਾਹਿਗੁਰੂ ਦੀ ਕ੍ਰਿਯਾ ਤੋਂ ਕਲਪਣਾ ਕੀਤੇ ਹੋਏ ਦੇਖੋ ਅੰਗ ੧੯੪ ਤੋਂ ੨੦੧.
੬ ਵ੍ਯਾਪਕ. ੭ ਸਭ ਤੋਂ ਪੂਜ੍ਯ.
੮ ਤਿੰਨ ਕਾਲ ਅਤੇ ਤਿੰਨ ਲੋਕਾਂ ਵਿੱਚ ਮੰਨਣ ਯੋਗ੍ਯ.
੯ ਸ੍ਰੇਸ਼੍ਟ, ਦਾਤਾ.
੧੦ ਲਯ ਕਰਣ ਵਾਲਾ.
੧੧ ਹਰ ਜਗਾ.
੧੨ ਵਿਕਾਰਾਂ ਨੂੰ ਝਾੜ ਸਿੱਟਣ ਵਾਲਾ.
੧੩ ਆਨੰਦ ਰੂਪ, ਰਸਾਂ ਦਾ ਘਰ.
੧੪ ਅਨੰਤ.

ਦੇਸ ਔਰ ਨ ਭੇਸ ਜਾਂਕਰ, ਰੂਪ ਰੇਖ ਨ ਰਾਗ,
ਜਤ੍ਰ ਤਤ੍ਰ ਦਿਸਾ ਵਿਸਾ[੧] ਹੁਇ ਫੈਲਿਓ ਅਨੁਰਾਗ[੨].
੮੦

(੪) ਨਾਮ ਕਾਮ ਬਿਹੀਨ ਪੇਖਤ, ਧਾਮ ਹੂੰ ਨਹਿੰ ਜਾਂਹਿ,
ਸਰਬ ਮਾਨ, ਸਰਬਤ੍ਰ[੩] ਮਾਨ, ਸਦੈਵ[੪] ਮਾਨਤ ਤਾਹਿ.
ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ,
ਖੇਲ ਖੇਲ ਅਖੇਲ[੫] ਖੇਲਨ ਅੰਤ ਕੋ ਫਿਰ ਏਕ. ੮੧

(੫) ਦੇਵ ਭੇਵ ਨ ਜਾਨ ਹੀ ਜਿਹ ਬੇਦ ਔਰ ਕਤੇਬ,[੬]
ਰੂਪ ਰੰਗ ਨ ਜਾਤਿ ਪਾਤਿ, ਸੁ ਜਾਨ ਹੀ ਕਿੰਹ ਜੇਬ ?[੭]
ਤਾਤ ਮਾਤ ਨ ਜਾਤਿ ਜਾਕਰ, ਜਨਮ ਮਰਨ ਬਿਹੀਨ,
ਚਕ੍ਰ ਬਕ੍ਰ[੮] ਫਿਰੈ ਚਤੁਰ ਚਕ ਮਾਨ ਹੀਂ ਪੁਰ ਤੀਨ. ੮੨

(੬) ਲੋਕ ਚੌਦਹਿ[੯] ਕੇ ਬਿਖੈ ਜਗ ਜਾਪ ਹੀਂ ਜਿਹ ਜਾਪ,
ਆਦਿਦੇਵ ਅਨਾਦਿਮੂਰਤਿ ਥਾਪਯੋ ਸਭੈ ਜਿੰਹ ਥਾਪ.
ਪਰਮਰੂਪ ਪੁਨੀਤਮੂਰਤਿ, ਪੂਰਨਪੁਰਖ ਅਪਾਰ,
ਸਰਬ ਵਿਸ੍ਵ ਰਚਯੋ ਸ੍ਵਯੰਭਵ, ਗੜ੍ਹਨ ਭੰਜਨਹਾਰ. ੮੩

---

੧ ਉਪਦਿਸ਼ਾ.
੨ ਪ੍ਰੇਮ ਵਾਹਿਗੁਰੂ ਅਸਤਿ, ਭਾਤਿ ਔਰ ਪ੍ਰਿਯ ਸੱਤ ਕਰਕੇ ਸ੍ਰਿਸ਼ਟੀ ਵਿੱਚ ਵ੍ਯਾਪ ਰਹਿਆ ਹੈ.
੩ ਸਭ ਜਗਾ ਮੰਨਿਆ ਹੋਯਾ.
੪ ਨਿੱਤ, ਸਾਰੇ ਸਮਿਆਂ ਵਿੱਚ.
੫ ਸਭ, ਅੱਖਿਲ.
੬ ਤੌਰੇਤ, ਜ਼ੰਬੂਰ, ਅੰਜੀਲ ਅਤੇ ਕੁਰਾਨ ਆਦਿਕ.
੭ ਉਪਮਾਂ, ਸ਼ੋਭਾ
੮ ਪ੍ਰਚੰਡ, ਅਮੋਘ.
੯ ਸੱਤ ਅਕਾਸ਼, ਸੱਤ ਪਤਾਲ.

(੭) ਕਾਲਹੀਨ, ਕਲਾ[੧] ਸੰਜੁਕਤ,
ਅਕਾਲਪੁਰਖ, ਅਦੇਸ,[੨]
ਧਰਮ ਧਾਮ, ਸੁ ਭਰਮ ਰਹਿਤ,
ਅਭੂਤ[੩] ਅਲਖ, ਅਭੇਸ,
ਅੰਗ ਰਾਗ[੪] ਨ ਰੰਗ ਜਾਕਹਿ[੫]
ਜਾਤਿ ਪਾਤਿ ਨ ਨਾਮ,
ਗਰਬਗੰਜਨ, ਦੁਸ਼ਟ ਭੰਜਨ,
ਮੁਕਤਿ ਦਾਯਕ ਕਾਮ.[੬] ੮੪

(੮) ਆਪਰੂਪ, ਅਮੀਕ[੭] ਅਨੁਸਤਤਿ[੮]
ਏਕ ਪੁਰਖ ਅਵਧੂਤ,
ਗਰਬਗੰਜਨ, ਸਰਬਭੰਜਨ, ਆਦਿਰੂਪ, ਅਸੂਤ[੯].
ਅੰਗਹੀਨ, ਅਭੰਗ ਅਨਾਤਮ[੧੦] ਏਕ ਪੁਰਖ ਅਪਾਰ,
ਸਰਬ ਲਾਯਕ ਸਰਬ ਘਾਯਕ,
ਸਰਬ ਕੋ ਪ੍ਰਤਿਪਾਰ. ੮੫

(੯) ਸਰਬ ਗੰਤਾ, [੧੧]ਸਰਬ ਹੰਤਾ ਸਰਬ ਤੇ ਅਨਭੇਖ,
ਸਰਬ ਸਾਸਤ੍ਰ ਨ ਜਾਨਹੀ, ਜਿਹ ਰੂਪ ਰੰਗ ਅਰੁ ਰੇਖ.

---

੧ ਸ਼ਕਤੀ, ਚਮਤਕਾਰ.
੨ ਦੇਸਕਾਲ ਆਦਿਕ ਭੇਦਾਂ ਤੋਂ ਬਿਨਾਂ.
੩ ਤੱਤਾਂ ਦਾ ਕਾਰਯ ਨਹੀਂ.
੪ ਅੰਗਾਂ ਦਾ ਸ਼ਿੰਗਾਰ. ੫ ਜਿਸ ਦਾ.
੬ ਮੋਖ ਭੋਗ ਦਾ ਦਾਤਾ ਹੈ. ਕਾਮਨਾ ਪੂਰਕ.
੭ ਗੰਭੀਰ, ਅਥਾਹ.
੮ ਪੂਰੀ ਤਰ੍ਹਾਂ ਉਸਤਤਿ ਨਹੀਂ ਹੋ ਸਕਦੀ.
੯ ਅਜਨਮ, ਬੰਧਨਾਂ ਤੋਂ ਬਿਨਾਂ.
੧੦ ਜੀਵਾਤਮਾ ਆਦਿਕ ਭੇਦਾਂ ਤੋਂ ਬਿਨਾਂ.
੧੧ ਸਰਬ ਗਯਾਤਾ, ਸਰਬਗਾਮੀ.

ਪਰਮਬੇਦ ਪੁਰਾਨ ਜਾਕਹਿ ਨੇਤਿ ਭਾਖਤ ਨਿੱਤ,
ਕੋਟਿ ਸਿਮ੍ਰਿਤਿ ਪੁਰਾਨ ਸਾਸਤ੍ਰ ਨ ਆਵਹੀ ਵਹ ਚਿੱਤ.
੮੬

(੧੦) ਕਿ ਅਫਵੁਲ ਗੁਨਾਹ[੧] ਹੈ, ਕਿ ਸ਼ਾਹਾਨਸ਼ਾਹ ਹੈ.
ਕਿ ਕਾਰਨ ਕੁਨਿੰਦ ਹੈ, ਕਿ ਰੋਜ਼ੀ ਦਿਹੰਦ ਹੈ. ੧੦੯

(੧੧) ਨ ਪੋਤ੍ਰੈ ਨ ਪੁਤ੍ਰੈ, ਨ ਸਤ੍ਰੈ ਨ ਮਿਤ੍ਰੈ.
ਨ ਤਾਤੈ ਨ ਮਾਤੈ, ਨ ਜਾਤੈ ਨ ਪਾਤੈ. ੧੪੮

(੧੨) ਨਮੋ ਸੂਰਜ ਸੂਰਜੇ, ਨਮੋ ਚੰਦ੍ਰ ਚੰਦ੍ਰੇ.[੨]
ਨਮੋ ਰਾਜਰਾਜੇ, ਨਮੋ ਇੰਦ੍ਰਇੰਦ੍ਰੇ. ੧੮੫

(੧੩) ਸਦਾ ਸੱਚਿਦਾਨੰਦ[੩] ਸਤ੍ਰੰ ਪ੍ਰਣਾਸੀ.
ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ.
ਅਜਾਇਬ ਵਿਭੂਤੇ ਗਜਾਇਬ ਗਨੀਮੇ,[੪]
ਹਰੀਅੰ ਕਰੀਅੰ[੫] ਕਰੀਮੁਲ ਰਹੀਮੇ. ੧੯੯

(੧੪) ਚਤੁਰ ਚਕ੍ਰ[੬] ਵਰਤੀ ਚਤੁਰ ਚਕ੍ਰ ਭੁਗਤੇ,
ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ.
ਦੁਕਾਲੰ[੭] ਪ੍ਰਣਾਸੀ ਦਯਾਲੰ ਸਰੂਪੇ,
ਸਦਾ ਅੰਗ ਸੰਗੇ ਅਭੰਗੰ ਬਿਭੂਤੇ.[੮] ੨੦੦

---

੧ ਅਪ੍ਰਾਧ ਬਖ਼ਸ਼ ਦੇਣ ਵਾਲਾ.
੨ ਸੂਰਯ ਦਾ ਸੂਰਯ ਅਤੇ ਚੰਦ੍ਰਮਾ ਦਾ ਪ੍ਰਕਾਸ਼ਕ "ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ." (ਧਨਾਸਰੀ ਮ: ੧)
੩ ਸਤ੍ਯ ਚੈਤੰਨ ਅਤੇ ਆਨੰਦ ਰੂਪ.
੪ ਗਨੀਮਾਂ ਪਰ ਗਜ਼ਬ ਕੁਨਿੰਦਾ.
੫ ਹਰਤਾ ਕਰਤਾ. ੬ ਦਿਸ਼ਾ.
੭ ਜਨਮ ਮਰਣ. ਕਲੇਸ਼.
੮ ਜਿਸ ਦੀ ਵਿਭੂਤੀ ਕਦੇ ਨਾਸ਼ ਨਹੀਂ ਹੁੰਦੀ.

# ਅਕਾਲ ਉਸਤਤਿ

(੧੫) ਪ੍ਰਣਵੋ ਆਦੀ ਏਕੰਕਾਰਾ[੧],
ਜਲ ਥਲ ਮਹੀਅਲ[੨] ਕੀਓ ਪਸਾਰਾ.
ਆਦਿ ਪੁਰਖ, ਅਬਗਤ[੩] ਅਬਿਨਾਸੀ,
ਲੋਕ ਚਤੁਰਦਸ ਜੋਤਿ ਪ੍ਰਕਾਸੀ. ੧

(੧੬) ਹਸਤਿ ਕੀਟ ਕੇ ਬੀਚ ਸਮਾਨਾ,
ਰਾਵ ਰੰਕ ਜਿਹਿ ਇਕਸਰ[੪] ਜਾਨਾ.
ਅਦ੍ਵੈ, ਅਲਖਪੁਰਖ, ਅਬਿਗਾਮੀ.[੫]
ਸਭ ਘਟ ਘਟ ਕੇ ਅੰਤਰਜਾਮੀ. ੨

(੧੭) ਅਲਖਰੂਪ, ਅੱਛੈ, ਅਨਭੇਖਾ.
ਰਾਗ ਰੰਗ ਜਿਹ ਰੂਪ ਨ ਰੇਖਾ.
ਬਰਨ ਚਿਹਨ ਸਭਹੂੰ ਤੇ ਨ੍ਯਾਰਾ,
ਆਦਿਪੁਰਖ ਅਦ੍ਵੈ, ਅਬਿਕਾਰਾ. ੩

---

੧ ਇੱਕ ਓਅੰਕਾਰ.
੨ ਪੂਰਣ. ਅਕਾਸ਼ ਦੀ ਤਰ੍ਹਾਂ ਸਭ ਜਗ੍ਹਾ ਵ੍ਯਾਪਿਆ ਹੋਯਾ.
੩ ਸ਼ਰੀਰ ਤੋਂ ਬਿਨਾਂ, ਅਵ੍ਯਕ੍ਤ.
੪ ਬਰਾਬਰ, ਇੱਕੋ ਜਿਹਾ.
੫ ਸੰਸਯ ਵਿਪਰਯ ਦੋਸ਼ਾਂ ਤੋਂ ਬਿਨਾਂ. ਸੁੱਧ ਗ੍ਯਾਨਰੂਪ.

(੧੮) ਬਰਨ ਚਿਹਨ ਜਿਹਿਂ ਜਾਤਿ ਨ ਪਾਤਾ,
ਸਤ੍ਰ ਮਿਤ੍ਰ ਜਿਹਿ ਤਾਤ ਨ ਮਾਤਾ.
ਸਭ ਤੇ ਦੂਰ ਸਭਿਨ ਤੇ ਨੇਰਾ,
ਜਲ ਥਲ ਮਹੀਅਲ ਜਾਹਿਂ ਬਸੇਰਾ. ੪

(੧੯) ਅਨਹਦ ਰੂਪ[੧] ਅਨਾਹਦ ਬਾਨੀ,[੨]
ਚਰਨ ਸਰਨ ਜਿਹ ਬਸਤ ਭਵਾਨੀ.[੩]
ਬ੍ਰਹਮਾ ਬਿਸ਼ਨੁ ਅੰਤ ਨਹਿ ਪਾਯੋ,
ਨੇਤਿਨੇਤਿ ਮੁਖਪਾਂਚ[੪] ਬਤਾਯੋ. ੫

(੨੦) ਕੋਟਿ ਇੰਦ੍ਰ ਉਪਇੰਦ੍ਰ[੫] ਬਨਾਯੋ,
ਬ੍ਰਹਮਾ ਰੁਦ੍ਰ ਉਪਾਯ ਖਪਾਯੋ.
ਲੋਕ ਚਤੁਰਦਸ ਖੇਲ ਰਚਾਯੋ,
ਬਹੁਰ ਆਪ ਹੀ ਬੀਚ ਮਿਲਾਯੋ. ੬

(੨੧) ਦਾਨਵ ਦੇਵ ਫਨਿੰਦ ਅਪਾਰਾ,
ਗੰਧ੍ਰਬ ਜੱਛ ਰਚੇ ਸੁਭ ਚਾਰਾ.
ਭੂਤ ਭਵਿੱਖ ਭਵਾਨ[੬] ਕਹਾਨੀ,

---

੧ ਅਨਹਤ ਰੂਪ, ਛੇਦ (ਨਾਸ਼) ਰਹਿਤ ਅਥਵਾ-ਜਿਸ ਦਾ ਰੂਪ ਸੀਮਾਬੱਧ ਨਹੀਂ.

੨ ਅਨਾਹਤ ਬਾਨੀ-ਜਿਸ ਦੀ ਬਾਣੀ, ਕੰਠ ਮੂੰਹ ਦੰਦ ਹੋਠ ਨੱਕ ਰਸਨਾ ਅਰ ਸ੍ਵਾਸ ਦੀ ਸਹਾਯਤਾ ਬਿਨਾਂ ਪ੍ਰਗਟ ਹੁੰਦੀ ਹੈ, ਅਰਥਾਤ ਆਹਤ ਨਹੀਂ.

੩ ਮਾਯਾ ਪ੍ਰਕ੍ਰਿਤਿ, ਭਵਾਨੀ ਸ਼ਬਦ ਦਾ ਅਰਥ ੨੧੪ ਅੰਗ ਵਿੱਚ ਦੇਖੋ.

੪ ਸ਼ਿਵ, ਬਹੁਤਿਆਂ ਪੁਸਤਕਾਂ ਵਿਚ 'ਮੁਖ ਚਾਰ' ਪਾਠ ਹੁੰਦਾ ਹੈ, ਪਰ ਇਕ ਪੁਰਾਣੀ ਪੋਥੀ ਵਿਚ ਅਸੀਂ 'ਮੁਖ ਪਾਂਚ' ਦੇਖਿਆ ਹੈ, ਜੋ ਸਹੀ ਜਾਪਦਾ ਹੈ.

੫ ਵਾਮਨ.

੬ ਵਰਤਮਾਨ ਕਾਲ.

ਘਟ ਘਟ ਕੇ ਪਟ ਪਟ ਕੀ ਜਾਨੀ. ੭

(੨੨) ਤਾਤ ਮਾਤ ਜਿਹਿ ਜਾਤਿ ਨ ਪਾਤਾ,
ਏਕ ਰੰਗ ਕਾਹੂੰ ਨਹਿਂ ਰਾਤਾ.
ਸਰਬ ਜੋਤਿ ਕੇ ਬੀਚ ਸਮਾਨਾ,
ਸਭਹੂੰ ਸਰਬ ਠੌਰ ਪਹਿਚਾਨਾ. ੮

(੨੩) ਕਾਲ ਰਹਿਤ ਅਨਕਾਲ ਸਰੂਪਾ,
ਅਲਖ ਪੁਰਖ ਅਬਿਗਤ ਅਵਧੂਤਾ.
ਜਾਤਿ ਪਾਤਿ ਜਿਹਿ ਚਿਹਨ ਨ ਬਰਨਾ,
ਅਬਿਗਤ ਦੇਵ ਅਛੈ ਅਨਭਰਮਾ. ੯

(੨੪) ਸਭ ਕੋ ਕਾਲ, ਸਭਿਨ ਕੋ ਕਰਤਾ,
ਰੋਗ ਸੋਗ ਦੋਖਨ ਕੋ ਹਰਤਾ.
ਏਕ ਚਿੱਤ ਜਿਹਿਂ ਇਕ ਛਿਨ ਧਯਾਯੋ,
ਕਾਲਫਾਸਿ ਕੇ ਬੀਚ ਨਾ ਆਯੋ. ੧੦

(੨੫) [੧]ਸ੍ਰਾਵਗ, ਸੁੱਧ[੨], ਸਮੂਹ ਸਿਧਾਨ ਕੇ,
ਦੇਖ ਫਿਰਯੋ ਘਰ ਜੋਗ ਜਤੀ ਕੇ.

---

੧ ਏਹ ਦਸ ਸਵੈਯੇ ਅਮ੍ਰਿਤ ਤਯਾਰ ਕਰਨ ਸਮਯ ਪੜ੍ਹੇ ਜਾਂਦੇ ਹਨ ਅਰ ਨਿਤਯਪਾਠ ਬਾਣੀ ਵਿਚ ਸ਼ਾਮਿਲ ਹੈਨ.

੨ ਵੈਸ਼ਨਵ ਆਦਿਕ ਕਰਮ-ਕਾਂਡੀ ਭਾਵ ਇਹ ਹੈ ਕਿ ਢੂੰਡੀਆਂ(ਸਰੇਵੜਿਆਂ) ਜੇਹੇ ਮਹਾਂ ਮਲੀਨ, ਅਤੇ ਸੂਯੰਪਾਕੀਆਂ ਜੇਹੇ ਸੁੱਚ ਰੱਖਣ ਵਾਲੇ, ਅਨੇਕ ਮਤ ਅਸੀਂ ਵਿਚਾਰ ਸਹਿਤ ਦੇਖੇ ਹੈਨ.

ਸੂਰ ਸੁਰਾਰਦਨ[1], ਸੁੱਧ ਸੁਧਾਦਕ[2]
ਸੰਤ ਸਮੂਹ ਅਨੇਕ ਮਤੀ ਕੇ.
ਸਾਰੇ ਹੀ ਦੇਸ ਕੋ ਦੇਖ ਰਹ੍ਯੋ ਮਤ,
ਕੋਊ ਨ ਦੇਖਿਅਤ ਪ੍ਰਾਨਪਤੀ[3] ਕੇ.
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ,
ਏਕ ਰਤੀ ਬਿਨ ਏਕ ਰਤੀ ਕੇ.[4] ੨੧

(੨੬) ਮਾਤੇ ਮਤੰਗ ਜਰੇ ਜ਼ਰ[5] ਸੰਗ,
ਅਨੂਪ ਉਤੰਗ ਸੁਰੰਗ ਸਵਾਰੇ.
ਕੋਟਿ ਤੁਰੰਗ ਕੁਰੰਗ ਸੇ ਕੂਦਤ,
ਪੌਨ ਕੇ ਗੌਨ ਕੋ ਜਾਤ ਨਿਵਾਰੇ.
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ,
ਨ੍ਯਾਵਤ ਸੀਸ ਨ ਜਾਤ ਬਿਚਾਰੇ.
ਏਤੇ ਭਯੇ, ਤੋ ਕਹਾਂ ਭਯੇ ਭੂਪਤਿ ?[6]
ਅੰਤ ਕੋ ਨਾਂਗੇ ਹੀ ਪਾਇ ਪਧਾਰੇ. ੨੨

(੨੭) ਜੀਤ ਫਿਰੇ ਸਭ ਦੇਸ ਦਿਸਾਨ ਕੋ,
ਬਾਜਤ ਢੋਲ ਮ੍ਰਿਦੰਗ ਨਗਾਰੇ.
ਗੁੰਜਤ[7] ਗੂੜ੍ਹ ਗਜਾਨ ਕੇ ਸੁੰਦਰ,

---

੧ ਦੇਵਤਿਆਂ ਦਾ ਨਾਸ਼ ਕਰਨ ਵਾਲੇ ਦੈਤ੍ਯ.
੨ ਅੰਮ੍ਰਿਤ ਪੀਣ ਵਾਲੇ.
੩ ਕੇਵਲ ਅਕਾਲ ਪੁਰਖ ਦੇ.
੪ ਇੱਕ ਸ੍ਰੀਭਗਵਾਨ ਦੀ ਭਾਇ (ਭਾਵਨਾ) ਅਤੇ ਰਤੀ (ਪ੍ਰੀਤੀ) ਔਰ ਕ੍ਰਿਪਾ ਬਿਨਾ ਸਾਰੇ ਹੀ ਇਕ ਰੱਤੀ ਦੇ (ਮਹਾਂ ਤੁੱਛ) ਹੈਨ.
੫ ਸੁਵਰਣ.
੬ ਇਤਨੇ ਐਸ਼੍ਵਰਯ ਵਾਲੇ ਰਾਜੇ ਹੋ ਗਏ ਤਦ ਕੀ ਹੈ ?
੭ ਗਰਜਦੇ ਹੈਨ.

ਹਿੰਸਤ ਹੈਂ[1] ਹਯਰਾਜ ਹਜਾਰੇ.
ਭੂਤ ਭਵਿੱਖ ਭਵਾਨ ਕੇ ਭੂਪਤਿ,
ਕੌਨ ਗਨੈ ? ਨਹਿ ਜਾਤ ਬਿਚਾਰੇ.
ਸ਼੍ਰੀਪਤਿ[2] ਸ੍ਰੀ ਭਗਵਾਨ ਭਜੇ ਬਿਨ,
ਅੰਤ ਕੋ ਅੰਤਕੇ ਧਾਮ[3] ਸਿਧਾਰੇ. ੨੩

(੨੮) ਤੀਰਥ ਨ੍ਹਾਨ, ਦਯਾ, ਦਮ, ਦਾਨ,
ਸੁ ਸੰਜਮ, ਨੇਮ ਅਨੇਕ ਬਿਸੇਖੈ.
ਬੇਦ ਪੁਰਾਨ, ਕਤੇਬ ਕੁਰਾਨ,
ਜ਼ਮੀਨ ਜ਼ਮਾਨ ਸਬਾਨਕੇ ਪੇਖੈ.
ਪੌਨਅਹਾਰਿ, ਜਤੀ ਜਤਧਾਰਿ,
ਸਭੈ ਸੁ ਬਿਚਾਰ ਹਜਾਰਕ ਦੇਖੈ.
ਸ਼੍ਰੀ ਭਗਵਾਨ ਭਜੇ ਬਿਨ ਭੂਪਤਿ,
ਏਕ ਰਤੀ ਬਿਨ ਏਕ ਨ ਲੇਖੈ. ੨੪

(੨੯) ਸੁੱਧ ਸਿਪਾਹ ਦੁਰੰਤ[4] ਦੁਬਾਹ,
ਸੁ ਸਾਜ ਸਨਾਹ ਦੁਜਾਨ ਦਲੈਂਗੇ.
ਭਾਰੀ ਗੁਮਾਨ ਭਰੇ ਮਨ ਮੈਂ,
ਕਰ ਪਰਬਤ ਪੰਖ ਹਲੈਂ ਨ ਹਲੈਂਗੇ,[5]

---

੧ ਹਿਣਕਦੇ ਹਨ.

੨ ਮਾਯਾ ਦਾ ਪਤੀ ਵਾਹਿਗੁਰੂ. ਗੁਰਬਾਣੀ ਵਿੱਚ ਇੱਕ ਨਾਉਂ ਅਨੇਕ ਅਰਥਾਂ ਵਿਚ ਆਉਂਦਾ ਹੈ, ਸੰਸਾ ਦੂਰ ਕਰਣ ਲਈ ਦੇਖੋ ੩੨ਵੇਂ ਅੰਗ ਦੀ ਤੀਜੀ ਅਤੇ ਚੌਥੀ ਤੁਕ.

੩ ਕਾਲ ਦੇ ਘਰ.

੪ ਜਿਸ ਦਾ ਅੰਤ ਲੈਣਾ ਔਖਾ ਹੋਵੇ.

੫ ਪਰਬਤ ਭਾਵੇਂ ਪੰਖ ਲਾਕੇ ਉੱਡ ਜਾਣ, ਪਰ ਉਹ ਰਣ ਵਿੱਚੋਂ ਨਹੀਂ ਹਿੱਲਣਗੇ.

ਤੋਰ ਅਰੀਂਨ ਮਰੋਰ ਮਵਾਸਨ,[1]
ਮਾਤੇ ਮਤੰਗਨ ਮਾਨ ਮਲੈਂਗੇ.
ਸ੍ਰੀਪਤਿ ਸ੍ਰੀਭਗਵਾਨਕ੍ਰਿਪਾ ਬਿਨ,
ਤ੍ਯਾਗ ਜਹਾਨ ਨਿਦਾਨ[2] ਚਲੈਂਗੇ. ੨੫

(੩੦) ਬੀਰ ਅਪਾਰ ਬਡੇ ਬਰਿਆਰ,[3]
ਅਬਿਚਾਰਹਿਂ ਸਾਰ ਕੀ ਧਾਰ ਭਛੈਯਾ.[4]
ਤੋਰਤ ਦੇਸ ਮਲਿੰਦ[5] ਮਵਾਸਨ,
ਮਾਤੇ ਗਜਾਨ ਕੇ ਮਾਨ ਮਲੈਯਾ.
ਗਾੜ੍ਹੇ ਗੜ੍ਹਾਨ ਕੇ ਤੋੜਣਹਾਰ,
ਸੁ ਬਾਤਨ ਹੀ ਚਕਚਾਰ ਲਵੈਯਾ[6]
ਸਾਹਿਬ ਸ੍ਰੀ ਸਭ ਕੋ ਸਿਰ ਨਾਯਕ,
ਜਾਚਿਕ ਅਨੇਕ ਸੁ ਏਕ ਦਿਵੈਯਾ. ੨੬

(੩੧) ਦਾਨਵ ਦੇਵ ਫਨਿੰਦ ਨਿਸਾਚਰ,
ਭੂਤ ਭਵਿੱਖ ਭਵਾਨ ਜਪੈਂਗੇ.
ਜੀਵ ਜਿਤੇ ਜਲ ਮੈ ਥਲ ਮੈ,
ਪਲ ਹੀ ਪਲ ਮੈ ਸਭ ਥਾਪ ਥਪੈਂਗੇ.
ਪੁੰਨ ਪ੍ਰਤਾਪਨ ਬਾਢਤ ਜੈ. ਧੁਨਿ,[7]

---

੧ ਆਕੀਆਂ ਨੂੰ. ੨ ਅੰਤ ਨੂੰ. ੩ ਬਲਵਾਨ.
੪ ਆਪਣੇ ਮਰਣ ਜੀਉਣ ਦਾ, ਫ਼ਿਕਰ ਛੱਡ ਕੇ ਲੋਹੇ ਦੀ ਧਾਰ ਮੂੰਹ ਪਰ ਸਹਾਰਣ ਵਾਲੇ.
੫ ਮਲਨ ਵਾਲੇ.
੬ ਯੁੱਧ ਕਰਨਾ ਤਾਂ ਇਕ ਪਾਸੇ ਰਹਿਆ, ਬਚਨਾਂ ਨਾਲ ਹੀ ਚਾਰੇ ਦਿਸਾ ਜਿੱਤ ਲੈਣ ਵਾਲੇ.
੭ ਪਵਿਤ੍ਰ ਕਰਮਾਂ ਦੇ ਪ੍ਰਭਾਵ ਕਰਕੇ ਜੈਜੈਕਾਰ ਦੀ ਧੁਨੀ ਵ੍ਰਿੱਧੀ ਪਾਉਂਦੀ ਹੈ.

ਪਾਪਨ ਕੇ ਬਹੁ ਪੁੰਜ ਖਪੈਂਗੇ.
ਸਾਧੁ ਸਮੂਹ ਪ੍ਰਸੰਨ ਫਿਰੈਂ ਜਗ,
ਸਤ੍ਰੁ ਸਭੈ ਅਵਿਲੋਕ ਚਪੈਂਗੇ[1] ੨੭

(੩੨) ਮਾਨਵਇੰਦ੍ਰ ਗਜਿੰਦ੍ਰ ਨਰਾਧਿਪ,
ਜੌਨ ਤ੍ਰਿਲੋਕਿ ਕੋ ਰਾਜਕਰੈਂਗੇ.
ਕੋਟਿ ਸਨਾਨ ਗਜਾਦਿਕ ਦਾਨ,
ਅਨੇਕ ਸ੍ਵਯੰਬਰ ਸਾਜ ਬਰੈਂਗੇ.
ਬ੍ਰਹਮ, ਮਹੇਸੁਰ, ਬਿਸ਼ਨੁ, ਸਚੀਪਤਿ,[2]
ਅੰਤ ਫਸੇ ਯਮਫਾਸਿ ਪਰੈਂਗੇ.
ਜੇਨਰ ਸ਼੍ਰੀਪਤਿ[3] ਕੇ ਪ੍ਰਸ ਹੈ ਪਗ,
ਤੇ ਨਰ ਫੇਰ ਨ ਦੇਹ ਧਰੈਂਗੇ. ੨੮

(੩੩) ਕਹਾਂ ਭਯੋ ਦੋਊ ਲੋਚਨ ਮੂੰਦਕੈ,
ਬੈਠ ਰਹ੍ਯੋ ਬਕਧ੍ਯਾਨ ਲਗਾਯੋ?
ਨ੍ਹਾਤ ਫਿਰ੍ਯੋ ਲੀਯੇ ਸਾਤ ਸਮੁਦ੍ਰਨ,[4]
ਲੋਕ ਗਯੋ ਪਰਲੋਕ ਗਵਾਯੋ.
ਬਾਸ ਕੀਓ ਬਿਖਿਆਨ ਸੋ ਬੈਠਕੈ,
ਐਸੇ ਹੀ ਐਸ[5] ਸੁ ਬੈਸ ਬਿਤਾਯੋ.

---

੧ ਛਪੈਂਗੇ. ਅਥਵਾ ਦੁਖੀ ਹੋਣਗੇ.
੨ ਇੰਦ੍ਰ.
੩ ਅਕਾਲ ਪੁਰਖ. ਮਾਯਾ ਦਾ ਪਤਿ. ਪ੍ਰਕ੍ਰਿਤੀ ਦਾ ਆਧਾਰ.
੪ ਪੁਰਾਣਾਂ ਦੇ ਮੰਨੇ ਹੋਏ ਸੱਤ ਸਮੁਦ੍ਰ ਏਹ ਹੈਨ—ਮਿੱਠੇ ਪਾਣੀ ਦਾ, ਖਾਰੇ ਪਾਣੀ ਦਾ, ਇੱਖ ਦੇ ਰਸ ਦਾ, ਸ਼ਰਾਬ ਦਾ, ਘੀ ਦਾ, ਦੁੱਧ ਦਾ ਅਤੇ ਦਹੀਂ ਦਾ.
੫ ਐਸ਼, ਅਥਵਾ ਇਸੀ ਤਰਾਂ ਨਿਰਰਥਕ.

ਸਾਚ ਕਹੋਂ, ਸੁਨ ਲੇਹੁ ਸਭੈ,
ਜਿਨ ਪ੍ਰੇਮ ਕੀਯੋ ਤਿਨਹੀ ਪ੍ਰਭੁ ਪਾਯੋ. ੨੯

(੩੪) ਕਹੂੰ ਲੈ ਪਾਹਨ[੧] ਪੂਜ ਧਰਯੋ ਸਿਰ,
ਕਾਹੂੰਲੈ ਲਿੰਗ[੨] ਗਰੇ ਲਟਕਾਯੋ.
ਕਹੂੰ ਲਖਯੋ ਹਰਿ ਅਵਾਚੀ ਦਿਸਾ[੩] ਮਹਿ,
ਕਾਹੂੰ ਪਛਾਹ[੪] ਕੋ ਸੀਸ ਨਿਵਾਯੋ.
ਕੋਊ ਬੁਤਾਨ[੫] ਕੋ ਪੂਜਤ ਹੈ ਪਸੁ,
ਕੋਊ ਮ੍ਰਿਤਾਨ[੬] ਕੋ ਪੂਜਨ ਧਾਯੋ.
ਕੂਰਿ ਕ੍ਰਿਯਾ[੭] ਉਰਝਯੋ ਸਭ ਹੀ ਜਗ,
ਸ੍ਰੀ ਭਗਵਾਨ ਕੋ ਭੇਦ ਨ ਪਾਯੋ. ੩੦

(੩੫) ਜਿਹ ਕੋਟਿ ਇੰਦ੍ਰ ਨ੍ਰਿਪਾਰ,[੮]
ਕਈ ਬ੍ਰਹਮ ਬਿਸ਼ਨ ਬਿਚਾਰ.
ਕਈ ਰਾਮ ਕ੍ਰਿਸ਼ਨ ਰਸੂਲ,[੯]
ਬਿਨ ਭਗਤਿ ਕੋ ਨ ਕਬੂਲ. ੩੮

(੩੬) ਕਈ ਸਿੰਧ ਬਿੰਧ ਨਗੇਂਦ੍ਰ[੧੦]

---

੧ ਸਾਲਿਗਰਾਮ. ੨ ਸ਼ਿਵਲਿੰਗ.
੩ ਦਖਣ ਦਿਸਾ
੪ ਪਸ਼ਚਿਮ "ਦਖਣ ਦੇਸ ਹਰੀਕਾ ਬਾਸਾ, ਪਛਮ ਅਲਹਿ ਮੁਕਾਮਾ"
*(ਪ੍ਰਭਾਤੀ ਕਬੀਰ ਜੀ)*
੫ ਮੂਰਤੀਆਂ ਨੂੰ.
੬ ਤਾਜ਼ੀਅਹ ਅਤੇ ਕਬਰਾਂ ਨੂੰ.
੭ ਕੂਰਿ-ਝੂਠੀ ਪਾਖੰਡ ਰਚਨਾ.
੮ ਨ੍ਰਿਪਾਲ.
੯ ਭੇਜਿਆ ਹੋਯਾ, ਭਾਵ ਮੁਹੰਮਦ ਆਦਿਕ ਪੈਗੰਬਰ.
੧੦ ਵਿੰਧਾਚਲ ਜੇਹੇ ਸਿਰੋਮਣਿ ਪਰਬਤ.

ਕਈ ਮੱਛ ਕੱਛ ਫਨੇਂਦ੍ਰ.[1]
ਕਈ ਦੇਵ ਆਦਿਕੁਮਾਰ,[2]
ਕਈ ਕਿਸ਼ਨ ਬਿਸ਼ਨਵਤਾਰ. ੩੯

(੩੭) ਕਈ ਇੰਦ੍ਰ ਬਾਰ ਬੁਹਾਰ[3]
ਕਈ ਬੇਦ ਅਉ ਮੁਖਚਾਰ.
ਕਈ ਰੁਦ੍ਰ ਛੁਦ੍ਰ[4] ਸਰੂਪ,
ਕਈ ਰਾਮ ਕ੍ਰਿਸ਼ਨ ਅਨੂਪ, ੪੦

(੩੮) ਕਈ ਕੋਕ[5] ਕਾਵ੍ਯ ਭਣੰਤ,
ਕਈ ਬੇਦ ਭੇਦ ਕਹੰਤ.
ਕਈ ਸਾਸਤ੍ਰ ਸਿਮ੍ਰਿਤਿ ਬਖਾਨ,
ਕਹੂੰ[6] ਕਥਤ ਹੀ ਸੁ ਪੁਰਾਨ. ੪੧

(੩੯) ਕਈ ਅਗਨਿਹੋਤ੍ਰ ਕਰੰਤ,
ਕਈ ਉਰਧਤਾਪ ਦੁਰੰਤ.[7]
ਕਈ ਉਰਧਬਾਹੁ ਸੰਨ੍ਯਾਸ,
ਕਹੂੰ ਯੋਗ ਭੇਸ ਉਦਾਸ. ੪੨

(੪੦) ਕਹੂੰ ਨਿਵਲਿਕਰਮ ਕਰੰਤ,
ਕਹੂੰ ਪੌਨਹਾਰ ਦੁਰੰਤ.

---

੧ ਸ਼ੇਸ਼ਨਾਗ. ੨ ਸਨਕਾਦਿਕ.
੩ ਦਰਵਾਜੇ ਉਤੇ ਝਾੜੂ ਦਿੰਦੇ ਹਨ.
੪ ਤੁੱਛ
੫ ਕਾਮਸ਼ਾਸਤ੍ਰ.
੬ ਇਨ੍ਹਾਂ ਛੰਦਾਂ ਵਿਚ ਕਈ ਅਤੇ ਕਹੂੰ ਪਦ ਇੱਕ ਹੀ ਅਰਥ ਵਿੱਚ ਆਉਂਦੇ ਹਨ.
੭ ਕਠਿਨ (ਔਖੇ) ਤਪ ਤਪਦੇ ਹਨ.

ਕਹੂੰ ਤੀਰਥਦਾਨ ਅਪਾਰ,
ਕਹੂੰ ਜੱਗ ਕਰਮ ਉਦਾਰ.[1] ੪੩

(੪੧) ਕਹੂੰ ਅਗਨਿਹੋਤ੍ਰ ਅਨੂਪ,
ਕਹੂੰ ਨਯਾਯ[2] ਰਾਜਬਿਭੂਤਿ,
ਕਹੂੰ ਸਾਸਤ੍ਰ ਸਿਮ੍ਰਿਤਿ ਰੀਤ,
ਕਹੂੰ ਬੇਦ ਸਿਉ ਵਿਪਰੀਤ.[3] ੪੪

(੪੨) ਕਈ ਦੇਸ ਦੇਸ ਫਿਰੰਤ,
ਕਈ ਏਕ ਠੌਰ ਥਿਰੰਤ.
ਕਹੂੰ ਕਰਤ ਜਲ ਮਹਿ ਜਾਪ,
ਕਹੂੰ ਸਹਿਤ ਤਨ ਪਰ ਤਾਪ. ੪੫

(੪੩) ਕਹੂੰ ਬਾਸ ਬਨਹਿ ਕਰੰਤ,
ਕਹੂੰ ਤਾਪ ਤਨਹਿ ਸਹੰਤ.
ਕਹੂੰ ਗ੍ਰਿਹਸਥਧਰਮ ਅਪਾਰ.[4]
ਕਹੂੰ ਰਾਜਰੀਤਿ ਉਦਾਰ. ੪੬

(੪੪) ਕਹੂੰ ਰੋਗ ਰਹਿਤ ਅਭਰਮ,
ਕਹੂੰ ਕਰਮ ਕਰਤ ਅਕਰਮ[5]

---

੧ ਚਤੁਰ, ਦਾਤਾ, ਸ਼੍ਰੇਸ਼ਟ.

੨ ਇਨਸਾਫ, ਨੀਤੀ.

੩ ਉਲਟ, ਮਹਾਤਮਾ ਬੁਧ ਆਦਿਕ, ਮਹਾਂ ਰਿਸ਼ੀਆਂ ਦੇ ਮਤ.

੪ ਉੱਤਮ, ਜਿਸ ਦੀ ਮਹਿਮਾ ਅਕੱਥ ਹੈ.

੫ ਕੋਈ ਕਰਮਾਂ ਦੇ ਕਰਣ ਤੋਂ ਥੱਕਕੇ ਕਰਮਾਂ ਦਾ ਤਯਾਗੀ ਹੋ ਗਯਾ ਹੈ. ਅਥਵਾ ਕੁਕਰਮਾਂ ਨੂੰ ਸੁਕਰਮ ਕਰਕੇ ਮੰਨ ਕੇ ਕਰਦਾ ਹੈ, ਜੈਸੇ ਬਾਂਮਮਾਰਗੀ ਅਰ ਢੂੰਡੀਏ ਆਦਿਕ.

ਕਹੂੰ ਸੇਖ ਬ੍ਰਹਮ ਸਰੂਪ,[1]
ਕਹੂੰ ਨੀਤਿ ਰਾਜ ਅਨੂਪ. ੪੭

(੪੫) ਕਹੂੰ ਰੋਗ ਸੋਗ ਬਿਹੀਨ,
ਕਹੂੰ ਏਕਭਗਤਿ[2] ਅਧੀਨ.
ਕਹੂੰ ਰੰਕ ਰਾਜਕੁਮਾਰ,
ਕਹੂੰ ਬੇਦਬ੍ਯਾਸਵਤਾਰ. ੪੮

(੪੬) ਕਈ ਬ੍ਰਹਮ[3] ਬੇਦ ਰਟੰਤ,
ਕਈ ਸੇਖ ਨਾਮ ਉਚਰੰਤ.
ਬੈਰਾਗ ਕਹੂੰ ਸੰਨ੍ਯਾਸ,
ਕਹੂੰ ਫਿਰਤ ਰੂਪ ਉਦਾਸ. ੪੯

(੪੭) ਸਭ ਕਰਮ ਫੋਕਟ ਜਾਨ[4]
ਸਭ ਧਰਮ ਨਿਹਫਲ ਮਾਨ.
ਬਿਨ ਏਕ ਨਾਮ ਅਧਾਰ,
ਸਭ ਕਰਮ ਭਰਮ ਬਿਚਾਰ. ੫੦

---

੧ ਮੁਸਲਮਾਨਾਂ ਵਿੱਚ ਸ਼ੇਖ ਅਰ ਹਿੰਦੂਆਂ ਵਿੱਚ ਬ੍ਰਾਹਮਣ.
੨ ਕਿਸੇ ਇਕ ਦੇਵਤਾ ਦੀ ਉਪਾਸਨਾ ਪਰਾਯਣ ਹੈ.
੩ ਬ੍ਰਹਮੇ.
੪ ਉੱਪਰ ਜਿਨ੍ਹਾਂ ਕਰਮਾਂ ਅਤੇ ਦੇਵਤਿਆਂ ਦਾ ਵਰਣਨ ਹੈ, ਉਨ੍ਹਾਂ ਬਾਬਤ ਸ੍ਰੀ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਜਿਨ੍ਹਾਂ ਕਰਮਾਂ ਵਿਚ ਵਾਹਿਗੁਰੂ ਦਾ ਪ੍ਰੇਮ ਮੁੱਖ ਨਹੀਂ ਓਹ ਸਭ ਅਸਾਰ, ਨਿਸਫਲ ਅਤੇ ਭ੍ਰਮ ਰੂਪ ਹਨ ਔਰ ਜਿਨਾਂ ਦੇ ਮਨ ਵਿਚ ਅਕਾਲ ਪੁਰਖ ਦਾ ਪ੍ਰੇਮ ਨਹੀਂ, ਓਹ ਸਭ ਆਪਣੇ ਜਨਮ ਨੂੰ ਵ੍ਰਿਥਾ ਖੋ ਰਹੇ ਹਨ.

[1](੪੮)ਖੂਕ[2] ਮਲਹਾਰੀ, ਗਜ ਗਦਹਾ ਬਿਭੂਤਧਾਰੀ,
ਗਿਦੂਆ[3] ਮਸਾਨਬਾਸ ਕਰਯੋਈ ਕਰਤ ਹੈਂ.
ਘੁੱਘੂ[4] ਮਟਬਾਸੀ, ਲਗੇ ਡੋਲਤ ਉਦਾਸੀ ਮ੍ਰਿਗ,
ਤਰਵਰ ਸਦੀਵ ਮੋਨ ਸਾਧੇਈ ਮਰਤ ਹੈਂ.
ਬਿੰਦ ਕੇ ਸਧੈਯਾ ਤਾਂਹਿ ਹੀਜ[5] ਕੀ ਬਡੈਯਾ ਦੇਤ,
ਬੰਦਰਾ ਸਦੀਵ ਪਾਯ ਨਾਂਗੇਈ ਫਿਰਤ ਹੈਂ.
ਅੰਗਨਾ ਅਧੀਨ[6] ਕਾਮ ਕ੍ਰੋਧ ਮੇਂ ਪ੍ਰਬੀਨ,
ਏਕ ਗਯਾਨਕੇ ਬਿਹੀਨ ਛੀਨ[7] ਕੈਸੇਕੈ ਤਰਤ ਹੈਂ? ੭੧

(੪੯) ਭੂਤ[8] ਬਨਚਾਰੀ, ਛਿਤ ਛੌਨਾ[9] ਸਭੈ ਦੂਧਾਧਾਰੀ,
ਪੌਨ ਕੇ ਅਹਾਰੀ ਸੁ ਭੁਜੰਗ ਜਾਨੀਅਤ ਹੈਂ.
ਤ੍ਰਿਣ ਕੇ ਭਛੈਯਾ ਧਨ ਲੋਭ ਕੇ ਤਜੈਯਾ,
ਤੇਤੋ ਗੌਅਨਕੇ ਜੈਯਾ ਬ੍ਰਿਖਭੈਯਾ[10] ਮਾਨੀਅਤ ਹੈਂ,
ਨਭ ਕੇ ਉਡੈਯਾ ਤਾਹਿ ਪੰਛੀ ਕੀ ਬਡੈਯਾ[11] ਦੇਤ,
ਬਗੁਲਾ ਬਿੜਾਲ ਬ੍ਰਿਕ[12] ਧਯਾਨ ਠਾਨੀਅਤ ਹੈਂ.

---

੧ ਇਨਾਂ ਕਬਿੱਤਾਂ ਵਿੱਚ ਘੋਰੀ, ਭਸਮਧਾਰੀ, ਮਸਾਣਾਂ ਵਿੱਚ ਰਹਿਣ ਵਾਲੇ, ਵਾਮਮਾਰਗੀ, ਏਕਾਂਤੀ, ਵੈਰਾਗੀ, ਮੋਨੀ, ਹਠ ਨਾਲ ਵੀਰਯ ਰੋਕਣ ਵਾਲੇ, ਨਾਂਗੇ ਆਦਿਕ ਅਨੇਕ ਪਾਖੰਡਕਰਮੀਆਂ ਨੂੰ ਸੁਮਾਰਗ ਪਾਉਣ ਵਾਸਤੇ, ਦੰਭ ਦਾ ਨਿਛੇਦ ਕਰਦੇ ਹੋਏ ਦਸਮ ਗੁਰੂ ਜੀ, ਆਤਮਗਯਾਨ, ਪ੍ਰੇਮ ਅਤੇ ਭਗਤੀ ਦੀ ਮਹਿਮਾ ਕਥਨ ਕਰਦੇ ਹੈਨ.

੨ ਸੂਰ ੩ ਗਿੱਦੜ

੪ ਉੱਲੂ ੫ ਹੀਜੜਾ-ਨਿਪੁੰਸਕ.

੬ ਇਸਤ੍ਰੀਜਿਤ

੭ ਤੁੱਛ, ਆਤਮਿਕ ਕਮਜ਼ੋਰੀ ਵਾਲੇ.

੮ ਘੋਰਬ੍ਰਿੱਤੀ ਵਾਲੇ ਤਾਮਸੀ.

੯ ਬਾਲਕ. ੧੦ ਬੈਲ.

੧੧ ਉਪਮਾ. ੧੨ ਬਘਿਆੜ.

ਜੇਤੋ ਬਡੇ ਗਜਾਨੀ ਤਿਨ੍ਹੂੰ ਜਾਨੀ, ਪੈ ਬਖਾਨੀ ਨਾਹਿ

ਐਸੇ ਨ ਪ੍ਰਪੰਚ ਮਨ ਭੂਲ ਆਨੀਅਤ ਹੈਂ. ੭੨

(੫੦) ਭੂਮਿ ਕੇ ਬਸੈਯਾ ਤਾਹਿ ਭੂਚਰੀ[1] ਕੇ ਜੈਯਾ ਕਹੈਂ,

ਨਭ ਕੇ ਉਡੈਯਾ ਸੋ ਚਿਰੈਯਾ[2] ਕੈ ਬਖਾਨੀਐਂ.

ਫਲ ਕੇ ਭਛੈਯਾ ਤਾਂਹਿ ਬਾਂਦਰੀ ਕੇ ਜੈਯਾ ਕਹੈਂ,

ਆਤਸ਼ ਫਿਰੈਯਾ ਤੇਤੋ ਭੂਤ[3] ਕੈ ਪਛਾਨੀਐਂ.

ਜਲ ਕੇ ਤਰੈਯਾ ਕੇ ਗੰਗੇਰੀ[4] ਸੀ ਕਹਿਤ ਜਗ,

ਆਗ ਕੇ ਭਛੈਯਾ ਸੋ ਚਕੋਰ ਸਮ ਮਾਨੀਐਂ.

ਸੂਰਜਸਿਵੈਯਾ[5] ਤਾਹਿੰ ਕੌਲ ਕੀ ਬਡੈਯਾ ਦੇਤ,

ਚੰਦ੍ਰਮਾਸਿਵੈਯਾ ਕੋ ਕਵੀ[6] ਕੈ ਪਹਿਚਾਨੀਐਂ. ੭੩

(੫੧) ਨਾਰਾਯਣ[7] ਕੱਛ ਮੱਛ ਤਿੰਦੂਆ ਕਹਿਤ ਸਭ,

ਕੌਲਨਾਭਿ ਕੌਲ ਜਿਂਹਿ ਤਾਲ ਮੈ ਰਹਿਤ ਹੈ.

ਗੋਪੀਨਾਥ ਗੂਜਰ, ਗੋਪਾਲ ਸਭੈ ਧੇਨੁਚਾਰੀ,[8]

ਰਿਖੀਕੇਸ ਨਾਮ ਕੇ ਮਹੰਤ[9] ਲਹੀਅਤ ਹੈਂ.

ਮਾਧਵ ਭਵਰ ਔ ਅਟੇਰੂ[10] ਕੋ ਕਨ੍ਹੈਯਾ ਨਾਮ,

ਕੰਸ ਕੋ ਬਧੈਯਾ ਯਮਦੂਤ ਕਹੀਅਤ ਹੈਂ.

---

੧ ਸਿਉਂਕ. ਦੀਮਕ.
੨ ਪੰਛੀ. ਚਿੜੀਆ.
੩ ਸ਼ੈਤਾਨ.ਅਥਵਾ-ਪ੍ਰੇਤ.
੪ ਜਲ ਉੱਤੇ ਫਿਰਣ ਵਾਲਾ ਛੋਟਾ ਜੀਵ, ਜੁਲਾਹਾ.
੫ ਸੂਰਜ ਉਪਾਸਕ.
੬ ਭੰਬੂਲ, ਕੁਮੁਦ.
੭ ਨਾਰ (ਪਾਣੀ) ਵਿੱਚ ਰਹਿਣ ਵਾਲਾ.
੮ ਗਵਾਲੇ.
੯ ਮਹਾਤਮਾ ਸਾਧੂ.
੧੦ ਇੱਕ ਪ੍ਰਕਾਰ ਦੀ ਮਕੜੀ.

ਮੂੜ੍ਹ ਰੂੜ੍ਹ[1] ਪੀਟਤ, ਨ ਗੂੜ੍ਹਤਾ ਕੋ ਭੇਦ ਪਾਵੈਂ,
ਪੂਜਤ ਨ ਤਾਹਿੰ ਜਾਂਕੇ ਰਾਖੇ ਕਹੀਅਤ ਹੈਂ. ੭੪

(੫੨) ਸਿਜਦੇ[2] ਕਰੇ ਅਨੇਕ ਤੋਪਚੀ ਕਪਟਭੇਸ,[3]
ਪੋਸਤੀ ਅਨੇਕਦਾ ਨਿਵਾਵਤ ਹੈਂ ਸੀਸ ਕੋ.
ਕਹਾਂ ਭਯੋ ਮੱਲ ਜੌਪੈ ਕਾਢਤ ਅਨੇਕ ਡੰਡ?
ਸਤ ਨ ਡੰਡਤ ਅਸ਼ਟਾਂਗ[4] ਅਤਿਥੀਸ[5] ਕੋ.
ਕਹਾਂ ਭਯੋ ਰੋਗੀ ਜੋਪੈ ਡਾਰਯੋਰਹਯੋ ਉਰਧਮੁਖ ?
ਮਨਤੇ ਨ ਮੂੰਡ ਨਿਹੁਰਾਯੋ[6] ਆਦਿਈਸ ਕੋ.
ਕਾਮਨਾ ਅਧੀਨ ਸਦਾ ਦਾਮਨਾ[7] ਪ੍ਰਬੀਨ,
ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੋ ? ੭੯

(੫੩) ਸੀਸ ਪਟਕਤ ਜਾਂਕੇ ਕਾਨ ਮੇ ਖਜੂਰਾ ਧਸੈ,
ਮੂੰਡ ਛਟਕਤ[8] ਮਿਤ੍ਰ ਪੁਤ੍ਰ ਹੂੰ ਕੇ ਸੋਕ ਸੋ.
ਆਕ ਕੋ ਚਰੈਯਾ ਫਲ ਫੂਲ ਕੋ ਭਛੱਯਾ,
ਸਦਾ ਬਨ ਕੋ ਭ੍ਰਮੈਯਾ ਔਰ ਦੂਸਰੋ ਨ ਬੋਕ ਸੋ.

---

੧ ਅਰਥ ਅਤੇ ਭਾਵ ਦੇ ਬਿਚਾਰ ਤੋਂ ਬਿਨਾਂ ਮੂਰਖ ਲੋਕ ਅਗਜ਼ਾਨ ਕਲਪਿਤ ਨਾਮਾਂ ਨੂੰ ਮੂਖੋਂ ਜਪਦੇ ਹਨ, ਪਰ ਪ੍ਰਤਿਪਾਲਕ ਵਾਹਿਗੁਰੂ ਦੀ ਉਪਾਸਨਾ ਨਹੀਂ ਕਰਦੇ, ਅਰ ਜੋ ਜ਼ਾਪ ਮੂੰਹੋਂ ਜਪਦੇ ਹਨ ਓਸ ਦੇ ਸਿੱਧਾਂਤ ਨੂੰ ਨਹੀਂ ਸਮਝਦੇ. ਅਰਥ ਵਿਚਾਰ ਤੋਂ ਬਿਨਾਂ ਕੇਵਲ ਸੰਕੇਤ ਕੀਤਾ ਹੋਯਾ ਨਾਮ "ਰੂਢੀ" ਆਖੀਦਾ ਹੈ.

੨ ਪ੍ਰਣਾਮ. ਨਮਸਕਾਰ. ੩ ਸ਼ਿਕਾਰੀ.

੪ ਅਸਟਾਂਗ ਦੰਡਵਤ, ਜਿਸ ਦੇ ਕਰਨ ਨਾਲ ਸ਼ਰੀਰ ਦੇ ਅੱਠ ਅੰਗ-(ਦੋ ਪੈਰ, ਦੋ ਗੋਡੇ, ਦੋ ਹੱਥ, ਛਾਤੀ ਅਤੇ ਮਸਤਕ) ਪ੍ਰਿਥਵੀ ਨੂੰ ਲੱਗਣ.

੫ ਅਤਿਥੀਆਂ ਦਾ ਸ੍ਵਾਮੀ ਵਾਹਿਗੁਰੂ.

੬ ਝੁਕਾਯਾ.

੭ ਲੋਕਾਂ ਨੂੰ ਫਸਾਉਣ, ਅਤੇ ਮਾਲਾ ਫੇਰਨ ਵਿੱਚ ਬਹੁਤ ਚਤੁਰ.

੮ ਪਛਾੜਦਾ ਹੈ.

ਕਹਾਂ ਭਯੋ ਭੇਡ ਜੌ ਘਸਤ ਸੀਸ ਬ੍ਰਿੱਛਨ ਸੋ ?
ਮਾਟੀ ਕੋ ਭਛੈਯਾ ਬੋਲ ਪੂਛ ਲੀਜੈ ਜੋਕ ਸੋ.
ਕਾਮਨਾ ਅਧੀਨ ਕਾਮ ਕ੍ਰੋਧ ਮੇਂ ਪ੍ਰਬੀਨ,
ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ[੧] ਸੋ ? ੮੦

(੫੪) ਨਾਚਯੋਈ ਕਰਤ ਮੋਰ, ਦਾਦੁਰ[੨] ਕਰਤ ਸ਼ੋਰ,
ਸਦਾ ਘਨਘੋਰ[੩] ਘਨ ਕਰਯੋ ਈ ਕਰਤ ਹੈਂ.
ਏਕ ਪਾਯ ਠਾਢੇ ਸਦਾ ਬਨ ਮੇ ਰਹਿਤ ਬ੍ਰਿੱਛ,
ਫੂਕ ਫੂਕ ਪਾਵ ਭੂਮਿ ਸ੍ਰਾਵਗ ਧਰਤ ਹੈਂ.
ਪਾਹਨ ਅਨੇਕ ਯੁਗ ਏਕ ਠੌਰ ਬਾਸ ਕਰੈ,
ਕਾਗ ਔਰ ਚੀਲ ਦੇਸ ਦੇਸ ਬਿਚਰਤ ਹੈਂ.
ਗਯਾਨ ਕੇ ਬਿਹੀਨ ਮਹਾਦਾਨਿ[੪] ਮੈ ਨ ਹੂਜੈ ਲੀਨ,
ਭਾਵਨਾ ਬਿਹੀਨ ਦੀਨ ਕੈਸੇ ਕੈ ਤਰਤ ਹੈਂ ? ੮੧

(੫੫) ਜੈਸੇ ਏਕ ਸ੍ਵਾਂਗੀ ਕਹੂੰ ਜੋਗੀ ਬੈਰਾਗੀ ਬਨੈ,
ਕਬਹੂੰ ਸੰਨਯਾਸ ਭੇਸ ਬਨਕੈ ਦਿਖਾਵਈ.
ਕਹੂੰ ਪੌਨਹਾਰੀ, ਕਹੂੰ ਬੈਠੇ ਲਾਯ ਤਾਰੀ,[੫]
ਕਹੂੰ ਲੋਕ ਕੀ ਖ਼ੁਮਾਰੀ ਸੋ ਅਨੇਕ ਗੁਨ ਗਾਵਈ.
ਕਹੂੰ ਬ੍ਰਹਮਚਾਰੀ, ਕਹੂੰ ਹਾਥ ਪੈ ਲਗਾਵੈ ਬਾਰੀ,[੬]
ਕਹੂੰ ਦੰਡਧਾਰੀ ਹ੍ਵੈਕੈ ਲੋਗਨ ਭ੍ਰਮਾਵਈ.

---

੧ ਸਭ ਲੋਕਾਂ ਤੋਂ ਪਰੇ ਵਾਹਿਗੁਰੂ.
੨ ਡੱਡੂ.
੩ ਗਰਜਨ.
੪ ਜਿਸ ਤੋਂ ਬਡਾ ਕੋਈ ਦਾਤਾ ਨਹੀਂ.
੫ ਤਾੜੀ. ਸਮਾਧਿ.
੬ ਬਾੜੀ.

ਕਾਮਨਾ ਅਧੀਨ ਪਰਯੋ ਨਾਚਤ ਹੈ ਨਾਚਨ ਸੋ.[੧]
ਗ੍ਯਾਨਕੇ ਬਿਹੀਨ ਕੈਸੇ ਬ੍ਰਹਮਲੋਕ ਪਾਵਈ?੮੨

(੫੬) ਪੰਚ ਬਾਰ ਗੀਦਰ ਪੁਕਾਰੈਂ ਪਰੇ ਸੀਤਕਾਲ[੨]
ਕੁੰਚਰ ਔ ਗਦਹਾ ਅਨੇਕਦਾ ਪੁਕਾਰਹੀਂ.
ਕਹਾਂ ਭਯੋ ਜੌਪੈ ਕਲਵਤ੍ਰ[੩] ਲੀਯੋ ਕਾਸ਼ੀ ਬੀਚ?
ਚੀਰ ਚੀਰ ਚੋਰਟਾ ਕੁਠਾਰਨ ਸੋ ਮਾਰਹੀਂ.
ਕਹਾਂ ਭਯੋ ਫਾਸੀ ਡਾਰ ਬੂਡਯੋ ਜੜ੍ਹ ਗੰਗਧਾਰ ?
ਡਾਰ ਡਾਰ ਫਾਸਿ ਠਗ ਮਾਰ ਮਾਰ ਡਾਰਹੀਂ .
ਬੂਡੇ ਨਰਕਧਾਰ ਮੂੜ੍ਹ ਗ੍ਯਾਨ ਕੇ ਬਿਨਾ ਬਿਚਾਰ,
ਭਾਵਨਾ ਬਿਹੀਨ ਕੈਸੇ ਗ੍ਯਾਨ ਕੋ ਬਿਚਾਰਹੀ? ੮੩

(੫੭) ਤਾਪ ਕੇ ਸਹੇ ਤੇ ਜੌਪੇ ਪਾਈਐ ਅਤਾਪ[੪] ਨਾਥ,
ਤਾਪਨਾ ਅਨੇਕ ਤਨ ਘਾਯਲ ਸਹਤ ਹੈਂ.
ਜਾਪ[੫] ਕੇ ਕੀਯੇ ਤੇ ਜੌਪੇ ਪਾਯਤ ਅਜਾਪ ਦੇਵ,
ਪੂਦਨਾ[੬] ਸਦੀਵ 'ਤੁਹੀ ਤੁਹੀ' ਉਚਰਤ ਹੈਂ.

---

੧ ਪੁਤਲੀ ਦੀ ਤਰ੍ਹਾਂ.

੨ ਪ੍ਰੇਮ ਬਿਨਾਂ ਪੰਜ ਨਮਾਜ਼ਾਂ ਪੜ੍ਹਨ ਵਾਲਿਆਂ ਨੂੰ ਉਪਦੇਸ਼ ਹੈ. ਮੁਸਲਮਾਨਾਂ ਦੀਆਂ ਪੰਜ ਨਮਾਜ਼ਾਂ ਏਹ ਹੈਨ:— ਸਵੇਰ ਦੀ, ਤੀਜੇ ਪਹਿਰ ਦੀ, ਲੌਢੇ ਵੇਲੇ ਦੀ, ਆਥਣ ਦੀ, ਅਤੇ ਰਾਤ ਦੀ. ਵਿਸ਼ੇਸ਼ਨਿਰਣਾ "ਗੁਰੁਸ਼ਬਦ ਰਤਨਾਕਰ" ਵਿੱਚ ਹੈ.

੩ ਕਰਪਤ੍ਰ. ਆਰਾ.

੪ ਜੋ ਦੁਖਾਂ ਤੋਂ ਪਰੇ ਹੈ, ਅਥਵਾ ਜੋ ਤਪ ਕਰਕੇ ਪ੍ਰਾਪਤ ਨਹੀਂ ਹੁੰਦਾ.

੫ ਪ੍ਰੇਮ ਅਤੇ ਗ੍ਯਾਨ ਵਿਚਾਰ ਬਿਨਾਂ ਜਾਪ.

੬ ਚੈਚਰ੍ਹਾ. ਭਾਵ ਇਹ ਹੈ ਕਿ ਵਾਹਿਗੁਰੂ ਕੇਵਲ ਓਸ਼ਟ-ਭਗਤੀ ਨਾਲ ਪ੍ਰਾਪਤ ਨਹੀਂ ਹੁੰਦਾ.

ਨਭ ਕੇ ਉਡੇ ਤੇ ਜੌਪੈ ਨਾਰਾਯਣ ਪਾਯਤ,
ਅਨਿਲ[੧] ਅਕਾਸ ਪੰਛੀ ਡੋਲਬੋ ਕਰਤ ਹੈਂ.
ਆਗ ਮੇ ਜਰੇ ਤੇ ਗਤਿ ਰਾਂਡ ਕੀ ਪਰਤ ਕਰ,[੨]
ਪਤਾਲ ਕੇ ਬਾਸੀ ਕਯੋਂ ਭੁਜੰਗ ਨ ਤਰਤ ਹੈਂ ?[੩] ੮੪

[੪](੫੮)ਕੋਊ ਭਯੋ ਮੁੰਡੀਆ[੫] ਸੰਨਯਾਸੀ ਕੋਊ ਯੋਗੀ ਭਯੋ,
ਭਯੋ ਬ੍ਰਹਮਚਾਰੀ ਕੋਊ ਯਤੀ ਅਨੁਮਾਨਬੋ.
ਹਿੰਦੂ ਤੁਰਕ[੬] ਕੋਊ ਰਾਫ਼ਜ਼ੀ[੭] ਇਮਾਮਸ਼ਾਫ਼ੀ,[੮]
ਮਾਨੁਸ ਕੀ ਜਾਤਿ ਸਭੈ ਏਕੈ ਪਹਿਚਾਨਬੋ.
ਕਰਤਾ ਕਰੀਮ ਸੋਈ, ਰਾਜ਼ਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ.
ਏਕ ਹੀ ਕੀ ਸੇਵ, ਸਭਹੀ ਕੇ ਗੁਰੁਦੇਵ ਏਕ,
ਏਕ ਹੀ ਸਰੂਪ ਸਭੈ ਏਕੈ ਜੋਤਿ ਜਾਨਬੋ. ੮੫

---

੧ ਹਵਾ. ਇਸ ਥਾਂ 'ਉਨਕਾ' ਤੋਂ ਭਾਵ ਨਹੀਂ.

੨ ਅੱਗ ਵਿੱਚ ਸੜਨ ਤੋਂ ਜੇ ਮੁਕਤੀ ਮਿਲੇ, ਤਾਂ ਸਤੀ ਦੇ ਹੱਥ ਮੁਕਤੀ ਕਯੋਂ ਨਹੀਂ ਆਉਂਦੀ? ਹਠ ਨਾਲ ਦਗਧ ਹੋਣ ਵਾਲੀਆਂ ਸਤੀਆਂ ਨੂੰ ਗੁਰੂ ਸਾਹਿਬ ਦਾ ਉਪਦੇਸ਼ ਹੈ.

੩ ਗੁਫਾ ਵਿੱਚ ਰਹਿਣੇ ਤੋਂ ਮੁਕਤੀ ਮਿਲੇ, ਤਾਂ ਪ੍ਰਿਥਵੀ ਹੇਠ ਰਹਿਣੇ ਵਾਲੇ ਸਰਪ ਕਯੋਂ ਮੁਕਤ ਨਹੀਂ ਹੁੰਦੇ?

੪ ਪ੍ਰੇਮ ਅਤੇ ਵਿਚਾਰ ਬਿਨਾਂ ਜੋ ਪਾਖੰਡ ਕਰਮ ਹੈਨ. ਉਨ੍ਹਾਂ ਦਾ ਨਿਸ਼ੇਧ ਕਰਦੇ ਹੋਏ, ਸਿੱਖੀ ਦੇ ਨਿਯਮਾਂ ਅਨੁਸਾਰ ਸਭ ਦੀ ਏਕਤਾ ਕਥਨ ਕਰਦੇ ਹੈਨ.

੫ ਬੈਰਾਗੀ.

੬ ਸਿੱਖਮਤ ਦੀਆਂ ਪੁਸਤਕਾਂ ਵਿਚ "ਤੁਰਕ" ਪਦ ਮੁਸਲਮਾਨ ਮਾਤ੍ਰ ਵਾਸਤੇ ਆਉਂਦਾ ਹੈ.

੭ ਸ਼ੀਆ ਦੇਖੋ ਅੰਗ ੫੧੭.

੮ ਇਮਾਮਸ਼ਾਫ਼ੀ ਸੁੰਨੀ ਮਤ ਦਾ ਪ੍ਰਧਾਨ ਸੀ. ਇਮਾਮਸ਼ਾਫ਼ੀ ਤੋਂ ਭਾਵ ਹੈ ਸੁੰਨੀ ਮਤ ਦਾ ਪੈਰੋ.

(੫੯) ਦੇਹੁਰਾ[1] ਮਸੀਤ ਸੋਈ, ਪੂਜਾ ਔ ਨਮਾਜ਼ ਓਈ,
ਮਾਨੁਸ ਸਭੇਕ[2], ਪੈ ਅਨੇਕ ਕੋ ਪ੍ਰਭਾਵ ਹੈ.
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,
ਨਜਾਰੇ ਨਜਾਰੇ ਦੇਸਨ ਕੇ ਭੇਸ ਕੋ ਸੁ ਭਾਵ ਹੈ.
ਏਕੈ ਨੈਨ, ਏਕੈ ਕਾਨ ਏਕੈ ਦੇਹ, ਏਕੈ ਬਾਨ,[3]
ਖ਼ਾਕ ਬਾਦ ਆਤਸ਼ ਔ ਆਬ ਕੋ ਰਲਾਵ ਹੈ.[4]
ਅੱਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਭੈ ਏਕ ਹੀ ਬਨਾਵ ਹੈ.[5] ੮੬

(੬੦) ਜੈਸੇ ਏਕ ਆਗ ਤੇ ਕਨੂਕਾ[6] ਕੋਟਿ ਆਗ ਉਠੈਂ,
ਨਜਾਰੇ ਨਜਾਰੇ ਹ੍ਵੈਕੈ ਫਿਰ ਆਗ ਮੇਂ ਮਿਲਾਹਿੰਗੇ.
ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਿਤ ਹੈਂ[7]
ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ.
ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈ,
ਪਾਨਿ ਕੇ ਤਰੰਗ ਸਭੈ ਪਾਨਿ ਹੀ ਕਹਾਹਿੰਗੇ.

---

੧ ਦੇਵਾਲਯ

੨ ਸਭ ਏਕ. ਮਨੁੱਖ ਮਾਤ੍ਰ ਸਭ ਇਕ ਹਨ.

੩ ਬਣਾਵਟ, ਰਚਨਾ.

੪ ਚਾਰ ਤੱਤਾਂ ਤੋਂ ਰਚਨਾ ਗੁਰੁਮਤ ਨਹੀਂ, ਕੇਵਲ ਅਨੁਵਾਦ ਹੈ.

੫ ਚਾਹੋ ਦੇਸ ਮਤ ਅਤੇ ਜਾਤੀ ਭੇਦ ਕਰਕੇ ਲੋਕ ਖੰਡ ਖੰਡ ਹੋ ਗਏ ਹੈਂਨ, ਪਰ ਵਿਚਾਰ ਨਾਲ ਦੇਖਣ ਕਰਕੇ ਸਭ ਇਕ ਰੂਪ ਹਨ. ਗੁਰੂ ਸਾਹਿਬ ਦਾ ਭਾਵ ਹੈ ਕਿ "ਏਕ ਪਿਤਾ ਏਕਸ ਕੇ ਹਮ ਬਾਰਿਕ" ਮੰਨ ਕੇ, ਆਪਸ ਵਿੱਚ ਪ੍ਰੇਮਭਾਵ ਕਰਣਾ ਚਾਹੀਏ, ਔਰ ਇੱਕ ਨੂੰ ਦੂਜੇ ਦੇ ਸੁਧਾਰ ਦਾ ਯਤਨ ਕਰਣਾ ਲੋੜੀਏ. ਗੁਰੂ ਸਾਹਿਬ ਦੇ ਏਸ ਅਮੋਲਕ ਉਪਦੇਸ਼ ਨੂੰ ਭੁੱਲ ਕੇ ਹੀ ਸਾਡਾ ਦੇਸ਼ ਅਧੋਗਤੀ ਨੂੰ ਜਾ ਰਹਿਆ ਹੈ.

੬ ਪਰਮਾਣੂ.

੭ ਅਕਾਸ਼ ਵਿੱਚ ਛਾਏ ਹੋਏ ਹੈਨ.

ਤੈਸੇ ਵਿਸ੍ਵਰੂਪ[1] ਤੇ ਅਭੂਤ ਭੂਤ[2] ਪ੍ਰਗਟ ਹ੍ਵੈ,
ਤਾਂਹੀ ਤੇ ਉਪਜ ਸਭੈ ਤਾਂਹੀ ਮੇ ਸਮਾਹਿੰਗੇ. ੮੭

(੬੧) ਕੂਕਤ ਫਿਰਤ ਕੇਤੇ, ਰੋਵਤ ਮਰਤ ਕੇਤੇ,
ਜਲ ਮੇ ਡੁਬਤ ਕੇਤੇ, ਆਗ ਮੇ ਜਰਤ ਹੈਂ.
ਕੇਤੇ ਗੰਗਵਾਸੀ ਕੇਤੇ ਮਦੀਨਾ ਮਕਾ ਨਿਵਾਸੀ,
ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈਂ.
ਕਰਵਤ[3] ਸਹਿਤ ਕੇਤੇ, ਭੂਮਿ ਮੇ ਗਡਤ ਕੇਤੇ,
ਸੂਆ ਪੈ ਚੜ੍ਹਤ ਕੇਤੇ, ਦੂਖ ਕੋ ਭਰਤ ਹੈਂ.
ਗੈਂਨ[4] ਮੇ ਉਡਤ ਕੇਤੇ, ਜਲ ਮੇ ਰਹਿਤ ਕੇਤੇ,
ਗ੍ਯਾਨ ਕੇ ਬਿਹੀਨ ਜਕ[5] ਜਾਰੇਈ ਮਰਤ ਹੈਂ. ੮੯

---

੧ ਵਾਹਿਗੁਰੂ ਜੋ ਸਰਬ ਵਿਸ੍ਵਰੂਪ ਹੈ.

੨ ਜੋ ਤੱਤਾਂ ਦਾ ਕਾਰਜ ਨਹੀਂ ਉਪਾਧੀ ਕਰਕੇ ਜੀਵ ਈਸ੍ਵਰ ਭੇਦ ਅਥਵਾ ਪੰਜ ਤੱਤ (ਭੂਤ) ਜੋ ਪਹਿਲਾਂ ਹਸਤੀ ਬਿਨਾਂ (ਅਭੂਤ) ਸੇ. ਭਾਵ ਏਹ ਹੈ, ਜੈਸੇ ਅਨੇਕ ਮਤਾਵਿਲੰਬੀ ਅਨੇਕ ਪਦਾਰਥਾਂ ਨੂੰ ਨਿੱਤ ਅਰ ਅਨਾਦਿ ਮੰਨਦੇ ਹਨ, ਗੁਰੂ ਸਾਹਿਬ ਦਾ ਮਤ ਐਸਾ ਨਹੀਂ. ਯਥਾ:— "ਪੰਜ ਤਤ ਮਿਲ ਕਾਇਆ ਕੀਨੀ, ਤਤ ਕਹਾਂ ਤੇ ਕੀਨ ਰੇ ?" (ਗੌਂਡ ਕਬੀਰ) ਸਿੱਖ ਧਰਮ ਵਿੱਚ ਕੇਵਲ ਵਾਹਿਗੁਰੂ ਅਨਾਦੀ ਹੈ ਅਤੇ ਓਹੀ ਸਭ ਦੀ ਆਦਿ ਹੈ, ਬਾਕੀ ਸਭ ਪਦਾਰਥ ਆਦਿ ਅਤੇ ਅੰਤ ਵਾਲੇ ਹਨ, ਜੇ ਹੋਰ ਪਦਾਰਥ ਭੀ ਅਨਾਦੀ ਹੋਣ ਤਾਂ ਕਰਤਾਰ "ਅਦੁਤਿਯ" ਨਹੀਂ ਹੋ ਸਕਦਾ. ਗੁਰੁ ਵਾਕ ਹੈ:— "ਗੁਣ ਏਹੋ, ਹੋਰ ਨਾਹੀ ਕੋਇ, ਨਾ ਕੋ ਹੋਆ ਨਾ ਕੋ ਹੋਇ." *(ਆਸਾ ਮਹਲਾ ੧)*

੩ ਕਾਸ਼ੀ ਪ੍ਰਯਾਗ ਆਦਿਕ ਅਸਥਾਨਾਂ ਵਿੱਚ ਜੋ ਆਰਾ (ਕਰਪਤ੍ਰ) ਹੈ, ਜਿਸ ਨਾਲ ਸ਼ਰੀਰ ਕਟਾਉਣ ਕਰਕੇ ਅਗ੍ਯਾਨੀ ਲੋਕ ਮੁਕਤ ਹੋਣਾ ਮੰਨਦੇ ਹਨ.

੪ ਅਕਾਸ਼, ਗਗਨ.

੫ ਅਗ੍ਯਾਨ ਰੂਪ ਅਗਨੀ ਕਰਕੇ.

(੬੨) ਕਿਤੇ ਕ੍ਰਿਸ਼ਨ ਸੇ ਕੀਟ ਕੋਟੈਂ ਉਪਾਏ,
ਉਸਾਰ ਗੜ੍ਹੇ, ਫੇਰ ਮੇਟੇ ਬਨਾਏ.
ਅਗਾਧੇ ਅਭੈ ਆਦਿ ਅਦ੍ਵੈ ਅਬਿਨਾਸੀ,
ਪਰੇਅੰਪਰਾ[1] ਪਰਮ ਪੂਰਨ ਪ੍ਰਕਾਸ਼ੀ. ੯੬

(੬੩) ਕਹੂੰ ਵੇਦਵਿਦ੍ਯਾ ਕਹੂੰ ਬਾਕਰੂਪੰ.[2]
ਕਹੂੰ ਚੇਸ਼ਟਾ ਚਾਰੁ ਚਿਤ੍ਰੰਸਰੂਪੰ.[3]
ਕਹੂੰ ਪਰਮ ਪੁਰਾਨ ਕੇ ਪਾਰ ਪਾਵੈ,
ਕਹੂੰ ਬੈਠ ਕੁਰਾਨ ਕੇ ਗੀਤ ਗਾਵੈ. ੧੧੩

(੬੪) ਕਹੂੰ ਸੁੱਧ ਸ਼ੇਖੰ[4] ਕਹੂੰ ਬ੍ਰਹਮ ਧਰਮੰ,
ਕਹੂੰ ਬ੍ਰਿੱਧਵਸਥਾ ਕਹੂੰ ਬਾਲ ਕਰਮੰ.
ਕਹੂੰ ਜ੍ਵਾਲ ਰੂਪੰ[5] ਜਰਾ ਰਹਿਤ ਦੇਹੰ,
ਕਹੂੰ ਨੇਹ ਗੇਹੰ ਕਹੂੰ ਤ੍ਯਾਗ ਗੇਹੰ. ੧੧੪

(੬੫) ਕਹੂੰ ਜੋਗ ਭੋਗੰ ਕਹੂੰ ਰੋਗ ਰਾਗੰ,[6]
ਕਹੂੰ ਰੋਗਰਹਿਤਾ ਕਹੂੰ ਭੋਗ ਤ੍ਯਾਗੰ.
ਕਹੂੰ ਰਾਜਸਾਜੰ ਕਹੂੰ ਰਾਜਰੀਤੰ,
ਕਹੂੰ ਪੂਰਨ ਪ੍ਰਗ੍ਯਾ[7] ਕਹੂੰ ਪਰਮ ਪ੍ਰੀਤੰ. ੧੧੫

---

੧ ਸਭ ਤੋਂ ਪਰੇ ਅਤੇ ਪ੍ਰਧਾਨ ਰੂਪ.
੨ ਸੰਗੀਤ, ਵਿਦ੍ਯਾ, ਕਾਵ੍ਯ ਵਿਦ੍ਯਾ.
੩ ਨਾਟ੍ਯਵਿਦ੍ਯਾ ਅਤੇ ਚਿਤ੍ਰਕਾਰੀ.
੪ ਸੈਯਦ.
੫ ਪ੍ਰਕਾਸ਼ਰੂਪ, ਬਲ ਅਤੇ ਕਾਂਤਿ ਸਹਿਤ ਦੇਹ.
੬ ਜੋਗੀ, ਭੋਗੀ, ਰੋਗੀ ਅਤੇ ਰਾਗੀ
੭ ਬੁੱਧੀ.

(੬੬) ਕਹੂੰ ਆਰਬੀ[1] ਤੋਰਕੀ[2] ਪਾਰਸੀ ਹੋ,
ਕਹੂੰ ਪਹਿਲਵੀ[3] ਪਸਤਵੀ[4] ਸਹਸਕ੍ਰਿਤੀ[5] ਹੋ.
ਕਹੂੰ ਦੇਸਭਾਖਾ ਕਹੂੰ ਦੇਵਬਾਨੀ,[6]
ਕਹੂੰ ਰਾਜਵਿਦਯਾ ਕਹੂੰ ਰਾਜਧਾਨੀ. ੧੧੬

(੬੭) ਜਿਹ ਕਾਲਬਯਾਲ[7] ਕਟਯੋ ਨ ਅੰਗ,
ਅੱਛੈ ਸਰੂਪ ਅੱਖੈ ਅਭੰਗ.
ਜਿਹਿ ਨੇਤਿ ਨੇਤਿ ਉਚਰੰਤ ਬੇਦ,
ਜਿਹ ਅਲਖ ਰੂਪ ਕੱਥਤ ਕਤੇਬ. ੧੨੭

(੬੮) ਨ ਜੰਤ੍ਰ ਮੇ ਨ ਤੰਤ੍ਰ ਮੇ ਨ ਮੰਤ੍ਰ ਬਸਿ ਆਾਵਈ,
ਪੁਰਾਨ ਔ ਕੁਰਾਨ ਨੇਤਿ ਨੇਤਿਕੈ ਬਤਾਵਈ.
ਨ ਕਰਮ ਮੇ ਨ ਧਰਮ ਮੇ ਨ ਭਰਮ ਮੇ ਬਤਾਈਐ,
ਅਗੰਜ ਆਦਿਦੇਵ ਹੈ, ਕਹੋ! ਸੁ ਕੈਸ ਪਾਈਐ?੧੬੫

(੬੯) ਜਿਮੀ ਜਮਾਨ ਕੇ ਬਿਖੈ ਸਮਸਤ ਏਕ ਜੋਤਿ ਹੈ,
ਨ ਘਾਟ ਹੈ ਨ ਬਾਢ ਹੈ, ਨਾ ਘਾਟ ਬਾਢ ਹੋਤ ਹੈ.
ਨ ਹਾਨਿ ਹੈ ਨ ਬਾਨਿ ਹੈ, ਸਮਾਨ ਰੂਪ ਜਾਨੀਐ,
ਮਕੀਨ[8] ਔ ਮਕਾਨ ਅਪ੍ਰਮਾਨ ਤੇਜ ਮਾਨੀਐ. ੧੬੬

---

੧ ਅਰਬੀ.
੨ ਤੁਰਕੀ.
੩ ਫਾਰਸੀ ਦਾ ਭੇਦ. ਪਾਰਸੀ ਦੇ ਸੱਤ ਭੇਦ ਹਨ— ਫ਼ਾਰਸੀ, ਪਹਿਲਵੀ, ਦਰੀ, ਹਰਦੀ, ਜ਼ਾਬੁਲੀ, ਸਕਨਗੀ, ਸਗ਼ਦੀ.
੪ ਪੁਸ਼ਤੋ. ਅਫ਼ਗਾਨਾਂ ਦੀ ਬੋਲੀ.
੫ ਪ੍ਰਾਕ੍ਰਿਤ ਦਾ ਇੱਕ ਭੇਦ. ਗਾਥਾ.
੬ ਲੋਕਾਂ ਦੀ ਕਲਪੀ ਹੋਈ ਦੇਵਬਾਣੀ, ਸੰਸਕ੍ਰਿਤ.
੭ ਕਾਲ ਰੂਪ ਸਰੂਪ ਨੇ.
੮ ਮਕਾਨ ਵਾਲਾ.

(੭੦) ਜਾਤਿ ਪਾਤਿ ਨ ਤਾਤ ਜਾਂਕੋ, ਮੰਤ੍ਰ ਮਾਤ੍ਰਿ[1] ਨ ਮਿਤ੍ਰ,
ਸਰਬਠੌਰ ਬਿਖੈ ਰਖ੍ਯੋ ਜਿਹਚਕ੍ਰ ਚਿਹਨ ਨ ਚਿਤ੍ਰ.[2]
ਆਦਿ ਦੇਵ, ਉਦਾਰ ਮੂਰਤਿ, ਅਗਾਧ ਨਾਥ ਅਨੰਤ,
ਆਦਿ ਅੰਤ ਨ ਜਾਨੀਐ, ਅਬਿਖਾਦ[3] ਦੇਵਦੁਰੰਤ[4]. ੧੮੨

(੭੧) ਦੇਵ ਭੇਵ ਨ ਜਾਨਹੀ ਜਿਹ ਮਰਮ[5] ਬੇਦ ਕਤੇਬ,
ਸਨਕ ਔ ਸਨਕੇਸ ਨੰਦਨ ਪਾਵਹੀ ਨਹਿ ਸੇਬ[6].
ਜੱਛ ਕਿੰਨਰ ਮੱਛ ਮਾਨਸ ਮੁਰਗ[7] ਉਰਗ[8] ਅਪਾਰ,
ਨੇਤਿ ਨੇਤਿ ਪੁਕਾਰ ਹੀ ਸ਼ਿਵਸਕ੍ਰ[9] ਔ ਮੁਖਚਾਰ. ੧੮੩

(੭੨) ਦੀਨਨ ਕੀ ਪ੍ਰਤਿਪਾਲ ਕਰੈ ਨਿਤ,
ਸੰਤ ਉਬਾਰ ਗਨੀਮਨ ਗਾਰੈ.
ਪੱਛ ਪਸੂ ਨਗ[10] ਨਾਗ ਨਰਾਧਿਪ[11]
ਸਰਬ ਸਮੈ ਸਭ ਕੋ ਪ੍ਰਤਿਪਾਰੈ.
ਪੋਖਤ ਹੈ ਜਲ ਮੈ ਥਲ ਮੈ ਪਲ ਮੈ,
ਕਲਿ ਕੇ ਨਹਿ ਕਰਮ ਬਿਚਾਰੈ.
ਦੀਨ ਦਯਾਲੁ ਦਯਾਨਿਧਿ—
ਦੋਖਨ ਦੇਖਤ ਹੈ[12] ਪਰ ਦੇਤ ਨ ਹਾਰੈ. ੨੪੩

---

੧ ਮਾਂ. ੨ ਤਸਵੀਰ. ਸਰੂਪ.
੩ ਕਲੇਸ਼ ਤੋਂ ਬਿਨਾਂ.
੪ ਦੇਵਤਿਆਂ ਨੂੰ ਭੀ ਜਿਸ ਦਾ ਪ੍ਰਾਪਤ ਹੋਣਾ ਕਠਿਨ ਹੈ. ਅਨੰਤ.
੫ ਗੁਪਤ ਭੇਦ. ਆਸ਼ਯ.
੬ ਸੇਵ੍ਯ ਉਪਾਸਨਾ ਯੋਗ੍ਯ.
੭ ਪੰਛੀ, (ਭਾਵ ਕਾਗ ਭਸੁੰਡ ਗਰੁੜ ਆਦਿਕਾਂ ਤੋਂ ਹੈ)
੮ ਸ਼ੇਸ਼ ਨਾਗ. ੯ ਇੰਦ੍ਰ.
੧੦ ਪਰਬਤ. ੧੧ ਰਾਜੇ.
੧੨ ਜੀਵਾਂ ਦੇ ਦੂਸ਼ਣ ਦੇਖਦਾ ਹੈ.

(੭੩) ਦਾਹਤ ਹੈ ਦੁਖ ਦੋਖਨ ਕੋ ਦਲ,
ਦੁੱਜਨ ਕੋ ਪਲ ਮੈ ਦਲਡਾਰੈ.
ਖੰਡ ਅਖੰਡ ਪ੍ਰਚੰਡ ਪ੍ਰਹਾਰਿਨ,[1]
ਪੂਰਨ ਪ੍ਰੇਮ ਕੀ ਪ੍ਰੀਤਿ ਸੰਭਾਰੈ.
ਪਾਰ ਨ ਪਾਯ ਸਕੈ ਪਦਮਾਪਤਿ,[2]
ਬੇਦ ਕਤੇਬ ਨ ਭੇਦ ਉਚਾਰੈ.
ਰੋਜ਼ ਹੀ ਰਾਜ਼[3] ਬਿਲੋਕਤ ਰਾਜ਼ਕ,
ਰੋਖ ਰੂਹਾਨ ਕੀ ਰੋਜ਼ੀ ਨਾ ਟਾਰੈ.[4] ੨੪੪

(੭੪) ਕੀਟ ਪਤੰਗ ਕੁਰੰਗ ਭੁਜੰਗਮ,
ਭੂਤ ਭਵਿੱਖ ਭਵਾਨ ਬਨਾਏ.
ਦੇਵ ਅਦੇਵ ਖਪੇ ਅਹੰਮੇਵ,
ਨ ਭੇਵ ਲਖ੍ਯੋ ਭ੍ਰਮ ਸਯੋਂ ਭਰਮਾਏ.
ਬੇਦ ਪੁਰਾਨ ਕਤੇਬ ਕੁਰਾਨ,
ਹਸੇਬ[5] ਥਕੇ ਕਰ, ਹਾਥ ਨ ਆਏ.
ਪੂਰਨ ਪ੍ਰੇਮ ਪ੍ਰਭਾਵ ਬਿਨਾ
ਪਤ ਸਯੋਂ ਕਿਨ ਸ਼੍ਰੀ ਪਦਮਾਪਤਿ[6] ਪਾਏ? ੨੪੫

---

੧ ਸ਼ਸਤ੍ਰਧਾਰੀ ਮਹਾਨ ਯੋਧਾ.
੨ ਵਿਸ਼ਨੁ.
੩ ਗੁਪਤ ਭੇਤ.
੪ ਰਿਜ਼ਕ ਦੇਣ ਵਾਲ ਨਿੱਤ ਹੀ ਜੀਵਾਂ ਦੇ ਗੁਪਤ ਕੁਕਰਮ ਦੇਖਦਾ ਹੈ, ਗੁਸੇ ਹੋਕੇ ਰੋਜ਼ੀ ਬੰਦ ਨਹੀਂ ਕਰਦਾ.
੫ ਹਿਸਾਬ.
੬ ਵਾਹਿਗੁਰੂ. ਪ੍ਰਕਰਣ ਸਮਝੇ ਬਿਨਾਂ ਜੋ ਅਰਥ ਕਰਦੇ ਹੈਨ, ਓਹ ਕਈ ਥਾਂਈ ਭੁੱਲ ਕਰਦੇ ਹਨ, ਦੇਖੋ! ਇਸ ਤੋਂ ਪਹਿਲਾਂ ੭੩ਵੇਂ ਅੰਗ ਵਿੱਚ ਪਦਮਾਪਤਿ ਦਾ ਅਰਥ ਵਿਸ਼ਨੁ ਹੈ.

(੭੫) ਆਦਿ ਅਨੰਤ ਅਗਾਧ ਅਦ੍ਵੈਖ,
ਸੁ ਭੂਤ ਭਵਿੱਖ ਭਵਾਨ ਅਭੈ ਹੈਂ.
ਅੰਤਬਿਹੀਨ ਅਨਾਤਮ ਆਪ,
ਅਦਾਗ ਅਦੋਖ ਅਛਿਦ੍ਰ ਅਛੈ ਹੈਂ.
ਲੋਗਨ ਕੇ ਕਰਤਾ ਹਰਤਾ,
ਜਲ ਮੈ ਥਲ ਮੈ ਭਰਤਾ ਪ੍ਰਭੁ ਵੈਹੈਂ.
ਦੀਨਦਯਾਲੁ ਦਯਾਕਰ ਸ਼੍ਰੀਪਤਿ,
ਸੁੰਦਰ ਸ਼੍ਰੀ ਪਦਮਾਪਤਿ[1] ਏਹੈਂ, ੨੪੬

(੭੬) ਕਾਮ ਨ ਕ੍ਰੋਧ ਨ ਲੋਭ ਨ ਮੋਹ ਨ,
ਰੋਗ ਨ ਸੋਗ ਨ ਭੋਗ ਨ ਭੈ ਹੈ.
ਦੇਹਬਿਹੀਨ, ਸਨੇਹ ਸਭੋ ਤਨ,
ਨੇਹ ਬਿਰਕਤ, ਅਗੇਹ ਅਛੈ ਹੈ.
ਜਾਨ[2] ਕੋ ਦੇਤ ਅਜਾਨ ਕੋ ਦੇਤ,
ਜਮੀਨ ਕੋ ਦੇਤ ਜਮਾਨ ਕੋ ਦੈਹੈ.
ਕਾਹੇਕੋ ਡੋਲਤ ਹੈ? ਤੁਮਰੀ ਸੁਧ,
ਸੁੰਦਰ ਸ਼੍ਰੀ ਪਦਮਾਪਤਿ ਲੈਹੈ. ੨੪੭

---

੧ ਇਸ ਸਵੈਯੇ ਵਿੱਚ "ਪਦਮਾਪਤਿ" ਦਾ ਨਿਰਣਯ ਕਰਕੇ ਸਾਫ ਦੱਸ ਦਿੱਤਾ ਹੈ, ਗੁਰੁਬਾਣੀ ਵਿੱਚ ਸ੍ਰੀਪਤਿ, ਪਦਮਾਪਤਿ, ਵਿਸ਼ਨੁ ਅਤੇ ਹਰਿ ਆਦਿਕ ਨਾਮ ਬਹੁਤ ਥਾਂਈ ਦੇਵਤਿਆਂ ਦਾ ਅਰਥ ਰਖਦੇ ਹਨ ਔਰ ਬਹੁਤ ਥਾਂਵਾਂ ਵਿੱਚ ਕੇਵਲ ਅਕਾਲ ਵੋਧਕ ਹਨ, ਜੋ ਬਾਣੀ ਦਾ ਪਰਮਾਰਥ ਸਮਝਦੇ ਹਨ ਓਹੀ ਸਤਗੁਰਾਂ ਦੇ ਸਿੱਧਾਂਤ ਨੂੰ ਪਾ ਸਕਦੇ ਹਨ. ਅਲਪਗਜਾਨੀ, ਭ੍ਰਮਚਕ੍ਰ ਵਿੱਚ ਪੈ ਜਾਂਦੇ ਹਨ.

੨. ਜਾਣਨਹਾਰ. ਵਿਦ੍ਵਾਨ.

(੭੭) ਰੋਗਨ ਤੇ ਅਰ ਸੋਗਨ ਤੇ,
ਜਲ ਜੋਗਿਨ[੧] ਤੇ ਬਹੁ ਭਾਂਤ ਬਚਾਵੈ.
ਸਤ੍ਰੁ ਅਨੇਕ ਚਲਾਵਤ ਘਾਵ,
ਤਊ ਤਨ ਏਕ ਨ ਲਾਗਨ ਪਾਵੈ.
ਰਾਖਤ ਹੈ ਅਪਨੋ ਕਰ ਦੈਕਰ,
ਪਾਪ ਸਮੂਹ ਨ ਭੇਟਨ ਪਾਵੈ.
ਔਰ ਕੀ ਬਾਤ ਕਹਾਂ ਕਹਿ ਤੋਸੋਂ?
ਸੁ ਪੇਟ ਹੀ ਕੇ ਪਟ ਬੀਚ ਬਚਾਵੈ. ੨੪੮

(੭੮) ਜੱਛ ਭੁਜੰਗ ਸੁ ਦਾਨਵ ਦੇਵ,
ਅਭੇਵ ਤੁਮੈ ਸਭ ਹੀ ਕਰ ਧਜਾਵੈਂ.
ਭੂਮਿ ਅਕਾਸ ਪਤਾਲ ਰਸਾਤਲ,
ਜੱਛ ਭੁਜੰਗ ਸਭੈ ਸਿਰ ਨਜਾਵੈਂ.
ਪਾਯ ਸਕੈਂ ਨਹਿ ਪਾਰ ਪ੍ਰਭਾ ਹੂੰ ਕੋ,
ਨੇਤਿ ਹੀ ਨੇਤ ਅਭੇਦ ਬਤਾਵੈਂ.
ਖੋਜ ਥਕੇ ਸਭ ਹੀ ਖੁਜੀਆ, ਸੁਰ
ਹਾਰ ਪਰੇ ਹਰਿ ਹਾਥ ਨ ਆਵੈਂ. ੨੪੯

(੭੯) ਨਾਰਦ ਸੇ ਚਤੁਰਾਨਨ ਸੇ,
ਰੁਮਨਾ ਰਿਖਿ[੨] ਸੇ ਸਭ ਹੂੰ ਮਿਲ ਗਾਯੋ.

---

੧ ਜਲ ਜੀਵਾਂ ਤੋਂ. ਅਥਵਾ 'ਜਲਜਾਗਨਿ' (ਬਿਜਲੀ) ਤੋਂ ਕਈ ਏਹ ਅਰਥ ਭੀ ਕਰਦੇ ਹਨ ਕਿ ਜਲ ਵਿੱਚ ਡੁੱਬਣ ਤੋਂ ਅਤੇ ਜੋਗਨੀ ਪਿਸਾਚ ਆਦਿਕ ਤਾਮਸੀ ਜੀਵਾਂ ਦੇ ਭਯ ਤੋਂ-

੨. ਲੋਮਸ਼ ਰਿਸ਼ੀ,

ਬੇਦ ਕਤੇਬ ਨ ਭੇਦ ਲਖਯੋ,
ਸਭ ਹਾਰਪਰੇ ਹਰਿ ਹਾਥ ਨ ਆਯੋ.
ਪਾਯ ਸਕੈ ਨਹਿ ਪਾਰ ਉਮਾਪਤਿ,[1]
ਸਿੱਧ ਸਨਾਥ[2] ਸਨੰਤਨ[3] ਧਯਾਯੋ.
ਧਯਾਨ ਧਰੋ ਤਿਹ ਕੋ ਮਨ ਮੈ,
ਜਿੰਹ ਕੋ ਅਮਿਤੋਜ[4] ਸਭੈ ਜਗ ਛਾਯੋ. ੨੫੦

(੮੦) ਬੇਦ ਪੁਰਾਨ ਕਤੇਬ ਕੁਰਾਨ,
ਅਭੇਦ ਨ੍ਰਿਪਾਨ[5] ਸਭੈ ਪਚਹਾਰੇ.
ਭੇਦ ਨ ਪਾਯ ਸਕੈਂ ਅਨਭੇਦ ਕੋ,
ਖੇਦਤ ਹੈਂ ਅਨਛੇਦ ਪੁਕਾਰੇ.
ਰਾਗ ਨ ਰੂਪ ਨ ਰੇਖ ਨ ਰੰਗ ਨ,
ਸਾਕ ਨ ਸੋਗ ਨ ਸੰਗ ਤਿਹਾਰੇ.
ਆਦਿ ਅਨਾਦਿ ਅਗਾਧ ਅਭੇਖ,
ਅਦ੍ਵੈਖ ਜਪਯੋ ਤਿਨ ਹੀ ਕੁਲ ਤਾਰੇ. ੨੫੧

(੮੧) ਤੀਰਥ ਕੋਟ ਕੀਯੇ ਇਸਨਾਨ,
ਦੀਯੇ ਬਹੁ ਦਾਨ ਮਹਾਂ ਬ੍ਰਤ ਧਾਰੇ.
ਦੇਸ ਫਿਰਯੋ ਕਰ ਭੇਸ ਤਪੋਧਨ,[6]

---

੧ ਸ਼ਿਵ.
੨ ਸਿੱਧਾਂ ਨੇ ਨਾਥਾਂ ਸਮੇਤ.
੩ ਸਨਕਾਦਿਕਾਂ ਨੇ.
੪ ਅਪ੍ਰਮਾਣ ਬਲ.
੫ ਨਿਰਪਾਯਿਨ. ਅਚੂਕ.
੬ ਰਿਸ਼ੀ, ਜਿਸ ਨੇ ਤਪ ਨੂੰ ਹੀ ਧਨ ਸਮਝਿਆ ਹੈ.

ਕੇਸ ਧਰੇ[੧] ਨ ਮਿਲੇ ਹਰਿ ਪਯਾਰੇ.
ਆਸਨ ਕੋਟ ਕਰੇ ਅਸ਼ਟਾਂਗ,[੨]
ਧਰੇ ਬਹੁ ਨਯਾਸ[੩], ਕਰੇ ਮੁਖ ਕਾਰੇ.
ਦੀਨਦਯਾਲੁ ਅਕਾਲ ਭਜੇ ਬਿਨ,
ਅੰਤ ਕੁ ਅੰਤਕ ਧਾਮ[੪] ਸਿਧਾਰੇ. ੨੫੨

(੮੨) ਬਨ ਤਨ[੫] ਮਹੀਪ ਜਲ ਥਲ ਮਹਾਨ,
ਜਹਿਂ ਤਹਿਂ ਪ੍ਰਸੋਹ[੬] ਕਰੁਣਾਨਿਧਾਨ.
ਜਗਮਗਤ ਤੇਜ ਪੂਰਨ ਪ੍ਰਤਾਪ,
ਅੰਬਰ[੭] ਜਮੀਨ ਜਿਹ ਜਪਤ ਜਾਪ. ੨੭੧

---

੧ ਜਟਾ ਆਦਿਕ ਬਣਾਉਟੀ ਕੇਸ਼ ਧਾਰਣ ਕਰਣ ਤੋਂ ਦੇਹ ਦਾ ਅੰਗਰੂਪ ਜੋ ਕੇਸ਼ ਹਨ, ਉਨ੍ਹਾਂ ਵਾਸਤੇ "ਧਰੇ" ਪਦ ਨਹੀਂ ਬਣ ਸਕਦਾ, ਸਿੱਧਾਂਤ ਵਿਚਾਰੀਏ ਤਾਂ ਏਥੇ ਗੁਰੂ ਸਾਹਿਬ ਦਾ ਭਾਵ ਏਹ ਹੈ ਕਿ ਕੇਵਲ ਚਿੰਨ੍ਹ ਵਾਹਿਗੁਰੂ ਦੀ ਪ੍ਰਾਪਤੀ ਦਾ ਕਾਰਣ ਨਹੀਂ. ਪਾਠਕਾਂ ਨੂੰ ਮਲੂਮ ਰਹੇ ਕਿ ਗੁਰੂ ਸਾਹਿਬ ਨੇ ਮੁੰਡਨ, ਸੁੰਨਤ ਅਰ ਅੰਗਵੇਧਨ ਆਦਿਕ ਦਾ ਪੂਰਣ ਨਿਸ਼ੇਧ ਕੀਤਾ ਹੈ, ਕਯੋਂਕਿ ਕਰਤਾਰ ਦੀ ਰਚਨਾ ਨੂੰ ਖੰਡਨ ਕਰਕੇ ਧਰਮ ਦਾ ਚਿੰਨ੍ਹ ਅਥਵਾ ਸੰਸਕਾਰ ਮੰਨਣਾ, ਮਹਾਂ ਮਨਮਤ ਹੈ.

੨ ਅੱਠ ਅੰਗ ਯੋਗ ਦੇ. ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤ੍ਯਾਹਾਰ, ਧਾਰਣਾ, ਧਯਾਨ ਅਰ ਸਮਾਧੀ.

੩ ਤਯਾਗ ਅਥਵਾ ਅੰਗਨਯਾਸ.

੪ ਯਮ.

੫ ਤ੍ਰਿਣ.

੬ ਅਤੀ ਸੋਭਾ ਦੇ ਰਹਿਆ ਹੈ.

੭ ਆਕਾਸ, ਸ੍ਵਰਗ ਭਾਵ ਏਹ ਹੈ ਕਿ ਪ੍ਰਿਥਵੀ ਅਤੇ ਸੁਰਗ ਵਿੱਚ ਉਸ ਦੇ ਗੁਣ ਗਾਏ ਜਾਂਦੇ ਹਨ, "ਗਾਵਹਿ ਤੁਧਨੋ ਮੋਹਣੀਆ ਮਨ ਮੋਹਨਿ ਸੁਰਗਾ, ਮਛ ਪਇਆਲੇ". ਜਪੁ.

## (੮੩) ਸਾਤੋਂ ਅਕਾਸ[1] ਸਾਤੋਂ ਪਤਾਲ,[2]
## ਬਿਥਰਜੋ ਅਦ੍ਰਿਸਟ[3] ਜਿੰਹ ਕਰਮ ਜਾਲ.[4]

---

੧ ਭੂਰ, ਭੁਵਰ, ਸ੍ਵਰ, ਮਹਰ, ਜਨ ਤਪ, ਸਤਜ.
੨ ਅਤਲ ਬਿਤਲ, ਸੁਤਲ, ਰਸਾਤਲ, ਤਲਾਤਲ, ਮਹਾਤਲ, ਪਾਤਾਲ
੩ ਕਰਮ. ਕਰਮਾਂ ਦਾ ਅਦ੍ਰਿਸ਼ਟ ਜਾਲ.
੪ ਇਸ ਛੰਦ ਦੇ ਅੰਤ ਵਿੱਚ ਅੰਗ ਨਾ ਲਿਖਣ ਦਾ ਕਾਰਣ ਇਹ ਹੈ ਕਿ ਇਸ ਦੀਆਂ ਕੇਵਲ ਦੋ ਤੁਕਾਂ ਹਨ, "ਦਸਮ ਗ੍ਰੰਥ" ਦੀ ਬੀੜ ਇਕੱਠੀ ਕਰਣ ਵੇਲੇ ਭਾਈ ਮਨੀ ਸਿੰਘ ਜੀ ਨੂੰ ਅਕਾਲ ਉਸਤਤਿ ਦਾ ਸਾਰਾ ਪਾਠ ਨਹੀਂ ਮਿਲਿਆ.

ਪ੍ਰਸੰਗ ਅਨੁਸਾਰ ਦਸਮ ਗੁਰੂ ਜੀ ਦੇ ਗ੍ਰੰਥ ਦੀ ਬੀੜ ਦਾ ਨਿਰਣਯ ਪਾਠਕਾਂ ਦੇ ਗਯਾਨ ਲਈ ਅਸੀਂ ਏਥੇ ਲਿਖਣਾ ਮੁਨਾਸਬ ਸਮਝਦੇ ਹਾਂ:—

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਦੋ ਬੀੜਾਂ ਪ੍ਰਸਿੱਧ ਹਨ, ਇਕ ਭਾਈ ਗੁਰਦਾਸ ਜੀ ਦੀ ਦੂਜੀ ਭਾਈ ਬੰਨੋ ਜੀ ਦੀ, ਤੀਜੀ ਬੀੜ ਜਿਸ ਵਿੱਚ ਕਲਗੀਧਰ ਸ੍ਵਾਮੀ ਨੇ ਨੌਵੇਂ ਸਤਗੁਰ ਦੇ ਸ਼ਬਦ ਅਤੇ ਸਲੋਕ ਤਥਾ ਆਪਣਾ ਇਕ ਦੋਹਰਾ (ਬਲ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ, ਨਾਨਕ ਸਭ ਕਿਛੁ ਤੁਮਰੇ ਹਾਥ ਮੈ ਤੁਮਹੀ ਹੋਤ ਸਹਾਇ) ਸ਼ਾਮਲ ਕੀਤਾ ਹੈ, ਉਸਦਾ ਨਾਉਂ "ਦਸਵੀਂ ਪਾਤਸ਼ਾਹੀ ਦਾ ਗ੍ਰੰਥ ਸਾਹਿਬ" ਹੈ.

ਲੋਕ ਪ੍ਰਸਿੱਧ ਦਸਮ ਪਾਤਸ਼ਾਹੀ ਦੇ ਗ੍ਰੰਥ ਦੀ ਕਥਾ, (ਜਿਸ ਦਾ ਸੰਖੇਪ ਨਾਉਂ "ਦਸਮ ਗ੍ਰੰਥ" ਹੈ ਇਉਂ ਹੈ:—ਮਾਤਾ ਸੁੰਦਰੀ ਜੀ ਦੀ ਆਗਯਾ ਅਨੁਸਾਰ ਸਾਲ ੧੭੭੮ ਵਿੱਚ ਭਾਈ ਮਨੀ ਸਿੰਘ ਜੀ ਦਰਬਾਰ ਅਮ੍ਰਿਤਸਰ ਜੀ ਦੇ ਗ੍ਰੰਥੀ ਥਾਪੇ ਗਏ, ਭਾਈ ਸਾਹਿਬ ਨੇ ਏਹ ਸੇਵਾ ਬਹੁਤ ਉੱਤਮ ਰੀਤੀ ਨਾਲ ਨਿਬਾਹੀ ਔਰ ਸਿੱਖ ਧਰਮ ਦਾ ਪ੍ਰਚਾਰ ਚੰਗੀ ਤਰ੍ਹਾਂ ਕੀਤਾ, ਇਸ ਅਧਿਕਾਰ ਵਿੱਚ ਹੋਰ ਪੁਸਤਕਾਂ ਰਚਣ ਤੋਂ ਛੁੱਟ, ਭਾਈ ਸਾਹਿਬ ਨੇ ਇਕ ਚੌਥੀ ਬੀੜ ਗੁਰੂ ਗ੍ਰੰਥ ਸਾਹਿਬ ਜੀ ਦੀ ਬਣਾਈ ਜਿਸ ਵਿੱਚ ਰਾਗਾਂ ਦੇ ਕ੍ਰਮ ਅਨੁਸਾਰ ਹਰੇਕ ਸਤਗੁਰੂ ਅਤੇ ਭਗਤ ਦੀ ਬਾਣੀ ਇੱਕ ਇਕ ਥਾਂ ਜੁਦੀ ਕਰਕੇ ਲਿਖੀ ਔਰ ਜਿਥੋਂ ਕਿਥੋਂ ਬੜੇ ਜਤਨ ਨਾਲ ਦਸਮ ਸਤਗੁਰੁ ਦੀ ਬਾਣੀ ਅਤੇ ਅਨੁਵਾਦ ਇਕਤ੍ਰ ਕਰਕੇ ਇੱਕ ਜਿਲਦ "ਦਸਵੇਂ ਪਾਤਸ਼ਾਹ ਕਾ ਗ੍ਰੰਥ" ਨਾਮ ਕਰਕੇ ਲਿਖੀ.

ਏਹ ਚੌਥੀ ਬੀੜ ਗੁਰੂ ਅਰਜਨ ਦੇਵ ਦੀ ਰਚਨਾ ਦੇ ਵਿਰੁੱਧ ਦੇਖ ਕੇ-

– – ਪੰਥ ਦਾ ਭਾਈ ਸਾਹਿਬ ਪਰ ਅਤੀ ਕੋਪ ਹੋਯਾ ਔਰ ਗੁਰੂ ਖਾਲਸੇ ਨੇ ਬੀੜ ਅਪ੍ਰਮਾਣ ਕੀਤੀ. ਸਾਲ ੧੭੯੫ ਵਿੱਚ ਭਾਈ ਮਨੀ ਸਿੰਘ ਜੀ ਸਿੱਖੀ ਦਾ ਸੱਚਾ ਨਮੂਨਾ ਦੱਸ ਕੇ ਲਾਹੌਰ ਵਿੱਚ ਸ਼ਹੀਦ ਹੋਏ, ਜਿਨਾਂ ਦੇ ਦੇਹਾਂਤ ਪਰ ਪੰਥ ਨੇ ਦਸਮ ਗ੍ਰੰਥ ਨੂੰ ਦਮਦਮੇ ਸਾਹਿਬ, ਜੋ ਉਸ ਸਮਯ ਵਿਦਯਾ ਦੀ ਟਕਸਾਲ (ਸਿੱਖਾਂ ਦੀ ਕਾਂਸੀ ਕਰਕੇ ਪ੍ਰਸਿੱਧ) ਸੀ ਵਿਚਾਰ ਲਈ ਭੇਜ ਦਿੱਤਾ. ਖਾਲਸਾ ਦੀਵਾਨ ਵਿੱਚ ਚਿਰ ਤੋੜੀ ਇਸ ਬੀੜ ਪਰ ਚਰਚਾ ਹੋਈ. ਕਿਤਨਿਆਂ ਨੇ ਕਹਿਆ ਕਿ ਜੁਦੀ ਜੁਦੀ ਪੋਥੀਆਂ ਵਿੱਚ ਬਾਨੀ ਦਾ ਰਹਿਣਾ ਯੋਗ ਨਹੀਂ ਇੱਕ ਜਿਲਦ ਵਿੱਚ ਹੀ ਸਭ ਦਾ ਇਕਤ੍ਰ ਰਹਿਣਾ ਠੀਕ ਹੈ, ਕਈਆਂ ਨੇ ਆਖਿਆ ਸਾਡਾ ਧਰਮਪੁਸਤਕ, ਓਹੀ ਇੱਕ ਰਹਿਣਾ ਚਾਹੀਏ ਜਿਸ ਨੂੰ ਕਲਗੀਧਰ ਸ੍ਵਾਮੀ ਨੇ "ਗੁਰੂ" ਪਦਵੀ ਦੇਕੇ ਵਡਿਆਯਾ ਹੈ, ਔਰ ਇਸ ਬੀੜ ਦੀਆਂ ਜੁਦੀਆਂ ਜੁਦੀਆਂ ਪੋਥੀਆਂ ਰਹਿਣ, ਜਿਨਾਂ ਨੂੰ ਅਧਿਕਾਰ ਅਨੁਸਾਰ ਗੁਣੀ ਗਯਾਨੀ ਵਿਦਯਾਰਥੀ ਪਠਨ ਪਾਠਨ ਕਰ ਸਕਣ. ਬਹੁਤਿਆਂ ਨੇ ਆਖਿਆ ਕਿ ਇਸਦੀਆਂ ਦੋ ਜਿਲਦਾਂ ਬਣਾਈਆਂ ਜਾਣ, ਇੱਕ ਵਿੱਚ ਉਹ ਬਾਨੀ ਹੋਵੇ ਜੋ ਖਾਲਸਾ ਧਰਮ ਦੇ ਨਿਯਮ ਪ੍ਰਗਟ ਕਰਦੀ ਹੈ, ਔਰ ਦੂਜੀ ਵਿੱਚ ਇਤਿਹਾਸ ਆਦਿਕ ਲਿਖੇ ਜਾਣ. ਕਈਆਂ ਨੇ ਆਖਿਆ ਕਿ ਭਾਈ ਮਨੀ ਸਿੰਘ ਜੀ ਦੀ ਇਕਤ੍ਰ ਕੀਤੀ ਬੀੜ ਇਸੇ ਤਰ੍ਹਾਂ ਰਹੇ ਪਰ ਇਸ ਵਿੱਚ ਜੋ ਕਮੀ ਰਹਿ ਗਈ ਹੈ ਔਰ ਲਿਖਾਰੀਆਂ ਦੀ ਭੁੱਲ ਕਰਕੇ ਜੋ ਬਾਨੀ ਵਿੱਚ ਗੜਬੜ ਹੋਈ ਹੈ ਉਸਦਾ ਸੁਧਾਰ ਕੀਤਾ ਜਾਵੇ, ਯਥਾ—ਅਕਾਲ ਉਸਤਤਿ ਵਿੱਚ ੨੦੧ ਅੰਗ ਤੋਂ ੨੧੦ ਤਾਈਂ ਪ੍ਰਸ਼ਨਰੂਪ ਦੋਹਰੇ ਹਨ, ਪਰ ਉਨ੍ਹਾਂ ਦੇ ਉੱਤਰਨਹੀਂ ਹਨ, ਸੋ ਉੱਤਰ ਭੀ ਖੋਜ ਕਰਕੇ ਲਿਖੇ ਜਾਣ. ਔਰ ੨੧੧ ਅੰਗ ਤੋਂ ਜੋ ਦੀਰਘ ਤ੍ਰਿਭੰਗੀ ਛੰਦ ਚਲਦਾ ਹੈ ਓਹ ਅਕਾਲ ਉਸਤਤਿ ਦਾ ਪਾਠ ਨਹੀਂ ਹੈ. ਉਸ ਨੂੰ ਦੂਜੇ ਚੰਡੀ ਚਰਿਤ੍ਰ ਦੇ ਸਤਵੇਂ ਅਧਯਾਯ ਵਿੱਚ ਲਿਖਿਆ ਜਾਵੇ. ਅਕਾਲ ਉਸਤਤਿ ਦਾ ੨੭੨ਵਾਂ ਅੰਗ ਖੋਜਕੇ ਪੂਰਣ ਕੀਤਾ ਜਾਵੇ ਔਰ ਗਯਾਨਪ੍ਰਬੋਧ ਦਾ ਪਾਠ ਬਹੁਤ ਬਾਕੀ ਰਹਿ ਗਯਾ ਹੈ, ਉਸ ਦੀ ਭਾਲ ਕਰਕੇ ਪੁਸਤਕ ਸੰਪੂਰਣ ਹੋਣਾ ਚਾਹੀਏ. ਅਰ—"ਮੈ ਨ ਗਨੇਸਹਿ ਪ੍ਰਿਥਮ ਮਨਾਊ" ਤੋਂ-"ਚੂਕ ਹੋਇ ਕਵਿ ਲੇਹੁ ਸੁਧਾਰੋ" ਪਾਠ ਕ੍ਰਿਸ਼ਨਾਵਤਾਰ ਦੇ ਅੰਤ ਦਾ ਹੈ, ਜੋ ਲਿਖਾਰੀ ਦੀ ਭੁੱਲ ਕਰਕੇ ਵਿਚਕਾਰ ਲਿਖਿਆ ਗਯਾ ਹੈ, ਇਸ ਨੂੰ ਅੰਤ ਵਿੱਚ ਦਰਜ ਕੀਤਾ ਜਾਵੇ. ਬਹੁਤਿਆਂ ਸਿੰਘਾਂ ਨੇ ਰਾਯ ਦਿੱਤੀ ਕਿ ਹੋਰ ਸਭ ਬਾਨੀ ਤਾਂ ਭਾਈ ਮਨੀ ਸਿੰਘ ਜੀ ਦੀ ਲਿਖੀ ਜਯੋਂ ਕੀ ਤਯੋਂ ਰਹੇ ਪਰ ਚਰਿਤ੍ਰ ਔਰ ਜ਼ਫ਼ਰਨਾਮਹ ਦੇ ਨਾਲ ਜੋ ੧੧ ਹਕਾਯਤਾਂ ਲਿਖੀਆਂ ਹਨ ਇਹ ਬੀੜ ਤੋਂ ਅਲੱਗ ਕੀਤੀਆਂ

ਜਾਨ, ਕਿਉਂਕਿ ਇਨ੍ਹਾਂ ਦਾ ਪਾਠ ਦੀਵਾਨ ਵਿੱਚ ਨਹੀਂ ਹੋ ਸਕਦਾ ਔਰ ਮਾਈਆਂ ਬੀਬੀਆਂ ਲਈ ਤਾਂ ਬਹੁਤ ਹੀ ਕਠਿਨਾਈ ਹੈ. ਇਸ ਤਰ੍ਹਾਂ ਹੋਰ ਤਰਕ ਵਿਤਰਕ ਚਿਰ ਤਾਈਂ ਹੁੰਦੀ ਰਹੀ, ਪਰ ਕੋਈ ਫ਼ੈਸਲਾ ਨਹੀਂ ਹੋਯਾ, ਇਤਨੇ ਵਿੱਚ ਭਾਈ ਮਤਾਬ ਸਿੰਘ ਜੀ ਮੱਸੇ ਰੰਘੜ ਦੇ ਹੱਥੋਂ (ਸਾਲ ੧੭੯੭ ਵਿੱਚ) ਦਰਬਾਰ ਅੰਮ੍ਰਿਤਸਰ ਜੀ ਦੀ ਬੇਅਦਬੀ ਦਾ ਹਾਲ ਸੁਣਕੇ ਬੀਕਾਨੇਰ ਤੋਂ ਅੰਮ੍ਰਿਤਸਰ ਜੀ ਉਪੜਨ ਲਈ ਰਾਹ ਜਾਂਦੇ ਦਮਦਮਾ ਸਾਹਿਬ ਜਾ ਪਹੁੰਚੇ. ਪੰਥ ਨੇ ਉਨਾਂ ਦੀ ਰਾਯ ਭੀ ਦਸਮ ਗ੍ਰੰਥ ਵਿਸ਼ਯ ਲਈ, ਤਾਂ ਉਨ੍ਹਾਂ ਨੇ ਆਖਿਆ ਕਿ ਜੇ ਮੈਂ ਮੱਸੇ ਨੂੰ ਮਾਰਕੇ ਮੁੜ ਦਮਦਮੇ ਸਾਹਿਬ ਆਯਾ ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਲਿਖੀ ਕਾਯਮ ਰਹੇ, ਔਰ ਜੇ ਮੈਂ ਅਮ੍ਰਿਤਸਰ ਜੀ ਸ਼ਹੀਦ ਹੋ ਗਯਾ ਤਾਂ ਜਿਲਦ ਖੋਲ੍ਹਕੇ ਜੁਦੀਆਂ ਜੁਦੀਆਂ ਪੋਥੀਆਂ ਬਣਾਈਆਂ ਜਾਣ. ਭਾਈ ਮਤਾਬ ਸਿੰਘ ਜੀ ਬਹਾਦੁਰੀ ਦੇ ਨਾਲ ਪਾਮਰ ਅਨਯਾਈ ਮੱਸੇ ਨੂੰ ਮਾਰਕੇ ਜੈਕਾਰੇ ਗਜਾਉਂਦੇ ਦਮਦਮੇ ਸਾਹਿਬ ਆਏ. ਪੰਥ ਨੇ ਭਾਈ ਮਤਾਬ ਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਔਰ ਉਨ੍ਹਾਂ ਦੇ ਬਚਨ ਅਨੁਸਾਰ ਦਸਮ ਗ੍ਰੰਥ ਦੀ ਬੀੜ ਭਾਈ ਮਨੀ ਸਿੰਘ ਜੀ ਦੇ ਲਿਖੇ ਕ੍ਰਮ ਅਨੁਸਾਰ ਕਾਯਮ ਰਹੀ, ਪਰੰਤੂ ਪੰਥ ਨੇ ਦਸ਼ਮੇਸ਼ ਦੇ ਥਾਪੇ ਨਿਯਮ ਤੋਂ ਵਿਰੁਧ ਏਹ ਫੈਸਲਾ ਸ਼ਖਸੀ ਰਾਯ ਪਰ ਕੀਤਾ. ਚਾਹੀਦਾ ਏਹ ਸੀ ਕਿ ਦੀਵਾਨ ਦੀ ਸਰਬ ਸੰਮਤੀ ਨਾਲ ਗੁਰਮਤਾ ਸੋਧਿਆ ਜਾਂਦਾ.

ਦਸਮ ਗ੍ਰੰਥ ਦੀ ਬੀੜ ਇੱਕ ਭਾਈ ਸੁੱਖਾ ਸਿੰਘ ਪਟਨੇ ਸਾਹਿਬ ਦੇ ਗ੍ਰੰਥੀ ਨੇ ਭੀ ਲਿਖੀ ਹੈ ਜਿਸ ਵਿੱਚ ਛੱਕੇ ਭਗੌਤੀ ਸਤੋਤ੍ਰ ਆਦਿਕ ਸ਼ਾਮਿਲ ਕਰ ਦਿੱਤੇ ਹਨ, ਮੂਰਖ ਲਿਖਾਰੀਆਂ ਦੀ ਕ੍ਰਿਪਾ ਕਰਕੇ ਕਈ ਹੋਰ ਬੀੜਾਂ ਭੀ ਬਣ ਗਈਆਂ ਹਨ, ਔਰ ਅਰਥਾਂ ਦੇ ਅਨਰਥ ਹੋ ਗਏ ਹਨ, ਪਰ ਕਿਸੇ ਗੁਰਮਤ ਪ੍ਰੇਮੀ ਨੇ ਇਸ ਦੇ ਪੂਰਣ ਸੁਧਾਰ ਦਾ ਉਪਾਯ ਨਹੀਂ ਕੀਤਾ. ਚਾਹੇ ਬੀੜਾਂ ਤਾਂ ਬੇਅੰਤ ਹਨ ਪਰ ਮੁੱਖ ਦੋ ਹੀ ਹਨ ਇੱਕ ਭਾਈ ਮਨੀ ਸਿੰਘ ਦੀ ਜਿਸ ਦਾ ਦੂਜਾ ਨਾਉਂ ਭਾਈ ਦੀਪ ਸਿੰਘ ਵਾਲੀ ਭੀ ਹੈ, ਦੂਜੀ ਭਾਈ ਸੁੱਖਾ ਸਿੰਘ ਦੀ, ਜਿਸਨੂੰ ਖ਼ਾਸ ਬੀੜ ਕਰਕੇ ਭੀ ਸੱਦਦੇ ਹਨ.



# ਬਿਚਿਤ੍ਰ ਨਾਟਕ

## ਅਧ੍ਯਾਯ ੧

(੮੪) ਜੌ ਕਹੂੰ ਕਾਲ[੧] ਤੇ ਭਾਜ ਕੈ ਬਾਚਿਤ,
ਤੌ ਕਿਹ ਕੁੰਟ, ਕਹੋ, ਭਜ ਜੈਯੈ ?
ਆਗੇਹੂੰ ਕਾਲ ਧਰੇ ਅਸਿ ਗਾਜਤ,
ਛਾਜਤ ਹੈ, ਜਿਹ ਤੇ ਨ ਨਸੈਯੈ.
ਐਸੋ ਨ ਕੈਗਯੋ ਕੋਈ ਸੁ ਦਾਵ, ਰੇ !
ਜਾਂਹਿ ਉਪਾਵ ਸੋ ਘਾਵ ਬਚੈਯੈ.
ਜਾਂ ਤੇ ਨ ਛੂਟੀਐ, ਮੂੜ੍ਹ ! ਕਹੂੰ,
ਹਸ ਤਾਂ ਕੀ ਨ ਕ੍ਯੋਂ ਸਰਣਾਗਤ ਜੈਯੈ? ੯੬

(੮੫) ਕ੍ਰਿਸ਼ਨ ਔ ਬਿਸ਼ਨ ਜਪੇ ਤੁਹਿ ਕੋਟਿਕ,
ਰਾਮ ਰਹੀਮ[੨] ਭਲੀ ਬਿਧਿ ਧ੍ਯਾਯੋ.
ਬ੍ਰਹਮ[੩] ਜਪ੍ਯੋ ਅਰੁ ਸੰਭੁ ਥਪ੍ਯੋ,[੪]
ਤਿਹ ਤੇ ਤੁਹਿ ਕੋ ਕਿਨ ਹੂੰ ਨ ਬਚਾਯੋ.
ਕੋਟ ਕਰੀ ਤਪਸਾ ਦਿਨ ਕੋਟਿਕ,
ਕਾਹੂੰ ਨ ਕੌਡੀ ਕੇ ਕਾਮ ਕਢਾਯੋ.

---

੧ ਮਹਾਂਕਾਲ.

੨ ਪੈਗੰਬਰ. ਮੁਹੰਮਦ ਤੋਂ ਭਾਵ ਹੈ, ਏਸ ਦਾ ਅਰਥ ਕ੍ਰਿਪਾਲੂ ਨਹੀਂ ਹੈ. ਅਸਲ ਪਾਠ "ਰਸੂਲ" ਹੈ.

੩ ਬ੍ਰਹਮਾ.

੪ ਸ਼ਿਵ ਨੂੰ ਇਸ਼ਟ ਥਾਪਿਆ.

ਕਾਮ ਦਾ ਮੰਤ੍ਰ[੧] ਕਸੀਰ[੨] ਕੇ ਕਾਮ ਨ,
ਕਾਲ ਕਾ ਘਾਉ ਕਿਨੂ ਨ ਬਚਾਯੋ. ੯੭

(੯੬) ਕਾਹੇ ਕੋ ਕੂਰ ਕਰੈਂ ਤਪਸਾ[੩] ਇਨ[੪] ਕੀ ?
ਕੋਊ ਕੌਡੀ ਕੇ ਕਾਮ ਨ ਐਹੈ.
ਤੋਹਿ ਬਚਾਯ ਸਕੈ ਕਹੁ ਕੈਸਿਕ ?
ਆਪਨ ਘਾਵ ਬਚਾਯ ਨ ਐਹੈ.
ਕੋਪ ਕਰਾਲ ਕੀ ਪਾਵਕ ਕੁੰਡ ਮੈ,
ਆਪ ਟੰਗਯੋ, ਤਿਮ ਤੋਹਿ ਟੰਗੈਹੈ.
ਚੇਤ ਰੇ ਚੇਤ ! ਅਜੌ ਜੀਅ ਮੈ, ਜੜ੍ਹ !
ਕਾਲ ਕ੍ਰਿਪਾ ਬਿਨ ਕਾਮ ਨ ਐਹੈ. ੯੮

(੯੭) ਤਾਂਹਿ ਪਛਾਨਤ ਹੈਂ ਨ, ਮਹਾਂ ਪਸੁ !
ਜਾਂ ਕੋ ਪ੍ਰਤਾਪ ਤਿਹੂੰ ਪੁਰ ਮਾਹੀਂ.
ਪੂਜਤ ਹੈਂ ਪਰਮੇਸਰ ਕੈ[੫]
ਜਿੰਹ ਕੇ ਪਰਸੇ ਪਰਲੋਕ ਪਰਾਹੀ.[੬]
ਪਾਪ ਕਰੋਂ ਪਰਮਾਰਥ ਕੈ, ਜਿੰਹ

---

੧ ਤੰਤ੍ਰ ਸ਼ਾਸਤ੍ਰ ਦੇ ਮਤ ਅਨੁਸਾਰ. ਕਾਮਨਾ ਪੂਰਣ ਕਰਣ ਵਾਲੇ ਮੰਤ੍ਰ.
੨ ਦਮੜੀ. ਪੈਸੇ ਦਾ ਚੌਥਾ ਹਿੱਸਾ.
੩ ਉਪਾਸਨਾ. ਵਰ ਲੈਣ ਵਾਸਤੇ ਤਪਸਾ.
੪ ਇਨ੍ਹਾਂ ਦੇਵਤਿਆਂ ਦੀ.
੫ ਪਰਮੇਸ੍ਵਰ ਜਾਣਕੇ.
੬ ਬਿਗੜ ਜਾਂਦਾ ਹੈ. ਜਿਨ੍ਹਾਂ ਦੇਵਤਿਆਂ ਅਤੇ ਜੜ੍ਹ ਪਦਾਰਥਾਂ ਦੀ ਉਪਾਸਨਾ ਕਰਣ ਤੋਂ ਪਰਲੋਕ ਹੱਥੋਂ ਖੋਯਾ ਜਾਂਦਾ ਹੈ, ਤੂੰ ਉਨ੍ਹਾਂ ਨੂੰ ਪਰਮੇਸ਼੍ਵਰ ਜਾਣਕੇ ਪੂਜਦਾ ਹੈਂ.

ਪਾਪਨ ਤੇ ਅਤਿ ਪਾਪ ਲਜਾਹੀਂ[1].
ਪਾਯ ਪਰੋ ਪਰਮੇਸਰ ਕੇ, ਜੜ੍ਹ!
ਪਾਹਨ ਮੇ ਪਰਮੇਸੁਰ ਨਾਂਹੀਂ. ੯੯

(੯੮) ਕਾਗਦ ਦੀਪ ਸਭੈ ਕਰਕੈ ਅਰੁ,
ਸਾਤ ਸਮੁਦ੍ਰਨ ਕੀ ਮਸਿ[2] ਕੈਹੋਂ.
ਕਾਟ ਬਨਾਸਪਤੀ ਸਗਰੀ,
ਲਿਖਬੇ ਹੂੰ ਕੇ ਲੇਖਨਿ[3] ਕਾਜ ਬਨੈਹੋਂ.
ਸਾਰਸੁਤੀ ਬਕਤਾ ਕਰਕੈ,
ਯੁਗ ਕੋਟਿ ਗਣੇਸ਼[4] ਕੇ ਹਾਥ ਲਿਖੈਹੋਂ.
ਕਾਲ ਕ੍ਰਿਪਾਨ![5] ਬਿਨਾ ਬਿਨਤੀ,
ਨ ਤਊ ਤੁਮ ਕੋ, ਪ੍ਰਭੁ! ਨੈਕ ਰਿਝੈਹੋਂ. ੧੦੧

## ਅਧ੍ਯਾਯ ੨

(੯੯) ਸਾਧੁ ਕਰਮ ਜੋ ਪੁਰਖ ਕਮਾਵੈਂ,
ਨਾਮ ਦੇਵਤਾ ਜਗਤ ਕਹਾਵੈਂ.
ਕੁਕ੍ਰਿਤ ਕਰਮ ਜੇ ਜਗ ਮੈ ਕਰਹੀ,

---

੧ ਤੁਸੀਂ ਪਾਪ ਕਰਦੇ ਹੋਂ ਪਰਮਾਰਥ ਜਾਣਕੇ, ਜਿਨ੍ਹਾਂ ਪਾਪਾਂ ਤੋਂ ਮਹਾਂ ਪਾਪ ਭੀ ਸ਼ਰਮਿੰਦੇ ਹੁੰਦੇ ਹਨ.

੨ ਸਿਆਹੀ.

੩ ਕਲਮ.

੪ ਪੁਰਾਣਾਂ ਵਿੱਚ ਗਣੇਸ਼ ਬਹੁਤ ਛੇਤੀ ਲਿਖਣ ਵਾਲਾ ਮੰਨਿਆ ਹੈ, ਆਖਦੇ ਹਨ ਕਿ ਸਰਸ੍ਵਤੀ ਦੇ ਮੂੰਹੋਂ ਨਿਕਲੇ ਬਚਨ ਬਿਨਾਂ ਰੁਕਣ ਦੇ ਗਣੇਸ਼ ਲਿਖ ਲੈਂਦਾ ਹੈ.

੫ ਕਾਲ ਰੂਪ ਹੈ ਜਿਸ ਦੀ ਤਲਵਾਰ.

ਨਾਮ ਅਸੁਰ ਤਿਨ ਕੋ ਜਗ ਧਰਹੀਂ.[੧] ੧੫

(੯੦) [੨]ਕਾਲਕੇਤੁ ਅਰੁ ਕਾਲਰਾਯ ਭਨ,
ਤਿਨ ਕੇ ਭਯੇ ਪੁਤ੍ਰ ਘਰ ਅਨਗਨ. ੨੭
ਕਾਲਕੇਤੁ ਭਯੋ ਬਲੀ ਅਪਾਰਾ,
ਕਾਲਰਾਯ ਜਿਨ ਨਗਰ ਨਿਕਾਰਾ.
ਭਾਜ ਸਨੌਢ ਦੇਸ[੩] ਤੇ ਗਯੇ,
ਤਹੀ ਭੂਪਜਾ[੪] ਬਯਾਹਤ ਭਯੇ. ੨੮

(੯੧) ਤਿਹ ਤੇ ਪੁਤ੍ਰ ਭਯੋ ਜੋ ਧਾਮਾ,
ਸੋਢੀ ਰਾਯ ਧਰਾ ਤਿਹ ਨਾਮਾ.
ਬੰਸ ਸਨੌਢ[੫] ਤਾਂ ਦਿਨ ਤੇ ਥੀਆ.
ਪਰਮ ਪਵਿਤ੍ਰ ਪੁਰਖ ਜੋ ਕੀਆ. ੨੯

(੯੨) ਤਾਂ ਤੇ ਪੁਤ੍ਰ ਪੌਤ੍ਰ ਹ੍ਵੈ ਆਯੇ,
ਤੇ ਸੋਢੀ ਸਭ ਜਗਤ ਕਹਾਯੇ.

---

੧ ਗੁਰੂ ਸਾਹਿਬ ਦੇ ਮਤ ਵਿੱਚ ਸਭ ਜਾਤੀਆਂ ਕਰਮਾਂ ਅਨੁਸਾਰ ਕਲਪੀਆਂ ਹੋਈਆਂ ਹੈਨ, ਕੋਈ ਜਾਤੀ ਜਨਮ ਤੋਂ ਨਹੀਂ, ਔਰ ਕਰਮ ਦੇ ਬਦਲਣ ਨਾਲ ਹੀ ਜਾਤੀ ਬਦਲ ਜਾਂਦੀ ਹੈ.

੨ ਸੋਢੀ ਅਤੇ ਵੇਦੀ ਕੁਲ ਦਾ ਪ੍ਰਸੰਗ ਲਿਖਦੇ ਹਨ.

੩ ਬਨਾਰਸ ਦਾ ਪਰਗਣਾ.

੪ ਰਾਜਾ ਦੀ ਬੇਟੀ.

੫ ਸੋਢੀ ਵੰਸ਼.

ਜਗ ਮੈ ਅਧਿਕ ਸੁ ਭਯੇ ਪ੍ਰਸਿੱਧਾ,[1]
ਦਿਨ ਦਿਨ ਤਿਨ ਕੇ ਧਨ ਕੀ ਬ੍ਰਿੱਧਾ. ੩੦

## ਅਧਯਾਯ ੪

(੯੩) ਜਿਨੈ ਬੇਦ ਪਠਯੋ ਸੁ ਬੇਦੀ[2] ਕਹਾਯੇ,
ਤਿਨੈ ਧਰਮ ਕੇ ਕਰਮ ਨੀਕੇ ਚਲਾਯੇ. ੧

---

੧ ਚਾਹੇ ਸਿੱਖਾਂ ਵਿੱਚ ਕਲਗੀਧਰ ਸ੍ਵਾਮੀ ਨੂੰ 'ਸੋਢੀ' ਔਰ ਖ਼ਾਲਸੇ ਨੂੰ "ਸੋਢਿਵੰਸ਼ੀ" ਕਹਿਣ ਦਾ ਪ੍ਰਚਾਰ ਹੈ, ਪਰ ਵਾਸਤਵ ਵਿਚ ਏਹ ਪਦ ਗਯਾਨੀ ਗੁਰੁਮੁਖਾਂ ਦੇ ਮਤ ਵਿੱਚ ਪ੍ਰਮਾਣ ਨਹੀਂ. ਅੰਮ੍ਰਿਤ ਛਕਣ ਪਿਛੋਂ ਖ਼ਾਲਸਾ ਸੰਗਯਾ ਹੋ ਗਈ ਹੈ.
ਦੇਖੋ ਇਸ ਵਿਸ਼ਯ ਅੰਗ ੮੩੨, ੯੫੪, ੯੮੪.

੨ ਜਿਨ੍ਹਾਂ ਨੇ ਕਾਂਸ਼ੀ ਵਿੱਚ ਰਹਿਕੇ ਵੇਦ ਪੜ੍ਹੇ, ਓਹ 'ਬੇਦੀ' ਨਾਉਂ ਵਾਲੇ ਹੋ ਗਏ. ਕਈ ਅਗਯਾਨੀ ਏਹ ਆਖ੍ਯਾ ਕਰਦੇ ਹਨ ਕਿ ਜਦ ਗੁਰੂ ਨਾਨਕ ਦੇਵ ਦੇ ਬਜ਼ੁਰਗਾਂ ਨੇ ਵੇਦ ਪੜ੍ਹੇ ਤਦ ਸਿੱਖ ਵੇਦਾਂ ਨੂੰ ਆਪਣਾ ਧਰਮ ਪੁਸਤਕ ਕਯੋਂ ਨਹੀਂ ਮੰਨਦੇ. ਏਸ ਦਾ ਉੱਤਰ ਏਹ ਹੈ ਕਿ ਅਸੀਂ ਵੇਦ ਪੜ੍ਹਨ ਦੇ ਵਿਰੋਧੀ ਨਹੀਂ ਅਤੇ ਨਾ ਹੀ ਵੇਦਾਂ ਦੇ ਨਿੰਦਕ ਹਾਂ, ਪਰ ਵੇਦ ਸਾਡਾ ਧਰਮ ਪੁਸਤਕ ਨਹੀਂ, ਅਸੀਂ ਕੇਵਲ ਗੁਰੂਗ੍ਰੰਥ ਸਾਹਿਬ ਨੂੰ ਧਰਮ ਪੁਸਤਕ ਮੰਨਦੇ ਹਾਂ. ਜਿਸ ਤਰ੍ਹਾਂ ਮੁਹੰਮਦ ਸਾਹਿਬ ਨੇ ਤੌਰੇਤ ਜ਼ੱਬੂਰ ਅਤੇ ਅੰਜੀਲ ਨੂੰ ਆਸਮਾਨੀ ਕਿਤਾਬਾਂ ਮੰਨ ਕੇ ਭੀ ਮੁਸਲਮਾਨਾਂ ਲਈ ਕੁਰਾਨ ਨੂੰ ਹੀ ਮੁਕਤੀਦਾਤਾ ਦੱਸਿਆ ਹੈ, ਏਸੇਤਰ੍ਹਾਂ ਸਾਡੇ ਸਤਗੁਰਾਂ ਨੇ, "ਗੁਰੁਬਾਣੀ ਤੇ ਹਰ ਪਾਇਦਾ" ਕਥਨ ਕਰਕੇ ਸਾਨੂੰ ਉਪਦੇਸ਼ ਦਿੱਤਾ ਹੈ ਕਿ ਸਿੱਖਾਂ ਨੂੰ ਕੇਵਲ ਗੁਰੁਬਾਣੀ ਪਰ ਵਿਸ਼੍ਵਾਸ਼ ਕਰਣਾ ਲੋੜੀਏ. ਜਿਸਤਰ੍ਹਾਂ ਹਜ਼ਰਤ ਈਸਾ ਅਤੇ ਮੁਹੰਮਦ ਸਾਹਿਬ ਦੇ ਬਜ਼ੁਰਗਾਂ ਦਾ ਤੌਰੇਤ ਨੂੰ ਮੰਨਣਾ ਅਤੇ ਉਸ ਪਰ ਅਮਲ ਕਰਣਾ ਏਹ ਸਿੱਧ ਨਹੀਂ ਕਰਦਾ ਕਿ ਈਸਾਈ ਅਤੇ ਮੁਸਲਮਾਨਾਂ ਦੇ ਧਰਮ ਪੁਸਤਕ ਕੇਵਲ ਅੰਜੀਲ ਅਤੇ ਕੁਰਾਨ ਨਹੀਂ ਹਨ, ਉਸੇ ਤ੍ਰਰ੍ਹਾਂ ਵੇਦੀਆਂ ਦਾ ਵੇਦ ਪੜ੍ਹਨਾ ਸਿੱਖਾਂ ਨੂੰ ਗੁਰੂ ਗ੍ਰੰਥਸਾਹਿਬ ਦੀ ਅਨੰਨਯਤਾ ਤੋਂ ਨਹੀਂ ਵਰਜਦਾ.

# ਅਧਜਾਯ ੫

(੯੪) ਤਿਨ ਬੇਦੀਅਨ ਕੀ ਕੁਲ ਬਿਖੈ, ਪ੍ਰਗਟੇ ਨਾਨਕ ਰਾਇ[1].
ਸਭਿ ਸਿੱਖਨ ਕੋ ਸੁਖਦਯੋ, ਜਹਿਂ ਤਹਿਂ ਭਯੇ ਸਹਾਇ. ੪

(੯੫) ਤਿਨ ਇਹ ਕਲਿ ਮੋ ਧਰਮ[2] ਚਲਾਯੋ,
ਸਭਿ ਸਾਧੁਨ ਕੋ ਰਾਹ ਬਤਾਯੋ,[3]
ਜੋ ਤਾਂਕੇ ਮਾਰਗ ਮਹਿ ਆਯੇ,
ਤੇ ਕਬਹੂੰ ਨਹਿਂ ਪਾਪ ਸੰਤਾਯੇ. ੫

(੯੬) ਜੇ ਜੇ ਪੰਥ ਤਵਨ ਕੇ ਪਰੇ,
ਪਾਪ ਤਾਪ ਤਿਨ ਕੇ ਪ੍ਰਭੁ ਹਰੇ.
ਦੂਖ ਭੂਖ[4] ਕਬਹੂੰ ਨ ਸਤਾਯੇ,
ਜਾਲ ਕਾਲ ਕੇ ਬੀਚ ਨ ਆਯੇ. ੬

(੯੭) ਨਾਨਕ ਅੰਗਦ ਕੋ ਬਪੁ[5] ਧਰਾ,
ਧਰਮ ਪ੍ਰਚੁਰ ਇਹ ਜਗ ਮੋ ਕਰਾ.
ਅਮਰਦਾਸ ਪੁੰਨ ਨਾਮ ਕਹਾਯੋ,
ਜਨ ਦੀਪਕ ਤੈਂ ਦੀਪ ਜਗਾਯੋ. ੭

---

੧ ਦੀਨ ਦੇ ਸੱਚੇ ਬਾਦਸ਼ਾਹ.

੨ ਸਿੱਖ ਧਰਮ, ਨਿਰਮਲ ਪੰਥ ਅਤੇ ਖ਼ਾਲਸਾ ਪੰਥ ਜਿਸ ਦੇ ਪ੍ਰਯਾਯ ਪਦ ਹੈਨ.

੩ ਸਭ ਸੰਸਾਰ ਦੇ ਲੋਕਾਂ ਨੂੰ ਬਿਨਾਂ ਕਿਸੇ ਜਾਤੀ ਅਤੇ ਦੇਸ਼ ਭੇਦ ਦੇ, ਸਾਧੂਆਂ ਦਾ ਰਸਤਾ, ਅਰਥਾਤ ਭਲੇ ਲੋਕਾਂ ਲਈ ਜੋ ਰਸਤਾ ਹੋਣਾ ਯੋਗ ਹੈ. ਓਹ ਦੱਸਿਆ.

੪ ਨਾਮ ਦਾਨ ਸਨਾਨ ਗੁਰੁਮਤ ਅਨੁਸਾਰ ਕਰਣ ਕਰਕੇ ਅਤੇ "ਖੱਟ ਖਵਾਲਣ ਕਾਰ ਕਰੇਹੀ" ਪਰ ਅਮਲ ਕਰਣ ਤੋਂ ਗੁਰੁ ਸਿੱਖਾਂ ਨੂੰ ਦੁੱਖ ਭੁੱਖ ਨਹੀਂ ਸੰਤਾਪਦੇ.

੫ ਸਰੀਰ. "ਕਾਯਾਂ ਪਲਟ ਸਰੂਪ ਬਣਾਯਾ" ਭਾ. ਗੁ.

(੯੮) ਸ਼੍ਰੀ ਨਾਨਕ ਅੰਗਦ ਕਰ ਮਾਨਾ,
ਅਮਰਦਾਸ ਅੰਗਦ ਪਹਿਚਾਨਾ.
ਅਮਰਦਾਸ ਰਾਮਦਾਸ ਕਹਾਯੋ,
ਸਾਧੁਨ[੧] ਲਖਾ, ਮੂੜ੍ਹ[੨] ਨਹਿ ਪਾਯੋ. ੯

(੯੯) ਭਿੰਨ ਭਿੰਨ ਸਬਹੂ ਕਰ ਜਾਨਾ,
ਏਕ ਰੂਪ ਕਿਨਹੂੰ ਪਹਿਚਾਨਾ.
ਜਿਨ ਜਾਨਾ, ਤਿਨ ਹੀ ਸਿਧਿ[੩] ਪਾਈ,
ਬਿਨ ਸਮਝੇ ਸਿਧਿ ਹਾਥ ਨ ਆਈ. ੧੦

(੧੦੦) ਰਾਮਦਾਸ ਹਰਿ ਸੋਂ ਮਿਲ ਗਯੇ,
ਗੁਰੁਤਾ ਦੇਤ ਅਰਜਨਹਿ ਭਯੇ.
ਜਬ ਅਰਜਨ ਪ੍ਰਭੁਲੋਕ ਸਿਧਾਯੇ,
ਹਰਿਗੋਬਿੰਦ ਤਿੰਹ ਠਾਂ ਠਹਿਰਾਯੇ. ੧੧

(੧੦੧) ਹਰਿਗੋਬਿੰਦ ਪ੍ਰਭੁਲੋਕ ਸਿਧਾਰੇ,
ਹਰੀਰਾਯ ਤਿੰਹ ਠਾਂ ਬੈਠਾਰੇ.
ਹਰੀਕ੍ਰਿਸ਼ਨ ਤਿਨ ਕੇ ਸੁਤ ਵਏ[੪]
ਤਿਨ ਤੇ[੫] ਤੇਗਬਹਾਦੁਰ ਭਏ. ੧੨

(੧੦੨) ਤਿਲਕ ਜੰਞੂ ਰਾਖਾ ਪ੍ਰਭੁ ਤਾਂਕਾ[੬],
ਕੀਨੋ ਬਡੋ ਕਲੂ ਮਹਿ ਸਾਕਾ.[੭]

---

੧ ਗੁਰਮੁਖਾਂ ਨੇ. ੨ ਮਨਮੁਖਾਂ ਨੇ.
੩ ਪੂਰਣਤਾ. ਸਫਲਤਾ. ੪ ਉਪਜੇ.
੫ ਤਿਨ੍ਹਾਂ ਪਿਛੋਂ.
੬ ਪ੍ਰਭੂ ਤੇਗਬਹਾਦੁਰ ਨੇ ਤਿਨ੍ਹਾਂ ਸ਼ਰਣਾਗਤ ਹਿੰਦੂਆਂ ਦਾ ਤਿਲਕ ਜਨੇਊ ਰੱਖ ਦਿੱਤਾ.
੭ ਇਤਿਹਾਸ ਵਿੱਚ ਸਦਾ ਅਟਲ ਰਹਿਣ ਵਾਲਾ ਮਹਾਂ ਪ੍ਰਸਿੱਧ ਕਰਮ.

ਸਾਧੁਨ ਹੇਤ ਇਤੀ ਜਿਨ ਕਰੀ[੧],
ਸੀਸ ਦੀਆ, ਪਰ 'ਸੀ' ਨ ਉਚਰੀ. ੧੩

(੧੦੩) ਧਰਮ ਹੇਤ ਸਾਕਾ ਜਿਨ ਕੀਆ,
ਸੀਸ ਦੀਆ, ਪਰ ਸਿਰਰ[੨] ਨ ਦੀਆ.
ਨਾਟਕ ਚੇਟਕ[੩] ਕੀਯੇ ਕੁਕਾਜਾ,
ਪ੍ਰਭੁ ਲੋਗਨ ਕਹਿਂ ਆਵਤ ਲਾਜਾ.[੪] ੧੪

(੧੦੪) ਠੀਕਰ[੫] ਫੋਰ ਦਿਲੀਸ਼[੬] ਸਿਰ,
ਪ੍ਰਭੁਪੁਰ ਕੀਆ ਪਯਾਨ.
ਤੇਗਬਹਾਦੁਰ ਸੀ[੭] ਕ੍ਰਿਯਾ,
ਕਰੀ ਨ ਕਿਨਹੂੰ ਆਨ.[੮] ੧੫

## ਅਧਯਾਯ ੬

(੧੦੫) ਅਬ ਮੈਂ ਅਪਨੀ ਕਥਾ ਬਖਾਨੋ,
ਤਪ[੯] ਸਾਧਤ ਜਿਹਂ ਬਿਧਿ ਮੁਹਿ ਆਨੋ.

---

੧ ਭਲੇ ਪੁਰਸ਼ ਜੋ ਔਰੰਗਜ਼ੇਬੀ ਜ਼ੁਲਮ ਤੋਂ ਦੁਖੀ ਹੋ ਰਹੇ ਸੀ, ਉਨ੍ਹਾਂ ਦੇ ਬਚਾਉ ਲਈ, ਇਤੀ (ਹੱਦ) ਜਿਨ ਕਰੀ.

੨ ਗੁਪਤ ਭੇਦ. ਅਰ ਪ੍ਰਣ.

੩ ਯੋਗ ਸਾਧਨਾ ਆਦਿਕ ਅਭ੍ਯਾਸਾਂ ਤੋਂ ਇੱਕ ਤਰ੍ਹਾਂ ਦੀ ਮਿਕਨਾਤੀਸੀ ਸ਼ਕਤੀ ਪੈਦਾ ਕਰਕੇ ਲੋਕਾਂ ਨੂੰ ਆਪਣੀ ਸ਼ਕਤੀ ਦਿਖਾਉਣੀ ਅਤੇ ਭਰਮਾ ਲੈਣਾ.

੪ ਵਾਹਿਗੁਰੂ ਦੇ ਪ੍ਰੇਮੀਆਂ ਨੂੰ ਨਾਟਕ ਚੇਟਕ ਤੋਂ ਸ਼ਰਮ ਆਉਂਦੀ ਹੈ.

੫ ਸ਼ਰੀਰ.

੬ ਦਿੱਲੀ ਦਾ ਪਤੀ ਔਰੰਗਜ਼ੇਬ. ੭ ਜੈਸੀ.

੮ ਹੋਰ ਕਿਸੇ ਨੇ.

੯ ਤਪ ਸ਼ਬਦ ਦਾ ਅਰਥ ਹੈ ਭੁੱਖ ਤ੍ਰਿਖਾ ਸਰਦੀ ਗਰਮੀ ਆਦਿਕ ਦਾ ਸਹਾਰਣਾ, ਔਰ ਇੰਦ੍ਰੀਆਂ ਨੂੰ ਰੋਕ ਕੇ ਮਨ ਨੂੰ ਠਹਿਰਾਉਣਾ.

ਹੇਮਕੁੰਟ[1] ਪਰਬਤ ਹੈ ਜਹਾਂ,
ਸਪਤਸ੍ਰਿੰਗ[2] ਸੋਭਤ ਹੈਂ ਤਹਾਂ. ੧

(੧੦੬) ਸਪਤਸ੍ਰਿੰਗ ਤਿਹ ਨਾਮ ਕਹਾਵਾ,
ਪੰਡੁਰਾਜ ਜਹਿ ਯੋਗ ਕਮਾਵਾ.
ਤਹਿਂ ਹਮ ਅਧਿਕ ਤਪਸ੍ਯਾ ਸਾਧੀ,
ਮਹਾਕਾਲ ਕਾਲਿਕਾ[3] ਅਰਾਧੀ. ੨

(੧੦੭) ਇਹ ਬਿਧਿ ਕਰਤ ਤਪਸ੍ਯਾ ਭਯੋ,
ਦ੍ਵੈ ਤੇ ਏਕ ਰੂਪ ਹ੍ਵੈ ਗਯੋ.

---

੧ ਹਿਮਾਲਯ ਦੀ ਧਾਰਾ ਵਿਖੇ ਇੰਦ੍ਰ ਦ੍ਯੁਮਨ ਸਰਦੇ ਪਾਸ ਹੇਮਕੁੰਟ ਪਰਬਤ ਹੈ.

੨ ਸ਼ਤਸ੍ਰਿੰਗ, ਹਿਮਾਲਯ ਵਿਖੇ ਇੱਕ ਪਹਾੜ ਹੈ ਜੋ ਗੰਧਮਾਦਨ ਤੋਂ ਛੀ ਕੋਸ ਦੇ ਫਾਸਲੇ ਪਰ ਹੈ.

੩ ਮਹਾਂਕਾਲ ਕਾਲਿਕਾ ਪਦ ਵਾਹਿਗੁਰੂ ਦੇ ਬੋਧਕ ਹੈਨ, ਗੁਰਬਾਣੀ ਵਿੱਚ ਉਸ ਅਲਿੰਗ ਨੂੰ ਤ੍ਰਿਲਿੰਗ ਸ਼ਬਦਾਂ ਦ੍ਵਾਰਾ ਵਰਣਨ ਕੀਤਾ ਹੈ ਯਥਾ—"ਤੂੰ ਮੇਰਾ ਪਿਤਾ, ਤੂੰ ਹੈ ਮੇਰਾ ਮਾਤਾ" ਮਾਝ ਮ: ੫. ਜੇ ਕਾਲਿਕਾ ਜੁਦੀ ਹੁੰਦੀ ਤਾਂ ਅੱਗੇ ਪਾਠ ਹੁੰਦਾ—"ਤ੍ਰੈ ਤੇ ਏਕ ਰੂਪ ਹ੍ਵੈ ਗਯੋ" ਅਥਵਾ—"ਦੁਇ ਰੂਪ ਹ੍ਵੈ ਗਯੋ". ਗੁਰੂ ਸਾਹਿਬ ਦਾ ਉਪਾਸ੍ਯ ਕੇਵਲ ਅਕਾਲ ਹੈ. ਕਈ ਆਖਦੇ ਹਨ ਕਿ ਮਹਾਮਾਯਾ ਜੋ ਵਾਹਿਗੁਰੂ ਸਾਥ ਇਸਤਰ੍ਹਾਂ ਅਭੇਦ ਹੈ ਜਿਸਤਰ੍ਹਾਂ ਦਾਹ ਸ਼ਕਤੀ ਅਗਨੀ ਸਾਥ ਅਤੇ ਪ੍ਰਭਾ ਸ਼ਕਤੀ ਸੂਰਜ ਸਾਥ, ਗੁਰੂ ਸਾਹਿਬ ਨੇ ਉਸ ਦੀ ਉਪਾਸਨਾ ਕਰੀ ਹੈ, ਅਸੀਂ ਉਨ੍ਹਾਂ ਨੂੰ ਪੁੱਛਦੇ ਹਾਂ ਕਿ ਜਦ ਕੋਈ ਭਿੰਨ ਸੱਤਾ ਵਾਹਿਗੁਰੂ ਤੋਂ ਸ੍ਵਯੰਪ੍ਰਕਾਸ਼ ਹੈ ਹੀ ਨਹੀਂ, ਤਦ ਉਸਦਾ ਅਰਾਧਣਾ ਕਿਸ ਤਰ੍ਹਾਂ ਗੁਰੁਮਤ ਵਿੱਚ ਸਿੱਧ ਹੋ ਸਕਦਾ ਹੈ ? ਅਤੇ ਇਹ ਗੁਰੁਬਚਨ ਕੀ ਸਿੱਧ ਕਰਦੇ ਹਨ ?—"ਤੁਮਹਿ ਛਾਡ ਕੋ ਅਵਰ ਨ ਧਿਆਊ" "ਇਕ ਬਿਨ ਦੂਸਰ ਸੋਂ ਨ ਚਿਨਾਰ" ਅਤੇ—"ਏਕ ਕੋ ਛਾਡ ਅਨੇਕ ਭਜੈ ਸੁਕਦੇਵ ਪਰਾਸਰ ਬ੍ਯਾਸ ਝੁਠਾ ਨ੍ਯੋ." ਆਦਿਕ.

ਤਾਤ ਮਾਤ ਮੁਰ ਅਲਖ ਅਰਾਧਾ,
ਬਹੁ ਬਿਧਿ ਯੋਗ[੧] ਸਾਧਨਾ ਸਾਧਾ. ੩

(੧੦੮) ਤਿਨ ਜੋ ਕਰੀ ਅਲਖ ਕੀ ਸੇਵਾ,
ਤਾਂਤੇ ਭੇ ਪ੍ਰਸੰਨ ਗੁਰੁਦੇਵਾ.[੨]
ਤਿਨ ਪ੍ਰਭੁ ਜਬ ਆਯਸ ਮੁਹਿ ਦੀਆ,
ਤਬ ਹਮ ਜਨਮ ਕਲੂ ਮਹਿ ਲੀਆ. ੪

(੧੦੯) ਚਿਤ ਨ ਭਯੋ ਹਮਰੋ ਆਵਨ ਕਹਿਂ,
ਚੁਭੀ ਰਹੀ ਸੁਤ[੩] ਪ੍ਰਭੁ ਚਰਨਨ ਮਹਿਂ,
ਜਿਉਂ ਤਿਉਂ ਪ੍ਰਭੁ ਹਮ ਕਉ ਸਮਝਾਯੋ,
ਇਮ ਕਹਿਕੈ ਇਹ ਲੋਕ ਪਠਾਯੋ:— ੫

(੧੧੦) ਜਬ ਪਹਿਲੇ ਹਮ ਸ੍ਰਿਸ਼ਟਿ ਬਨਾਈ,
ਦੈਤ ਸੁ ਰਚੇ ਦੁਸ਼ਟ ਦੁਖਦਾਈ.
ਤੇ ਭੁਜਬਲ ਬਵਰੇ ਹ੍ਵੈ ਗਯੇ,
ਪੂਜਤ ਪਰਮਪੁਰਖ ਰਹਿ ਗਯੇ[੪] ੬

(੧੧੧) ਤੇ ਹਮ ਤਮਕ ਤਨਿਕ ਮੋ ਖਾਪੇ,[੫]
ਤਿਨ ਕੀ ਠਉਰ ਦੇਵਤਾ ਥਾਪੇ.
ਤੇ ਭੀ ਬਲਿ[੬] ਪੂਜਾ ਉਰਝਾਏ,
ਆਪਨ ਹੀ ਪਰਮੇਸੂਰ ਕਹਾਯੇ. ੭

---

੧ ਯੋਗ ਦਾ ਅਰਥ ਹੈ ਧਯਾਨ, ਮਿਲਾਪ ਅਤੇ ਚਿੱਤ ਦੀ ਏਕਾਗ੍ਰਤਾ
੨ ਅਕਾਲ. ਦੇਖੋ ਅੰਗ ੨੮੪.
੩ ਸੁਰਤ, ਵ੍ਰਿੱਤੀ
੪ ਪਰਮਾਤਮਾ ਦੇ ਪੂਜਣ ਤੋਂ ਰੁਕ ਗਏ.
੫ ਉਹ ਹਉਮੈ ਦੀ ਅੱਗ ਨੇ ਤੁਰਤ ਹੀ ਖਪਾ ਦਿੱਤੇ.
੬ ਪਸ਼ੁ ਬਲਿ ਅਤੇ ਹਵਨ ਦੀ ਸਾਮਗ੍ਰੀ.

(੧੧੨) ਮਹਾਂਦੇਵ ਅਚੁੱਤ ਕਹਿਵਾਯੋ,
ਬਿਸ਼ਨੁ ਆਪ ਹੀ ਕੋ ਠਹਿਰਾਯੋ.
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ,
ਪ੍ਰਭੁ ਕੋ ਪ੍ਰਭੂ ਨ ਕਿਨਹੂੰ ਜਾਨਾ

(੧੧੩) ਤਬ ਸਾਖੀ ਪ੍ਰਭੁ ਅਸ਼ਟ ਬਨਾਯੇ,*
ਸਾਖ ਨਮਿਤ ਦੇਬੇ ਠਹਿਰਾਯੇ.
ਤੇ ਕਹੈਂ "ਕਰੋ ਹਮਾਰੀ ਪੂਜਾ,
ਹਮ ਬਿਨ ਠਾਕੁਰ ਅਵਰ ਨ ਦੂਜਾ". ੯

(੧੧੪) ਪਰਮਤੱਤ ਕੋ ਜਿਨ ਨ ਪਛਾਨਾ,
ਤਿਨ ਈਸਰ ਤਿਨ ਹੀ ਕਉ ਮਾਨਾ.
ਕੇਤੇ ਸੂਰ ਚੰਦ੍ਰ ਕੋ ਮਾਨੈ,
ਅਗਿਨਹੋਤ੍ਰ ਕਈ ਪਵਨ ਪ੍ਰਮਾਨੈ. ੧੦

(੧੧੫) ਕਿਨਹੂ ਪ੍ਰਭੁ ਪਾਹਨ ਪਹਿਚਾਨਾ,
ਨ੍ਹਾਤ ਕਿਤੇ ਜਲ ਕਰਤ ਬਿਧਾਨਾ.
ਕੇਤਕ ਕਰਮ ਕਰਤ ਡਰਪਾਨਾ,

---

* ੧ ਪ੍ਰਿਥਵੀ ੨ ਧ੍ਰੁਵ ੩ ਚੰਦ੍ਰਮਾ ੪ ਸੂਰਯ,
੫ ਅਗਨੀ ੬ ਪਵਨ ੭ ਪ੍ਰਤਯੁਸ਼, ੮ ਪ੍ਰਭਾਸ਼.
ਅਰਥਾਤ- ਪ੍ਰਿਥਵੀ ਸੂਰਯ ਅਗਨੀ ਆਦਿਕ ਨਾਮ ਧਾਰੀ ਅੱਠ ਸਾਖੀ ਰਿਸ਼ੀ, ਇਨਾਂ ਦਾ "ਸਾਖੀ" ਨਾਉਂ ਇਸ ਵਾਸਤੇ ਹੋ ਗਯਾ ਹੈ ਕਿ ਲੋਕ ਆਪਣੇ ਆਪਣੇ ਨਿਸ਼ਚਯ ਅਨੁਸਾਰ ਆਪਣੇ ਧਾਰਮਿਕ ਅਤੇ ਵਿਵਹਾਰਿਕ ਕੰਮਾਂ ਵਿੱਚ ਇਨਾਂ ਦੇਵਤਿਆਂ ਨੂੰ ਗਵਾਹ ਠਹਿਰਾਉਂਦੇ ਹਨ. ਗੁਰੁਮਤ ਵਿਖੇ ਸਤਗੁਰੂ ਸਾਖੀ ਹੈ "ਕਾਰਜ ਦੇਇ ਸਵਾਰ ਸਤਗੁਰੁ ਸਚ ਸਾਖੀਐ". ਵਾਰ ਸ੍ਰੀ ਰਾਗ.

ਧਰਮਰਾਜ ਕੋ ਧਰਮ[1] ਪਛਾਨਾ. ੧੧

(੧੧੬) ਜੇ ਪ੍ਰਭੁ ਸਾਖਿ ਨਮਿਤ ਠਹਿਰਾਯੇ,
ਤੇ ਹਜਾਂ ਆਯ ਪ੍ਰਭੂ ਕਹਿਵਾਯੇ.
ਤਾਂਕੀ ਬਾਤ ਬਿਸਰ ਜਾਤੀ ਭੀ,
ਅਪਨੀ ਅਪਨੀ ਪਰਤ ਸੋਭ[2] ਭੀ. ੧੨

(੧੧੭) ਜਬ ਪ੍ਰਭੁ ਕੋ ਨ ਤਿਨੈ ਪਹਿਚਾਨਾ,
ਤਬ ਹਰਿ ਇਨ ਮਨੁਛਨ ਠਹਿਰਾਨਾ,
ਤੇ ਭੀ ਬਸਿ ਮਮਤਾ ਹ੍ਵੈ ਗਯੇ
ਪਰਮੇਸ੍ਵਰ ਪਾਹਨ ਠਹਿਰਯੇ. ੧੩

(੧੧੮) ਤਬ ਹਰਿ ਸਿੱਧ ਸਾਧੁ ਠਹਿਰਾਯੇ,
ਤਿਨ ਭੀ ਪਰਮਪੁਰਖ ਨਹਿ ਪਾਯੇ,
ਜੋ ਕੋਊ ਹੋਤ ਭਯੋ ਜਗ ਸਯਾਨਾ,
ਤਿਨ ਤਿਨ ਅਪਨੋ ਪੰਥ ਚਲਾਨਾ. ੧੪

(੧੧੯) ਪਰਮਪੁਰਖ ਕਿਨਹੂੰ ਨਹਿੰ ਪਾਯੋ,
ਬੈਰ ਬਾਦ ਹੰਕਾਰ ਬਢਾਯੋ.
ਪੇਡ ਪਾਤ ਆਪਨ ਤੇ ਜਲੈ,[3]
ਪ੍ਰਭੁ ਕੇ ਪੰਥ ਨ ਕੋਊ ਚਲੈ. ੧੫

---

੧ ਇਸ਼ਟ.

੨ ਮਹਿਮਾ, ਪ੍ਰਤਿਸ਼ਠਾ.

੩ ਜਿਸ ਤਰ੍ਹਾਂ ਬਾਂਸ ਆਪਸ ਵਿੱਚ ਖਹਿ ਕੇ ਆਪਣੇ ਹੀ ਪੱਤਾਂ ਤੋਂ ਸੜ ਜਾਂਦੇ ਹਨ—ਉਸੇ ਤਰ੍ਹਾਂ ਈਰਖਾ ਦ੍ਵੇਸ਼ ਨਾਲ ਭਾਰਤ ਨਿਵਾਸੀ ਖਹਿਕੇ ਮਰ ਰਹੇ ਹੈਨ.

(੧੨੦) ਜਿਨ ਜਿਨ ਤਨਿਕ ਸਿੱਧਿ ਕੋ ਪਾਯੋ,
ਤਿਨ ਤਿਨ ਅਪਨਾ ਰਾਹ ਚਲਾਯੋ.
ਪਰਮੇਸੁਰ ਨਹਿ ਕਿਨੂੰ ਪਛਾਨਾ,
ਮਮ ਉਚਾਰ ਤੇ ਭਯੋ ਦਿਵਾਨਾ. ੧੬

(੧੨੧) ਪਰਮ ਤੱਤ ਕਿਨਹੂੰ ਨ ਪਛਾਨਾ,
ਆਪ ਆਪ ਭੀਤਰ ਉਰਝਾਨਾ.
ਤਬ ਜੇ ਜੇ ਰਿਖਿਰਾਜ[1] ਬਨਾਯੇ,
ਤਿਨ ਪੁਨ ਆਪਨ ਸਿਮ੍ਰਿਤਿ[2] ਚਲਾਯੇ. ੧੭

(੧੨੨) ਜੇ ਸਿਮ੍ਰਿਤਿਨ ਕੇ ਭੇ ਅਨੁਰਾਗੀ,
ਤਿਨ ਤਿਨ ਕ੍ਰਿਯਾ ਬ੍ਰਹਮ ਕੀ ਤਯਾਗੀ.
ਜਿਨ ਮਨ ਹਰਿ ਚਰਨਨ ਠਹਿਰਾਯੋ,
ਸੋ ਸਿਮ੍ਰਿਤਿਨ ਕੇ ਰਾਹ ਨ ਆਯੋ. ੧੮

---

੧ ਰਾਜ ਰਿਸ਼ੀ ਮਨੁ ਆਦਿਕ.

੨ ਅਠਾਰਾਂ ਅਰ ਅਠਾਈ ਸਿਮ੍ਰਿਤੀਆਂ ਭੀ ਗਿਣਨ ਵਿੱਚ ਆਉਂਦੀਆਂ ਹਨ, ਪਰ ੩੧ ਸਿਮ੍ਰਿਤੀਆਂ ਪ੍ਰਸਿੱਧ ਹਨ ਜਿਨ੍ਹਾਂ ਵਿੱਚ ਸਭ ਆ ਜਾਂਦੀਆਂ ਹਨ:—
ਮਨੂ, ਯਾਗਯਵਲਕਿ, ਲਘੁ ਅਤ੍ਰਿ ਸੰਹਿਤਾ, ਅਤ੍ਰਿ ਸੰਹਿਤਾ, ਵ੍ਰਿੱਧ ਅਤ੍ਰਿ ਸੰਹਿਤਾ, ਵਿਸ਼ਨੁ ਸਿਮ੍ਰਿਤੀ, ਲਘੁ ਹਾਰੀਤ ਸਿਮ੍ਰਿਤੀ, ਵ੍ਰਿੱਧ ਹਾਰੀਤ ਸੰਹਿਤਾ, ਔਸ਼ਨਸ ਧਰਮ ਸ਼ਾਸਤ੍ਰ, ਔਸ਼ਨਸ ਸਿਮ੍ਰਿਤੀ, ਆਂਗਿਰਸ ਸਿਮ੍ਰਿਤੀ, ਯਮ ਸਿਮ੍ਰਿਤੀ, ਆਪਸਤੰਬ ਸਿਮ੍ਰਿਤੀ, ਸੰਵਰਤ ਸਿਮ੍ਰਿਤੀ, ਕਾਤਯਾਯਨ ਸਿਮ੍ਰਿਤੀ, ਬ੍ਰਿਹਸਪਤਿ ਸਿਮ੍ਰਿਤਿ, ਪਾਰਾਸਰ ਸੰਹਿਤਾ, ਵ੍ਰਿਹਤ ਪਾਰਾਸਰ ਸੰਹਿਤਾ, ਲਘੁ ਵਯਾਸ ਸੰਹਿਤਾ, ਵਯਾਸ ਸੰਹਿਤਾ, ਸੰਖ ਸੰਹਿਤਾ, ਲਿਖਿਤ ਸੰਹਿਤਾ, ਦੱਛ ਸੰਹਿਤਾ, ਗੌਤਮ ਸੰਹਿਤਾ, ਸ਼ਾਤਾਤਪ ਸੰਹਿਤਾ, ਵਿਸ਼ਿਸ਼ਟ ਸੰਹਿਤਾ, ਵ੍ਰਿੱਧ ਗੌਤਮ ਸੰਹਿਤਾ, ਪੁਲਸਤ ਸਿਮ੍ਰਿਤਿ, ਲਘੁ ਬੁਧ ਸਿਮ੍ਰਿਤਿ, ਕਸ਼ਯਪ ਸਿਮ੍ਰਿਤਿ, ਔਰ ਨਾਰਦ ਸਿਮ੍ਰਿਤਿ.

(੧੨੩) ਬ੍ਰਹਮੇ ਚਾਰ ਹੀ ਬੇਦ ਬਨਾਯੇ,
ਸਰਬ ਲੋਕ ਤਿੰਹ ਕਰਮ ਚਲਾਯੇ.
ਜਿਨ ਕੀ ਲਿਵ ਹਰਿ ਚਰਨਨ ਲਾਗੀ,
ਤੇ ਬੇਦਨ ਤੇ ਭਯੇ ਤਯਾਗੀ.[੧] ੧੯

(੧੨੪) ਜਿਨ ਮਤ ਬੇਦ ਕਤੇਬਨ ਤਯਾਗੀ,
ਪਾਰਬ੍ਰਹਮ ਕੇ ਭੇ ਅਨੁਰਾਗੀ.

---

੧ ਗੁਰੂ ਸਾਹਿਬ ਦੇ ਮਤ ਤੋਂ ਅਨਜਾਣ ਅਤੇ ਅੰਨਮਤੀਆਂ ਦੇ ਲਾਦੂ ਟੱਟੂ, ਏਹ ਆਖਿਆ ਕਰਦੇ ਹਨ ਕਿ ਸੰਸਕ੍ਰਿਤ ਕਠਿਨ ਹੈ, ਅਰ ਦੇਵਬਾਣੀ ਦਾ ਅਧਿਕਾਰ ਭੀ ਸਭ ਨੂੰ ਨਹੀਂ, ਇਸ ਕਰਕੇ ਗੁਰੂ ਸਾਹਿਬ ਨੇ ਭਾਸ਼ਾ ਵਿੱਚ ਵੇਦਾਂ ਦਾ ਹੀ ਸਾਰ ਗੁਰਬਾਣੀ ਰਚੀ ਹੈ, ਹੁਣ ਉਨ੍ਹਾਂ ਤੋਂ ਪੁੱਛਣਾ ਚਾਹੀਏ ਕਿ ਏਹ ਚੌਪਾਈ ਅਤੇ ਹੇਠ ਲਿਖੇ ਵਾਕ ਕੇਹੜੀ ਵੇਦ ਸ਼੍ਰੁਤਿ ਦਾ ਉਲਥਾ ਹਨ:—

"ਵੇਦ ਕਤੇਬੀ ਭੇਦ ਨ ਜਾਤਾ"

*ਮਾਰੂ ਮਹਲਾ ੧*

"ਸਾਸਤ ਵੇਦ ਬਕੈ ਖੜੋ, ਭਾਈ, ਕਰਮ ਕਰਹੁ ਸੰਸਾਰੀ".

*ਸੋਰਠ ਮਹਲਾ ੧*

"ਵੇਦ ਕਤੇਬ ਇਫਤਰਾ, ਭਾਈ, ਦਿਲ ਕਾ ਫਿਕਰ ਨ, ਜਾਇ."

*ਤਿਲੰਗ ਕਬੀਰ ਜੀ*

"ਪੜੇ ਰੇ, ਸਗਲ ਵੇਦ, ਨਹਿ ਚੂਕੈ ਮਨ ਭੇਦ."

*ਧਨਾਸਰੀ ਮਹਲਾ ੫*

"ਸਿਮ੍ਰਿਤਿ ਸਾਸਤ੍ਰ ਵੇਦ ਸਭੈ ਬਹੁ ਭੇਦ ਕਹੈਂ, ਹਮ ਏਕ ਨ ਜਾਨਯੋਂ".

*ਰਾਮਾਵਤਾਰ, ਪਾਤਸ਼ਾਹੀ ੧੦*

"ਵੇਦ ਕਤੇਬ ਕੇ ਭੇਦ ਸਭੈ ਤਜ, ਕੇਵਲ ਕਾਲ ਕ੍ਰਿਪਾਨਿਧਿ ਮਾਨਯੋਂ"

*੩੩ ਸਵੈਯੇ.*

ਤਿਨ ਕੇ ਗੂੜ੍ਹ ਮਤ[1] ਜੇ ਚਲਹੀਂ,
ਭਾਂਤ ਅਨਿਕ ਦੂਖਨ ਸੋ ਦਲਹੀਂ. ੨੦

(੧੨੫) ਜੇ ਜੇ ਸਹਿਤ ਜਾਤਨਾ[2] ਦੇਹ,
ਪ੍ਰਭੁ ਕੋ ਸੰਗ ਨ ਛਾਡਤ ਨੇਹ.
ਤੇ ਤੇ ਪਰਮਪੁਰੀ ਕਹਿੰ ਜਾਹੀਂ,
ਤਿਨ ਹਰਿ ਸਿਉ ਅੰਤਰ ਕਛੁ ਨਾਹੀਂ. ੨੧

(੧੨੬) ਜੇ ਜੇ ਜੀਅ, ਜਾਤਨ ਤੇ ਡਰੇ,[3]
ਪਰਮਪੁਰਖ ਤਜ, ਤਿਨ ਪਗ ਪਰੇ.[4]
ਤੇ ਤੇ ਨਰਕਕੁੰਡ ਮੋ ਪਰਹੀਂ,
ਬਾਰ ਬਾਰ ਜਗ ਮੋ ਬਪੁ ਧਰਹੀਂ. ੨੨

(੧੨੭) ਤਬ ਹਰਿ ਬਹੁਤ ਦੱਤ[5] ਉਪਜਾਯੋ,
ਤਿਨ ਭੀ ਅਪਨਾ ਪੰਥ ਚਲਾਯੋ.

---

੧ ਮਤ. ਧਰਮ.

੨ ਤਾੜਨਾ, ਦੁੱਖ. ਓਹ ਕਲੇਸ਼, ਜੋ ਅਨਜਾਈ ਲੋਕ ਅਪਣੇ ਮਤ ਅਥਵਾ ਰਾਜਮਦ ਵਿੱਚ ਮੱਤੇ ਹੋਏ ਦੂਜਿਆਂ ਨੂੰ ਆਪਣੇ ਅਨੁਸਾਰੀ ਕਰਣ ਵਾਸਤੇ ਦਿੰਦੇ ਹਨ, ਏਥੇ ਜਲਧਾਰਾ ਪੰਚਾਗਨੀ ਆਦਿਕ ਤਪਾਂ ਦੇ ਕਸ਼ਟ ਸਹਾਰਣ ਤੋਂ ਭਾਵ ਨਹੀਂ ਹੈ. ਔਰ ਨਾ ਓਨਾਂ ਕਸ਼ਟਾਂ ਦੇ ਸਹਾਰਣ ਦਾ ਉਪਦੇਸ਼ ਹੈ, ਜੋ ਵਿਵੇਕ ਹੀਨ ਆਦਮੀ ਕਲੇਸ਼ਦਾਯਕ ਕਰਮਾਂ ਨੂੰ ਮਜ਼ਹਬ ਦਾ ਅਸੂਲ ਮੰਨ ਕੇ ਗੁਰੁਮਤ ਵਿਰੁੱਧ ਕਰਦੇ ਔਰ ਮਹਾਨ ਦੁਖ ਭੋਗਦੇ ਹਨ.

੩ ਜੋ ਸੰਸਾਰਿਕ ਸੁਖਾਂ ਦੇ ਪ੍ਰੇਮੀ-ਤਤਿੱਛਾਂ ਨਹੀਂ ਸਹਾਰ ਸਕਦੇ, ਭਾਵ ਏਹ ਹੈ ਕਿ ਇਖ਼ਲਾਕੀ ਕਮਜ਼ੋਰੀ ਕਰਕੇ ਧਰਮ ਦੇ ਸੱਚੇ ਨਿਯਮਾਂ ਉਤੇ ਦ੍ਰਿੜ੍ਹ ਨਹੀਂ ਰਹਿ ਸਕਦੇ.

੪ ਸ਼ਾਰੀਰਕ ਕਸ਼ਟ ਤੋਂ ਛੁਟਕਾਰਾ ਪਾਉਣ ਲਈ, ਦੁਖਦਾਈ ਲੋਕਾਂ ਦੇ ਪੈਰੀਂ ਪੈਂਦੇ ਔਰ ਪਿੱਛੇ ਲੱਗ ਚਲਦੇ ਹੈਨ.

੫ ਅਤ੍ਰੀ ਦਾ ਪੁੱਤ ਦੱਤ ਅਵਤਾਰ.

ਕਰ ਮੋ ਨਖ ਸਿਰ ਜਟਾ ਸਵਾਰੀ,
ਪ੍ਰਭੁ ਕੀ ਕ੍ਰਿਯਾ ਨ ਕਛੁ ਬਿਚਾਰੀ. ੨੩

(੧੨੮) ਪੁਨ ਹਰਿ ਗੋਰਖ ਕੋ ਉਪਰਾਜਾ,[੧]
ਸਿੱਖ ਕਰੇ ਤਿਨਹੂੰ ਬਡ ਰਾਜਾ.
ਸ੍ਰਵਨ ਫਾਰ ਮੁਦ੍ਰਾ ਦ੍ਵੈ ਡਾਰੀ,
ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ. ੨੪

(੧੨੯) ਪੁਨ ਹਰਿ ਰਾਮਾਨੰਦ ਕੋ ਕਰਾ,
ਭੇਸ ਬੈਰਾਗੀ ਕੋ ਜਿਨ ਧਰਾ.
ਕੰਠੀ ਕੰਠ ਕਾਠ[੨] ਕੀ ਡਾਰੀ,
ਪ੍ਰਭੁ ਕੀ ਕ੍ਰਿਯਾ ਨ ਕਛੁ ਬਿਚਾਰੀ. ੨੫

(੧੩੦) ਜੇ ਪ੍ਰਭੁ ਪਰਮਪੁਰਖ[੩] ਉਪਜਾਯੇ,
ਤਿਨ ਤਿਨ ਅਪਨੇ ਰਾਹ ਚਲਾਯੇ.
ਮਹਾਂਦੀਨ[੪] ਤਬ ਪ੍ਰਭੁ ਉਪਰਾਜਾ,
ਅਰਬ ਦੇਸ ਕੋ ਕੀਨੋ ਰਾਜਾ.[੫] ੨੬

(੧੩੧) ਤਿਨ ਭੀ ਏਕ ਪੰਥ[੬] ਉਪਰਾਜਾ,

---

੧ ਪੈਦਾ ਕੀਤਾ.
੨ ਤੁਲਸੀ.
੩ ਬਡੇ ਆਦਮੀ. ਆਗੂ.
੪ ਮੁਹੰਮਦ.
੫ ਸਿਰੋਮਣੀ. ਸਰਦਾਰ.
੬ ਇਸਲਾਮ.

ਲਿੰਗ ਬਿਨਾ[1] ਕੀਨੇ ਸਭ ਰਾਜਾ.
ਸਭ ਤੇ ਅਪਨਾ ਨਾਮ ਜਪਾਯੋ,[2]
ਸੱਤਨਾਮ ਕਾਹੂੰ ਨ ਦ੍ਰਿੜਾਯੋ. ੨੭

(੧੩੨) ਸਭ ਅਪਨੀ ਅਪਨੀ ਉਰਝਾਨਾ,
ਪਾਰਬ੍ਰਹਮ ਕਾਹੂੰ ਨ ਪਛਾਨਾ.
ਤਪ ਸਾਧਤ ਹਰਿ ਮੋਹਿ ਬੁਲਾਯੋ,
ਇਮ ਕਹਿਕੈ ਇਹ ਲੋਕ ਪਠਾਯੋ:— ੨੮

---

੧ ਭਾਵ ਸੁੰਨਤ ਤੋਂ ਹੈ. ਸੰਸਾਰ ਵਿੱਚ ਧਾਰਮਿਕ ਸੰਸਕਾਰ ਤਿੰਨ ਪ੍ਰਕਾਰ ਦੇ ਹਨ, ਉਤਮ-ਮੱਧਮ-ਨਿਸ਼ਿੱਧ.

(ੳ) ਉੱਤਮ ਸੰਸਕਾਰ ਓਹ ਹੈਨ, ਜਿਨ੍ਹਾਂ ਕਰਕੇ ਕਰਤਾਰ ਦੀ ਰਚਨਾ ਦੇ ਵਿਰੁੱਧ ਕੁਛ ਨਾ ਕੀਤਾ ਜਾਵੇ, ਅਰ ਜੋ ਧਾਰਮਿਕ ਚਿੰਨ੍ਹ ਧਾਰੇ ਜਾਣ ਓਹ ਸ਼ਰੀਰ ਤਥਾ ਦੇਸ਼ ਦੀ ਰੱਛਿਆ ਦਾ ਕਾਰਣ ਹੋਣ, ਜੈਸੇ ਅੰਮ੍ਰਿਤ ਸੰਸਕਾਰ ਸਮੇਂ ਕੱਛ ਕ੍ਰਿਪਾਨ, ਸਿੱਖ ਧਾਰਦੇ ਹਨ.

(ਅ) ਮੱਧਮ ਸੰਸਕਾਰ ਓਹ ਹੈਨ ਜਿਨ੍ਹਾਂ ਦ੍ਵਾਰਾ ਵਾਹਿਗੁਰੂ ਦੀ ਰਚਨਾ ਬੁਰੀ ਸ਼ਕਲ ਵਿੱਚ ਕੀਤੀ ਜਾਵੇ ਅਰ ਚਿੰਨ੍ਹ ਐਸੇ ਧਾਰੇ ਜਾਣ, ਜਿਨ੍ਹਾਂ ਤੋਂ ਸ਼ਰੀਰ ਅਰ ਦੇਸ਼ ਨੂੰ ਕੋਈ ਲਾਭ ਨਾ ਪਹੁੰਚੇ, ਜੈਸੇ ਜਟਾ, ਭਸਮ, ਜਨੇਊ, ਕੰਠੀ ਆਦਿਕ ਲੋਕ ਧਾਰਣ ਕਰਦੇ ਹਨ.

(ੲ) ਨਿਸ਼ਿੱਧ (ਨਿਕ੍ਰਿਸ਼ਟ) ਸੰਸਕਾਰ ਓਹ ਹਨ, ਜਿਨ੍ਹਾਂ ਕਰਕੇ ਸਿਰਜਨਹਾਰ ਦੀ ਰਚਨਾ ਖੰਡਿਤ ਕੀਤੀ ਜਾਵੇ ਅਰ ਦੇਹ ਤਥਾ ਦੇਸ਼ ਦਾ ਕੋਈ ਹਿਤ ਨਾ ਹੋ ਸਕੇ, ਜੈਸੇ ਕਰਣਵੇਧ ਸੁੰਨਤ ਖ਼ਤਨਾ ਮੁੰਡਨ ਆਦਿਕ.

੨ "ਮੁਹੰਮਦ ਰਸੂਲ ਅੱਲਾ" ਮੁਸਲਮਾਨਾਂ ਤੋਂ ਜਪਵਾਯਾ.

(੧੩੩) "ਮੈ ਅਪਨਾ ਸੁਤ ਤੋਹਿ ਨਿਵਾਜਾ,[੧]
ਪੰਥ ਪ੍ਰਚੁਰ[੨] ਕਰਬੇ ਕਹੁ ਸਾਜਾ.
ਜਾਇ ਤਹਾਂ ਤੈਂ ਧਰਮ ਚਲਾਯ,
ਕੁਬੁਧਿ ਕਰਨ ਤੇ ਲੋਕ ਹਟਾਯ". ੨੯

(੧੩੪) ਠਾਢ ਭਯੋ ਮੈ ਜੋਰ ਕਰ, ਬਚਨ ਕਹਾ ਸਿਰ ਨਯਾਯ,—
"ਪੰਥ ਚਲੈ ਤਬ ਜਗਤ ਮੈ, ਜਬ ਤੁਮ ਕਰੌਂ ਸਹਾਯ" ੩੦

(੧੩੫) ਇਹ ਕਾਰਣ ਪ੍ਰਭੁ ਮੋਹਿ ਪਠਾਯੋ,
ਤਬ ਮੈਂ ਜਗਤ ਜਨਮ ਧਰ ਆਯੋ.
ਜਿਮ ਤਿਨ ਕਹੀ ਇਨੈਂ ਤਿਮ ਕਹਿਹੋਂ,
ਔਰ ਕਿਸੂ ਤੇ ਬੈਰ ਨ ਗਹਿਹੋਂ[੩]. ੩੧

---

੧ "ਤਾਤ ਮਾਤ ਨ ਜਾਤਿ ਜਾਕਰ ਪੁਤ੍ਰ ਪੌਤ੍ਰ ਮੁਕੰਦ". ਇਸ ਨਿਯਮ ਦੇ ਮੰਨਣ ਵਾਲਾ ਸਿੱਖ ਮਤ, ਗੁਰੂ ਸਾਹਿਬ ਨੂੰ ਹਜ਼ਰਤ ਈਸਾ ਜੇਹਾ ਅਕਾਲ ਦਾ ਪੁਤ੍ਰ ਨਹੀਂ ਮੰਨਦਾ, ਕਿੰਤੂ—"ਏਕ ਪਿਤਾ ਏਕਸ ਕੇ ਹਮ ਬਾਰਿਕ" ਬਚਨ ਅਨੁਸਾਰ ਸਭ ਜੀਵਾਂ ਨੂੰ ਜਗਤ ਪਿਤਾ ਦੀ ਸੰਤਾਨ ਜਾਣਦਾ ਹੈ, ਅਰ ਜਿਨਾਂ ਰਿਖੀ ਅਵਤਾਰਾਂ ਦਾ ਉਪਰ ਜ਼ਿਕਰ ਆਯਾ ਹੈ ਓਹ ਸਭ ਓਸੇ ਪਿਤਾ ਦੇ ਪੁਤ੍ਰ ਹਨ, ਪਰ ਉਨ੍ਹਾਂ ਸਭਨਾਂ ਵਿਚੋਂ ਗੁਣ ਕਰਮਾਂ ਅਨੁਸਾਰ ਸਤਗੁਰੁ ਨੂੰ ਖ਼ਸੂਸੀਯਤ ਨਾਲ ਜਗਤਨਾਥ ਨੇ ਨਿਵਾਜ਼ਿਆ ਹੈ, ਅਰਥਾਤ-ਸੁਪੁਤ੍ਰ ਹੋਣ ਦੀ ਵਡਿਆਈ ਬਖਸ਼ੀ ਹੈ.

੨ ਪੂਰਣ ਪੰਥ. ਮੁਕੰਮਲ ਦੀਨ.
ਗੁਰੁ ਨਾਨਕ ਦੇਵ ਦੇ ਬੀਜੇ ਹੋਏ ਬੀਜ ਨੂੰ ਫੈਲਾਉਣ ਵਾਸਤੇ.

੩ "ਸਤਿਗੁਰੁ ਨਿਰਵੈਰ ਪੁਤ੍ਰ ਸਤ੍ਰ ਸਮਾਨੈ, ਅਉਗੁਣ ਕਟੈ ਕਰੈ ਸੁਧ ਦੇਹਾ."
*(ਮਹਲਾ ੫, ਵਾਰ ਰਾਮਕਲੀ ੨)*

(੧੩੬) ਜੋ ਹਮਕੋ, ਪਰਮੇਸੂਰ ਉਚਰ ਹੈਂ,[੧]
ਤੇ ਸਭਿ ਨਰਕ ਕੁੰਡ ਮਹਿਂ ਪਰ ਹੈਂ.
ਮੋਕੋ ਦਾਸ ਤਵਨ ਕਾ ਜਾਨੋ,
ਯਾਂ ਮੇ ਭੇਦ ਨ ਰੰਚ ਪਛਾਨੋ. ੩੨

(੧੩੭) ਮੈ ਹੋਂ ਪਰਮਪੁਰਖ ਕੋ ਦਾਸਾ,
ਦੇਖਨ ਆਯੋ ਜਗਤ ਤਮਾਸਾ.
ਜੋ ਪ੍ਰਭੁ ਜਗਤ[੨] ਕਹਾ, ਸੋ ਕਹਿ ਹੋਂ,
ਮ੍ਰਿੱਤੁ ਲੋਕ[੩] ਤੇ ਮੌਨ ਨ ਰਹਿ ਹੋਂ. ੩੩

(੧੩੮) ਕਹਜੋ ਪ੍ਰਭੂ ਸੁ ਭਾਖਹੋਂ, ਕਿਸੂ ਨ ਕਾਨ ਰਾਖਹੋਂ.
ਕਿਸੂ ਨ ਭੇਖ ਭੀਜਹੋਂ, ਅਲੇਖ ਬੀਜ ਬੀਜਹੋਂ. ੩੪

(੧੩੯) ਪਖਾਣ ਪੂਜਹੋ ਨਹੀਂ[੪], ਨ ਭੇਖ ਭੀਜ ਹੋਂ ਕਹੀਂ.
ਅਨੰਤ ਨਾਮ ਗਾਯਹੋਂ, ਪਰੱਮ ਪੁਰਖ ਪਾਯਹੋਂ. ੩੫

---

੧ "ਅਹੰਬ੍ਰਹਮਾਸਮਿ" ਕਹਿਣ ਵਾਲੇ ਵੇਦਾਂਤੀ ਸਿੱਖਾਂ ਨੂੰ ਇਸ ਤੋਂ ਉਪਦੇਸ਼ ਲੈ ਕੇ ਭਗਤਿ ਪਰਾਯਣ ਹੋਣਾ ਚਾਹੀਏ. ਗੁਰੂ ਸਾਹਿਬ ਦਾ ਭਾਵ ਏਹ ਹੈ ਕਿ ਜੋ ਮੇਰੇ ਇਸ ਸ਼ਰੀਰ ਨੂੰ ਜੋ ਪ੍ਰਣਾਮੀ ਹੈ, ਪਰਮੇਸ਼ੂਰ ਮੰਨਣਗੇ ਓਹ ਯਥਾਰਥ ਗਯਾਨੀ ਨਾ ਹੋਣ ਕਰਕੇ ਨਰਕ ਦੇ ਅਧਿਕਾਰੀ ਬਣਨਗੇ.

੨ ਜਗਤਨਾਥ.

੩ ਮਰਤਯ ਲੋਕ.

੪ ਗੁਰੁ ਸਾਹਿਬ ਦੀ ਇਸ ਪ੍ਰਤਗਯਾ ਪਰ ਭੀ ਕਈ ਅਗਯਾਨੀ ਸਿੱਖ ਗੁਰੁ ਸਾਹਿਬ ਨੂੰ ਨੈਣਾ ਦੇਵੀ ਦਾ ਪੂਜਕ ਠਹਿਰਾਉਂਦੇ ਅਰ ਆਪ ਮੂਰਤੀ-ਪੂਜਾ ਤੋਂ ਨਹੀਂ ਹਟਦੇ ਔਰ ਕੁਸੰਗਤਿ ਵਿੱਚ ਫਸਕੇ ਸਿਖ ਧਰਮ ਤੋਂ ਪਤਿਤ ਹੁੰਦੇ ਹਨ.

(੧੪੦) ਜਟਾ ਨ ਸੀਸ ਧਾਰਹੋਂ, ਨ ਮੁਦ੍ਰਕਾ[1] ਸੁਧਾਰਹੋਂ.
ਨਾ ਕਾਨ ਕਾਹੂੰ ਕੀ ਧਰੋਂ. ਕਹ੍ਯੋ ਪ੍ਰਭੁ ਸੁ ਮੈਂ ਕਰੋਂ. ੩੬

(੧੪੧) ਭਜੋਂ ਸੁ ਏਕ ਨਾਮਯੰ, ਜੁ ਕਾਮ ਸਰਬ ਠਾਮਯੰ.
ਨ ਜਾਪ ਆਨ ਕੋ ਜਪੋਂ[2], ਨ ਔਰ ਥਾਪਨਾ ਥਪੋਂ. ੩੭

(੧੪੨) ਬਿਅੰਤ ਨਾਮ ਧ੍ਯਾਯਹੋਂ, ਪਰਮਜੋਤਿ ਪਾਯਹੋਂ.
ਨ ਧ੍ਯਾਨ ਆਨ ਕੋ ਧਰੋਂ,
ਨ ਨਾਮ ਆਨ ਉਚਰੋਂ[3]. ੩੮

(੧੪੩) ਤ੍ਵੇਕ ਨਾਮ[4] ਰੱਤਿਅੰ, ਨ ਆਨ ਮਾਨ ਮੱਤਿਅੰ.
ਪਰੰਮ ਧ੍ਯਾਨ ਧਾਰੀਅੰ, ਅਨੰਤ ਪਾਪ ਟਾਰੀਅੰ. ੩੯

(੧੪੪) ਤੁਮੇਵ ਰੂਪ[5] ਰਾਚੀਅੰ, ਨ ਆਨ ਦਾਨ ਮਾਚੀਅੰ.
ਤ੍ਵੇਕ ਨਾਮੁਚਾਰੀਅੰ,[6] ਅਨੰਤ ਦੂਖ ਟਾਰੀਅੰ. ੪੦

(੧੪੫) ਜਿਨ ਜਿਨ ਨਾਮ ਤਿਹਾਰੋ ਧ੍ਯਾਯਾ,
ਦੂਖ ਪਾਪ ਤਿਨ ਨਿਕਟ ਨ ਆਯਾ.
ਜੇ ਜੇ ਔਰ ਧ੍ਯਾਨ ਕੋ ਧਰਹੀਂ,
ਬਹਿਸ ਬਹਿਸ ਬਾਦਨ ਤੇ ਮਰਹੀਂ. ੪੧

---

੧ ਕੰਨਾਂ ਵਿੱਚ ਮੁੰਦ੍ਰਾਂ.

੨ ਗੁਰੂ ਸਾਹਿਬ ਦੇ ਇਸ ਕਥਨ ਪਰ ਭੀ ਜੋ ਉਨ੍ਹਾਂ ਨੂੰ ਦੇਵੀ ਮੰਤ੍ਰ ਜਾਪਕ ਆਖਦੇ ਹਨ ਓਹ ਵਾਸਤਵ ਵਿੱਚ ਗੁਰੂ ਦੇ ਨਿੰਦਕ ਹਨ.

੩ ਅਕਾਲ ਤੋਂ ਬਿਨਾਂ ਕਿਸੇ ਹੋਰ ਦਾ ਨਾਉਂ. ਸ਼ੋਕ ਹੈ ਸਿਖ ਇਤਿਹਾਸਕਾਰਾਂ ਉੱਪਰ ਜਿਨਾਂ ਨੇ ਸਤਗੁਰਾਂ ਨੂੰ—"ਉਣ ਉਣ ਮੁਣ ਮੁਣ ਰੁਣ ਰੁਣ ਝੁਣ ਝੁਣ" ਇਸ ਨਿਰਰਥਕ ਮੰਤ੍ਰ ਦਾ ਜਾਪਕ ਲਿਖਕੇ ਆਪਣੇ ਸਿਰ ਭਾਰੀ ਪਾਪ ਲਇਆ ਹੈ.

੪ ਤੇਰਾ ਇਕ ਨਾਮ.

੫ ਕੇਵਲ ਤੇਰੇ ਸਰੂਪ ਵਿੱਚ

੬ ਨਾਮ ਉਚਾਰੀਅੰ.

(੧੪੬) ਹਮ ਇਹ ਕਾਜ ਜਗਤ ਮੋ ਆਯੇ,
ਧਰਮ ਹੇਤ ਗੁਰੁਦੇਵ ਪਠਾਯੇ:—
"ਜਹਾਂ ਤਹਾਂ ਤੁਮ ਧਰਮ ਬਿਥਾਰੋ,
ਦੁਸ਼ਟ ਦੋਖੀਅਨ[1] ਪਕਰ ਪਛਾਰੋ." ੪੨

(੧੪੭) ਇਹੈ ਕਾਜ ਧਰਾ ਹਮ ਜਨਮੰ,
ਸਮਝ ਲੇਹੁ ਸਾਧੂ ਸਭ ਮਨਮੰ—
ਧਰਮ ਚਲਾਵਨ, ਸੰਤ ਉਬਾਰਨ,
ਦੁਸ਼ਟ ਸਭਿਨ ਕੋ ਮੂਲ ਉਪਾਰਨ. ੪੩

(੧੪੮) ਜੇ ਜੇ ਭਯੇ ਪਹਿਲ ਅਵਤਾਰਾ,
ਆਪ ਆਪ ਤਿਨ ਜਾਪ ਉਚਾਰਾ,
ਪ੍ਰਭੁਦੋਖੀ[2] ਕੋਈ ਨ ਬਿਦਾਰਾ,
ਧਰਮ ਕਰਮ ਕੋ ਰਾਹ ਨ ਡਾਰਾ. ੪੪

(੧੪੯) ਜੇ ਜੇ ਗੌਂਸ[3] ਅੰਬੀਆ[4] ਭਯੇ,
"ਮੈ, ਮੈ," ਕਰਤ ਜਗਤ ਤੇ ਗਯੇ.
ਮਹਾਂਪੁਰਖ[5] ਕਾਹੂੰ ਨ ਪਛਾਨਾ,
ਕਰਮ ਧਰਮ ਕੋ ਕਛੂ ਨ ਜਾਨਾ. ੪੫

---

੧ ਅਕਾਲ ਤੋਂ ਵਿਮੁਖ, ਈਸ਼੍ਵਰ ਦੀ ਸ੍ਰਿਸ਼ਟੀ ਵਿੱਚ ਅਸ਼ਾਂਤੀ ਫੈਲਾਣ ਵਾਲੇ.
੨ ਆਪਣੇ ਸ੍ਵਾਰਥ ਤੋਂ ਬਿਨਾਂ ਕੇਵਲ ਉਪਕਾਰ ਵਾਸਤੇ, ਅਕਾਲ ਦੀ ਆਗਜ਼ਾ ਦੇ ਵਿਰੁੱਧ ਚਲਣ ਵਾਲੇ ਨੂੰ ਨਾਸ਼ ਕਰਣ ਹੇਤ ਕਿਸੇ ਨੇ ਕਮਰ ਨਹੀਂ ਬੰਨ੍ਹੀ.
੩ ਫਰਿਆਦ ਸੁਨਣ ਵਾਲਾ.
੪ ਨਬੀ ਦਾ ਬਹੁ ਵਚਨ.
੫ ਵਾਹਿਗੁਰੂ.

(੧੫੦) ਅਵਰਨ ਕੀ ਆਸਾ ਕਛੁ ਨਾਹੀਂ,
ਏਕੈ ਆਸ ਧਰੋ ਮਨ ਮਾਹੀਂ.
ਆਨ ਆਸ ਉਪਜਤ[1] ਕਛੁ ਨਾਹੀਂ,
ਵਾਂਕੀ ਆਸ ਧਰੋ ਮਨੰ ਮਾਹੀਂ, ੪੬

(੧੫੧) ਕੋਈ ਪੜ੍ਹਤ ਪੁਰਾਨ ਕੋ,
ਕੋਈ ਪੜ੍ਹਤ ਕੁਰਾਨ.
ਕਾਲ[2] ਨ ਸਕਤ ਬਚਾਯਕੈ,
ਫੋਕਟ ਧਰਮ ਨਿਦਾਨ. ੪੭

(੧੫੨) ਕਈ ਕੋਟਿ ਮਿਲ ਪੜ੍ਹਤ ਪੁਰਾਨਾ,
ਬਾਚਤ ਕਿਤੇ ਕੁਰਾਨ ਅਜਾਨਾ.
ਅੰਤਕਾਲ ਕੋਈ ਕਾਮ ਨ ਆਵਾ,
ਦਾਵ ਕਾਲ ਕਾਹੂੰ ਨ ਬਚਾਵਾ. ੪੮

(੧੫੩) ਕਯੋਂ ਨ ਜਪੋ ਤਾਂਕੋ ਤੁਮ? ਭਾਈ!
ਅੰਤਕਾਲ ਜੋ ਹੋਯ ਸਹਾਈ.
ਫੋਕਟ ਧਰਮ ਲਖੋ ਕਰ ਭਰਮਾ,
ਇਨ ਤੇ ਸਰਤ ਨ ਕੋਈ ਕਰਮਾ. ੪੯

(੧੫੪) ਇਹ ਕਾਰਣ ਪ੍ਰਭੁ ਹਮੈ ਬਨਾਯੋ,
ਭੇਦ ਭਾਖ ਇਹ ਲੋਕ ਪਠਾਯੋ.
ਜੋ ਤਿਨ ਕਹਾ ਸੁ ਸਭਿਨ ਉਚਰੋਂ,
ਭਿੰਡ ਵਿੰਭ ਕਛੁ ਨੈਕ ਨ ਕਰੋ. ੫੦

---

੧ ਹਾਸਿਲ ਨਹੀਂ ਹੁੰਦਾ.
੨ ਜਨਮ ਮਰਣ. ਆਵਾਗੌਣ.

(੧੫੫) ਨ ਜਟਾ ਮੂੰਡ ਧਾਰੋਂ, ਨ ਮੁਦ੍ਰਕਾ ਸਵਾਰੋਂ.
ਜਪੋ ਤਾਸ ਨਾਮੰ, ਸਰੈ ਸਰਬ ਕਾਮੰ. ੫੧

(੧੫੬) ਨ ਨੈਨੰ ਮਿਚਾਊਂ, ਨ ਡਿੰਭੰ ਦਿਖਾਊਂ. ੫੨

(੧੫੭) ਜੇ ਜੇ ਭੇਖ[1] ਸੁ ਤਨ ਮੈ ਧਾਰੇਂ
ਤੇ ਪ੍ਰਭੁਜਨ ਕਛੂਕੈ ਨ ਬਿਚਾਰੇਂ.
ਸਮਝ ਲੇਹੁ ਸਭ ਜਨ, ਮਨ ਮਾਹੀਂ,
ਡਿੰਭਨ ਮੈਂ ਪਰਮੇਸਰ ਨਾਹੀਂ. ੫੩

(੧੫੮) ਜੇ ਜੇ ਕ੍ਰਮ[2] ਕਰ ਡਿੰਭ ਦਿਖਾਹੀਂ,
ਤਿਨ ਪਰਲੋਕਨ ਮੋ ਗਤਿ ਨਾਹੀਂ.
ਜੀਵਤ ਚਲਤ ਜਗਤ ਕੇ ਕਾਜਾ.
ਸ੍ਵਾਂਗ ਦੇਖਕਰ ਪੂਜਤ ਰਾਜਾ. ੫੪

(੧੫੯) ਸ੍ਵਾਂਗਨ ਮੈ ਪਰਮੇਸੁਰ ਨਾਹੀਂ,
ਖੋਜ ਫਿਰੈ ਸਭਹੀ ਕੋ ਕਾਹੀ?[3]
ਅਪਨੋ ਮਨ ਕਰ ਮੋ ਜਿਹ ਆਨਾ,
ਪਾਰਬ੍ਰਹਮ ਕੋ ਤਿਨਹਿ ਪਛਾਨਾ ੫੫

---

੧ ਗੁਰੁ ਬਾਣੀ ਵਿੱਚ 'ਭੇਖ" ਤੋਂ ਭਾਵ ਹੈ ਜੋ ਪਾਖੰਡ ਸਹਿਤ ਬਣਾਵਟ ਕਰਣੀ ਔਰ ਉਪਜੀਵਕਾ ਵਾਸਤੇ ਸ੍ਵਾਂਗ ਬਣਾਉਣਾ. ਸਰੀਰ-ਰੱਛਾ ਵਾਸਤੇ ਜੋ ਵਸਤ੍ਰ ਸ਼ਸਤ੍ਰ ਆਦਿਕ ਹਨ ਓਹ ਭੇਖ ਪਦ ਦਾ ਵਾਚ੍ਯ ਨਹੀਂ.
੨ ਦੰਭ ਕਰਮ. ਅਥਵਾ-ਅਨੇਕ ਪ੍ਰਕਾਰ ਦੇ ਪਾਖੰਡਾਂ ਦਾ ਸਿਲਸਿਲਾ.
੩ ਕਿਸ ਵਾਸਤੇ.

(੧੬੦) ਭੇਖ ਦਿਖਾਯ ਜਗੱਤ ਕੋ ਲੋਗਨ ਕੋ ਬਸਿ ਕੀਨ,
ਅੰਤਕਾਲ ਕਾਤੀ[1] ਕਟਯੋ ਬਾਸ ਨਰਕ ਮੋ ਲੀਨ. ੫੬

(੧੬੧) ਜੇ ਜੇ ਜਗ ਕੋ ਡਿੰਭ ਦਿਖਾਵੈਂ,
ਲੋਗਨ ਮੂੰਦ[2] ਅਧਿਕ ਸੁਖ ਪਾਵੈਂ,
ਨਾਸਾ ਮੂੰਦ[3] ਕਰੈਂ ਪਰਣਾਮੰ,[4]
ਫੋਕਟ ਧਰਮ ਨ ਕੌਡੀ ਕਾਮੰ. ੫੭

(੧੬੨) ਫੋਕਟ ਧਰਮ ਜਿਤੇ ਜਗ ਕਰਹੀਂ,
ਨਰਕਕੁੰਡ ਭੀਤਰ ਤੇ ਪਰਹੀਂ
ਹਾਥ ਹਿਲਾਯੇ[5] ਸੁਰਗ ਨ ਜਾਹੂ,
ਜੋ ਮਨ ਜੀਤ ਸਕਾ ਨਹਿੰ ਕਾਹੂ. ੫੮

(੧੬੩) ਜੋ ਨਿਜ ਪ੍ਰਭੁ ਮੋਸੋਂ ਕਹਾ ਸੋ ਕਹਿ ਹੋਂ ਜਗ ਮਾਂਹਿ,
ਜੋ ਤਿਹਿ ਪ੍ਰਭੁ ਕੋ ਧ੍ਯਾਯ ਹੈਂ ਅੰਤ ਸੂਰਗ ਕੋ ਜਾਂਹਿ.੫੯

(੧੬੪) ਹਰਿ, ਹਰਿਜਨ, ਦੁਇ ਏਕ ਹੈਂ
ਬਿਬ ਬਿਚਾਰ ਕਛੁ ਨਾਹਿ,
ਜਲ ਤੇ ਉਪਜ ਤਰੰਗ ਜਿਉਂ
ਜਲ ਹੀ ਬਿਖੈ ਸਮਾਹਿ. ੬੦

---

੧ ਕਾਲਖੜਗ ਨਾਲ.

੨ ਠੱਗ ਕੇ.

੩ ਕ੍ਰਮ ਅਨੁਸਾਰ ਸੱਜੀ ਅਰ ਖੱਬੀ ਨਾਸਕਾ ਬੰਦ ਕਰਕੇ ਪੂਰਕ ਰੇਚਕ ਕਰਦੇ ਹਨ.

੪ ਪ੍ਰਾਣਾਯਾਮ.

੪ ਵਖਟ–ਫਟ–ਹੂੰ–ਆਦਿਕ ਸ਼ਬਦ ਮੂੰਹੋਂ ਕਹਿ ਕੇ ਚੁਟਕੀਆਂ ਅਤੇ ਤਾੜੀਆਂ ਬਜਾਉਣ ਔਰ ਵੇਦਾਂ ਦੇ ਗਾਉਣ ਵੇਲੇ ਉਦੱਾਤ ਅਨੁਦਾੱਤ ਅਤੇ ਸੂਰਿਤ ਸੂਰਾਂ, ਔਰ ਘਨ ਜਟਾ ਆਦਿਕ ਦੇ ਪ੍ਰਕਾਰਾਂ ਅਨੁਸਾਰ ਹੱਥਾਂ ਨਾਲ ਭਾਵ ਦਿਖਾਉਣ ਕਰਕੇ.

(੧੬੫) ਜੇ ਜੇ ਬਾਦ ਕਰਤ ਹੰਕਾਰਾ,
ਤਿਨ ਤੈਂ ਭਿੰਨ ਰਹਿਤ ਕਰਤਾਰਾ.
ਬੇਦ ਕਤੇਬ ਬਿਖੈ ਹਰਿ ਨਾਹੀਂ,
ਜਾਨ ਲੇਹੁ ਹਰਿ ਜਨ ਮਨ ਮਾਹੀਂ. ੬੧

(੧੬੬) ਆਂਖ ਮੂੰਦ ਕੋਊ ਡਿੰਭ ਦਿਖਾਵੈ,
ਆਂਧਰ ਕੀ ਪਦਵੀ ਕਹਿਂ ਪਾਵੈ.[1]
ਆਂਖ ਮੀਚ ਮਗ ਸੂਝ ਨ ਜਾਈ,
ਤਾਂਹਿਂ ਅਨੰਤ ਮਿਲੈ ਕਿਮ? ਭਾਈ! ੬੨

(੧੬੭) ਬਹੁ ਬਿਸਥਾਰ ਕਹਾਂ ਕੋਈ ਕਹੈ?
ਸਮਝਤ ਬਾਤ ਥਕਿਤ ਮਤਿ ਰਹੈ.
ਰਸਨਾ ਧਰੈ ਕੋਊ ਜੌ ਕੋਟਾ,
ਤਦਪਿ ਗਨਤ ਤਿਹ ਪਰਤ ਸੁ ਤੋਟਾ.[2] ੬੩

## ਅਧ੍ਯਾਯ ੮

(੧੬੮) ਰਾਜਸਾਜ ਹਮ ਪਰ ਜਬ ਆਯੋ,
ਯਥਾਸ਼ਕਤਿ ਤਬ ਧਰਮ ਚਲਾਯੋ.[3]

---

੧ ਬਹੁਤ ਦੰਭੀ ਲੋਕ ਆਪਣੇ ਤਾਂਈ ਨਾਮਅਭ੍ਯਾਸੀ ਅਰ ਧ੍ਯਾਨ ਪਰਾਯਣ ਸਿੱਧ ਕਰਣ ਲਈ ਸਤਗੁਰੂ ਦੇ ਦੀਵਾਨ ਵਿੱਚ ਅੱਖਾਂ ਮੀਚ ਕੇ ਬੈਠਦੇ ਹਨ, ਅਰ ਕਈ ਭੰਗੀ ਪੋਸਤੀ ਭੀ ਆਪਣੀ ਨਿੱਦ੍ਰਾਦੋਸ਼ ਦੇ ਲਕੋਣ ਲਈ ਏਹ ਸਾਧਨ ਵਰਤਦੇ ਹਨ, ਪਰੰਤੂ ਏਹ ਸੱਚੇ ਪ੍ਰੇਮੀ ਨਾ ਹੋਣ ਕਾਰਣ "ਆਂਧਰਕੀ ਪਦਵੀ ਕਹਿਂ ਪਾਵੈ".

੨ ਤ੍ਰੁਟਿ. ਘਾਟਾ.

੩ ਗੁਰੂ ਸਾਹਿਬ ਦੇ ਇਸ ਬਚਨ ਤੋਂ ਸਾਡੇ ਮਹਾਰਾਜਿਆਂ ਨੂੰ ਉਪਦੇਸ਼ ਲੈਣਾ ਚਾਹੀਏ.

ਭਾਂਤ ਭਾਂਤ ਬਨ ਖੇਲ ਸ਼ਿਕਾਰਾ,
ਮਾਰੇ ਰੀਛ, ਰੋਝ, ਝੰਖਾਰਾ.[੧] ੧
(੧੬੯) ਕਾਲਿੰਦ੍ਰੀ[੨] ਤਟ ਕਰੇ ਬਿਲਾਸਾ,
ਅਨਿਕ ਭਾਂਤ ਕੇ ਪੇਖ ਤਮਾਸ਼ਾ. ੨
ਤਹਿਂ ਕੇ ਸਿੰਘ ਘਨੇ ਚੁਨ ਮਾਰੇ,[੩]
ਰੋਝ[੪] ਰੀਛ ਬਹੁ ਭਾਂਤ ਬਿਦਾਰੇ. ੩
(੧੭੦) ਜੁੱਧ ਜੀਤ ਆਯੇ ਜਬੈ ਟਿਕੈ ਨ ਤਿਨ[੫] ਪੁਰ ਪਾਂਵ,
ਕਾਹਲੂਰ ਮੈਂ ਬਾਂਧਿਓ[੬] ਆਨ ਅਨੰਦਪੁਰ ਗਾਂਵ. ੩੬
(੧੭੧) ਜੇ ਜੇ ਨਰ ਤਹਿਂ ਨਾ ਭਿਰੇ ਦੀਨੇ ਨਗਰ ਨਿਕਾਰ,
ਜੇ ਤਿੰਹ ਠੌਰ ਭਲੇ ਭਿਰੇ ਤਿਨੈ ਕਰੀ ਪ੍ਰਤਿਪਾਰ.[੭] ੩੭
(੧੭੨) ਬਹੁਤ ਦਿਵਸ ਇਹ ਭਾਂਤ ਬਿਤਾਯੇ,
ਸੰਤ ਉਬਾਰ ਦੁਸ਼ਟ ਸਭ ਘਾਯੇ.
ਟਾਂਗ ਟਾਂਗ[੮] ਕਰ ਹਨੇ ਨਿਦਾਨਾ,[੯]
ਕੂਕਰ ਜਿਮ ਤਿਨ ਤਜੇ ਪਰਾਨਾ. ੩੮

---

੧ ਬਾਰਹਿਂ ਸਿੰਗਾ.
੨ ਜਮਨਾ. ਕਾਲਿੰਦੀ.
੩ ਪ੍ਰਜਾ ਨੂੰ ਦੁਖ ਦੇਣ ਵਾਲੇ ਪਸ਼ੂਆਂ ਦਾ ਸ਼ਿਕਾਰ ਕਰਣਾ ਸ਼ਸਤ੍ਰ ਧਾਰੀਆਂ ਦਾ ਮੁੱਖ ਕਰਮ ਹੈ.
੪ ਰੋਝ ਮਾਰਣਾ ਜਾਂ ਖਾਣਾ, ਸਾਡੇ ਮਤ ਵਿੱਚ ਮਨਾ ਨਹੀਂ. ਹਿੰਦੂ ਮਤ ਦੀ ਪੋਥੀਆਂ ਵਿੱਚ ਭੀ ਰੋਝ ਦਾ ਮਾਸ ਵਿਧਾਨ ਹੈ.
੫ ਤਿਨਾਂ (ਹਮਾਰੇ ਯੋਧਿਆਂ) ਦਾ.
੬ ਨਵੇਂ ਸਿਰੇ ਆਬਾਦ ਕੀਤਾ.
੭ ਇਸ ਤੋਂ ਸਿਖ੍ਯਾ ਹੈ ਕਿ ਕਾਯਰਾਂ ਦਾ ਨਿਰਾਦਰ ਅਤੇ ਬਹਾਦੁਰਾਂ ਦਾ ਸਨਮਾਨ ਕਰਣਾ ਚਾਹੀਏ, ਜਿਸ ਤੋਂ ਲੋਕਾਂ ਨੂੰ ਸਬਕ ਮਿਲੇ.
੮ ਚੁਣ ਚੁਣਕੇ. ਅਥਵਾ-ਫਾਸੀ ਦੇਕੇ.
੯ ਕਾਯਰ. ਪਾਮਰ. ਪਰਿਣਾਮ ਨਾ ਸੋਚਣ ਵਾਲੇ.

# ਅਧਜਾਯ ੧੩

(੧੭੩) ਜੇ ਅਪਨੇ ਗੁਰੁ ਤੇ ਮੁਖ ਫਿਰਹੈਂ,
ਇਹਾਂ ਉਹਾਂ[1] ਤਿਨ ਕੇ ਗ੍ਰਹਿ ਗਿਰਹੈਂ.
ਹਯਾਂ ਉਪਹਾਸ[2], ਨ ਸੁਰਪੁਰਿ ਬਾਸਾ,
ਸਭ ਬਾਤਨ ਤੇ ਰਹੈਂ ਨਿਰਾਸਾ. ੫

(੧੭੪) ਦੂਖ ਭੂਖ ਤਿਨਕੋ ਰਹਿ ਲਾਗੀ,
ਸੰਤ[3] ਸੇਵ ਤੇ ਜੋ ਹੈਂ ਤਯਾਗੀ.
ਜਗਤ ਬਿਖੈ ਕੋਊ ਕਾਮ ਨ ਸਰਹੀਂ,
ਅੰਤਹਿ ਕੁੰਡ ਨਰਕ ਕੀ ਪਰਹੀਂ. ੬

(੧੭੫) ਗੁਰੁਪਗ ਤੇ ਜੋ ਬਿਮੁਖ ਸਿਧਾਰੇ,
ਇਹਾਂ ਉਹਾਂ ਤਿਨ ਕੇ ਮੁਖ ਕਾਰੇ. ੭

(੧੭੬) ਪੁਤ੍ਰ ਪੌਤ੍ਰ ਤਿਨ ਕੇ ਨਹਿ ਫਰੈਂ,[4]
ਦੁਖ ਦੈ ਮਾਤ ਪਿਤਾ ਕੋ ਮਰੈਂ.
ਗੁਰੁਦੋਖੀ ਸਗ[5] ਕੀ ਮ੍ਰਿਤੁ ਪਾਵੈਂ,
ਨਰਕਕੁੰਡ ਡਾਰ ਪਛਤਾਵੈਂ. ੮

(੧੭੭) ਬਾਬੇ ਕੇ ਬਾਬਰ ਕੇ ਦੋਊ,[6]

---

੧ ਇਸ ਲੋਕ ਅਤੇ ਪਰਲੋਕ ਵਿੱਚ.
੨ ਏਥੇ ਹਾਸਾ.
੩ "ਜਿਨ੍ਹਾਂ ਸਾਸ ਗਿਰਾਸ ਨ ਵਿਸਰੈ ਹਰਿਨਾਮਾ ਮਨ ਮੰਤ, ਧੰਨ ਸਿ ਸੇਈ ਨਾਨਕਾ, ਪੂਰਨ ਸੋਈ ਸੰਤ" (ਮ: ੫ ਵਾਰ ਗਉੜੀ ੨)
੪ ਫਲੈਂ. ੫ ਕੁੱਤਾ.
੬ ਗੁਰੁ ਨਾਨਕ ਦੇਵ ਦੀ ਗੱਦੀ ਧਰਮ ਪ੍ਰਚਾਰ ਵਾਸਤੇ ਅਤੇ ਮੁਗਲੀਆ ਸਲਤਨਤ ਸੰਸਾਰ ਦੀ ਮ੍ਰਯਾਦਾ ਠੀਕ ਰੱਖਣ ਵਾਸਤੇ. ਭਾਵ-ਧਾਰਮਿਕ ਅਤੇ ਸਾਂਸਾਰਿਕ ਬਾਦਸ਼ਾਹ.

ਆਪ ਕਰੇ ਪਰਮੇਸਰ ਸੋਊ[੧].
ਦੀਨ[੨] ਸ਼ਾਹ ਇਨ ਕੋ ਪਹਿਚਾਨੋ,
ਦੁਨੀ[੩] ਪਤੀ ਉਨ ਕੋ ਅਨੁਮਾਨੋ. ੯
(੧੭੮) ਜੋ ਬਾਬੇ ਕੇ ਦਾਮ ਨ ਦੇਹੈਂ,[੪]
ਤਿਨ ਤੈਂ ਗਹਿ ਬਾਬਰ ਕੇ ਲੈਹੈਂ.[੫]
ਦੈ ਦੈ ਤਿਨ ਕੋ ਬਡੀ ਸਜਾਇ,
ਪੁਨ ਲੈਹੈਂ ਗ੍ਰਿਹਿ ਲੂਟ ਬਨਾਇ. ੧੦
(੧੭੯) ਜਬ ਹ੍ਵੈਹੈਂ ਬੇਮੁੱਖ, ਬਿਨਾਂ ਧਨ,
ਤਬ ਚੜ ਹੈਂ ਸਿੱਖਨ ਕਹਿਂ ਮਾਂਗਨ,
ਜੇ ਜੇ ਸਿੱਖ ਤਿਨਹਿਂ ਧਨ ਦੈਹੈਂ,

---

੧ ਧਰਮ ਦੇ ਆਗੂ ਅਤੇ ਸੰਸਾਰ ਦਾ ਪ੍ਰਬੰਧ ਠੀਕ ਰੱਖਣ ਵਾਸਤੇ ਬਾਦਸ਼ਾਹ ਵਾਹਗੁਰੂ ਨੇ ਥਾਪੇ ਹਨ. ਜੋ ਇਨਾਂ ਦੀ ਆਗਯਾ ਨਹੀਂ ਪਾਲਦਾ ਓਹ ਦੁਖ ਪਾਉਂਦਾ ਹੈ, ਅਤੇ ਜਦੋਂ ਏਹ ਦੋਵੇਂ ਆਪਣੇ ਕਰਤੱਬ ਭੁਲਾਕੇ ਮਾਨ ਪ੍ਰਭੁਤਾ ਅਤੇ ਸ੍ਵਾਰਥ ਵਿੱਚ ਫਸ ਜਾਂਦੇ ਹਨ ਤਦ ਉੱਚਪਦਵੀ ਤੋਂ ਡੇਗੇ ਜਾਂਦੇ ਹਨ.

੨ ਧਰਮ.

੩ ਦੁਨੀਆਂ.

੪ ਜੋ ਗੁਰੂ ਦੀ ਆਗਯਾ ਅਨੁਸਾਰ "ਦਸਵੰਧ" ਨਹੀਂ ਦਿੰਦੇ, ਅਤੇ ਸਿੱਖੀ ਦੇ ਨਿਯਮ ਅਨੁਸਾਰ ਅਪਣਾ ਸੁਭ ਆਚਰਣ ਨਹੀਂ ਰਖਦੇ.

੫ ਜੋ ਧਰਮ ਤੋਂ ਵਿਮੁਖ ਹੈਨ ਓਹ ਕੁਕਰਮਾਂ ਵਿੱਚ ਪ੍ਰਵਿਰਤਦੇ ਅਤੇ ਰਾਜਦੰਡ ਭੋਗਦੇ ਹੈਨ.

ਲੂਟ ਮਲੇਛ[1] ਤਿਨੂੰ ਕਹਿੰ ਲੈਹੈਂ. ੧੧

(੧੮੦) ਜਬ ਹ੍ਵੈਹੈ ਤਿਨ ਦਰਬ ਬਿਨਾਸਾ,
ਤਬ ਧਰ ਹੈਂ ਨਿਜਗੁਰੁ ਕੀ ਆਸਾ.
ਜਬ ਤੇ ਗੁਰੁ ਦਰਸਨ ਕੋ ਐਹੈਂ,
ਤਬ ਤਿਨ ਕੋ ਗੁਰੁ ਮੁਖ ਨ ਲਗੈਹੈਂ[2] ੧੩

(੧੮੧) ਬਿਦਾ ਬਿਨਾ[3] ਜੈਹੈਂ ਤਬ ਧਾਮੰ,
ਸਰਹੈ ਕੋਈ ਨ ਤਿਨ ਕੋ ਕਾਮੰ.
ਗੁਰੁਦਰ ਢੋਈ ਨ ਪ੍ਰਭੁਪੁਰ ਬਾਸਾ,

---

੧ ਜ਼ਾਲਮ-ਅਨਜਾਈ. ਜੋ ਏਹ ਖ਼ਯਾਲ ਕਰਦੇ ਹਨ ਕਿ ਮੁਸਲਮਾਨ ਮਲੇਛ ਪਦ ਦੇ ਅਧਿਕਾਰੀ ਹਨ ਓਹ ਭੁੱਲ ਵਿੱਚ ਹਨ. ਗੁਰੁਮਤ ਵਿੱਚ ਦੁਰਾਚਾਰੀ ਮਾਤ੍ਰ ਨੂੰ ਮਲੇਛ ਆਖਿਆ ਜਾਂਦਾ ਹੈ ਦੇਖੋ ਗੁਰੂ ਗ੍ਰੰਥ ਸਾਹਿਬ ਵਿੱਚ ਉਸ ਬ੍ਰਾਹਮਣ ਨੂੰ ਜਿਸ ਨੇ ਗੁਰੁ ਹਰਿਗੋਬਿੰਦ ਸਾਹਿਬ ਨੂੰ ਜ਼ਹਿਰ ਦਿੱਤੀ ਸੀ ਮਲੇਛ ਲਿਖਿਆ ਹੈ:—
"ਦੁਸਟ ਬ੍ਰਾਹਮਣ ਮੂਆ ਹੋਇਕੈ ਸੂਲ, ਮਲੇਛ ਪਾਪੀ ਪਚਿ ਭਇਆ ਨਿਰਾਸ."

ਭੈਰਉ ਮਹਲਾ ੫

੨ ਕਪਟੀ ਅਤੇ ਸ੍ਵਾਰਥੀ ਜਾਣਕੇ.

੩ ਸਿਰੋਪਾਉ ਪ੍ਰਾਪਤ ਕੀਤੇ ਬਿਨਾਂ.

ਦੁਹੂੰ ਠੌਰ ਤੇ ਰਹੈਂ ਨਿਰਾਸਾ.[1] ੧੩

(੧੮੨) ਜੇ ਜੇ ਗੁਰੁ ਚਰਨਨ ਰਤ[2] ਹ੍ਵੈ ਹੈਂ,
ਤਿਨ ਕੋ ਕਸ਼ਟ ਨ ਦੇਖਨ ਪੈਹੈਂ.
ਰਿੱਧਿ ਸਿੱਧਿ[3] ਤਿਨ ਕੇ ਗ੍ਰਿਹ ਮਾਹੀਂ,
ਪਾਪ ਤਾਪ ਛ੍ਵੈ ਸਕੈ ਨ ਛਾਹੀਂ. ੧੪

(੧੮੩) ਕਬਹੂੰ ਰਣ ਜੂਝ੍ਯੋ ਨਹੀਂ
ਕਛੁ ਦੈ ਜਸ ਨਹਿ ਲੀਨ,
ਗਾਂਵ ਬਸਤ ਜਾਨ੍ਯੋ ਨਹੀਂ,

---

੧ ਇਤਿਹਾਸ ਦਾ ਪ੍ਰਸੰਗ ਇਉਂ ਹੈ :—
ਸਿੱਖਾਂ ਨੂੰ ਦੁਖ ਦੇਕੇ ਪੂਜਾ ਉਗਰਾਹੁੰਦੇ ਦੇਖ ਸਤਗੁਰਾਂ ਨੇ ਮਸੰਦਾਂ ਨੂੰ ਸਮਝਾਯਾ ਕਿ ਤੁਸੀਂ ਕੁਕਰਮ ਦਾ ਤ੍ਯਾਗ ਕਰੋ ਪਰ ਅਭਿਮਾਨੀ ਮਸੰਦਾਂ ਨੇ ਉਲਟਾ ਜਵਾਬ ਦਿੱਤਾ ਕਿ ਗੁਰੁ ਬਨਾਉਣਾ ਸਾਡੇ ਹੱਥ ਹੈ, ਜਿਸ ਨੂੰ ਚਾਹਾਂਗੇ ਗੁਰੂ ਥਾਪਕੇ ਪੂਜਾ ਲਵਾਂਗੇ. ਗੁਰੂ ਸਾਹਿਬ ਨੇ ਅਨਧਿਕਾਰੀ ਮਸੰਦਾਂ ਦਾ ਤ੍ਯਾਗ ਕਰਕੇ ਸੰਗਤਾਂ ਨੂੰ ਹੁਕਮ ਦਿੱਤਾ ਕਿ ਅੱਜ ਤੋਂ ਕੋਈ ਸਿੱਖ ਮਸੰਦਾਂ ਨੂੰ ਨਾ ਮੰਨੇ. ਗੁਰੁਦਰਬਾਰ ਤੋਂ ਕੱਢੇ ਹੋਏ ਮਸੰਦਾਂ ਨੇ ਅਨੰਦਪੁਰ ਦੇ ਪਾਸ ਪਹਾੜੀ ਰਾਜਿਆਂ ਦੇ ਇਲਾਕੇ ਵਿੱਚ ਆਪਣੇ ਕਈ ਸਥਾਨ ਬਨਾ ਕੇ ਆਪਣੀ ਆਪਣੀ ਗੁਰਿਆਈ ਥਾਪਣੀ ਚਾਹੀ, ਇਤਨੇ ਵਿੱਚ ਮਿਰਜ਼ਾਬੇਗ ਔਰੰਗਜ਼ੇਬ ਦਾ ਭੇਜਿਆ ਹੋਯਾ ਪਹਾੜੀ ਰਾਜਿਆਂ ਤੋਂ ਰਾਜਕਰ ਲੈਣ ਆਯਾ, ਉਸ ਨੂੰ ਪਹਾੜੀਆਂ ਤੋਂ ਪਤਾ ਲੱਗਿਆ ਕਿ ਮਸੰਦਾਂ ਪਾਸ ਬਹੁਤ ਧਨ ਹੈ. ਮਿਰਜ਼ਾਬੇਗ ਨੇ ਬਡੇ ਜ਼ੁਲਮ ਅਤੇ ਜਬਰ ਨਾਲ ਮਸੰਦ ਲੁੱਟੇ, ਔਰ ਉਨ੍ਹਾਂ ਦੇ ਘਰ ਢਾਹ ਕੇ ਮੈਦਾਨ ਕਰ ਦਿੱਤੇ. ਉੱਪਰਲੇ ਛੰਦਾਂ ਵਿੱਚ ਮਨਮੁਖ ਮਸੰਦਾਂ ਦੀ ਕਥਾ ਦ੍ਵਾਰਾ ਸਾਡੇ ਵਾਸਤੇ ਸ਼ੁਭ ਉਪਦੇਸ਼ ਹੈ ਕਿ ਸਿੱਖ ਨੂੰ ਸਦੈਵ ਗੁਰੁਮੁਖ ਪਦਵੀ ਦਾ ਜਿਗਯਾਸੂ ਹੋਣਾ ਲੋੜੀਏ ਔਰ ਕਦੇ ਐਸਾ ਕਰਮ ਨਹੀਂ ਕਰਨਾ ਚਾਹੀਏ ਜਿਸ ਤੋਂ ਵਿਮੁਖਤਾ ਹੋਵੇ.

੨ ਪ੍ਰੇਮੀ.

੩ ਭੋਗ ਮੋਖ.

ਜਮ ਸੋਂ ਕਿਨ ਕਹਿ ਦੀਨ ?[੧] ੨੨

(੧੮੪) ਜਿਸ ਨੋ ਸਾਜਨ[੨] ਰਾਖਸੀ
ਦੁਸ਼ਮਨ ਕੌਨ ਬਿਚਾਰ ?
ਛ੍ਵੈ ਨ ਸਕੈ ਤਿਹ ਛਾਹ ਕੋ
ਨਿਹਫਲ ਜਾਇ ਗਵਾਰ. ੨੪

(੧੮੫) ਜੇ ਸਾਧੂ ਸ਼ਰਣੀ ਪਰੇ
ਤਿਨ ਕੇ ਕਵਨ ਬਿਚਾਰ ?
ਦੰਤ ਜੀਭ ਜਿਮ ਰਾਖ ਹੈ
ਦੁਸ਼ਟ ਅਰਿਸ਼ਟ ਸੰਘਾਰ. ੨੫

## ਅਧ੍ਯਾਯ ੧੪

(੧੮੬) ਸਰਬਕਾਲ ਹੈ ਪਿਤਾ ਅਪਾਰਾ,
ਦੇਬਿ ਕਾਲਿਕਾ ਮਾਤ ਹਮਾਰਾ.[੩]
ਮਨੂਆਂ ਗੁਰੁ ਮੁਰ ਮਨਸਾ ਮਾਈ,
ਜਿਨ ਮੋਕੋ ਸ਼ੁਭਕ੍ਰਿਯਾ ਪੜ੍ਹਾਈ. ੫

---

੧ ਭਾਵ ਏਹ ਹੈ ਕਿ ਯੋਧਾ ਅਤੇ ਦਾਨੀ ਆਦਮੀ ਹੀ ਜਗਤ ਵਿੱਚ ਪ੍ਰਸਿੱਧ ਹਨ. ਕਾਯਰ ਅਤੇ ਕ੍ਰਿਪਣਾਂ ਨੂੰ ਕੋਈ ਨਹੀਂ ਜਾਣਦਾ.

੨ ਵਾਹਗੁਰੂ.

੩ ਸਰਬਕਾਲ ਸਾਡਾ ਪਿਤਾ ਹੈ ਅਤੇ ਓਹੀ ਸਾਡੀ ਮਾਤਾ ਹੈ. ਮਾਤਾ ਸਾਥ ਇਸਤ੍ਰੀ ਲਿੰਗ ਅਤੇ ਪਿਤਾ ਸਾਥ ਪੁਲਿੰਗ ਕੇਵਲ ਕਾਵ੍ਯ ਰਚਨਾ ਹੈ. ਅਗਲੀਆਂ ਤੁਕਾਂ ਪੜ੍ਹ ਕੇ ਸੰਸਾ ਦੂਰ ਹੁੰਦਾ ਹੈ—
ਯਥਾ:-"ਮਨੂਆਂ ਗੁਰੁ ਮੁਰ ਮਨਸਾ ਮਾਈ." ਮਨ ਅਤੇ ਮਨਸਾ ਦੋ ਨਹੀਂ. ਭਰਮ ਦੂਰ ਕਰਨ ਲਈ ਗੁਰੂ ਸਾਹਿਬ ਨੇ "ਹਮਾਰਾ" ਪਦ ਲਿਖਿਆ ਹੈ ਜੇ ਕਦੇ ਕਾਲੀ ਨੂੰ ਮਾਂ ਮੰਨਦੇ ਤਾਂ ਪਾਠ ਇਉਂ ਹੁੰਦਾ:—"ਸਰਬਕਾਲ ਹੈ ਪਿਤਾ ਅਪਾਰੀ, ਦੇਵਿ ਕਾਲਿਕਾ ਮਾਤ ਹਮਾਰੀ."

# (੧੬੭) ਭਗੌਤੀ[1] ਕੀ ਵਾਰ[2]

---

੧ ਦੇਵੀ.

੨ ਪੌੜੀ ਛੰਦਾਂ ਵਿੱਚ ਰਚੀ ਹੋਈ ਯੁੱਧ ਕਥਾ. ਦੇਵੀ ਦੇ ਯੁੱਧ ਦੀ ਕਥਾ, ਗੁਰੂ ਸਾਹਿਬ ਨੇ "ਮਾਰਕੰਡੇਯ ਪੁਰਾਣ" ਦੇ ੧੪ ਅਧ੍ਯਾਵਾਂ ਵਿਚੋਂ (੮੧ ਤੋਂ ੯੪ ਤਾਈਂ) ਲਈ ਹੈ, ਅਤੇ ਦੋ ਚੰਡੀ ਚਰਿਤ੍ਰਾਂ ਤਥਾ ਇਸ ਵਾਰ ਵਿੱਚ ਵਿਚਿਤ੍ਰ ਗੀਤੀ ਨਾਲ ਲਿਖਿਆ ਹੈ. ਮ੍ਰਿਕੰਡੁ (ਮ੍ਰਿਗ ਕਰਣ ਖੁਰਕ ਜਿਸ ਦੀ ਪਿੱਠ ਉਪਰ ਐਸੇ) ਰਿਸ਼ੀ ਦੇ ਬੇਟੇ ਮਾਰਕੰਡੇਯ ਦੇ ਰਚੇ ਹੋਏ ਚੌਦਾਂ ਅਧ੍ਯਾਵਾਂ ਦਾ ਨਾਮ ਲੋਕ ਪ੍ਰਸਿੱਧ ਦੁਰਗਾ ਸਪਤਸਤੀ (ਦੇਵੀ ਦਾ ਸੱਤ ਸੌ ਸਲੋਕ ਹੈ)—ਅਤੇ ਚੰਡੀ ਅਥਵਾ ਦੁਰਗਾ ਪਾਠ ਭੀ ਇਸਨੂੰ ਆਖਦੇ ਹੈਨ.

ਕਈ ਅਗ੍ਯਾਨੀ "ਇਤਿ ਸ਼੍ਰੀ ਮਾਰਕੰਡੇਯ ਪੁਰਾਣੇ" -"ਸਤ ਸੈ ਕੀ ਕਥਾ ਯਹਿ ਪੂਰੀ ਭਈ ਹੈ"-"ਦੁਰਗਾ ਪਾਠ ਬਣਾਯਾ." ਆਦਿਕ ਪਾਠ ਪੜ੍ਹ ਕੇ ਭੀ ਦੇਵੀ ਦੀ ਕਥਾ ਨੂੰ ਗੁਰੂ ਸਾਹਿਬ ਵੱਲੋਂ ਸਮਝਦੇ ਹਨ. ਓਹ ਏਹ ਨਹੀਂ ਜਾਣਦੇ ਕਿ ਵੀਰ ਰਸ ਦੇ ਪ੍ਰੇਮੀ, ਯੁੱਧ ਵਿਦ੍ਯਾ ਦੇ ਪ੍ਰਚਾਰਕ ਕਲਗੀਧਰ ਸ੍ਵਾਮੀ ਨੇ ਇਸ ਕਥਾ ਨੂੰ ਕੇਵਲ ਸਿੱਖਾਂ ਵ੍ਿਚ ਉਤਸ਼ਾਹ ਵਧਾਉਣ ਲਈ ਲਿਖਿਆ ਹੈ, ਔਰ ਸਾਨੂੰ ਉਪਦੇਸ਼ ਦਿੱਤਾ ਹੈ ਕਿ, ਹੇ ਭਾਰਤ ਨਿਵਾਸੀਓ ! ਜਦ ਕਿ ਥੁਆਡੇ ਦੇਸ਼ ਦੀਆਂ ਮਹਾਂ ਵੀਰ ਇਸਤ੍ਰੀਆਂ ਨੇ ਐਸੇ ਪਰਾਕ੍ਰਮ ਦਿਖਾਏ ਹਨ, ਤਦ ਕੀ ਕਾਰਣ ਹੈ ਕਿ ਤੁਸੀਂ ਪੁਰੁਸ਼ ਹੋਣ ਪਰ ਭੀ ਬਲ ਅਤੇ ਪੁਰੁਸ਼ਾਰਥ ਹਾਰਕੇ ਦੀਨ ਦਸ਼ਾ ਧਾਰ ਰਹੇ ਹੋ ?

ਚੰਡੀ ਚਰਿਤ੍ਰ ਅਤੇ ਵਾਰ ਵਿੱਚ, 'ਜਾਂਹਿ ਨਮਿੱਤ ਪੜ੍ਹੈ ਸੁਨਹੈ ਨਰ ਸੋ ਨਿਹਚੈ ਕਰ ਤਾਂਹਿ ਦਈ ਹੈ"—"ਫੇਰ ਨ ਜੂਨੀ ਆਯਾ ਜਿਨ ਇਹ ਗਾਇਆ"—ਆਦਿਕ ਪਾਠ ਦੇਖ ਕੇ ਅਗ੍ਯਾਨੀ ਆਖਿਆ ਕਰਦੇ ਹਨ ਕਿ ਗੁਰੂ ਸਾਹਿਬ ਨੇ "ਦੁਰਗਾ ਪਾਠ" ਦਾ ਅਜੇਹਾ ਮਹਾਤਮ ਦੱਸਿਆ ਹੈ, ਪਰ ਓਹ ਏਹ ਨਹੀਂ ਜਾਣਦੇ ਕਿ ਏਹ ਮੂਲ ਦਾ ਉਲੱਥਾ ਹੈ, ਗੁਰੂ ਸਾਹਿਬ ਵੱਲੋਂ ਨਹੀਂ ਹੈ, ਪਾਠਕਾਂ ਨੂੰ ਨਿਰਸੰਦੇਹ ਕਰਣ ਲਈ ਅਸੀਂ ਮੂਲ ਪਾਠ ਨਾਲ ਮੁਕਾਬਲਾ ਕਰਕੇ ਦੱਸਦੇ ਹਾਂ:—

ਮੂਲ-ਦੇਵੀ ਆਖਦੀ ਹੈ ਕਿ, "ਜੋ ਮੇਰੀ ਇਸ ਕਥਾ ਅਤੇ ਉਸਤਤਿ ਨੂੰ ਨਿੱਤ ਪੜ੍ਹਦਾ ਹੈ ਉਸ ਦੇ ਸਭ ਦੁਖ ਪਾਪ ਅਤੇ ਦਰਿਦ੍ਰ ਨਾਸ ਹੁੰਦੇ ਹਨ. ਦੁਸ਼ਮਨ, ਚੋਰ, ਰਾਜਾ, ਸ਼ਸਤ੍ਰ, ਅਗਨੀ ਆਦਿਕਾਂ ਦਾ ਭਯ

ਜਾਂਦਾ ਰਹਿੰਦਾ ਹੈ, ਯੁੱਧ ਵਿੱਚ ਪਰਾਕ੍ਰਮ ਵਧਦਾ ਹੈ, ਨਿਡਰ ਹੁੰਦਾ ਹੈ, ਵੈਰੀ ਨਾਸ਼ ਹੋ ਜਾਂਦੇ ਹਨ ਅਤੇ ਮੁਕਤੀ ਮਿਲਦੀ ਹੈ. ਕੁਲ ਦਾ ਵਾਧਾ ਹੁੰਦਾ ਹੈ, ਗ੍ਰਹਾਂ ਦੀ ਪੀੜਾ ਨਹੀਂ ਹੁੰਦੀ. ਰਾਖਸ਼, ਭੂਤ ਪਿਸ਼ਾਚ, ਸ਼ੇਰ, ਜੰਗਲੀ ਹਾਥੀ, ਆਦਿਕਾਂ ਤੋਂ ਜੋ ਘਿਰਿਆ ਹੋਯਾ ਹੋਵੇ ਓਹ ਇਸ ਦੇਂ ਪੜ੍ਹਨ ਤੋਂ ਤੁਰਤ ਛੁਟਕਾਰਾ ਪਾਉਂਦਾ ਹੈ. ਰਾਜਾ ਤੋਂ ਮਾਰੇ ਜਾਣ ਦੇਾ ਹੁਕਮ ਹੋ ਜਾਵੇ, ਕੈਦ ਹੋਵੇ ਜਾਂ ਸਮੁੰਦ੍ਰ ਵਿੱਚ ਤੁਫਾਨ ਆ ਜਾਵੇ, ਇਤਯਾਦਿਕ ਉਪਦ੍ਰਵਾਂ ਤੋਂ ਬਚਦਾ ਹੈ" ਦੇਖੋ. ਅਧਯਾਯ ੧੨ ਸ਼ਲੋਕ ੧ ਤੋਂ ੨੯ ਤਾਂਈ:—

ਇਸੇ ਦਾ ਸੰਛੇਪ ਚੰਡੀਚਰਿਤ੍ਰ ਅਤੇ ਵਾਰ ਵਿੱਚ ਇਸ ਤਰ੍ਹਾਂ ਹੈ:— "ਜਾਂਹਿ ਨਮਿੱਤ ਪੜ੍ਹੇ ਸੁਨਹੈ ਨਰ ਸੋ ਨਿਹਚੈ ਕਰ ਤਾਂਹਿ ਦਈ ਹੈ." ਚੰਡੀ ਚਰਿਤ੍ਰ ੧. ਛੰਦ ੨੩੨. ਅਤੇ,—"ਫੇਰ ਨ ਜੂਨੀ ਆਯਾ ਜਿਨ ਇਹ ਗਾਇਆ" ਵਾਰ, ਪੌੜੀ ੫੫.

ਕਦੇ ਏਹ ਹੋ ਸਕਦਾ ਹੈ ਕਿ ਗੁਰੂ ਗ੍ਰੰਥਸਾਹਿਬ ਦੇ ਇਸ ਬਚਨ ਦੇ ਵਿਰੁੱਧ :-

"ਤੂ ਕਹੀਅਤ ਹੀ ਆਦਿ ਭਵਾਨੀ,
ਮੁਕਤਿ ਕੀ ਬਰੀਆ ਕਹਾਂ ਛਪਾਨੀ ?"

ਗੁਰੂ ਸਾਹਿਬ, ਦੇਵੀ ਦੇ ਮਹਾਤਮ ਵਿੱਚ ਏਹ ਲਿਖਦੇ ਕਿ-

"ਫੇਰ ਨ ਜੂਨੀ ਆਯਾ ਜਿਨ ਏਹ ਗਾਇਆ"?

ਜੋ ਦੇਵੀ, ਮੁਕਤੀ ਦੇਣੋ ਆਪ ਅਸਮਰਥ ਹੈ, ਉਸ ਦੀ ਕਥਾ ਕਿਸ ਤਰ੍ਹਾਂ ਮੁਕਤੀ ਦੇ ਸਕਦੀ ਹੈ ?

**ਪ੍ਰਿਥਮ ਭਗੌਤੀ[1] ਸਿਮਰਕੈ,**
**ਗੁਰੁ ਨਾਨਕ ਲਈ ਧਿਆਇ.**
**ਫਿਰ ਅੰਗਦ, ਗੁਰੁ ਤੇ ਅਮਰਦਾਸ,**
**ਰਾਮਦਾਸੈ ਹੋਈ ਸਹਾਇ.**
**ਅਰਜਨ, ਹਰਿਗੋਬਿੰਦ ਨੋ,**
**ਸਿਮਰੌ ਸ੍ਰੀ ਹਰਿਰਾਇ.**

---

੧ ਖੜਗ (ਮਹਾਂਕਾਲ) ਨੂੰ ਸਮਰਣ ਕਰਕੇ. ਏਥੇ ਭਗੌਤੀ ਪਦ ਦਾ ਅਰਥ ਪਰਮਾਤਮਾ ਹੈ, ਦੇਖੋ ਗੁਰੂ ਗ੍ਰੰਥਸਾਹਿਬ, 'ਭਗੌਤੀ ਮੁਦ੍ਰਾ ਮਨ ਮੋਹਿਆ ਮਾਇਆ'. ਗੁਰੂ ਸਾਹਿਬ ਨੇ ਇਸ ਪਹਿਲੀ ਪੌੜੀ ਵਿੱਚ ਵਾਹਿਗੁਰੂ ਦਾ ਨਾਮ 'ਭਗੌਤੀ' ਲਿਖਕੇ ਅੱਗੇ ਦੂਜੀ ਪੌੜੀ ਵਿਚ, 'ਜਿਨ, ਤੈਂਹੀ, ਤੈਥੋਂ, ਤੇਰਾ' ਆਦਿਕ ਵਾਹਗੁਰੂ ਦੇ ਸਰਵਨਾਮ (ਇਸਮ ਜ਼ਮੀਰ) ਲਿਖੇ ਹਨ, ਵ੍ਯਾਕਰਣ ਅਨੁਸਾਰ ਪਹਿਲੇ ਨਾਮ ਲਿਖੇ ਬਿਨਾਂ ਸਰਵਨਾਮ ਨਹੀਂ ਲਿਖਿਆ ਜਾ ਸਕਦਾ. ਜੇ ਕੋਈ ਸ਼ੰਕਾ ਕਰੇ ਕਿ ਇਹ ਸਰਵਨਾਮ ਦੇਵੀ ਦੇ ਹੈਨ, ਤਾਂ ਠੀਕ ਨਹੀਂ, ਕਯੋਂਕਿ ਦੂਜੀ ਪੌੜੀ ਤੋਂ ਸਾਫ ਮਲੂਮ ਹੁੰਦਾ ਹੈ ਕਿ ਦੁਰਗਾ ਦਾ ਕਰਤਾ ਭਗੌਤੀ ਹੈ ਅਤੇ ਦੁਰਗਾ ਉਸਦੀ ਕ੍ਰਿਤਿ ਹੈ.
ਯਥਾ:-'ਤੈਂਹੀ ਦੁਰਗਾ ਸਾਜ ਕੈ ਦੈਂਤਾਂ ਦਾ ਨਾਸ ਕਰਾਇਆ'.

ਗੁਰੂ ਸਾਹਿਬ ਨੇ ਸੰਘਾਰ ਸ਼ਕਤੀਵਾਨ ਅਕਾਲ ਨੂੰ ਮੰਨ ਕੇ ਖੜਗ ਕਾਲ, ਕਾਲੀ, ਭਗਵਤੀ, ਭਵਾਨੀ, ਰਿਪੁਖੰਡਨ ਆਦਿਕ ਇਸਤ੍ਰੀ ਲਿੰਗ ਅਤੇ ਪੁਲਿੰਗ ਨਾਮ ਕਥਨ ਕੀਤੇ ਹਨ. ਦੇਖੋ ਸ਼ਸਤ੍ਰ ਨਾਮ ਮਾਲਾ ਵਿੱਚ ਖੜਗ (ਸ਼੍ਰੀਸਾਹਿਬ) ਦੇ ਨਾਉਂ:—

ਕਾਲ ਤੁਹੀ, ਕਾਲੀ ਤੁਹੀ, ਤੁਹੀ ਤੇਗ ਅਰੁ ਤੀਰ,
ਤੁਹੀ ਨਿਸ਼ਾਨੀ ਜੀਤ ਕੀ, ਆਜ ਤੁਹੀ ਜਗ ਬੀਰ.
ਸ਼ਤ੍ਰੁ ਸ਼ਬਦ ਪ੍ਰਿਥਮੇ ਕਹੋ ਅੰਤ ਦਮਨ ਪਦ ਭਾਖ,
ਸਭੈ ਨਾਮ ਜਗਨਾਥ ਕੇ ਜਾਨ ਹ੍ਰਿਦੇ ਮੋ ਰਾਖ.
ਪ੍ਰਿਥੀ ਸ਼ਬਦ ਪ੍ਰਿਥਮੇ ਭਨੋ ਪਾਲਕ ਬਹੁਰ ਉਚਾਰ,
ਸਕਲ ਨਾਮ ਸ੍ਰਿਸ਼ਟੇਸ਼ ਕੇ ਸਦਾ ਹਿਦ੍ਰੇ ਮੋ ਧਾਰ.
ਰਿਪੁਖੰਡਨ ਮੰਡਨ ਜਗਤ ਖਲਖੰਡਨ ਜਗ ਮਾਂਹਿ,
ਤਾਂਕੋ ਨਾਮ ਉਚਾਰੀਐ ਜਿਂਹ ਸੁਨ ਦੁਖ ਟਰ ਜਾਂਹਿ.
ਭੁਤਾਂਤਕ ਸ਼੍ਰੀ ਭਗਵਤੀ ਭਵਹਾ ਨਾਮ ਬਖਾਨ,

ਸ੍ਰੀ ਭਵਾਨੀ ਭੈਹਰਨ ਸਭ ਕੋ ਕਰ ਕਲਯਾਨ.

ਭਾਈ ਸੁੱਖਾ ਸਿੰਘ ਜੀ ਨੇ ਭੀ ਗੁਰਬਿਲਾਸ ਵਿੱਚ ਅਕਾਲ ਦਾ ਨਾਉਂ ਖੜਗ ਲਿਖਿਆ ਹੈ,

ਯਥਾ—"ਖੜਗ ਗੋਦ ਮੈਂ ਤੁਮਕੋ ਪਾਯੋ."

ਗੁਰਬਾਣੀ ਵਿਚ ਪੁਲਿੰਗ ਭਗੌਤੀ ਪਦ ਅਕਾਲ ਦਾ ਵੋਧਕ ਹੈ. ਅਤੇ ਵਾਹਗੁਰੂ ਦੇ ਭਗਤ ਦਾ ਅਰਥ ਭੀ ਰੱਖਦਾ ਹੈ. ਯਥਾ:—"ਸੋ ਭਗੌਤੀ ਭਗਵੰਤੈ ਜਾਣੈ" ਅਤੇ—"ਐਸਾ ਭਗੌਤੀ ਭਗਵੰਤ ਕਉ ਪਾਵੈ." ਇਸਤ੍ਰੀ ਲਿੰਗ ਭਗੌਤੀ ਪਦ ਤਲਵਾਰ ਅਰਥ ਵਾਲਾ ਹੁੰਦਾ ਹੈ, ਯਥਾ:—"ਲਏ ਭਗੌਤੀ ਨਿਕਸ ਹੈ ਆਪ ਕਲੰਕੀ ਹਾਥ." ਅਤੇ,—"ਲਈ ਭਗੌਤੀ ਦੁਰਗਸ਼ਾਹ ਵਰ ਜਾਗਨ ਭਾਰੀ, ਲਾਈ ਰਾਜੇ ਸੁੰਭ ਨੂੰ ਰਤ ਪੀਏ ਪਿਆਰੀ."

ਭਾਈ ਗੁਰੁਦਾਸ ਜੀ ਨੇ ਭੀ ਭਗੌਤੀ ਪਦ ਦਾ ਅਰਥ ਤਲਵਾਰ ਕੀਤਾ ਹੈ ਯਥਾ:—"ਨਾਉਂ ਭਗੌਤੀ ਲੋਹ ਘੜਾਯਾ."

ਦਸਮ ਗ੍ਰੰਥ ਦੀ ਕਈ ਬੀੜਾਂ ਹਨ ਜਿਨ੍ਹਾਂ ਵਿਚੋਂ ਇੱਕ ਖ਼ਾਸ ਬੀੜ ਅਖਾਉਂਦੀ ਹੈ, ਉਸ ਵਿਚ ਇੱਕ ਖੜਗ (ਭਗੌਤੀ) ਸਤੋਤ੍ਰ ਹੈ, ਅਸੀਂ ਉਸ ਨੂੰ ਇਥੇ ਲਿਖ ਕੇ ਪਾਠਕਾਂ ਨੂੰ ਨਿਸ਼ਚਾ ਕਰਾਉਂਦੇ ਹਾਂ ਕਿ ਬਿਨਾਂ ਸੰਸੇ ਭਗੌਤੀ ਪਦ ਤਲਵਾਰ ਵੋਧਕ ਹੈ, ਜਿਸ ਦਾ ਭਾਵਅਰਥ ਸਰਵਕਾਲ ਹੈ—

ਭਗੌਤੀ ਸਤੋਤ੍ਰ:-

ਨਮੋ ਸ੍ਰੀ ਭਗੌਤੀ ਬਢੈਲੀ ਸਰੋਹੀ, ਕਰੇ ਏਕ ਤੇ ਦ੍ਵੈ ਸੁਭਟ ਹਾਥ ਸੋਹੀ.
ਨਮੋ ਲੋਹ ਕੀ ਪੁਤ੍ਰਿਕਾ ਝਲਹਲੰਤੀ, ਨਮੋ ਜੀਭ ਜ੍ਵਾਲਾਮੁਖੀ ਜਯੋਂ ਬਲੰਤੀ.
ਮਹਾਂ ਪਾਨ ਕੀ ਬਾਨ ਗੰਗਾ ਤਰੰਗੀ, ਭਿਰੈ ਸਾਮੁਹੇ ਮੋਖਦਾਤੀ ਅਭੰਗੀ.
ਨਮੋ ਤੇਗ ਤਰਵਾਰ ਸ੍ਰੀ ਖੱਗ ਖੰਡਾ, ਮਹਾਂ ਰੁਦ੍ਰਰੂਪਾ ਵਿਰੂਪਾ ਪ੍ਰਚੰਡਾ.
ਮਹਾਂ ਤੇਜ ਖੰਡਾ ਦੁਖੰਡਾ ਦੁਧਾਰਾ, ਸਭੈ ਸ਼ਤ੍ਰੁ ਬਨ ਕੋ ਮਹਾਂ ਭੀਮ ਆਰਾ.
ਮਹਾਂ ਕਾਲਿਕਾ ਕਾਲ ਕੋ ਕਾਲ ਹੰਤੀ, ਮਹਾਂ ਅਸ਼ਤ੍ਰ ਤੁਹੀ ਤੁਹੀ ਸ਼ਤ੍ਰੁਹੰਤੀ.
ਮਹਾਂ ਕਾਲ ਕੀ ਲਾਟ ਵਿਕਰਾਲ ਭੀਮੰ, ਬਹੀ ਤੱਛ ਮੁੱਛੰ ਕਰੈ ਸ਼ਤ੍ਰੁ ਕੀਮੰ.
ਮਹਾਂ ਤੇਜ ਕੀ ਤੇਜਤਾ ਤੇਜਵੰਤੀ, ਪ੍ਰਜਾ ਖੰਡਨੀ ਦੰਡਨੀ ਸ਼ਤ੍ਰੁ ਹੰਤੀ.
ਮਹਾਂ ਵੀਰਵਿਦਯਾ ਮਹਾਂ ਭੀਮ ਰੂਪੰ, ਮਹਾਂ ਭੀਰ ਮੇ ਧੀਰ ਦਾਤੀ ਸਰੂਪੰ.
ਤੁਹੀ ਸੈਫ ਪੱਟਾ ਮਹਾਂਕਾਟ ਕਾਤੀ, ਅਨੁਗ ਆਪਨੇ ਕੋ ਅਭੈ ਦਾਨ ਦਾਤੀ.
ਜੋਊ ਮਯਾਨ ਤੇ ਵੀਰ ਤੋਕੋ ਸੜੱਕੈ, ਪ੍ਰਲੈ ਕਾਲ ਕੇ ਸਿੰਧੁ ਬੱਕੈ ਕੜੱਕੈ.
ਧਸੈ ਖੇਤ ਮੇ ਹਾਥ ਲੈ ਤੋਹਿ ਸੂਰੇ, ਭਿਰੈ ਸਾਮੁਹੇ ਸਿੱਧ ਸਾਵੰਤ ਪੂਰੇ.
ਸਮਰ ਸਾਮੁਹੇ ਸੀਸ ਤੋਪੈ ਚੜ੍ਹਾਵੈ, ਮਹਾਂ ਭੂਪ ਹ੍ਵੈ ਔਤਰੈ ਰਾਜ ਪਾਵੈ.

ਮਹਾਂ ਭਾਵ ਸੋ ਜੋ ਕਰੈ ਤੋਰ ਪੂਜੰ, ਸਮਰ ਜੀਤ ਕੈ ਸੂਰ ਹ੍ਵੈ ਹੈ ਅਦੂਜੰ.
ਤੁਮੈ ਪੂਜਹੈਂ ਵੀਰ ਬਾਨੈਤ ਛਤ੍ਰੀ, ਮਹਾਂ ਖੜਗਧਾਰੀ ਮਹਾਂ ਤੇਜ ਅਤ੍ਰੀ.
ਪੜ੍ਹੈ ਪ੍ਰੀਤਿ ਸੋ ਪ੍ਰਾਤ ਅਸਤੋਤ੍ਰ ਯਾਕੋ, ਕਰੈਂ ਰੁਦ੍ਰ ਕਾਲੀ ਨਮਸਕਾਰ ਤਾਂਕੋ.
ਰੁਧਰ ਮੱਜਨੀ ਬਿੰਜਨੀ ਹੈ ਸਗੌਤੀ, ਸਦਾ ਜੈ, ਸਦਾ ਜੈ, ਸਦਾ ਜੈ, ਭਗੌਤੀ !
ਸਦਾ ਦਾਹਨੇ ਦਾਸ ਕੋ ਦਾਨ ਕੀਜੈ, ਗੁਰੂ ਸ਼ਾਹ ਗੋਵਿੰਦ ਕੀ ਰੱਖ ਕੀਜੈ.

ਖੜਗ ਸਤੋਤ੍ਰ ਦੇ ਇਸ ਪਾਠ ਤੋਂ-'ਕਰੈਂ ਰੁਦ੍ਰ ਕਾਲੀ ਨਮਸਕਾਰ ਤਾਂ ਕੋ' ਆਪ ਨੇ ਚੰਗੀ ਤਰ੍ਹਾਂ ਸਮਝ ਲਯਾ ਹੋਊ ਕਿ ਮਹਾਨ ਯੋਧਾ ਸ਼ਸਤ੍ਰਧਾਰੀਆਂ ਨੂੰ ਦੇਵੀ ਦਾ ਪਤੀ ਸ਼ਿਵ ਅਤੇ ਕਾਲੀ ਭੀ ਨਮਸਕਾਰ ਕਰਦੇ ਹਨ.

ਇਸ ਤੋਂ ਛੁਟ ਹੋਰ ਕਈ ਥਾਂਈਂ ਗੁਰੂਸਾਹਿਬ ਨੇ ਅਕਾਲ ਨੂੰ ਖੜਗ ਰੂਪ ਲਿਖਕੇ ਮੰਗਲ ਕੀਤਾ ਹੈ, ਯਥਾ-'ਨਮਸਕਾਰ ਸ੍ਰੀ ਖੜਗ ਕੋ' ਅਤੇ 'ਜੈ ਤੇਗੰ ਸ੍ਰੀ ਜੈ ਤੇਗੰ' ਆਦਿਕ.

ਜੇ ਕੋਈ ਕਾਵ੍ਯਵਿਦ੍ਯਾ ਤੋਂ ਅਣਜਾਣ ਏਹ ਆਖੇ ਕਿ ਜਦ, 'ਭਗੌਤੀ ਵਾਰ' ਇਸ ਪਾਠ ਵਿੱਚ ਭਗੌਤੀ ਪਦ ਦੇਵੀ ਦਾ ਅਰਥ ਰਖਦਾ ਹੈ ਤਾਂ 'ਸ੍ਰੀ ਭਗੌਤੀ ਜੀ ਸਹਾਯ' ਅਤੇ "ਪ੍ਰਿਥਮ ਭਗੌਤੀ ਸਿਮਰਕੈ" ਏਥੇ ਭੀ ਭਗੌਤੀ ਦਾ ਦੇਵੀ ਅਰਥ ਹੋਣਾ ਠੀਕ ਹੈ, ਤਦ ਏਹ ਸ਼ੰਕਾ ਅਣਬਣ ਹੈ ਕਯੋਂਕਿ ਪਦਾਂ ਦੇ ਅਰਥ ਪ੍ਰਕਰਣ ਅਨੁਸਾਰ ਹੋਯਾ ਕਰਦੇ ਹਨ, ਜਿਸ ਤਰ੍ਹਾਂ ਇਸ ਗ੍ਰੰਥ ਦੇ ੭੩ਵੇਂ ਅੰਗ ਵਿੱਚ 'ਪਦਮਾਪਤਿ' ਦਾ ਅਰਥ ਵਿਸ਼ਨੂ ਹੈ. ਅਤੇ ੭੪ਵੇਂ ਅੰਗ ਵਿੱਚ "ਪਦਮਾਪਤਿ" ਦਾ ਅਰਥ ਅਕਾਲ ਹੈ. ੧੧੯ ਅੰਗ ਵਿੱਚ "ਪਰਮਪੁਰਖ" ਦਾ ਅਰਥ ਵਾਹਿਗੁਰੂ, ਅਰ ੧੩੦ ਵਿੱਚ ਉੱਤਮ ਪੁਰਸ਼ ਹੈ, ਇਸੇ ਤਰ੍ਹਾਂ "ਕਾਲ ਗਯੋ ਇਨ ਕਾਮਨ ਸੋਂ ਜੜ੍ਹ ਕਾਲੁ ਕ੍ਰਿਪਾਲੁ ਹਿਯੇ ਨ ਚਿਤਾਰਯੋ" ਇਸ ਤੁਕ ਵਿੱਚ "ਕਾਲ" ਸਮੇਂ ਅਤੇ ਅਕਾਲ ਅਰਥ ਵਿੱਚ ਆਯਾ ਹੈ, ਜੇ ਕੋਈ ਹਠੀਆ ਏਹ ਨਾ ਮੰਨੇ ਭਗੌਤੀ ਪਦ ਦਾ ਦੇਵੀ ਅਰਥ ਹੀ ਕਰੇ, ਤਾਂ ਅਸੀਂ ਉਸ ਤੋਂ ਪੁੱਛਾਂਗੇ ਕਿ "ਲਈ ਭਗੌਤੀ ਦੁਰਗਸ਼ਾਹ ਵਰ ਜਾਗਨ ਭਾਰੀ, ਲਾਈ ਰਾਜੇ ਸੁੰਭ ਨੂੰ ਰਤ ਪੀਏ ਪਿਆਰੀ" ਇਸ ਦਾ ਕੀ ਅਰਥ ਹੋਵੇਗਾ? ਜੇ ਇਥੇ ਭਗੌਤੀ ਦਾ ਅਰਥ ਤਲਵਾਰ ਨਹੀਂ ਕਰਾਂਗੇ ਤਾਂ ਏਹ ਅਰਥ ਹੋਊ ਕਿ ਦੁਰਗਾ ਨੇ ਦੇਵੀ ਨੂੰ, ਅਰਥਾਤ ਆਪਣੇ ਤਾਂਈ ਫੜਕੇ ਗਦਾ ਦੀ ਤਰਾਂ ਰਾਜਾ ਸੁੰਭ ਦੇ ਸਿਰ ਮਾਰਿਆ.

ਕਵੀਜਨ ਜਾਣਦੇ ਹਨ ਕਿ ਗ੍ਰੰਥਕਰਤਾ ਅਪਣੇ ਇਸ਼ਟ ਤੋਂ ਛੁਟ ਹੋਰ ਕਿਸੇ ਦੇਵਤਾ ਦਾ ਨਾਮ ਮੰਗਲ ਵਿਚ ਨਹੀਂ ਧਰਿਆ ਕਰਦੇ, ਬਲਕਿ ਮੰਗਲ ਤੋਂ ਹੀ ਕਵੀ ਦਾ ਇਸ਼ਟ ਜਾਣਿਆ ਜਾਂਦਾ ਹੈ, ਸੋ ਗੁਰੂ ਸਾਹਿਬ

ਨੇ ਕਿਤੇ ਭੀ ਦੇਵੀ ਨੂੰ ਇਸ਼ਟ ਮੰਨ ਕੇ ਮੰਗਲ ਨਹੀਂ ਕੀਤਾ, ਫੇਰ ਇਸ ਜਗਾ ਕਿਸ ਤਰਾਂ ਦੇਵੀ ਦੀ ਸਹਾਇਤਾ ਲਈ ਪ੍ਰਾਰਥਨਾ ਕਰ ਸਕਦੇ ਸੇ. ਇਸ ਪ੍ਰਸੰਗ ਦੀ ਪੁਸ਼ਟੀ ਵਾਸਤੇ ਦੇਖੋ, ਅੰਗ ੨੧੭ ਅਤੇ ੩੦੯ਵਾਂ ਅੰਗ ਨੋਟ ਸਮੇਤ.

ਗੁਰੂ ਸਾਹਿਬ ਦੇਵੀ ਨੂੰ ਕਰਤਾਰ ਦੀ ਰਚਨਾ ਮੰਨਦੇ ਹਨ ਜੇਹਾਕਿ ੧੮੮ਵੇਂ ਅੰਗ ਵਿਚ ਪਾਠ ਹੈ, "ਤੈਹੀਂ ਦੁਰਗਾ ਸਾਜ ਕੈ" ਅਤੇ ਕਰਤਾਰ ਨੂੰ ਹੀ ਆਪਣਾ ਇਸ਼ਟ ਜਾਣਕੇ "ੴ ਵਾਹਿਗੁਰੂ ਜੀ ਕੀ ਫਤਹ". ਸਾਰੀਆਂ ਬਾਣੀਆਂ ਦੇ ਆਦਿ ਲਿਖਕੇ ਮੰਗਲਾਚਰਣ ਕਰਦੇ ਹਨ.

ਸਿਖਧਰਮ ਵਿਚ ਸ਼ਕਤੀ ਉਪਾਸਕ 'ਸਾਕਤ' ਦੀ ਸੰਗਤ ਤੋਂ ਮਨਮੁਖਤਾ ਹੋਣੀ ਦੱਸੀ ਗਈ ਹੈ.

ਉੱਪਰਲੇ ਪ੍ਰਸੰਗ ਦਾ ਵਿਸ਼ੇਸ਼ ਨਿਰਣਾ ਕਰਣ ਲਈ ਦੇਖੋ ਇਸੇ ਪੁਸਤਕ ਦਾ ਅੰਗ ੧੮੮, ੨੧੪ ਅਤੇ ੨੭੯, ਅਰ ਇਸ ਪ੍ਰਕਰਣ ਦੀ ਪੁਸ਼ਟੀ ਲਈ "ਹਮ ਹਿੰਦੂ ਨਹੀਂ" ਦਾ "ਦੇਵੀ ਦੇਵਤਾ" ਦੇ ਸਿਰਨਾਵੇਂ ਹੇਠ ਲਿਖਿਆ ਪਾਠ.

ਸ੍ਰੀ ਹਰਿਕ੍ਰਿਸ਼ਨ ਧਿਆਈਐ
ਜਿਸ ਡਿੱਠੇ ਸਭਿ ਦੁਖ ਜਾਇ.
ਤੇਗ ਬਹਾਦਰ ਸਿਮਰੀਐ
ਘਰ ਨੌ ਨਿਧਿ[1] ਆਵੈ ਧਾਇ.
ਸਭ ਥਾਈ ਹੋਇ ਸਹਾਇ. ੧

(੧੮੮) ਖੰਡਾ[2] ਪ੍ਰਿਥਮੇ ਸਾਜਕੈ ਜਿਨ ਸਭ ਸੰਸਾਰ ਉਪਾਯਾ,
ਬ੍ਰਹਮਾ ਬਿਸ਼ਨੁ, ਮਹੇਸ ਸਾਜ
ਕੁਦਰਤੀ ਦਾ ਖੇਲ ਰਚਾਯ ਬਣਾਯਾ,
ਸਿੰਧੁ ਪਰਬਤ ਮੇਦਿਨੀ[3] ਬਿਨ ਥੰਮਾ ਗਗਨ ਰਹਾਯਾ,
ਸਿਰਜੇ ਦਾਨੋ ਦੇਵਤੇ ਤਿਨ ਅੰਦਰ ਵਾਦ ਰਚਾਯਾ,
ਤੈਂਹੀ ਦੁਰਗਾ[4] ਸਾਜਕੈ ਦੈਂਤਾਂ ਦਾ ਨਾਸ਼ ਕਰਾਯਾ,
ਤੈਥੋਂ ਹੀ ਬਲ ਰਾਮ ਲੈ ਨਾਲ ਬਾਣਾਂ ਦਹਸਿਰ ਘਾਯਾ,

---

੧ ਭਾਵ ਸੰਪੂਰਣ ਪਦਾਰਥਾਂ ਤੋਂ ਹੈ, ਨੌ ਨਿਧੀਆਂ ਏਹ ਲਿਖੀਆਂ ਹਨ:—ਪਦਮ, ਮਹਾਂ ਪਦਮ, ਮਕਰ, ਕੱਛਪ, ਮੁਕੰਦ, ਕੁੰਦ, ਨੀਲ, ਸੰਖ ਅਤੇ ਖਰਬ.

੨ ਮਾਯਾ, ਕੁਦਰਤ, ਸੰਸਾਰ ਦੇ ਸਭ ਦੁੰਦ ਪਦਾਰਥ ਰਚ ਕੇ ਅਨੇਕ ਭੇਦ ਕਰਣ ਵਾਲੀ ਹੋਣ ਕਰਕੇ ਕੁਦਰਤ ਦਾ ਨਾਉ "ਖੰਡ" ਹੈ.

੩ ਪ੍ਰਿਥਵੀ.

੪ ਗੁਰੂ ਸਾਹਿਬ ਉਸ ਸ੍ਵਾਮੀ ਦੇ ਉਪਾਸਕ ਹਨ ਜਿਸਨੇ ਆਪਣੀ ਸ਼ਕਤੀ (ਖੰਡਾ) ਦ੍ਵਾਰਾ, ਦੁਰਗਾ, ਸ਼ਿਵ, ਅਵਤਾਰ ਅਤੇ ਪੈਗੰਬਰਾਂ ਨੂੰ ਰਚਿਆ ਹੈ, ਔਰ ਕੇਵਲ ਉਸੇ-੧ੴ ਕਰਤਾ ਪੁਰਖ ਨਿਰਭਉ ਨਿਰਵੈਰ ਸ੍ਵਯੰਭਵ ਸ੍ਵਾਮੀ ਦੀ ਉਪਾਸਨਾ ਕਰਣ ਦਾ ਗੁਰੁ ਸਾਹਿਬ ਨੇ ਸਾਨੂੰ ਉਪਦੇਸ਼ ਦਿੱਤਾ ਹੈ:—ਬਿਨ ਕਰਤਾਰ ਨ ਕਿਰਤਮ ਮਾਨੋ:—ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸ਼ਰ ਜਾਨੋ."

ਤੈਥੋਂ ਹੀ ਬਲ ਕ੍ਰਿਸ਼ਨ ਲੈ
ਕੰਸ ਕੇਸੀ ਪਕੜ ਗਿਰਾਯਾ,
ਬਡੇ ਬਡੇ ਮੁਨਿ ਦੇਵਤੇ
ਕਈ ਜੁਗ ਤਿਨ੍ਹੀ ਤਨ ਤਾਯਾ,[੧]
ਤਿੰਨ੍ਹੀ ਤੇਰਾ ਅੰਤ ਨ ਪਾਯਾ[੨]. ੨

## ਗ੍ਯਾਨ ਪ੍ਰਬੋਧ

(੧੮੯) ਬੇਦ ਭੇਦ ਨਹਿ ਲਖੈ ਬ੍ਰਹਮ, ਬ੍ਰਹਮਾ ਨਹਿ ਬੁੱਝੈ
ਬ੍ਯਾਸ ਪਰਾਸਰ, ਸ਼ੁਕ ਸਨਾਦਿ ਸ਼ਿਵ[੩] ਅੰਤ ਨ ਸੁੱਝੈ
ਸਨਤਕੁਮਾਰ ਸਨਕਾਦਿ ਸਰਬ ਜੌ ਸਮਾ ਨ ਪਾਵਹਿਂ,
ਲਖ ਲਖਮੀ, ਲਖ ਬਿਸ਼ਨੁ,
ਕਿਸ਼ਨ ਕਈ[੪] ਨੇਤਿ ਬਤਾਵਹਿਂ,
ਅਸੰਭ[੫] ਰੂਪਿ, ਅਨ ਭੈ ਪ੍ਰਭਾ
ਅਤਿ ਬਲਿਸ਼ਟ, ਜਲ ਥਲ ਕਰਣ.
ਅਚੁੱਤ, ਅਨੰਤ, ਅਦ੍ਵੈ, ਅਮਿਤ
ਨਾਥ ਨਿਰੰਜਨ! ਤ੍ਵ ਸ਼ਰਣ ੩੨

---

੧ ਤਪਾਯਾ, ਸ਼ਰੀਰ ਨੂੰ ਕਸ਼ਟ ਦੇਕੇ ਮਹਾਂਤਪ ਕੀਤਾ.
੨ ਹੇ ਮਹਾਂਕਾਲ, (ਭਗੌਤੀ) ਤੇਰਾ ਅੰਤ ਉੱਪਰ ਲਿਖੇ ਹੋਏ ਦੇਵੀ ਦੇਵਤਾ ਆਦਿਕਾਂ ਨੇ ਨਹੀਂ ਪਾਯਾ, ਜੇ ਕੋਈ ਆਖੇ ਕਿ ਏਹ ਦੇਵੀ ਨੂੰ ਸੰਵੋਧਨ ਹੈ, ਤਾਂ—"ਤੈਹੀਂ ਦੁਰਗਾ ਸਾਜਕੈ" ਏਹ ਪਾਠ ਕਿਸ ਨੂੰ ਸੰਵੋਧਨ ਕਰੇਗਾ?
੩ ਸਹਿਤ ਨੰਦੀਗਣ ਦੇ ਸ਼ਿਵ,
੪ ਕ੍ਰਿਸ਼ਨ ਆਦਿਕ ਕਈ ਅਵਤਾਰ.
੫ ਅਸੰਭਵ, ਅਰਥਾਤ ਸੁਯੰਭਵ.

# ਚੌਬੀਸ ਅਵਤਾਰ

(੧੯੦) ਅਬ ਚੌਬਿਸ[੧] ਉਚਰੌਂ ਅਵਤਾਰਾ,
ਜਿਹਿ ਬਿਧਿ ਤਿਨ ਕਾ ਲਖਾ ਅਖਾਰਾ.[੨]
ਸੁਨੀਅਹੁ ਸੰਤ! ਸਭੈ ਚਿਤ ਲਾਈ,
ਬਰਣਤ ਸ਼ਯਾਮ[੩] ਯਥਾਮਤਿ, ਭਾਈ! ੧

(੧੯੧) ਜਬ ਜਬ ਹੋਤ ਅਰਿਸ਼ਟ[੪] ਅਪਾਰਾ,
ਤਬ ਤਬ ਦੇਹ ਧਰਤ ਅਵਤਾਰਾ.[੫]
ਕਾਲ[੬] ਸਭਿਨ ਕੋ ਪੇਖ ਤਮਾਸ਼ਾ,
ਅੰਤਹਿ ਕਾਲ ਕਰਤ ਹੈ ਨਾਸ਼ਾ. ੨

---

੧ ਮੱਛ, ਕੱਛ, ਵੈਰਾਹ, ਮੋਹਨੀ, ਨਰਸਿੰਘ, ਪਰਸ਼ੁਰਾਮ, ਰਾਮਚੰਦ੍ਰ, ਕ੍ਰਿਸ਼ਨ, ਬਲਭਦ੍ਰ, ਵਾਮਨ, ਬੁਧ, ਨਾਰਦ, ਰਿਖਭਦੇਵ, ਕਪਿਲ, ਬ੍ਯਾਸ, ਹੰਸ, ਪ੍ਰਿਥੁ, ਦੱਤਾਤ੍ਰੇਯ, ਨਰ, ਨਾਰਾਯਣ, ਹਯਗ੍ਰੀਵ, ਵੈਵਸ੍ਵਤਮਨੁ, ਧਨ੍ਵੰਤਰਿ ਅਤੇ ਕਲਕੀ .

੨ ਚਰਿਤ੍ਰ. ਨਾਟਕ.

੩ ਸ਼੍ਯਾਮ, ਅਤੇ ਰਾਮ ਦਸ਼ਮੇਸ਼ ਦੇ ਦਰਬਾਰੀ ਕਵਿ ਸੇ. ਦੇਖੋ ਬਵੰਜਾ ਕਵੀਆਂ ਦੇ ਨਾਮ. ਕਿਤੇ ਕਿਤੇ ਏਹ ਨਾਮ ਕਲਗੀਧਰ ਦੀ 'ਛਾਪ' ਭੀ ਹੈ. ਜੇਹਾ ਕਿ ਇਸ ਥਾਂ ਹੈ.

੪ ਦੁੱਖ. ਅਨੀਤੀ. ਉਪਦ੍ਰਵ.

੫ ਕੁਰੀਤੀ ਦੂਰ ਕਰਕੇ ਸੁਰੀਤੀ ਦੇ ਪ੍ਰਚਾਰ ਵਾਸਤੇ ਸਮੇਂ ਸਮੇਂ ਸਿਰ ਮਹਾਨ ਪੁਰਸ਼ ਆਉਂਦੇ ਹਨ—ਉਨ੍ਹਾਂ ਨੂੰ ਸਾਮਾਨ੍ਯ ਆਦਮੀਆਂ ਦੇ ਤੁੱਲ ਨਹੀਂ ਜਾਣਨਾ ਚਾਹੀਯੇ—ਬਲਕਿ ਯੋਗ ਸਨਮਾਨ ਕਰਣਾ ਲੋੜੀਏ, ਪਰ ਉਨਾਂ ਨੂੰ ਵਾਹਿਗੁਰੂ ਦਾ ਰੂਪ ਜਾਣਕੇ ਪੂਜਣਾ ਅਥਵਾ ਨਿੰਦਾ ਕਰਣੀ ਗੁਰੁਮਤ ਵਿਰੁੱਧ ਹੈ.

੬ ਏਥੇ ਕਾਲ ਪਦ ਵਾਹਗੁਰੂ ਦਾ ਵੋਧਕ ਹੈ, ਸਮੇਂ ਦਾ ਨਹੀਂ ਦੇਖੋ ਅੰਗ ੧੯੪.

(੧੯੨) ਕਾਲ ਸਭਿਨ ਕਾ ਕਰਤ ਪਸਾਰਾ,
ਅੰਤ ਕਾਲ ਸੋਈ ਖਾਪਨਹਾਰਾ.
ਆਪਨ ਰੂਪ ਅਨੰਤਨ ਧਰਹੀ,
ਆਪਹਿ ਮੱਧ ਲੀਨ ਪੁਨ ਕਰਹੀ. ੩

(੧੯੩) ਜੋ ਚੌਬਿਸ ਅਵਤਾਰ ਕਹਾਏ,
ਤਿਨ ਭੀ ਤੁਮ, ਪ੍ਰਭੁ! ਤਨਿਕ ਨ ਪਾਯੇ.
ਸਭ ਹੀ ਜਗ ਭਰਮੇ ਭਵਰਾਯੰ.[1]
ਤਾਂਤੇ ਨਾਮ ਬਿਅੰਤ ਕਹਾਯੰ. ੭

(੧੯੪) ਅੰਤ ਕਰਤ ਸਭ ਜਗ ਕੋ ਕਾਲਾ,
ਨਾਮ ਕਾਲ ਤਾਂਤੇ ਜਗ ਡਾਲਾ.
ਸਮੈ ਸੰਤ ਪਰ ਹੋਤ ਸਹਾਈ,
ਤਾਂਤੇ ਸੰਖਯਾ ਸੰਤ[2] ਸੁਨਾਈ. ੯

(੧੯੫) ਨਿਰਖ ਦੀਨ ਪਰ ਹੋਤ ਦਿਆਰਾ,[3]
ਦੀਨਬੰਧੁ ਹਮ ਤਬੈ ਬਿਚਾਰਾ.
ਸੰਤਨ ਪਰ ਕਰੁਣਾਰਸ ਢਰਈ,
ਕਰੁਣਾਨਿਧਿ ਜਗ ਤਬੈ ਉਚਰਈ. ੧੦

(੧੯੬) ਸੰਕਟ ਹਰਤ ਸਾਧਵਨ ਸਦਾ,
ਸੰਕਟ ਹਰਣ ਨਾਮ ਭਯੋ ਤਦਾ.

---

੧ ਭਰਮ ਦੇ ਚਕ੍ਰ ਵਿੱਚ ਪਯਾ ਭ੍ਰਮ ਰਹਿਆ ਹੈ.
੨ ਸੰਤਾਂ ਨਾਲ ਸਖਯਤਾ (ਮਿਤ੍ਰਤਾ) ਕਰਣ ਵਾਲਾ. ਸੰਤ ਸਖਾ.
੩ ਦਯਾਲੁ.

ਦੁਖ ਦਾਹਤ ਸੰਤਨ ਕੇ ਆਯੋ,
ਦੁਖਦਾਹਨ ਪ੍ਰਭੁ ਤਦਿਨ ਕਹਾਯੋ. ੧੧

(੧੯੭) ਰਹਾ ਅਨੰਤ ਅੰਤ ਨਹਿਂ ਪਾਯੋ,
ਯਾਂਤੇ ਨਾਮ ਬਿਅੰਤ ਕਹਾਯੋ.
ਜਗ ਮੇ ਰੂਪ ਸਭਿਨ ਕੇ ਧਰਤਾ,
ਤਾਂਤੇ ਨਾਮ ਬਖਾਨੈ ਕਰਤਾ, ੧੨

(੧੯੮) ਕਿਨਹੂੰ ਕਹੂੰ ਨ ਤਾਂਹਿ ਲਖਾਯੋ,
ਇਹ ਕਰ ਨਾਮ ਅਲੱਖ ਕਹਾਯੋ.
ਯੋਨਿ ਜਗਤ ਮੇਂ ਕਬਹੁ ਨ ਆਯਾ,
ਯਾਂਤੇ ਸਭੋ ਅਜੋਨਿ ਬਤਾਯਾ. ੧੩

(੧੯੯) ਬ੍ਰਹਮਾਦਿਕ ਸਭਹੀ ਪਚ ਹਾਰੇ,
ਬਿਸ਼ਨੁ ਮਹੇਸੂਰ ਕੌਨ ਬਿਚਾਰੇ?
ਚੰਦ ਸੂਰ ਜਿਨ ਕਰੇ ਬਿਚਾਰਾ,
ਤਾਂਤੇ ਜਨਿਯਤ ਹੈ[1] ਕਰਤਾਰਾ. ੧੪

(੨੦੦) ਸਦਾ ਅਭੇਖ ਅਭੇਖੀ ਰਹਿਈ,
ਤਾਂਤੇ ਜਗਤ ਅਭੇਖੀ ਕਹਿਈ,
ਅਲਖ ਰੂਪ ਕਿਨਹੂੰ ਨਹਿ ਜਾਨਾ,
ਤਿਹ ਕਰ ਜਾਤ ਅਲੱਖ ਬਖਾਨਾ. ੧੫

(੨੦੧) ਰੂਪ ਅਨੂਪ ਸਰੂਪ ਅਪਾਰਾ,
ਭੇਖ ਅਭੇਖ ਸਭਿਨ ਤੇ ਨ੍ਯਾਰਾ.

---

੧ ਜਾਣੀਦਾ ਹੈ.

ਦਾਯਕ ਸਭੋ, ਅਯਾਚੀ ਸਭ ਤੇ,
ਜਾਨ ਲਯੋ ਭਰਤਾ[1] ਹਮ ਤਬ ਤੇ. ੧੬

(੨੦੨) ਲਗਨ[2] ਸਗਨ[3] ਤ ਰਹਿਤ ਨਿਰਾਲਮ,
ਹੈ ਯਹ ਕਥਾ ਜਗਤ ਮੈ ਮਾਲੁਮ.
ਯੰਤ੍ਰ ਮੰਤ੍ਰ ਤੰਤਰ[4] ਨ ਰਿਝਾਯਾ,
ਭੇਖ ਕਰਤ ਕਿਨਹੂੰ ਨਹਿ ਪਾਯਾ. ੧੭

(੨੦੩) ਜਗ ਆਪਨ ਆਪਨ ਉਰਝਾਨਾ,
ਪਾਰਬ੍ਰਹਮ ਕਾਹੂੰ ਨ ਪਛਾਨਾ.
ਇਕ[5] ਮੜੀਅਨ, ਕਬਰਨ ਵੇ[6] ਜਾਂਹੀ,
ਦੂਹੂਅਨ ਮੇ ਪਰਮੇਸੁਰ ਨਾਹੀ[7] ੧੮

---

੧ ਭਰਣ ਕਰਤਾ. ਪੋਸ਼ਕ.

੨ ਮੇਖ ਬ੍ਰਿਖ ਆਦਿਕ ਰਾਸਾਂ ਦੇ ਉਦਯ ਹੋਣ ਦਾ ਸਮਯ.

੩ ਸੁਭ ਅਸੁਭ ਫਲ ਦੇਣ ਵਾਲੇ ਕਲਪੇ ਹੋਯੇ ਅਨੇਕ ਪਦਾਰਥ ਅਤੇ ਚਿਨ੍ਹ. ਸ਼ਕੁਨ.

੪ ਇਸ ਥਾਂ, ਕਾਗਜ ਉੱਤੇ ਅੰਗ ਅੱਖਰ, ਆਦਿਕਾਂ ਦਾ ਲਿਖਣਾ ਜੰਤ੍ਰ, ਮਾਲਾ ਆਦਿਕ ਸਾਥ ਕੋਈ ਜਪ ਜਪਣਾ ਮੰਤ੍ਰ, ਦੋ ਚਾਰ ਵਸਤੂਆਂ ਦਾ ਮਿਲਾਪ ਕਰਕੇ ਟੂਣਾ ਆਦਿਕ ਕਰਣਾ ਤੰਤ੍ਰ ਹੈ, ਵਾਸਤਵ ਵਿੱਚ, ਮਸ਼ਵਰੇ ਦਾ ਨਾਮ ਮੰਤ੍ਰ, ਕਲ (ਮਸ਼ੀਨ) ਦਾ ਨਾਮ ਯੰਤ੍ਰ, ਪਦਾਰਥਾਂ ਦੇ ਮੇਲ ਦਾ ਨਾਮ ਤੰਤ੍ਰ ਹੈ.

੫ ਹਿੰਦੂ.

੬ ਮੁਸਲਮਾਨ.

੭ ਦੋਹਾਂ ਵਿੱਚ ਵਾਹਗੁਰੂ ਦਾ ਯਥਾਰਥ ਗਯਾਨ ਨਹੀਂ, ਕਯੋਂਕਿ—"ਏ ਦੋਊ ਮੋਹ ਬਾਦ ਮੋਂ ਪਚੇ." ਜੋ ਅਗਯਾਨ ਅਤੇ ਝਗੜਿਆਂ ਵਿੱਚ ਪਚਦੇ ਹਨ ਉਨ੍ਹਾਂ ਤੋਂ "ਨਾਥ ਨਿਰਾਲੇ ਬਚੇ."

(੨੦੪) ਏ ਦੋਊ ਮੋਹ[1] ਬਾਦ ਮੇ ਪਚੇ,
ਇਨ ਤੇ, ਨਾਥ ਨਿਰਾਲੇ ਬਚੇ.
ਜਾਂਕੋ ਛੂਟ ਗਯੋ ਭ੍ਰਮ ਉਰ ਕਾ,
ਤਿਹ ਆਗੇ ਹਿੰਦੂ ਕਯਾ ਤੁਰਕਾ.[2] ੧੯

(੨੦੫) ਇਕ ਤਸਬੀ[3] ਇਕ ਮਾਲਾ[4] ਧਰਹੀਂ,
ਏਕ ਕੁਰਾਨ, ਪੁਰਾਨ ਉਚਰਹੀਂ.
ਕਰਤ ਵਿਰੋਧ ਗਯੇ ਮਰ ਮੂੜ੍ਹਾ,
ਪ੍ਰਭੁ ਕੋ ਰੰਗ ਨ ਲਾਗਾ ਗੂੜ੍ਹਾ. ੨੦

(੨੦੬) ਜੋ ਜੋ ਰੰਗ ਏਕ ਕੇ ਰਾਚੇ,
ਤੇ ਤੇ ਲੋਕ ਲਾਜ ਤਜ ਨਾਚੇ.
ਆਦਿਪੁਰਖ ਜਿਨ ਏਕ ਪਛਾਨਾ,
ਦੁਤੀਆਭਾਵ ਨ ਮਨ ਮਹਿ ਆਨਾ.[5] ੨੧

(੨੦੭) ਜੇ ਜੇ ਭਾਵ ਦੁਤਿਯ ਮਹਿਂ ਰਾਚੇ,
ਤੇ ਤੇ ਮੀਤ[6] ਮਿਲਨ ਤੇ ਬਾਚੇ.

---

੧ ਅਗਯਾਨ.

੨ ਵਾਹਗੁਰੂ ਕਰੇ ਕਿ ਸਿਖ ਕੌਮ ਦਾ ਗੁਰੁ ਸਾਹਿਬ ਦੇ ਉਪਦੇਸ਼ ਅਨੁਸਾਰ ਭਰਮ ਮਿਟ ਜਾਵੇ ਜਿਸ ਕਰਕੇ ਭਾਈ ਗੁਰੁਦਾਸ ਜੀ ਦਾ ਏਹ ਬਚਨ ਪੂਰਾ ਹੋਵੇ:—"ਗੁਰੁ ਸਿੱਖ ਲੱਖ ਅਸੰਖ ਜਗ ਧਰਮਸਾਲ ਥਾਂਇ ਥਾਂਇ ਸੁਹਾਯਾ." ਵਾਰ ੨੩

੩ ਮੁਸਲਮਾਨਾਂ ਦੀ ਸਿਮਰਣੀ, ਜਿਸਦੇ ੯੯ ਮਣਕੇ ਅਤੇ ਇੱਕ ਇਮਾਮ (ਮੇਰੁ) ਹੁੰਦਾ ਹੈ. ਕੁਰਾਨ ਵਿਖੇ ਲਿਖਿਆ ੧੦੦ ਖ਼ੁਦਾ ਦਾ ਨਾਮ ਤਸਬੀ ਨਾਲ ਮੁਸਲਮਾਨ ਜਪਦੇ ਹਨ.

੪ ਹਿੰਦੂਆਂ ਦੀ ੧੦੮ ਮਣਕੇ ਦੀ ਜਪਨੀ.

੫ ਸਾਡੇ ਸਤਗੁਰਾਂ ਨੂੰ ਮੁਸਲਮਾਨਾਂ ਦਾ ਵਿਰੋਧੀ ਜੋ ਆਖਦੇ ਹਨ ਓਹ ਮਹਾਂ ਪਾਪੀ ਅਤੇ ਗੁਰੁਮਤ ਤੋਂ ਅਣਜਾਣ ਹਨ.

੬ ਮਿਤ੍ਰ. ਵਾਹਗੁਰੂ.

ਏਕ ਪੁਰਖ ਜਿਨ ਨੈਕ ਪਛਾਨਾ,
ਇਨ ਹੀਂ ਪਰਮਤਤ੍ਵ ਕਹਿੰ ਜਾਨਾ. ੨੨

(੨੦੮) ਜੋਗੀ ਸੰਨਯਾਸੀ ਹੈਂ ਜੇਤੇ,
ਮੁੰਡੀਆ ਮੁਸਲਮਾਨ ਗਨ ਕੇਤੇ,
ਭੇਖ ਧਰੇ ਲੂਟਤ ਸੰਸਾਰਾ,
ਛਪਤ ਸਾਧੁ ਜਿਂਹ ਨਾਮ ਅਧਾਰਾ. ੨੩

(੨੦੯) ਪੇਟ ਹੇਤ ਨਰ ਡਿੰਭ ਦਿਖਾਹੀਂ,
ਡਿੰਭ ਕਰੇ ਬਿਨ ਪਾਯਤ ਨਾਹੀਂ.[1]
ਜਿਨ ਨਰ ਏਕ ਪੁਰਖ ਕਹਿ ਧਯਾਯੋ,
ਤਿਨ ਕਰ ਡਿੰਭ ਨ ਕਿਸੀ ਦਿਖਾਯੋ.[2] ੨੪

(੨੧੦) ਡਿੰਭ ਕਰੇ ਬਿਨ ਹਾਥ ਨ ਆਵੈ,
ਕੋਊ ਨ ਕਾਹੂ ਸੀਸ ਨਿਵਾਵੈ.
ਜੋ ਇਹ ਪੇਟ ਨ ਕਾਹੂੰ ਹੋਤਾ,
ਰਾਵ ਰੰਕ ਕਾਹੂੰ ਕੋ ਕਹਿਤਾ? ੨੫

(੨੧੧) ਜਿਨ ਪ੍ਰਕੁ ਏਕ ਵਹੈ ਠਹਿਰਾਯੋ,
ਤਿਨ ਕਰ ਡਿੰਭ ਨ ਕਿਸੂ ਦਿਖਾਯੋ.

---

੧ ਦੰਭੀਆਂ ਦਾ ਖ਼ਯਾਲ ਹੈ ਕਿ ਬਿਨਾਂ ਪਾਖੰਡ ਕੁਛ ਪ੍ਰਾਪਤ ਨਹੀਂ ਹੁੰਦਾ ਵਾਸਤਵ ਵਿੱਚ ਪਰਮਾਰਥ ਨਾ ਜਾਣਨ ਵਾਲੇ ਸੰਸਾਰੀ ਲੋਕ ਤੁਛ ਬਾਤਾਂ ਪਰ ਰੀਝ ਕੇ ਚੇਟਕੀਆਂ ਦੀ ਸੇਵਾ ਕਰਣੀ, ਸ੍ਵਾਰਥਸਿੱਧੀ ਅਤੇ ਧਰਮ ਸਮਝਦੇ ਹਨ.

੨ ਮਹਾਤਮਾ ਆਪਣੀ ਪ੍ਰਸਿੱਧੀ ਨਹੀਂ ਚਾਹੁੰਦੇ ਔਰ ਨਾ ਸੰਸਾਰ ਦੇ ਪਦਾਰਥਾਂ ਨੂੰ ਹਾਸਿਲ ਕਰਣ ਲਈ ਉਨਾਂ ਦਾ ਮਨ ਲਲਚਾਉਂਦਾ ਹੈ.

ਸੀਸ ਦੀਓ ਉਨ[1] ਸਿਰਰ ਨ ਦੀਨੋ,
ਰੰਚ ਸਮਾਨ ਦੇਹ ਕਰ ਚੀਨੋ. ੨੬

(੨੧੨) ਕਾਨ ਛੇਦ ਜੋਗੀ ਕਹਿਵਾਯੋ,
ਅਤਿ ਪ੍ਰਪੰਚ ਕਰ ਬਨਹਿੰ ਸਿਧਾਯੋ.
ਏਕ ਨਾਮ ਕੋ ਤੱਤੁ ਨ ਲਯੋ,
ਬਨ ਕੋ ਭਯੋ ਨ ਗ੍ਰਿਹ ਕੋ ਭਯੋ. ੨੭

(੨੧੩) ਕਹਾਂ ਲਗੈ ਕਵਿ ਕਥੈ ਬਿਚਾਰਾ,
ਰਸਨਾ ਏਕ ਨ ਪਈਅਤ ਪਾਰਾ.
ਜਿਹਵਾ ਕੋਟਿ ਕੋਟਿ ਕੋਊ ਧਰੈ,
ਗੁਣਸਮੁਦ੍ਰ ਤਵ ਪਾਰ ਨ ਪਰੈ. ੨੮

(੨੧੪) ਪ੍ਰਿਥਮ ਕਾਲ ਸਭ ਜਗ ਕੋ ਤਾਤਾ,[2]
ਤਾਂਤੇ ਭਯੋ ਤੇਜ[3] ਬਿਖ੍ਯਾਤਾ.

---

੧ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ.
੨ ਪਿਤਾ ਸਿਰਜਨਹਾਰ.
੩ ਪ੍ਰਕਾਸ਼. ਨੂਰ. ਕੁਦਰਤ. ਜੇ ਕੋਈ ਏਹ ਸ਼ੰਕਾ ਕਰੇ ਕਿ ਇਸੇ ਤੇਜ (ਭਵਾਨੀ) ਦੀ ਦਸਮ ਗੁਰੂ ਨੇ ਉਪਾਸਨਾ ਕਰੀ ਹੈ, ਤਾਂ ਏਹ ਠੀਕ ਨਹੀਂ, ਕਯੋਂਕਿ ਗੁਰੁਮਤ ਵਿੱਚ ਅਨੰਨ੍ਯ ਅਦ੍ਵੈਤ ਉਪਾਸਨਾ ਹੈ, ਕਰਤਾਰ ਤੋਂ ਭਿੰਨ ਕੋਈ ਤੇਜ ਗੁਰੁ ਸਾਹਿਬ ਦਾ ਉਪਾਸ੍ਯ ਹੋ ਨਹੀਂ ਸਕਦਾ, ਜੇਹਾ ਕਿ ਗੁਰਬਾਣੀ ਤੋਂ ਸਪਸ਼ਟ ਹੈ:—
"ਤੁਮੈ ਛਾਡ ਕੋ ਅਵਰ ਨ ਧ੍ਯਾਊਂ.
"ਕੇਵਲ ਏਕ ਸਰਣ ਸ੍ਵਾਮੀ ਬਿਨ ਯੌਂ ਨਹਿ ਕਤਹਿ ਉਧਾਰ.
"ਪਾਂਯ ਗਹੇ, ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹਿ ਆਨ੍ਯੋਂ.
"ਸਗਲ ਦ੍ਵਾਰ ਕੋ ਛਾਡ ਕੈ ਗਹ੍ਯੋ ਤਿਹਾਰੋ ਦ੍ਵਾਰ.
"ਤਾਂਹੀ ਕੋ ਧ੍ਯਾਨ ਪ੍ਰਮਾਨ ਹੀਯੇ, ਜੋਊ ਥਾ, ਅਬ ਹੈ, ਅਰੁ ਆਗੋਊ ਹ੍ਵੈਹੈ.
"ਰੇ ਮਨ ਲੈਲ! ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਯਨ ਧਾਯੇ?—

ਸੋਈ 'ਭਵਾਨੀ' ਨਾਮ ਕਹਾਈ,
ਜਿਨ ਸਗਰੀ ਯਹਿ ਸ੍ਰਿਸ਼ਟਿ ਉਪਾਈ.[1] ੨੯

## ਰਾਮਾਵਤਾਰ[2]

(੨੧੫) ਪਾਂਯ ਗਹੇ ਜਬ ਤੇ ਤੁਮਰੇ,
ਤਬ ਤੇ ਕੋਊ ਆਂਖ ਤਰੇ ਨਹਿਂ ਆਨਯੋ.
ਰਾਮ ਰਹੀਮ[3] ਪੁਰਾਨ ਕੁਰਾਨ,
ਅਨੇਕ ਕਹੈਂ ਮਤ, ਏਕ ਨ ਮਾਨਯੋ.
ਸਿਮ੍ਰਿਤ ਸ਼ਾਸਤ੍ਰ ਬੇਦ ਸਭੈ,
ਬਹੁ ਭੇਦ ਕਹੈਂ, ਹਮ ਏਕ ਨ ਜਾਨਯੋ.

—"ਵੇਦ ਕਤੇਬ ਕੇ ਭੇਦ ਸਭੈ ਤਜ, ਕੇਵਲ ਕਾਲ ਕ੍ਰਿਪਾਨਿਧਿ ਮਾਨਯੋ.
"ਨਮਸਕਾਰ ਤਿਸਹੀ ਕੋ ਹਮਾਰੀ, ਸਕਲ ਪ੍ਰਜਾ ਜਿਨ ਆਪ ਸਵਾਰੀ.
"ਭਜੋਂ ਸੁ ਏਕ ਨਾਮਯੰ, ਜੁ ਕਾਮ ਸਰਬ ਠਾਮਯੰ.
"ਤਵੇਕ ਨਾਮ ਰਤਿਯੰ, ਨ ਆਨ ਮਾਨ ਮੰਤਿਯੰ.
"ਅਵਰਨ ਕੀ ਆਸਾ ਕਛੁ ਨਾਹੀਂ, ਏਕੈ ਆਸ ਧਰੋ ਮਨ ਮਾਹੀਂ.
"ਅੱਚੁਤ ਅਨੰਤ ਅਦ੍ਵੈ ਅਮਿਤ, ਨਾਥ ਨਿਰੰਜਨ! ਤੂ ਸ਼ਰਣ.
"ਏਕਪੁਰਖ ਜਿਨ ਨੈਕ ਪਛਾਨਾ, ਤਿਨ ਹੀ ਪਰਮਤਤ੍ਵ ਕਹਿਂ ਜਾਨਾ."
ਆਦਿਕ.

੧ ਜਿਸ ਵਾਹਿਗੁਰੂ ਨੇ ਆਪਣੀ ਸ਼ਕਤੀ (ਭਵਾਨੀ) ਦ੍ਵਾਰਾ—"ਯਹਿ ਸ੍ਰਿਸ਼ਟਿ ਉਪਾਈ." ਸਾਡੇ ਮਤ ਵਿੱਚ ਜਗਤ ਦਾ ਕਰਤਾ ਕੇਵਲ ਅਕਾਲ ਹੈ, ਉਸ ਨੂੰ ਕਿਸੇ ਦੀ ਸਹਾਯਤਾ ਦੀ ਲੋੜ ਨਹੀਂ. ਦੇਖੋ ਅੰਗ ੨੩੫.

੨ ਉਲਥਾ ਅਤੇ ਖੁਲਾਸਾ ਰੂਪ ਜੋ ਰਾਮ ਕਥਾ ਲਿਖੀ ਗਈ ਹੈ, ਉਸ ਦੇ ਅੰਤ ਵਿੱਚ ਗੁਰੂ ਸਾਹਿਬ ਆਪਣਾ ਆਸ਼ਯ, ਸਾਨੂੰ ਭਰਮ ਤੋਂ ਬਚਾਉਣ ਲਈ ਲਿਖਦੇ ਹਨ.

੩ ਰਸੂਲ.

ਸ੍ਰੀ ਅਸਿਪਾਣਿ! ਕ੍ਰਿਪਾ ਤੁਮਰੀ ਕਰ,
ਮੈ ਨ ਕਹ੍ਯੋ ਸਭ ਤੋਹਿ ਬਖਾਨ੍ਯੋ. ੮੬੩

(੨੧੬) ਸਗਲ ਦ੍ਵਾਰ ਕੋ ਛਾਡ ਕੈ ਗਹ੍ਯੋ ਤਿਹਾਰੋ ਦ੍ਵਾਰ,
ਬਾਂਹਿ ਗਹੇ ਕੀ ਲਾਜ ਅਸ, ਗੋਬਿੰਦ[1] ਦਾਸ ਤੁਹਾਰ. ੮੬੪

## ਕ੍ਰਿਸ਼ਨਾਵਤਾਰ

(੨੧੭) ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ,[2]

---

੧ ਖੰਡੇ ਦੇ ਅੰਮ੍ਰਿਤ (ਪਾਹੁਲ) ਤੋਂ ਪਹਿਲਾਂ ਦਸਵੇਂ ਸਤਗੁਰੂ ਅਪਣਾ ਨਾਮ ਗੋਬਿੰਦ (ਗੋਬਿੰਦ ਰਾਯ) ਲਿਖਦੇ ਸੇ. ਏਹ ਕਵਿਤਾ ੧੭੫੫ ਵਿਕ੍ਰਮੀ ਦੇ ਹਾੜ ਵਿਚ ਰਚੀ ਗਈ ਹੈ. (ਯਥਾ:-ਸੰਮਤ ਸਤ੍ਰਹਿ ਸਹਿਸ ਪਚਾਵਨ, ਹਾੜ ਬਦੀ ਪ੍ਰਿਥਮ ਸੁਖ ਦਾਵਨ, ਤ੍ਵ ਪ੍ਰਸਾਦ ਕਰ ਗ੍ਰੰਥ ਸੁਧਾਰਾ, ਭੂਲ ਪਰੀ ਲਹੁ ਲੇਹੁ ਸੁਧਾਰਾ). ਅਤੇ ਅੰਮ੍ਰਿਤ ਦਾ ਪ੍ਰਚਾਰ ੧੭੫੬ ਸਾਲ ਦੇ ਆਰੰਭ ਵਿਚ ਹੋਯਾ ਹੈ.

੨ ਹਿੰਦੂਆਂ ਦੀ ਰੀਤਿ ਹੈ ਕਿ ਸਭ ਕੰਮਾਂ ਦੇ ਆਰੰਭ ਵਿੱਚ ਗਣੇਸ਼ ਨੂੰ ਮਨਾਉਂਦੇ ਹਨ, ਜਿਸ ਤੋਂ ਵਿਘਨਾਂ ਦਾ ਨਾਸ਼ ਹੋਣਾ ਮੰਨਦੇ ਹਨ, ਇਸੇ ਕਾਰਣ ਗਣੇਸ਼ ਦਾ ਨਾਉਂ "ਵਿਘਨ ਵਿਨਾਸ਼ਕ" ਹੋ ਗਯਾ ਹੈ. ਪਰ ਗੁਰੂ ਸਾਹਿਬ ਕੇਵਲ ਕਰਤਾਰ ਨੂੰ ਸਭ ਕਾਰਯਾਂ ਦੇ ਆਦਿ ਧਿਆਉਂਦੇ ਹਨ, ਅਤੇ ਸਾਨੂੰ ਭੀ ਆਪਣੀ ਪਵਿਤ੍ਰ ਬਾਣੀ ਦ੍ਵਾਰਾ ਏਹੀ ਸ਼ੁਭ ਸਿਖਿਆ ਦਿੰਦੇ ਹਨ, ਇਸ ਪ੍ਰਸੰਗ ਪਰ ਦੇਖੋ ਨੋਟ ਸਮੇਤ ੩੦੯ਵਾਂ ਅੰਗ, ਗੁਰੁਸਿੱਖਾਂ ਵਿੱਚ ਕਰਤਾਰ ਅੱਗੇ ਅਰਦਾਸ (ਬੇਨਤੀ) ਕਰਣੀ ਸਭ ਕਾਰਜਾਂ ਦੇ ਆਦਿ ਵਿਧਾਨ ਹੈ. ਯਥਾ:—

"ਆਪੇ ਜਾਣੈ ਕਰੈ ਆਪ, ਆਪੇ ਆਣੈ ਰਾਸ,
ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸ. *(ਵਾਰ ਮਾਰੂ ਮਹਲਾ ੨)*

"ਤੂੰ ਠਾਕੁਰ, ਤੁਮ ਪਹਿ ਅਰਦਾਸ, ਜੀਉ ਪਿੰਡ ਸਭ ਤੇਰੀ ਰਾਸ.
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ, ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ.
ਕੋਇ ਨ ਜਾਨੈ ਤੁਮਰਾ ਅੰਤ, ਊਚੇ ਤੇ ਊਚਾ ਭਗਵੰਤ.
ਸਗਲ ਸਮਗ੍ਰੀ ਤੁਮਰੇ ਸੂਤ੍ਰ ਧਾਰੀ, ਤੁਮਤੇ ਹੋਇ ਸੁ ਆਗਿਆ ਕਾਰੀ.—

ਕਿਸ਼ਨ ਬਿਸ਼ਨੁ ਕਬਹੂੰ ਨ ਧਿਆਊਂ.
ਕਾਨ ਸੁਨੇ ਪਹਿਚਾਨ ਨ ਤਿਨ ਸੋਂ,
ਲਿਵ ਲਾਗੀ ਮੋਰੀ ਪਗ ਇਨਸੋਂ.[1] ੪੩੩

(੨੧੮) ਮਹਾਂਕਾਲ ਰਖਵਾਰ ਹਮਾਰੋ,
ਮਹਾਂਲੋਹ, ਮੈ ਕਿੰਕਰ[2] ਥਾਰੋ.
ਅਪਨਾ ਜਾਨ ਕਰ ਰਖਵਾਰਿ,
ਬਾਂਹ ਗਹੇ ਕੀ ਲਾਜ ਵਿਚਾਰ. ੪੩੪

---

—ਤੁਮਰੀ ਗਤਿ ਮਿਤਿ ਤੁਮਹੀ ਜਾਨੀ, ਨਾਨਕ ਦਾਸ ਸਦਾ ਕੁਰਬਾਨੀ.
*(ਸੁਖਮਨੀ ਮਹਲਾ ੫)*

"ਹੇ ਅਚੁਤ ਹੇ ਪਾਰਬ੍ਰਹਮ, ਅਬਿਨਾਸੀ ਅਘਨਾਸ".
"ਹੇ ਪੂਰਨ ਹੇ ਸਰਬਮੈ, ਦੁਖਭੰਜਨ ਗੁਣਤਾਸ".
"ਹੇ ਸੰਗੀ ਹੇ ਨਿਰੰਕਾਰ, ਹੇ ਨਿਰਗੁਣ ਸਭ ਟੇਕ".
"ਹੇ ਗੁਬਿੰਦ ਹੇ ਗੁਣ ਨਿਧਾਨ, ਜਾਕੈ ਸਦਾ ਬਿਬੇਕ".
"ਹੇ ਅਪਰੰਪਰ ਹਰਿ ਹਰੇ, ਹਹਿ ਭੀ ਹੋਵਨਹਾਰ".
"ਹੇ ਸੰਤਹਿ ਕੈ ਸਦਾ ਸੰਗ, ਨਿਰਧਾਰਾ ਆਧਾਰ".
"ਹੇ ਠਾਕੁਰ ਹਉ ਦਾਸਰੋ, ਮੈ ਨਿਰਗੁਣ ਗੁਣ ਨਹੀ ਕੋਇ"
"ਨਾਨਕ ਦੀਜੈ ਨਾਮ ਦਾਨ, ਰਾਖਉ ਹੀਐ ਪਰੋਇ".
*(ਮ: ੫ ਬਾਵਨ ਅੱਖਰੀ)*

ਇਨ੍ਹਾਂ ਬਚਨਾਂ ਨੂੰ ਪੜ੍ਹ ਕੇ, ਅਤੇ—"ਸਪਾਰੀ ਕਾ ਗਣੇਸ਼ ਮਨਾਇ ਲੈਣਾ" ਕਿਸੇ ਪ੍ਰਪੰਚੀ ਸਿੱਖ ਦਾ ਦਸਮ ਗੁਰੂ ਜੀ ਵੱਲੋਂ ਲਿਖਿਆ ਦੇਖਕੇ ਆਪ ਸਮਝ ਸਕਦੇ ਹੋ ਕਿ ਸਾਡੀਆਂ ਧਰਮਪੁਸਤਕਾਂ ਵਿੱਚ ਅੰਨਜਮਤ ਦੇ ਬੁਲਾਰਿਆਂ ਨੇ ਕਿਤਨੇ ਅਨਰਥ ਕੀਤੇ ਹਨ.

੧ ਇਨਾਂ (ਅਕਾਲਪੁਰਖ ਦੇ) ਚਰਣਾਂ ਨਾਲ ਉਪਾਸਜ ਨੂੰ ਸਮੁਖ ਦੇਖਦੇ ਹੋਏ ਸਤਗੁਰੁ ਐਸਾ ਕਥਨ ਕਰਦੇ ਹਨ.
੨ ਸੇਵਕ.

(੨੧੯) ਅਪਨਾ ਜਾਨ ਮੁਝੈ ਪ੍ਰਤਿਪਰੀਐ,
ਚੁਨ ਚੁਨ ਸਤ੍ਰੁ[੧] ਹਮਾਰੇ ਮਰੀਐ.
ਦੇਗ ਤੇਗ ਜਗ ਮੈ ਦੋਊ ਚਲੈ,[੨]
ਰਾਖ ਆਪ, ਮੁਹਿ ਅਵਰ ਨ ਦਲੈ. ੪੩੫

---

੧ ਸੰਸਾਰ ਵਿੱਚ ਉਪਦ੍ਰਵ (ਅਸ਼ਾਂਤਿ) ਫੈਲਾਉਣ ਵਾਲੇ ਕੁਕਰਮੀ.

੨ ਹੇ ਅਕਾਲ, ਤੇਰੀ ਕ੍ਰਿਪਾ ਸਾਥ ਮੇਰੀ ਦੇਗ ਅਤੇ ਤੇਗ ਜਗਤ ਵਿੱਚ ਚਲੇ, ਭਾਵ ਇਹ ਹੈ ਅਨਾਥਾਂ ਦਾ ਪਾਲਨ ਅਤੇ ਦੁਸ਼ਟਾਂ ਦਾ ਸੰਘਾਰ ਹੋਵੇ. ਜੇ ਡੂੰਘੀ ਵਿਚਾਰ ਕਰਕੇ ਦੇਖੀਏ ਤਾਂ ਏਹੋ ਹੀ ਦੋ ਸਾਧਨ ਉੱਨਤੀ ਦੇ ਹਨ:—

ਸ੍ਰੀ ਗੁਰੂ ਸਾਹਿਬ ਦੀ ਨਿਵਾਜ਼ੀ ਹੋਈ ਬੈਰਾੜ ਕੌਮ, ਜਿਸ ਬਾਬਤ "ਜ਼ਫਰਨਾਮਹ" ਵਿੱਚ ਲਿਖਿਆ ਹੈ,-"ਹਮਹਿ ਕੌਮ ਬੈਰਾੜ ਹੁਕਮੇ ਮਰਾਸ੍ਤ"-ਉਸ ਦੇ ਸਿਰਤਾਜ ਬਾਬੇ ਫੂਲ ਦੇ ਸਪੁਤ੍ਰ ਸ੍ਰੀ ਮਾਨ ਤਿਲੋਕ ਸਿੰਘ ਜੀ ਅਤੇ ਰਾਮ ਸਿੰਘ ਜੀ ਨੂੰ, ਜਿਨਾਂ ਪਰ ਅਤੀ ਪ੍ਰਸੰਨ ਹੋਕੇ ਕਲਗੀਧਰ ਸ੍ਵਾਮੀ ਨੇ ੨ ਭਾਦੋਂ, ਸਾਲ ੧੭੫੫ ਬਿਕ੍ਰਮੀ ਦੇ ਹੁਕਮਨਾਮੇ ਵਿੱਚ ਫਰਮਾਯਾ ਹੈ, "ਮੇਰੀ ਤੇਰੇ ਉੱਪਰ ਬਹੁਤ ਖੁਸ਼ੀ ਹੈ, ਤੇਰਾ ਘਰ ਮੇਰਾ ਹੈ." ਆਪਣੇ ਗਾਤ੍ਰੇ ਦੀ ਤਲਵਾਰ ਬਖਸ਼ੀ ਹੈ ਜੋ ਹੁਣ ਮਾਲਵੇਂਦ੍ਰ ਬਹਾਦੁਰ ਮਹਾਰਾਜਾ ਸਾਹਿਬ ਨਾਭਾ ਪਾਸ ਹੈ, ਉਸ ਉੱਪਰ ਏਹ ਇਬਾਰਤ ਉੱਕਰੀ ਹੋਈ ਹੈ:—
"ਗੁਰੂ ਗੋਬਿੰਦ ਸਿੰਘ ਕੇ ਕਮਰ ਕੀ ਤਲਵਾਰ, ਬਧੇ ਤੇਗ ਕੇ ਯਾ ਤੇਗ ਤੇ."

ਪੁਰਾਣੇ ਸਮੇਂ ਵਿੱਚ ਦੇਗ (ਲੰਗਰ) ਦੀ ਸੇਵਾ ਸਿੱਖਾਂ ਵਿੱਚ ਪ੍ਰਧਾਨ ਸੀ, ਬਾਬਾ ਆਲਾ ਸਿੰਘ ਅਤੇ ਸਰਦਾਰ ਜੱਸਾ ਸਿੰਘ ਜੇਹੇ ਪੰਥਮੁਖੀਏ ਆਪਣੇ ਹੱਥੀਂ ਲੰਗਰ ਦੀ ਸੇਵਾ ਕਰਿਆ ਕਰਦੇ ਸੇ. ਇੱਕ ਸਮੇਂ ਦੀ ਬਾਤ ਹੈ ਕਿ ਮਾਈ ਫਤੇ ਕੌਰ (ਪਟਿਆਲਾ ਪਤੀ ਬਾਬਾ ਆਲਾ ਸਿੰਘ ਜੀ ਦੀ ਰਾਣੀ) ਲੰਗਰ ਬਰਤਾ ਰਹੀ ਸੀ, ਮਾਈ ਨੇ ਇੱਕ ਸਿੱਖ ਦੇ ਬਰਤਣ ਵਿੱਚ ਪਤਲੀ ਦਾਲ ਪਾਈ, ਜੋ ਸਿੱਖ ਨੇ ਪਸੰਦ ਨਾ ਕੀਤੀ ਅਤੇ ਗੁੱਸੇ ਵਿੱਚ ਆਕੇ ਕਹਿਣ ਲੱਗਾ "ਮੈਂ ਇਸ ਦਾਲ ਨੂੰ ਕੀ ਕਰਾਂ ? ਮਾਈ ਨੇ ਕਹਿਆ, "ਪਾ ਦੇ ਮੇਰੇ ਸਿਰ ਵਿੱਚ". ਸਿੱਖ ਨੇ ਗਰਮ ਦਾਲ ਮਾਈ ਦੇ ਸਿਰ ਵਿੱਚ ਪਾ ਦਿੱਤੀ, ਇਸ ਪਰ ਮਾਈ ਨੇ ਨਾਰਾਜ਼ ਹੋ ਕੇ ਆਪਣੇ ਪਤੀ (ਬਾਬਾ ਆਲਾ ਸਿੰਘ ਜੀ) ਨੂੰ ਕਹਿਆ, "ਮੈਂ ਅੱਜ ਤੋਂ ਲੰਗਰ ਨਹੀਂ ਬਰਤਾਉਣਾ, ਕਯੋਂਕਿ ਸਿੱਖ ਨੇ ਮੇਰਾ ਭਾਰੀ ਨਿਰਾਦਰ ਕੀਤਾ ਹੈ". ਬਾਬਾ ਆਲਾ ਸਿੰਘ ਜੀ ਨੇ ਕਹਿਆ,—

## (੨੨੦) ਤੁਮ ਮਮ ਕਰੋ ਸਦਾ ਪ੍ਰਤਿਪਾਰਾ,
## ਤੁਮ ਸਾਹਿਬ ਮੈਂ ਦਾਸ ਤਿਹਾਰਾ.

---

—"ਭੋਲੀਏ ! ਇਸ ਦੇਗ ਦੀ ਹੀ ਸੇਵਾ ਕਰਕੇ ਰਾਜ ਭਾਗ ਪ੍ਰਾਪਤ ਹੋਯਾ ਹੈ, ਜੇ ਤੂੰ ਏਹ ਸੇਵਾ ਨਾ ਕਰਦੀ, ਤਾਂ ਤੁਰਕਾਂ ਦੇ ਹੱਥੀਂ ਤੱਤਾ ਤੇਲ ਤੇਰੇ ਸਿਰ ਵਿੱਚ ਪੈਣਾ ਸੀ, ਤੂੰ ਸ਼ੁਕਰ ਕਰ ਕਿ ਗਰਮ ਦਾਲ ਨਾਲ ਹੀ ਛੁਟਕਾਰਾ ਹੋ ਗਯਾ"

ਦੇਗ ਦੇ ਤੁਲ ਹੀ ਸਿੱਖਾਂ ਵਿੱਚ ਤੇਗ ਦਾ ਪ੍ਰਚਾਰ ਸੀ, ਅਰਥਾਤ ਹਰ ਵੇਲੇ ਸ਼ਸਤ੍ਰ ਵਿਦ੍ਯਾ ਦਾ ਅਭ੍ਯਾਸ ਕਰਦੇ ਅਤੇ ਕ੍ਰਿਪਾਣ (ਤਲਵਾਰ) ਨੂੰ ਦ੍ਵਿਜਾਂ ਦੇ ਜਨੇਊ ਵਾਂਙ ਗਾਤ੍ਰੇ ਰੱਖਦੇ ਔਰ ਮੁਖੋਂ ਏਹ ਪਾਠ ਕਰਦੇ ਸੁਣੀਂਦੇ ਸੇ:—

"ਅਸਿ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰ ਤੀਰ.
ਸੈਫ ਸਰੋਹੀ ਸੈਹਥੀ, ਯਹੀ ਹਮਾਰੇ ਪੀਰ.
ਯਮਧਰ ਯਮਦਾੜ੍ਹਾ ਜਬਰ, ਜੋਧਾਂਤਕ ਜਿਹ ਨਾਂਇ,
ਲੂਟ ਕੂਟ ਲੀਜਤ ਤਿਨੈ ਜੇ ਬਿਨ ਬਾਂਧੇ ਜਾਂਇ" (ਸ਼ਸਤ੍ਰ ਨਾਮ ਮਾਲਾ)

ਉਸ ਵੇਲੇ ਨਾਲ ਅੱਜ ਦਾ ਮੁਕਾਬਲਾ ਕਰਣ ਤੋਂ ਚਿੱਤ ਨੂੰ ਭਾਰੀ ਖੇਦ ਹੁੰਦਾ ਹੈ, ਖਾਲਸੇ ਦੀ ਓਹ ਤਲਵਾਰ ਜੋ ਵੈਰੀਆਂ ਦੇ ਫੌਲਾਦੀ ਕਵਚ ਕੱਟਕੇ ਪ੍ਰਿਥਵੀ ਨੂੰ ਚੁੰਬਨ ਕਰਦੀ ਸੀ, ਅੱਜ ਛੋਟੀ ਕਰਦ ਦੀ ਸ਼ਕਲ ਵਿੱਚ ਪਲਟਾ ਖਾਕੇ ਅਜੇਹੀ ਖੁੰਢੀ ਹੋਈ ਹੈ ਕਿ ਗਾਜਰ ਮੂਲੀ ਕੱਟਣੋਂ ਭੀ ਮੂੰਹ ਮੋੜਦੀ ਹੈ, ਔਰ ਜਿਸ ਕ੍ਰਿਪਾਣ ਨੇ ਪਿੱਠ ਨੂੰ ਛੋਹਣੋਂ ਸੌਂਹ ਖਾਧੀ ਹੋਈ ਸੀ, ਅੱਜ ਓਹੀ ਕਈ ਢਿੱਲੜ ਸਿੱਖਾਂ ਦੇ ਕੰਘੇ ਦੀ ਪਿੱਠ ਵਿੱਚ ਬੜ ਬੈਠੀ ਹੈ.

ਕਲਗੀਧਰ ਪਿਤਾ ਦਾ ਪਵਿਤ੍ਰ ਬਚਨ ਜੋ ਤਖਤ ਅਬਿਚਲਨਗਰ ਦੀ ਮੋਹਰ ਵਿੱਚ ਉੱਕਰਿਆ ਹੋਯਾ ਹੈ ਉਸ ਵਿੱਚ ਦੇਗ ਤੇਗ ਨੂੰ ਸਤਗੁਰ ਨਾਨਕ ਦੇਵ ਦੀ ਦਾਤ ਲਿਖਿਆ ਹੈ—

ਯਥਾਂ— "ਦੇਗ ਤੇਗੋ ਫਤਹ, ਨੁਸਰਤ ਬੇਦਰੰਗ,
ਯਾਫ਼ਤਜ਼ ਨਾਨਕ ਗੁਰੂ, ਗੋਬਿੰਦ ਸਿੰਘ."—

ਜਾਨ ਆਪਨਾ ਮੁਝੈ ਨਿਵਾਜ,
ਆਪ ਕਰੋ ਹਮਰੇ ਸਭ ਕਾਜ. ੪੩੬
(੨੨੧) ਤੁਮਹੋ ਸਭ ਰਾਜਨ ਕੇ ਰਾਜਾ,
ਆਪੇਆਪ ਗਰੀਬਨਿਵਾਜਾ.
ਦਾਸ ਜਾਨ ਕਰ ਕ੍ਰਿਪਾ ਕਰੋ ਮੁਹਿ,
ਹਾਰ ਪਰਾ ਮੈ ਆਨ ਦ੍ਵਾਰ ਤੁਹਿ. ੪੩੭

---

ਸੇਵਕ ਵਲੋਂ ਖਾਲਸੇ ਨੂੰ ਅਸੀਸ:—

ਕਬਿੱਤ

ਸੂਮ ਮਹਿਤਾਰੀ ਮੇਘਛਾਯਾ ਸੀ ਚਪਲ ਮਾਯਾ,
ਹੋਯ ਕਰ ਦਾਸੀ ਤੇਰੇ ਪੈਰ ਮਲਤੀ ਰਹੇ.
ਕਾਮ ਜੋ ਅਰੰਭੇ ਸਭ ਪੂਰੇ ਹੋਯ ਭਲੀ ਭਾਂਤ,
ਔਰ ਉਨ ਮਾਂਹਿ ਨਾਂਹਿ ਕੋਊ ਗਲਤੀ ਰਹੇ.
ਆਓ, ਬੈਠੋ, ਰਹੋ ਪੜ੍ਹੋ, ਖਾਓ, ਪੀਓ, ਓਢੋ, ਲਓ,
ਐਸੇ ਵਾਕ ਬੋਲਨ ਮੈ ਜ਼ੁਬਾਂ ਹਲਤੀ ਰਹੇ.
ਬੀਰ ਬਰ ਖਾਲਸਾ ਦੁਲਾਰੇ ਦਸਮੇਸ਼ ਜੂ ਕੇ,
ਕੜਛੀ ਕ੍ਰਿਪਾਣ ਤੇਰੀ ਨਿੱਤ ਚਲਤੀ ਰਹੇ.

ਮਨ ਹੋਯ ਨੰਮ੍ਰ ਮਤਿ ਊਚੀ ਸ ਉਮੰਗ ਰਹੈ,
ਹੁਨਰ ਔਰ ਵਿਦ੍ਯਾ ਵਿਧਿ ਆਯ ਦੇਸ਼ ਦੇਸ਼ ਕੀ.
ਭਰਮ ਅਵਿਦ੍ਯਾ ਕੋ ਨ ਲੇਸ਼ਮਾਤ੍ਰ ਰਹੈ ਸ਼ੇਸ਼,
ਪੂਜਾ ਪ੍ਰੀਤਿ ਭਾਵੈ ਨਾਹਿ ਬਿਨਾਂ ਜਗਤੇਸ ਕੀ.
ਸੇਵਕ ਸੰਸਾਰ ਕੋ ਤੂੰ ਮਾਨੈ ਅਪਨੇ ਕੋ ਸਦਾ,
ਪਰਵਾਹ ਕਰੈ ਨਾਹਿ ਕਿਸਹੂੰ ਧਨੇਸ਼ ਕੀ.
ਪਯਾਰੇ ਭਾਈ ਖਾਲਸਾ ਜੀ! ਕਲਮ ਕ੍ਰਿਪਾਨ ਤੇਰੀ,
ਸੂਕੀ ਨਾਹਿ ਰਹੈ ਯਹੀ ਆਸਿਖਾ "ਵ੍ਰਿਜੇਸ਼" ਕੀ.

ਦੋਹਾ

ਇਕ ਕਰਤਾਰ ਦਤਾਰ ਬਿਨ, ਭਾਸੈਂ ਸਭਿ ਕੰਗਾਲ.
ਦੇਗ ਤੇਗ ਚਲਤੀ ਰਹੈ, ਲਾਗੈ ਨਹਿ ਜੰਗਾਲ.

(੨੨੨) ਅਪਨਾ ਜਾਨ ਕਰੋ ਪ੍ਰਤਿਪਾਰਾ,
ਤੁਮ ਸਾਹਿਬ, ਮੈ ਕਿੰਕਰ ਥਾਰਾ.
ਦਾਸ ਜਾਨ, ਦੈ ਹਾਥ ਉਬਾਰੋ,
ਹਮਰੇ ਸਭ ਬੈਰਿਨ ਸੰਘਾਰੋ. ੪੩੮

(੨੨੩) ਪ੍ਰਿਥਮ ਧਰੋਂ ਭਗਵਤ ਕੋ ਧ੍ਯਾਨਾ,
ਬਹੁ ਕਰੋਂ ਕਵਿਤਾ ਬਿਧ ਨਾਨ੍ਹਾ.
ਕ੍ਰਿਸ਼ਨ ਯਥਾਮਤਿ ਚਰਿਤ ਉਚਾਰੋ[1],
ਚੂਕ ਹੋਯ, ਕਵਿ! ਲੇਹੁ ਸੁਧਾਰੋ.[2] ੪੩੯

---

੧ ਉਚਾਰਜੋ.

੨ ਇਸ ਪਾਠ ਦੇ ਅੰਤ ਵਿੱਚ, "ਇਤਿ ਸ੍ਰੀ ਦੇਵੀ ਜੂਕੀ ਉਸਤਤਿ ਸਮਾਪਤ". ਲਿਖਿਆ ਹੈ, ਜਿਸ ਨੂੰ ਵੇਖਕੇ ਬਹੁਤ ਅਗ੍ਯਾਨੀ ਭਰਮ ਵਿੱਚ ਪੈ ਜਾਂਦੇ ਹਨ. ਅਤੇ ਸਮਝ ਬੈਠਦੇ ਹਨ ਕਿ "ਲਿਵ ਲਾਗੀ ਮੋਰੀ ਪਗ ਇਨ ਸੋ" ਆਦਿਕ ਪਦਾਂ ਤੋਂ ਭਾਵ ਏਹ ਹੈ ਕਿ ਗੁਰੂ ਸਾਹਿਬ ਦੇਵੀ ਨੂੰ ਸੰਵੋਧਨ ਕਰਕੇ ਪ੍ਰਾਰਥਨਾ ਕਰਦੇ ਹਨ, ਪਰ ਇਹ ਉਨ੍ਹਾਂ ਦੀ ਭੁੱਲ ਹੈ, ਕਿ ਮਹਾਂਕਾਲ. ਮਹਾਂਲੋਹ ਔਰ ਸਾਹਿਬ ਆਦਿਕ ਪਰ ਦੇਵੀ ਵਾਸਤੇ ਨਹੀਂ ਆ ਸਕਦੇ, ਏਹ ਕੇਵਲ ਅਕਾਲ ਨੂੰ ਹੀ ਵੋਧਨ ਕਰਦੇ ਹਨ.

ਅਸਲ ਵਿੱਚ ਲੋਕਾਂ ਦੇ ਭ੍ਰਮਚਿੱਤ ਹੋਣ ਦਾ ਕਾਰਣ ਏਹ ਹੈ ਕਿ ਜਿਸ ਵੇਲੇ ਦਸਮ ਗੁਰੂ ਜੀ ਦੀ ਬਾਣੀ ਦਾ ਪ੍ਰੇਮੀ ਅਤੇ ਮਸਤਾਨੇ ਸਿੱਖਾਂ ਨੇ ਸਿਲਸਿਲਾ ਜੋੜਿਆ ਓਸ ਵੇਲੇ ਕਈ ਪਾਠ ਅੱਗੇ ਪਿੱਛੇ ਹੋ ਗਏ, ਜਿਸ ਤਰ੍ਹਾਂ ਇਹ ਦੇਵੀ ਦੀ ਉਸਤਤਿ ਜੋ ਭੁਜੰਗ ਪ੍ਰਯਾਤ ਛੰਦ ਤੋਂ ਆਰੰਭ ਹੋਕੇ ਕ੍ਰਿਸ਼ਨਾਵਤਾਰ ਦੇ ੪੩੧ ਅੰਗ ਪਰ ਸਮਾਪਤ ਹੁੰਦੀ ਹੈ, ਏਹ ਕ੍ਰਿਸ਼ਨਾਵਤਾਰ ਦੇ ੨੪੫ ਅੰਗ ਦੇ ਨਾਲ ਹੋਣੀ ਚਾਹੀਦੀ ਸੀ.

(੨੨੪) ਧੰਨ ਜਿਯੋ ਤਿਹ ਕੋ ਜਗ ਮੈ,
ਮੁਖ ਤੇ ਹਰਿ, ਚਿੱਤ ਮੈ ਜੁੱਧ[1] ਬਿਚਾਰੈ.
ਦੇਹ ਅਨਿੱਤ, ਨ ਨਿੱਤ ਰਹੈ,
ਯਸ ਨਾਵ ਚੜ੍ਹੈ ਭਵਸਾਗਰ ਤਾਰੈ.
ਧੀਰਜ ਧਾਮ ਬਨਾਯ ਇਹੈ ਤਨ,
ਬੁੱਧਿ ਸੁ ਦੀਪਕ ਜਯੋਂ ਉਜਿਆਰੈ.
ਗਯਾਨਹਿ ਕੀ ਬਢਨੀ[2] ਮਨੋ ਹਾਥ ਲੈ,
ਕਾਤਰਤਾ[3] ਕੁਤਵਾਰ ਬੁਹਾਰੈ.[4] ੨੪੯੧

---

੧ ਭਾਵ ਏਹ ਹੈ ਕਿ ਸ਼ਾਂਤਿ ਅਰ ਵੀਰਰਸ ਦੀ ਸਾਮਯ ਅਵਸਥਾ ਰਖਦਾ ਹੈ ਇਸੇ ਤਤ੍ਵ ਦੇ ਜਾਣੇ ਬਿਨਾਂ ਵੀਰਰਸਧਾਰੀ ਪਰਸਰਾਮ ਤਾਮਸੀ ਹੋ ਗਯਾ ਅਰ ਸ਼ਾਂਤਿਰਸਧਾਰੀ ਬੁਧ ਭਿਖਮੰਗਾ ਬਣ ਗਯਾ. ਕਲਗੀਧਰ ਨੇ ਦੋਹਾਂ ਦਾ ਸਮ ਮੇਲ ਕਰਕੇ ਖਾਲਸੇ ਨੂੰ ਭੋਗ ਮੋਖ ਦਾ ਅਧਿਕਾਰੀ ਕਰ ਦਿੱਤਾ.

ਕਬਿੱਤ

ਲੈ ਕਰ ਦੁਤਾਰਾ ਗਾਵੈ ਸੰਗਤ ਮੇਂ ਵਾਰ ਆਸਾ,
ਪਕੜ ਦੁਧਾਰਾ ਬਾਹੈ ਸ਼ਤ੍ਰੁ ਸਿਰ ਆਰਾ ਹੈ.
ਕੜਛਾ ਲੈ ਹਾਥ ਬਰਤਾਵਤ ਅਤੁੱਟ ਦੇਗ,
ਕਠਿਨ ਕੋ ਦੰਡ ਬਾਣ ਵੇਧ ਕਰੈ ਪਾਰਾ ਹੈ.
ਭਕ੍ਤਿ ਗਯਾਨ ਪ੍ਰੇਮ ਔ ਵੈਰਾਗ ਕੀ ਸੁਣਾਵੈ ਕਥਾ,
ਚੜ੍ਹਕੈ ਤੁਰੰਗ ਜੰਗ ਦੇਵੈ ਲਲਕਾਰਾ ਹੈ.
ਤਤ੍ਵਗਯਾਨੀ, ਦਾਨੀ, ਯੋਧਾ, ਗ੍ਰਹੀ, ਤਯਾਗੀ, ਗੁਰੂ, ਚੇਲਾ,
ਵਾਹ ਵਾਹ ਧੰਨ ਧੰਨ ਜਨਕ ਹਮਾਰਾ ਹੈ. *(ਸੇਵਕ)*

੨ ਝਾੜੂ.

੩ ਕਾਯਰਤਾ. ਬੁਜ਼ਦਿਲੀ.

੪ ਕੂੜਾ ਸੰਬਰ ਕੇ ਬਾਹਰ ਸਿੱਟ ਦਿੰਦਾ ਹੈ.

# ਦੱਤ ਅਵਤਾਰ

(੨੨੫) ਦੇਸ਼ ਵਿਦੇਸ਼ ਨਰੇਸਨ ਜੀਤ,
ਅਨੇਸ[੧] ਬਡੇ ਅਵਨੇਸ[੨] ਸੰਘਾਰੇ.
ਆਠੋਈ ਸਿੱਧਿ ਸਭੈ ਨਵਨਿੱਧਿ,
ਸਮ੍ਰਿਧਿਨ[੩] ਸਰਬ ਭਰੇ ਗ੍ਰਿਹ ਸਾਰੇ.
ਚੰਦ੍ਰਮੁਖੀ ਵਨਿਤਾ ਬਹੁਤੈਂ, ਘਰ,
ਮਾਲਭਰੇ ਨਹਿ ਜਾਤ ਸੰਭਾਰੇ.
ਨਾਮ ਵਿਹੀਨ ਅਧੀਨ ਭਏ ਸਭਿ,
ਅੰਤ ਕੋ ਨਾਗੇ ਹੀ ਪਾਇ ਪਧਾਰੇ. ੪੯੧

(੨੨੬) ਰਾਵਨ ਕੇ ਮਹਿਰਾ ਵਨ ਕੇ,
ਮਨੁ ਕੇ ਨਲ ਕੇ ਚਲਤੇ ਨ ਚਲੀ ਗਉਂ,[੪]
ਭੋਜ ਦਿਲੀਪਤਿ ਕੌਰਵ ਕੇ,
ਨਹਿ ਸਾਥ ਦਿਯੋ ਰਘੁਨਾਥ ਬਲੀ ਕਉਂ,
ਸੰਗ ਚਲੀ ਅਬਲੌਂ ਨਹਿ ਕਾਹੂੰ ਕੇ,
ਸਾਚ ਕਹੌਂ ਅਘ ਓਘ ਦਲੀ ਸਉਂ,[੫]
ਚੇਤ ਰੇ ਚੇਤ! ਅਚੇਤ ਮਹਾਂ ਪਸ਼ੁ!
ਕਾਹੂੰ ਕੇ ਸੰਗ ਚਲੀ ਨ ਹਲੀ ਹਉਂ.[੬] ੪੯੨

---

੧ ਅਨੀ-ਈਸ਼. ਸੈਨਾਪਤਿ.
੨ ਅਵਨਿ-ਈਸ਼. ਭੂਪਤਿ.
੩ ਵਿਭੂਤੀਆਂ ਕਰਕੇ. ਸੰਪਦਾ ਨਾਲ.
੪ ਕਦਮ. ਡਿੰਘ.
੫ ਪਾਪਨਾਸ਼ਕ ਕਰਤਾਰ ਦੀ ਸੁਗੰਧ ਹੈ.
੬ ਇਹ ਪ੍ਰਿਥਵੀ ਦਾ ਕਥਨ ਹੈ.

(੨੨੭) ਸਾਚ ਔ ਝੂਠ ਕਹੇ ਬਹੁਤੇ ਬਿਧਿ,
ਕਾਮ ਕਰੋਧ ਅਨੇਕ ਕਮਾਏ.
ਭਾਜ ਨਿਲਾਜ ਬਚਾ ਧਨ ਕੇ ਡਰ,
ਲੋਕ ਗਯੋ ਪ੍ਰਲੋਕ ਗਵਾਏ.
ਦ੍ਵਾਦਸ ਵਰਖ ਪੜ੍ਹ੍ਯੋ, ਨ ਗੁੜ੍ਹ੍ਯੋ[1], ਜੜ੍ਹ!
ਰਾਜਿਵਲੋਚਨ[2] ਨਾਹਿਨ ਪਾਏ.
ਲਾਜ ਵਿਹੀਨ ਅਧੀਨ ਭਏ ਜਮ,
ਅੰਤ ਕੋ ਨਾਗੇ ਹੀ ਪਾਇ ਸਿਧਾਏ. ੪੯੩

(੨੨੮) ਅਤ੍ਰਿ ਪਰਾਸਰ ਨਾਰਦ ਸਾਰਦ,[3]
ਵ੍ਯਾਸ ਤੇ ਆਦਿ ਜਿਤੇ ਮੁਨਿ ਭਾਏ.
ਗਾਲਵ ਆਦਿ ਅਨੰਤ ਮੁਨੀਸੁਰ,
ਬ੍ਰਹਮਹੂੰ ਤੇ ਨਹਿਂ ਜਾਤ ਗਨਾਏ.
ਅਗਸ੍ਤਿ ਪੁਲਸ੍ਤ ਵਸ਼ਿਸ਼੍ਰ ਤੇ ਆਦਿ,
ਨ ਜਾਨ ਪਰੈ ਕਿਹਂ ਦੇਸ਼ ਸਿਧਾਏ.
ਮੰਤ੍ਰ ਚਲਾਇ ਬਨਾਇ ਮਹਾਂ ਮਤ,
ਫੇਰ ਮਿਲੇ ਪਰ ਫੇਰ ਨ ਆਏ. ੪੯੭

---

੧ ਵਿਚਾਰਿਆ ਨਾ. ਵਿਦ੍ਯਾ ਦੇ ਸਿੱਧਾਂਤ ਨੂੰ ਵਿਚਾਰ ਕੇ ਮਨ ਵਿਖੇ ਨਾ ਵਸਾਇਆ.

੨ ਕਮਲਨਯਨ. ਭਾਵ ਕ੍ਰਿਪਾ ਦ੍ਰਿਸ਼ਟਿ ਕਰਣ ਵਾਲਾ ਜਗਤ ਨਾਥ.

੩ ਸ਼ਰਦਵਤ. ਗੌਤਮ. ਇਸਥਾਂ ਸਾਰਸ੍ਵਤੀ ਅਰਥ ਨਹੀਂ ਹੈ.

# ਹਜ਼ਾਰੇ ਸ਼ਬਦ[1]

(੨੨੯) ਰੇ ਮਨ! ਐਸੋ ਕਰ ਸੰਨਯਾਸਾ—
ਬਨ ਸੇ ਸਦਨ ਸਭੈ ਕਰ ਸਮਝਹੁ,
ਮਨ ਹੀ ਮਾਂਹਿ ਉਦਾਸਾ.
ਜਤ[2] ਕੀ ਜਟਾ, ਜੋਗ[3] ਕੋ ਮਜਨ,[4]
ਨੇਮ[5] ਕੇ ਨਖਨ ਬਢਾਓ.
ਗਯਾਨ ਗੁਰੂ ਆਤਮ ਉਪਦੇਸ਼ਹੁ,
ਨਾਮ ਬਿਭੂਤ ਲਗਾਓ.
ਅਲਪ ਅਹਾਰ, ਸੁਲਪ[6] ਸੀ ਨਿੰਦ੍ਰਾ,
ਦਯਾ ਛਿਮਾ ਤਨ[7] ਪ੍ਰੀਤਿ.
ਸੀਲ ਸੰਤੋਖ ਸਦਾ ਨਿਰਬਾਹਿਬੋ,
ਹ੍ਵੈਬੋ ਤ੍ਰਿਗੁਣ ਅਤੀਤ.[8]

---

੧ ਏਹ ਨਾਮ ਦਸ਼ਮੇਸ਼ ਦਾ ਥਾਪਿਆ ਹੋਯਾ ਨਹੀਂ, ਪ੍ਰੇਮੀ ਸਿੱਖਾਂ ਨੇ ਜਿਸਤਰ੍ਹਾਂ- "ਮੇਰਾ ਮਨ ਲੋਚੈ ਗੁਰਦਰਸਨ ਤਾਈ".- ਆਦਿਕ ਸੱਤ ਸ਼ਬਦਾਂ ਦਾ ਨਾਮ ਹਜ਼ਾਰੇ (ਸਿਰੋਮਣਿ ਅਥਵਾ ਚੀਦਾ) ਕਲਪਿਆ ਹੈ, ਉਸੇ ਤਰ੍ਹਾਂ ਇਨ੍ਹਾਂ ਸ਼ਬਦਾਂ ਦੀ ਸੰਗਯਾ ਕਰ ਲਈ ਹੈ.

੨ ਆਪਣੀ ਇਸਤ੍ਰੀ ਤੋਂ ਛੁੱਟ ਹੋਰ ਦਾ ਸੰਗ ਨਾ ਕਰਣਾ.

੩ ਚਿੱਤ ਦੀ ਬ੍ਰਿਤੀ ਨੂੰ ਰੋਕ ਕੇ ਵਾਹਿਗੁਰੂ ਪਰਾਯਣ ਕਰਣਾ.

੪ ਸਨਾਨ.

੫ ਸੁਭ ਕਰਮਾਂ ਲਈ ਦ੍ਰਿੜ੍ਹ ਨਿਯਮ ਧਾਰਣਾ.

੬ ਥੋੜ੍ਹੀ.

੭ ਸਾਥ.

੮ ਪਰੇ. ਤ੍ਰਿਗੁਣ ਅਤੀਤ ਪਦ ਦਾ ਅਰਥ ਹੈ ਕਿ ਤ੍ਰਿਗੁਣਾਤਮਕ ਮਾਯਾ ਦੇ ਅਸਰ ਤੋਂ ਮਨ ਨੂੰ ਨਿਰਲੇਪ ਰੱਖਣਾ.

ਕਾਮ ਕ੍ਰੋਧ ਹੰਕਾਰ ਲੋਭ ਹਠ,
ਮੋਹ ਨ ਮਨ ਸੋ ਲਾਵੈ.
ਤਬਹੀ ਆਤਮਤਤ ਕੋ ਦਰਸੈ,
ਪਰਮਪੁਰਖ ਕਹਿਂ[1] ਪਾਵੈ. ੧

(੨੩੦) ਰੇ ਮਨ! ਇਹਬਿਧ ਜੋਗ[2] ਕਮਾਓ—
ਸਿੰਙੀ ਸਾਚ, ਅਕਪਟ ਕੰਠਲਾ,[3]
ਧ੍ਯਾਨ ਬਿਭੂਤ ਚੜ੍ਹਾਓ.
ਤੰਤੀ[4] ਗਹੁ ਆਤਮ ਬਸਿ ਕਰ ਕੀ,

---

੧ ਨੂੰ. ਕੋ.

੨ "ਜੋਗੀ ! ਜੋਗ ਜਟਨ ਮੋ ਨਾਹੀਂ.
ਭ੍ਰਮ ਭ੍ਰਮ ਮਰਤ ਕਹਾਂ ਪਚ ਪਚ ਕਰ ? ਦੇਖ ਸਮਝ ਮਨ ਮਾਹੀਂ.
ਜੋ ਜਨ ਮਹਾਂ ਤੱਤ ਕਹਿਂ ਜਾਨੈ, ਪਰਮ ਗ੍ਯਾਨ ਕਹਿਂ ਪਾਵੈ.
ਤਬ ਯਹਿ ਏਕ ਠੌਰ ਮਨ ਰਾਖੈ ਦਰ ਦਰ ਭ੍ਰਮਤ ਨ ਧਾਵੈ.
ਕਹਾਂ ਭਯੋ ਗ੍ਰਿਹਿ ਤਜ ਉਠ ਭਾਗ੍ਯੋ ਬਨ ਮੈਂ ਕੀਨ ਨਿਵਾਸਾ ?
ਮਨ ਤੌਂ ਰਹਾ ਸਦਾਂ ਘਰ ਹੀ ਮੋ, ਸੋ ਨਹਿ ਭਯੋ ਉਦਾਸਾ.
ਅਧਿਕ ਪ੍ਰਪੰਚ ਦਿਖਾਯ ਠਗਾ ਜਗ ਜਾਨ ਜੋਗ ਕੋ ਜੋਰਾ.
ਤੁਮ ਜਿਯ ਲਖੋਂ ਤਜੀ ਹਮ ਮਾਯਾ, ਮਾਯਾ ਤੁਮੈਂ ਨ ਛੋਰਾ."
"ਭੇਖੀ! ਜੋਗ ਨ ਭੇਖ ਦਿਖਾਏ,
ਨਾਹਨ ਜਟਾ ਵਿਭੂਤ ਨਖਨ ਮੇ, ਨਾਹਨ ਵਸਤ੍ਰ ਰੰਗਾਏ.
ਜੌ ਬਨ ਬਸੇ ਜੋਗ ਕੋ ਪੈਯੈ, ਪੰਛੀ ਸਦਾ ਬਸਤ ਬਨ,
ਕੁੰਚਰ ਸਦਾ ਧੂਰਿ ਸਿਰ ਮੇਲਤ ਪਿਖੋ ਸਮਝ ਤੁਮਹੀ ਮਨ.
ਦਾਦੁਰ ਮੀਨ ਸਦਾ ਤੀਰਥ ਮੋ ਕਰ੍ਯੋ ਕਰਤ ਇਸਨਾਨਾ,
ਧ੍ਯਾਨ ਬਿੜਾਲ ਬ੍ਰਿਕੀ ਬਕ ਲਾਵਤ, ਤਿਨ ਕ੍ਯਾ ਜੋਗ ਪਛਾਨਾ ?
ਜੈਸੇ ਕਸ਼ਟ ਠਗਨ ਕਹਿ ਠਾਟਤ, ਤੈਸੇ ਹਰਿ ਹਿਤ ਕੀਜੈ,
ਤਬ ਹੀ ਮਹਾਂਗ੍ਯਾਨ ਕੋ ਜਾਨੈ, ਪਰਮ ਪਿਯੂਖਹਿ ਪੀਜੈ."
*(ਦਸਮ ਗ੍ਰੰਥ, ਪਾਰਸਨਾਥ)*

੩ ਰੁਦ੍ਰਾਛ ਆਦਿਕ ਦਾ ਕੰਠਾ.

੪ ਇਕਤਾਰੀ. ਅਥਵਾ ਬੀਣਾ. ਤੰਤ੍ਰੀ.

ਭਿੱਛਾ ਨਾਮ ਅਧਾਰੰ.
ਬਾਜੈ ਪਰਮ ਤਾਰ ਤਤੁ ਹਰਿ ਕੋ,
ਉਪਜੈ ਰਾਗ ਰਸਾਰੰ[੧].
ਉਘਟਤ[੨] ਤਾਨ ਤਰੰਗ ਰੰਗ ਅਤਿ,
ਗ੍ਯਾਨ ਗੀਤ ਬੰਧਾਨੰ.
ਚਕ ਚਕ ਰਹੈਂ ਦੇਵ ਦਾਨਵ ਮੁਨਿ,
ਛਕ ਛਕ[੩] ਬ੍ਯੋਮ ਬਿਵਾਨੰ.
ਆਤਮ ਉਪਦੇਸ਼ ਭੇਸ਼ ਸੰਯਮ ਕੋ,
ਜਾਪ ਸੁ ਅਜਪਾ[੪] ਜਾਪੈ.
ਸਦਾ ਰਹੈ ਕੰਚਨ ਸੀ ਕਾਯਾ,[੫]
ਕਾਲ ਨ ਕਬਹੂੰ ਬ੍ਯਾਪੈ. ੨

(੨੩੧) ਪ੍ਰਾਨੀ! ਪਰਮਪੁਰਖ ਪਗ ਲਾਗੋ.
ਸੋਵਤ ਕਹਾਂ ਮੋਹ ਨਿਦ੍ਰਾ ਮੈ?
ਕਬਹੂੰ ਸੁਚਿਤ[੬]! ਹ੍ਵੈ ਜਾਗੋ.
ਔਰਨ ਕਹਿਂ ਉਪਦੇਸ਼ਤ ਹੈਂ ? ਪਸ਼ੁ!

---

੧ ਰਸਦਾਯਕ.
੨ ਉਤਪੰਨ ਹੁੰਦੀ ਹੈ.
੩ ਛਾਯੇ ਔਰ ਸਜੇ ਰਹਿੰਦੇ ਹਨ.
੪ ਜੋ ਜਾਪ ਵਿੱਚ ਨਹੀਂ ਆ ਸਕਦਾ, ਉਸ (ਵਾਹਗੁਰੂ) ਦਾ ਜਾਪ, ਅਥਵਾ ਪ੍ਰਤਿਸ੍ਵਾਸ ਮਨ ਦੀ ਏਕਾਗ੍ਰ ਬ੍ਰਿੱਤੀ ਨਾਲ ਚਿੰਤਨ ਕੀਤਾ ਹੋਯਾ.
੫ ਸੰਯਮ ਧਾਰਣ ਵਾਲੇ ਨਿਰਵਿਕਾਰ ਪੁਰਸ਼ਾਂ ਦੀ ਦੇਹ ਸਦਾ ਅਰੋਗ ਰਹਿੰਦੀ ਹੈ.
੬ ਸਾਵਧਾਨ. ਸੁਚੇਤ.

ਤੋਹਿ ਪ੍ਰਬੋਧ ਨ ਲਾਗੋ[1].
ਸੰਚਤ ਕਹਾਂ ਪਰੇ ਬਿਖਿਅਨ ਕਹਿਂ?
ਕਬਹੁੰ ਬਿਖੈਰਸ ਤ੍ਯਾਗੋ.
ਕੇਵਲ ਕਰਮ[2] ਭਰਮ ਸੇ ਚੀਨਹੁ,
ਧਰਮ ਕਰਮ ਅਨੁਰਾਗੋ.
ਸੰਗ੍ਰਹਿ ਕਰੋ ਸਦਾ ਸਿਮਰਨ ਕੋ,
ਪਰਮ ਪਾਪ ਤਜ ਭਾਗੋ.
ਜਾਂਤੇ ਦੂਖ ਪਾਪ ਨਹਿਂ ਭੇਟੈ,
ਕਾਲ ਜਾਲ ਤੇ ਤਾਗੋ.[3]
ਜੌ ਸੁਖ ਚਾਹੋ ਸਦਾ ਸਭਹਿਨ ਕੋ,
ਤੌ ਹਰਿ ਕੇ ਰਸ ਪਾਗੋ. ੩

(੨੩੨) ਪ੍ਰਭੁ ਜੂ! ਤੋਕਹਿ ਲਾਜ ਹਮਾਰੀ.[4]
ਨੀਲਕੰਠ, ਨਰਹਰਿ, ਨਾਰਾਯਣ,

---

੧ "ਆਪ ਕਮਾਵਉ, ਅਵਰਾ ਉਪਦੇਸ਼" (ਸੁਖਮਨੀ)
"ਪ੍ਰਿਥਮੈਂ ਮਨੁ ਪਰਬੋਧੈ ਅਪਣਾ, ਪਾਛੈ ਅਵਰ ਰੀਝਾਵੈ".
*(ਆਸਾ ਮਹਲਾ ੫)*

੨ ਵਾਹਗੁਰੂ ਦੇ ਸਿਮਰਣ ਬਿਨਾਂ ਫੋਕਟ ਕਰਮ.

੩ ਤਰਜ ਹੋ ਜਾਓ. ਭਾਵ ਜਾਨੂ ਹੋਕੇ ਬਚੋ.

੪ ਹੇ ਸਰਬ ਸ਼ਕਤਿ ਮਾਨ ਸ੍ਵਾਮੀ! ਸਾਡੀ ਤੋੜ ਨਿਬਾਹੁਣ ਦੀ ਲਾਜ ਤੈਨੂੰ ਹੀ ਹੈ. ਅਸੀਂ ਤੈਨੂੰ ਹੀ ਸ਼ਿਵ, ਵਿਸ਼ਨੂ, ਹਲੀ, ਨਰਸਿੰਘ ਆਦਿਕ ਜਾਣਦੇ ਹਾਂ, ਭਾਵ ਏਹ ਹੈ ਕਿ ਤੈਥੋਂ ਛੁੱਟ ਹੋਰ ਕੋਈ ਭਿੰਨ ਉਪਾਸ੍ਯ ਹੈ ਨਹੀਂ.
ਕਈ ਅਗ੍ਯਾਨੀ ਇਸ ਸ਼ਬਦ ਦਾ ਤਾਤਪਰਯ ਸਮਝੇ ਬਿਨਾਂ ਅਵਤਾਰ ਅਤੇ ਦੇਵਤਿਆਂ ਦੀ ਸਤੁਤਿ ਸਮਝ ਬੈਠਦੇ ਹਨ, ਐਸੇ ਪੁਰਸ਼ਾਂ ਨੂੰ ਚਾਹੀਯੇ ਕਿ ਇਸਤੋਂ ਅਗਲੇ ਸ਼ਬਦ ਦਾ ਵਿਚਾਰ ਸਹਿਤ ਪਾਠ ਕਰਣ ਜਿਸ ਤੋਂ ਸੰਸਾ ਦੂਰ ਹੋ ਜਾਵੇ.

ਨੀਲਬਸਨਿ, ਬਨਵਾਰੀ.
ਪਰਮਪੁਰਖ, ਪਰਮੇਸੁਰ, ਸ੍ਵਾਮੀ,
ਪਾਵਨ, ਪਵਨ ਅਹਾਰੀ.
ਮਾਧਵ, ਮਹਾਂਜੋਤਿ, ਮਧੁਮਰਦਨ ਮਾਨ,[1]
ਮੁਕੰਦ, ਮੁਰਾਰੀ.
ਨਿਰਬਿਕਾਰ, ਨਿਰਜੁਰ, ਨਿੰਦ੍ਰਾਬਿਨ,
ਨਿਰਬਿਖ, ਨਰਕਨਿਵਾਰੀ.
ਕ੍ਰਿਪਾਸਿੰਧੁ, ਕਾਲ ਤ੍ਰਯ ਦਰਸੀ,
ਕੁਕ੍ਰਿਤ ਪ੍ਰਣਾਸਨਕਾਰੀ.
ਧਨੁਰਪਾਣਿ, ਧ੍ਰਿਤਮਾਨ, ਧਰਾਧਰ,
ਅਨਬਿਕਾਰ, ਅਸਿਧਾਰੀ.
ਹੌਂ ਮਤਿਮੰਦ ਚਰਣ ਸ਼ਰਣਾਗਤ,
ਕਰ ਗਹਿ ਲੇਹੁ ਉਬਾਰੀ. ੪

(੨੩੩) ਬਿਨ ਕਰਤਾਰ, ਨ ਕਿਰਤਮ ਮਾਨੋ.[2]
ਆਦਿ, ਅਜੋਨਿ, ਅਜੈ ਅਬਿਨਾਸੀ,
ਤਿਂਹ ਪਰਮੇਸਰ ਜਾਨੋ[3].

---

੧ ਮਧੁਮਾਨ ਮਰਦਨ.

੨ ਭਾਵ ਏਹ ਹੈ ਕਿ ਸਿਰਜਨਹਾਰ ਦੀ ਉਪਾਸਨਾ ਕਰੋ, ਉਸ ਦੇ ਰਚੇ ਹੋਏ ਦੇਵੀ ਦੇਵਤਾ ਅਤੇ ਅਵਤਾਰਾਂ ਨੂੰ ਉਪਾਸ੍ਯ ਨਾ ਬਣਾਓ.

੩ ਇਸ ਤੁਕ ਵਿੱਚ ਗੁਰੂ ਸਾਹਿਬ ਕਰਤਾਰ ਦਾ ਲੱਛਣ ਲਿਖਦੇ ਹਨ.

ਕਹਾਂ ਭਯੋ ਜੌ ਆਨ ਜਗਤ ਮੈ,
ਦਸਿਕ ਅਸੁਰ ਹਰਿ![1] ਘਾਯੇ?
ਅਧਿਕ ਪ੍ਰਪੰਚ ਦਿਖਾਯ ਸਭਿਨ ਕਹਿੰ,
ਆਪਹਿ ਬ੍ਰਹਮ ਕਹਾਯੇ!
ਭੰਜਨ ਗੜ੍ਹਨ ਸਮਰਥ ਸਦਾ ਪ੍ਰਭੁ,
ਸੋ ਕਿਮ ਜਾਤ ਗਿਨਾਯੋ?
ਤਾਂਤੇ ਸਰਬਕਾਲ ਕੇ ਅਸਿ ਕੋ,
ਘਾਯ ਬਚਾਯ ਨ ਆਯੋ.
ਕੈਸੇ ਤੋਹਿ ਤਾਰ ਹੈ, ਸੁਨ ਜੜ੍ਹ!
ਆਪ ਡੁਬਯੋ ਭਵਸਾਗਰ?
ਛੁਟਹੋ ਕਾਲ ਫਾਸਿ ਤੇ ਤਬਹੀ,
ਗਹੋ ਸ਼ਰਣ ਜਗਤਾਗਰ[2]. ੫

(੨੩੪) ਮਿਤ੍ਰ ਪਿਆਰੇ ਨੂੰ
ਹਾਲ ਮੁਰੀਦਾਂ ਦਾ ਕਹਿਣਾ[3]:—
ਤੁਧ ਬਿਨ ਰੋਗ ਰਜਾਈਆਂ ਦਾ ਓਢਣ,
ਨਾਗ ਨਿਵਾਸਾਂ ਦਾ ਰਹਿਣਾ.[4]

---

੧ ਵਿਸ਼ਨੁ ਨੇ ਰਾਮਕ੍ਰਿਸ਼ਨ ਆਦਿਕ ਅਵਤਾਰ ਧਾਰਕੇ.
੨ ਜੋ ਸਭ ਜਗਤ ਤੋਂ ਪਹਿਲੇ ਅਤੇ ਸਭਦੀ ਆਦਿ ਹੈ.
੩ ਪ੍ਰੇਮੀਆਂ ਦੀ ਪ੍ਰੇਮਦਸ਼ਾ ਦਾ ਵਰਣਨ ਹੈ.
੪ ਘਰਾਂ ਦਾ ਨਿਵਾਸ ਸੱਪ ਦੇ ਡੰਗ ਜੇਹਾ ਹੈ.

ਸੂਲ ਸੁਰਾਹੀ ਖੰਜਰ ਪਯਾਲਾ,
ਬਿੰਗ ਕਸਾਈਆਂ ਦਾ ਸਹਿਣਾ.[1]
ਯਾਰੜੇ ਦਾ ਸਾਨੂੰ ਸੱਥਰ[2] ਚੰਗਾ,
ਭੱਠ ਖੇੜਿਆਂ ਦਾ ਰਹਿਣਾ. ੬

(੨੩੫) ਕੇਵਲ ਕਾਲ਼ਈ ਕਰਤਾਰ.
ਆਦਿ ਅੰਤ ਅਨੰਤ ਮੂਰਤਿ,
ਗੜ੍ਹਨ ਭੰਜਨਹਾਰ.
ਨਿੰਦ ਉਸਤਤਿ ਜੌਨ ਕੇ[3] ਸਮ,
ਸ਼ਤ੍ਰੁ ਮਿਤ੍ਰ ਨ ਕੋਯ.
ਕੌਨ ਬਾਟ[4] ਪਰੀ ਤਿਸੈ,
ਪਥ[5] ਸਾਰਥੀ[6] ਰਥ ਹੋਯ?
ਤਾਤ ਮਾਤ ਨ ਜਾਤਿ ਜਾਂਕਰ,
ਪੁਤ੍ਰ ਪੌਤ੍ਰ ਮੁਕੰਦ.
ਕੌਨ ਕਾਜ ਕਹਾਂਹਿਗੇ ਤੇ,
ਆਨ ਦੇਵਕਿਨੰਦ?
ਦੇਵ ਦੈਤ ਦਿਸਾ ਵਿਸਾ ਜਿਹ,
ਕੀਨ ਸਰਬ ਪਸਾਰ.

---

੧ ਅ. ਸਹਨਾ. ਮੱਛੀ ਦਾ ਕਬਾਬ, ਭਾਵ ਨੁਕਲ. ਮਾਂਸ ਕਸਾਈ ਦੇ ਛੁਰੇ ਜੇਹਾ ਦੁਖਦਾਈ ਹੈ.

੨ ਭੂਮਾਸਨ.

੩ ਜਿਸ ਦੇ.

੪ ਵਿਪਦਾ.

੫ ਪਾਰਥ, ਅਰਜੁਨ.

੬ ਰਥ ਹੱਕਣ ਵਾਲਾ.

ਕੌਨ ਉਪਮਾ ਤੌਨ ਕੋ ਮੁਖ,
ਲੇਤ ਨਾਮ ਮੁਰਾਰਿ?[੧] ੭

(੨੩੬) ਸੋ ਕਿਮ ਮਾਨਸ ਰੂਪ ਕਹਾਯੇ?
ਸਿੱਧ ਸਮਾਧਿ ਸਾਧ ਕਰ ਹਾਰੇ,
ਕਯੋਂਹੁੰ ਨ ਦੇਖਨ ਪਾਯੇ.
ਨਾਰਦ ਬਯਾਸ ਪਰਾਸਰ ਧ੍ਰੂਅ ਸੇ,
ਧਯਾਵਤ ਧਯਾਨ ਲਗਾਯੇ.
ਬੇਦ ਪੁਰਾਨ ਹਾਰ ਹਠ ਛਾਡਯੋ,
ਤੱਦਪਿ ਧਯਾਨ ਨ ਆਯੇ.
ਦਾਨਵ ਦੇਵ ਪਿਸਾਚ ਪ੍ਰੇਤ ਤੇ,
ਨੇਤਹਿ ਨੇਤਿ ਕਹਾਯੇ.
ਸੂਛਮ ਤੇ ਸੂਛਮ ਕਰ ਚੀਨੇ,
ਬ੍ਰਿੱਧਨ ਬ੍ਰਿੱਧ ਬਤਾਯੇ.
ਭੂਮਿ ਅਕਾਸ ਪਤਾਲ ਸਭੈ ਸਜ,
ਏਕ ਅਨੇਕ ਸਦਾਯੇ.
ਸੋ ਨਰ ਕਾਲ ਫਾਸਿ ਤੇ ਬਾਚੇ,
ਜੋ ਹਰਿ[੨] ਸ਼ਰਣ ਸਿਧਾਯੇ. ੮

---

੧ "ਤੂੰ ਸੁਲਤਾਨ ਕਹਾਂ ਹਉ ਮੀਆਂ ਤੇਰੀ ਕਵਣ ਵਡਾਈ?"
*(ਬਿਲਾਵਲ ਮਹਲਾ ੧)*

੨ ਵਾਹਿਗੁਰੂ. ਏਥੇ "ਹਰਿ" ਪਦ ਵਿਸ਼ਨੁ ਵੋਧਕ ਨਹੀਂ, ਜੇਹਾ ਕਿ ੨੩੩ਵੇਂ ਅੰਗ ਵਿੱਚ ਹੈ.

(੨੩੭) ਇਕ ਬਿਨ ਦੂਸਰ ਸੋਂ ਨ ਚਿਨਾਰ.[1]

ਭੰਜਨ ਗੜ੍ਹਨ ਸਮਰਥ ਸਦਾ ਪ੍ਰਭੁ,
ਜਾਨਤ ਹੈਂ ਕਰਤਾਰ.[2]
ਕਹਾਂ ਭਯੋ ਜੌ ਅਤਿ ਹਿਤ ਚਿਤ ਕਰ,
ਬਹੁ ਬਿਧਿ ਸਿਲਾ ਪੁਜਾਈ ?
ਪਾਨ ਥਕੇ ਪਾਹਨ ਕਹਿਂ ਪਰਸਤ,
ਕਛੁ ਕਰ ਸਿੱਧਿ ਨ ਆਈ.
ਅੱਛਤ[3] ਧੂਪ ਦੀਪ ਅਰਪਤ ਹੈਂ,
ਪਾਹਨ ਕਛੂ ਨ ਖੈਹੈ.
ਤਾਂਮੈ ਕਹਾਂ ਸਿੱਧਿ ਹੈ, ਰੇ ਜੜ੍ਹ!
ਤੋਹਿ ਕਹਾਂ ਬਰ ਦੈਹੈ ?
ਜੌ ਜੀਅ ਹੋਤ ਦੇਤ ਕਛੁ ਤੁਹਿ ਕਰ,
ਮਨ ਬਚ ਕਰਮ ਬਿਚਾਰ.
ਕੇਵਲ ਏਕ ਸ਼ਰਣ ਸੁਾਮੀ ਬਿਨ,
ਯੌਂ ਨਹਿਂ ਕਤਹਿ ਉਧਾਰ. ੯

(੨੩੮) ਬਿਨ ਹਰਿ ਨਾਮ[4] ਨ ਬਾਚਨ ਪੈਹੈ.

੧ ਪਹਿਚਾਣ.

੨ ਅਸੀਂ ਉਸ ਨੂੰ ਕਰਤਾਰ ਮੰਨਦੇ ਹਾਂ, ਜੋ ਉਤਪੱਤੀ, ਪਾਲਨ ਅਤੇ ਲਯ ਕਰਣ ਵਾਲਾ ਹੈ.

੩ ਓਹ ਚਾਉਲ, ਜੋ ਸਾਬਤ ਹੋਣ. ਹਿੰਦੂ ਦੇਵਪੂਜਨ ਸਮੇਂ ਸਾਬਤ ਚਾਉਲ ਵਰਤਦੇ ਹਨ.

੪ ਇਸ ਜਗ੍ਹਾ "ਹਰਿ" ਪਦ ਅਗ੍ਯਾਨੀਆਂ ਦੇ ਸੰਸੇ ਦੂਰ ਕਰਦਾ ਹੈ, ਔਰ ਇਸ ਸ਼ਬਦ ਤੋਂ ਸਿੱਖਧਰਮ ਦੇ ਉਪਾਸ੍ਯ ਦਾ ਪੂਰਣ ਗ੍ਯਾਨ ਹੁੰਦਾ ਹੈ.

ਚੌਦਹਿ ਲੋਕ ਜਾਂਹਿ ਬਸਿ ਕੀਨੇ,
ਤਾਂਤੇ ਕਹਾਂ ਪਲੈਹੈ ?
ਰਾਮ ਰਹੀਮ[1] ਉਬਾਰ ਨ ਸਾਕਹਿਂ,
ਜਾਂਕਰ ਨਾਮ ਰਟੈਹੈ.
ਬ੍ਰਹਮਾ, ਬਿਸ਼ਨੁ, ਰੁਦ੍ਰ, ਸੂਰਜ, ਸਸਿ
ਤੇ ਬਸਿ ਕਾਲ ਸਬੈਹੈ.
ਬੇਦ ਪੁਰਾਨ, ਕੁਰਾਨ, ਸਬੈ ਮਤ,
ਜਾਂਕਰ ਨੇਤਿ ਕਹੈਹੈ.
ਇੰਦ੍ਰ, ਫਨਿੰਦ੍ਰ, ਮੁਨਿੰਦ੍ਰ, ਕਲਪ ਬਹੁ,
ਧ੍ਯਾਵਤ, ਧ੍ਯਾਨ ਨ ਐਹੈ.
ਜਾਂਕਰ ਰੂਪ ਰੰਗ ਨਹਿ ਜਨਿਅਤ,
ਸੋ ਕਿਮ ਸ੍ਯਾਮ[2] ਕਹੈਹੈ ?
ਛੁਟਹੋ ਕਾਲ ਜਾਲ ਤੇ ਤਬਹੀ,
ਤਾਂਹਿ ਚਰਨ ਲਪਟੈਹੈ. ੧੦

---

੧ ਰਸੂਲ ਪੈਗ਼ੰਬਰ.

੨ "ਹਕ ਸਚ ਖਾਲਿਕ ਖਲਕ ਮਿਆਨੇ, ਸਿਆਮ ਮੂਰਤਿ ਨਾਹਿ."
*(ਤਿਲੰਗ, ਕਬੀਰ ਜੀ)*

# ਤੇਤੀ ਸਵੈਯੇ

(੨੩੯) ਜਾਗਤ ਜੋਤ[੧] ਜਪੈ ਨਿਸ ਬਾਸਰ,[੨]
ਏਕ ਬਿਨਾ ਮਨ ਨੈਕ ਨ ਆਨੈ.
ਪੂਰਨ ਪ੍ਰੇਮ ਪ੍ਰਤੀਤ ਸਜੈ,
ਬ੍ਰਤ[੩] ਗੋਰ ਮੜ੍ਹੀ[੪] ਮਟ[੫] ਭੂਲ ਨ ਮਾਨੈ.
ਤੀਰਥ[੬] ਦਾਨ[੭] ਦਯਾ[੮] ਤਪ[੯] ਸੰਯਮ,[੧੦]
ਏਕ ਬਿਨਾ[੧੧] ਨਹਿ ਏਕ[੧੨] ਪਛਾਨੈ.

---

੧ ਮਹਾਂ ਜੋਤੀਸਰੂਪ—"ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ."
*(ਧਨਾਸਰੀ ਮ: ੧)*

੨ ਰਾਤ ਦਿਨ. ਨਿਰੰਤਰ.

੩ ਏਕਾਦਸ਼ੀ, ਰੋਜ਼ਾ ਆਦਿਕ.

੪ ਕਬਰ ਅਤੇ ਸਮਾਧ.

੫ ਜਿਸ ਵਿੱਚ ਮੂਰਤੀ ਸਥਾਪਤ ਕੀਤੀ ਗਈ ਹੈ ਐਸਾ ਮੰਦਿਰ.

੬ ਗੰਗਾ ਗਯਾ ਆਦਿਕ, ਜਿਨ੍ਹਾਂ ਦੇ ਸਨਾਨ ਮਾਤ੍ਰ ਤੋਂ ਲੋਕ ਮੁਕਤੀ ਦੀ ਪ੍ਰਾਪਤੀ ਮੰਨਦੇ ਹਨ.

੭ ਤੁਲਾ, ਅਤੇ ਗ੍ਰਹਿ ਆਦਿਕਾਂ ਦਾ ਦਾਨ.

੮ ਢੂੰਡੀਆਂ ਜੇਹੀ ਦਯਾ ਕਿ ਸਾਹ ਨਾਲ ਭੀ ਜੀਵ ਨਾ ਮਰੇ ਔਰ ਨਿਰਮਲ ਪਾਣੀ ਪੀ ਕੇ ਜੀਵਹਿੰਸਾ ਦੇ ਭਾਗੀ ਨਾ ਹੋਵੀਏ.

੯ ਪੰਚਾਗਨੀ ਜਲਧਾਰਾ ਆਦੀ.

੧੦ ਅਗਯਾਨ ਅਤੇ ਭ੍ਰਮ ਕਰਕੇ ਹਠ ਸਾਥ ਇੰਦ੍ਰੀਆਂ ਨੂੰ ਉਚਿਤ ਕਰਮਾਂ ਤੋਂ ਰੋਕਣਾ ਜਿਸ ਲਈ ਵਾਹਗੁਰੂ ਨੇ ਬਖਸ਼ੀਆਂ ਹਨ.

੧੧ ਇੱਕ ਅਕਾਲ ਤੋਂ ਬਿਨਾਂ.

੧੨ ਉੱਪਰ ਦੱਸੇ ਸਾਧਨਾਂ ਵਿੱਚੋਂ ਇੱਕ ਨੂੰ ਭੀ.

ਪੂਨਜੋਤਿ ਜਗੈ ਘਟ ਮੈ,
ਤਬ ਖ਼ਾਲਸਾ[੧] ਤਾਹਿ ਨਖ਼ਾਲਸ[੨] ਜਾਨੈ. ੧

(੨੪੦) ਸੱਤ ਸਦੈਵ ਸਰੂਪ ਸਤਿਬ੍ਰਤਿ,[੩]
ਆਦਿ ਅਨਾਦਿ ਅਗਾਧ ਅਜੈ ਹੈ.
ਦਾਨ ਦਯਾ ਦਮ ਸੰਯਮ ਨੇਮ,
ਜਤਬ੍ਰਤ ਸੀਲ ਸੁ ਬਰਤ ਅਬੈ ਹੈ.[੪]
ਆਦਿ ਅਨੀਲ ਅਨਾਦਿ ਅਨਾਹਦ,
ਆਪ ਅਦ੍ਵੈਖ ਅਭੇਖ ਅਭੈ ਹੈ.
ਰੂਪ ਅਰੂਪ ਅਰੇਖ ਜਰਾਰਦਨ,[੫]
ਦੀਨਦਯਾਲੁ ਕ੍ਰਿਪਾਲੁ ਭਏ ਹੈ. ੨

(੨੪੧) ਆਦਿ ਅਦ੍ਵੈਖ ਅਭੇਖ ਮਹਾਂ ਪ੍ਰਭੁ,
ਸੱਤ ਸਰੂਪ ਸੁ ਜੋਤਿ ਪ੍ਰਕਾਸੀ.
ਪੂਰ ਰਹਯੋ ਸਭ ਹੀ ਘਟ ਕੇ ਪਟ,
ਤੱਤ ਸਮਾਧਿ ਸੁ ਭਾਵ ਪ੍ਰਣਾਸੀ.[੬]

---

੧ ਖ਼ਾਲਿਸ. ਸ਼ੁੱਧ. ਬਿਨਾਂ ਮਲਾਵਟ.
ਕੇਵਲ ਇੱਕ ਵਾਹਗੁਰੂ ਦਾ ਉਪਾਸਕ, ਅਤੇ ਪਾਖੰਡ ਭੇਖ ਦਾ ਤਯਾਗੀ ਹੋਣ ਕਰਕੇ ਸਿੱਖਧਰਮ ਦਾ ਨਾਉਂ 'ਖਾਲਸਾ ਹੈ' ਅਮ੍ਰਿਤ ਦੀ ਰੀਤਿ ਤੋਂ ਪਹਿਲਾਂ ਇਸੇ ਦਾ ਨਾਉਂ "ਨਿਰਮਲਪੰਥ" ਪ੍ਰਸਿੱਧ ਸੀ, ਯਥਾ—
"ਮਾਰਿਆ ਸਿੱਕਾ ਜਗਤ ਵਿਚ, ਨਾਨਕ ਨਿਰਮਲ ਪੰਥ ਚਲਾਯਾ".
*(ਭਾਈ ਗੁਰੁਦਾਸ ਜੀ, ਵਾਰ ੧)*

੨ ਨਰੋਲ. ਸ਼ੁੱਧ.
੩ ਸਤਯਵ੍ਰਤੀ.
੪ ਨਾਸ਼ ਰਹਿਤ.
੫ ਬੁਢੇਪਾ ਆਦਿਕ ਕੋਈ ਅਵਸਥਾ ਜਿਸ ਵਿੱਚ ਨਹੀਂ ਪਾਈ ਜਾਂਦੀ.
੬ ਜਨਮ ਤੋਂ ਰਹਿਤ.

ਆਦਿ, ਯੁਗਾਦਿ, ਜਗਾਦਿ, ਤੁਹੀ ਪ੍ਰਭੁ!
ਫੈਲ ਰਹਯੋ ਸਭ ਅੰਤਰ ਬਾਸੀ.
ਦੀਨਦਯਾਲੁ ਕ੍ਰਿਪਾਲੁ ਕ੍ਰਿਪਾਕਰ,
ਆਦਿ ਅਯੋਨਿ ਅਜੈ ਅਬਿਨਾਸੀ. ੩

(੨੪੨) ਆਦਿ ਅਭੇਦ ਅਛੇਦ ਸਦਾ ਪ੍ਰਭੁ,
ਬੇਦ ਕਤੇਬਨ ਭੇਦ ਨ ਪਾਯੋ.
ਦੀਨਦਯਾਲੁ ਕ੍ਰਿਪਾਲੁ ਕ੍ਰਿਪਾਨਿਧਿ,
ਸੱਤ ਸਦੈਵ ਸਭੈ ਘਟ ਛਾਯੋ.
ਸੇਸ ਸੁਰੇਸ ਗਣੇਸ ਮਹੇਸਰ,
ਗਾਹ[1] ਫਿਰੇ ਸ਼੍ਰੁਤਿ ਥਾਹ ਨ ਆਯੋ.
ਰੇ ਮਨ ਮੂੜ੍ਹ! ਅਗੂੜ੍ਹ[2] ਇਸੋ ਪ੍ਰਭੁ,
ਤੈਂ ਕਿਹ ਕਾਜ ਕਹੋ ਬਿਸਰਾਯੋ? ੪

(੨੪੩) ਅਚੁੱਤ ਆਦਿ ਅਨੀਲ ਅਨਾਹਦ,
ਸੱਤ ਸਰੂਪ, ਸਦੈਵ ਬਖਾਨੇ.
ਆਦਿ ਅਜੋਨਿ ਅਜਾਇ ਜਰਾ ਬਿਨ,
ਪਰਮ ਪੁਨੀਤ ਪਰੰਪਰ ਮਾਨੇ.
ਸਿੱਧ ਸ੍ਵਭੂ[3] ਪਰਸਿੱਧ ਸਭੈ ਜਗ,
ਏਕਹਿ ਠੌਰ ਅਨੇਕ ਬਖਾਨੇ.
ਰੇ ਮਨ ਰੰਕ! ਕਲੰਕ ਬਿਨਾ ਹਰਿ,
ਤੈਂ ਕਿਹ ਕਾਰਨ ਤੇ ਨ ਪਛਾਨੇ? ੫

---

੧ ਵਿਚਾਰ ਕੇ ਥੱਕ ਗਏ.
੨ ਪ੍ਰਗਟ. ਪ੍ਰਸਿੱਧ ਸ੍ਵਾਮੀ.
੩ ਸ੍ਵਯੰਭਵ.

(੨੪੪) ਅੱਛਰ[੧] ਆਦਿ ਅਨੀਲ ਅਨਾਹਦ,
ਸੱਤ ਸਦੈਵ ਤੁਹੀ, ਕਰਤਾਰਾ!
ਜੀਵ ਜਿਤੇ ਜਲ ਮੇ ਥਲ ਮੇ,
ਸਭ ਕੇ ਸਦ ਪੇਟ ਕੋ ਪੋਖਨਹਾਰਾ.
ਬੇਦ ਪੁਰਾਨ ਕੁਰਾਨ ਦੂਹੂੰ ਮਿਲ,
ਭਾਂਤ ਅਨੇਕ ਵਿਚਾਰ ਬਿਚਾਰਾ.
ਔਰ ਜਹਾਨ ਨਿਦਾਨ ਕਛੂ ਨਹਿਂ,
ਏ ਸੁਬਹਾਨ![੨] ਤੁਹੀ ਸਰਦਾਰਾ. ੬

(੨੪੫) ਆਦਿ ਅਗਾਧ ਅਛੇਦ ਅਭੇਦ,
ਅਲੇਖ ਅਜੇਯ[੩] ਅਨਾਹਦ ਜਾਨਾ.
ਭੂਤ ਭਵਿੱਖ ਭਵਾਨ ਤੁਹੀ,
ਸਭਹੂੰ ਸਭ ਠੌਰਨ ਮੋ ਅਨੁਮਾਨਾ.
ਦੇਵ ਅਦੇਵ ਮਹੀਧਰ[੪] ਨਾਰਦ,
ਸਾਰਦ ਸੱਤ ਸਦੈਵ ਪਛਾਨਾ.
ਦੀਨਦਯਾਲੁ ਕ੍ਰਿਪਾਨਿਧਿ ਕੋ ਕਛੁ
ਭੇਵ ਪੁਰਾਨ ਕੁਰਾਨ ਨ ਜਾਨਾ. ੭

(੨੪੬) ਸੱਤ ਸਦੈਵ ਸਰੂਪ ਸਦਾਬ੍ਰਤ,
ਬੇਦ ਕਤੇਬ ਤੁਹੀ ਉਪਜਾਯੋ.
ਦੇਵ ਅਦੇਵਨ ਦੇਵ ਮਹੀਧਰ,
ਭੂਤ ਭਵਾਨ ਵਹੀ ਠਹਿਰਾਯੋ.

---

੧ ਨਾਸ਼ ਰਹਿਤ.
੨ ਪਵਿੱਤ੍ਰ.
੩ ਅਜੀਤ.
੪ ਸ਼ੇਸ਼ਨਾਗ.

ਆਦਿ ਜੁਗਾਦਿ ਅਨੀਲ ਅਨਾਹਦ,
ਲੋਕ ਅਲੋਕ ਬਿਲੋਕਨ ਪਾਯੋ.[1]
ਰੇ ਮਨ ਮੂੜ੍ਹ! ਅਗੂੜ੍ਹ ਇਸੋ ਪ੍ਰਭੁ,
ਤੋਹਿ ਕਹੋ ਕਿਹ ਆਨ ਸੁਨਾਯੋ?[2] ੮

(੨੪੭) ਦੇਵ ਅਦੇਵ ਮਹੀਧਰ ਨਾਗਨ,
ਸਿੱਧ ਪ੍ਰਸਿੱਧ ਬਡੋ ਤਪ ਕੀਨੋ.
ਬੇਦ ਪੁਰਾਨ ਕੁਰਾਨ ਸਭੈ ਗੁਨ,
ਗਾਯ ਥਕੇ, ਪਰ ਜਾਯ ਨ ਚੀਨੋ.
ਭੂਮਿ ਅਕਾਸ ਪਤਾਲ ਦਿਸਾ,
ਬਿਦਿਸਾ ਜਿਹ ਸੋ ਸਭ ਕੇ ਚਿਤ ਚੀਨੋ.
ਪੂਰ ਰਹੀ ਮਹਿ ਮੋ ਮਹਿਮਾ,
ਮਨ ਮੇਂ ਤਿੰਹ ਆਨ ਮੁਝੈ ਕਹਿ ਦੀਨੋ.[3] ੯

(੨੪੮) ਬੇਦ ਕਤੇਬ ਨ ਭੇਦ ਲਹਯੋ ਤਿੰਹ,
ਸਿੱਧ ਸਮਾਧਿ ਸਭੈ ਪਚ ਹਾਰੇ.
ਸਿੰਮ੍ਰਿਤਿ ਸ਼ਾਸਤ੍ਰ ਬੇਦ ਸਭੈ,
ਬਹੁ ਭਾਂਤ ਪੁਰਾਨ ਬਿਚਾਰ ਬਿਚਾਰੇ.

---

੧ ਮਨ ਇੰਦ੍ਰੀਆਂ ਤੋਂ ਪਰੇ ਵਾਹਿਗੁਰੂ ਦਾ ਅਲੌਕਿਕ ਪ੍ਰਕਾਸ਼ (ਲੋਕ) ਸਭ ਸਥਾਨਾਂ ਵਿੱਚ ਦੇਖਿਆ ਗਯਾ ਹੈ. "ਅਕੁਲ ਨਿਰੰਜਨ ਅਪਰ ਪਰੰਪਰ, ਸਗਲੀ ਜੋਤਿ ਤੁਮਾਰੀ."

*(ਸੋਰਠ ਮਹਲਾ ੧)*

੨ ਇਸ ਪ੍ਰਸ਼ਨ ਦਾ ਉੱਤਰ ਅਗਲੇ ਸਵੈਯੇ ਵਿੱਚ ਦੇਖੋ.

੩ ਇਸ ਦੀ ਪੁਸ਼ਟੀ ਵਾਸਤੇ ਜਪੁਜੀ ਦੀ ੨੭ਵੀਂ ਪੌੜੀ ਦਾ ਵਿਚਾਰ ਕਰੋ.

ਆਦਿ ਅਨਾਦਿ ਅਗਾਧ ਕਥਾ,
ਧ੍ਰੂਅ ਸੇ ਪ੍ਰਹਲਾਦ ਅਜਾਮਿਲ[੧] ਤਾਰੇ.
ਨਾਮ ਉਚਾਰ ਤਰੀ ਗਨਿਕਾ,
ਸੋਈ ਨਾਮ ਅਧਾਰ ਬਿਚਾਰ ਹਮਾਰੇ. ੧੦

(੨੪੯) ਆਦਿ ਅਨਾਦਿ ਅਗਾਧ ਸਦਾ ਪ੍ਰਭੁ,
ਸਿੱਧਸਰੂਪ ਸਭੋ ਪਹਿਚਾਨਜੋ.
ਗੰਧ੍ਰਬ ਜੱਛ ਮਹੀਧਰ ਨਾਗਨ,
ਭੂਮਿ ਅਕਾਸ ਚਹੂੰ ਚਕ ਜਾਨਜੋ.
ਲੋਕ ਅਲੋਕ ਦਿਸਾ ਬਿਦਿਸਾ,
ਅਰੁ ਦੇਵ ਅਦੇਵ ਦੁਹੂੰ ਪ੍ਰਭੁ ਮਾਨਜੋ.
ਚਿੱਤ ਅਗਜਾਨਿ! ਸੁਜਾਨ ਸ੍ਵਯੰਭਵ,
ਕੌਨ ਕੀ ਕਾਨ ਨਿਧਾਨ ਭੁਲਾਨਜੋ?[੨] ੧੧

(੨੫੦) ਕਾਹੂੰ ਲੈ ਠੋਕ[੩] ਬੰਧੇ ਉਰ ਠਾਕੁਰ,
ਕਾਹੂੰ ਮਹੇਸ ਕੋ ਏਸ[੪] ਬਖਾਨਜੋ.

---

੧ ਕਨੌਜ ਦਾ ਇੱਕ ਪਾਪੀ ਬ੍ਰਾਹਮਣ ਜਿਸਨੇ ਦਾਸੀ ਨਾਲ ਵਿਵਾਹ ਕੀਤਾ ਸੀ ਅਰ ਪੁਤ੍ਰ ਦਾ ਨਾਮ ਨਾਰਾਇਣ ਸੀ. ਮਹਾਤਮਾ ਸਾਧੂ ਦੀ ਸੰਗਤਿ ਕਰਕੇ ਕਰਤਾਰ ਦਾ ਅਨੰਨਜ ਸੇਵਕ ਹੋ ਕੇ ਪਰਮਪਦ ਨੂੰ ਪ੍ਰਾਪਤ ਹੋਯਾ.

੨ ਹੇ ਅਗਜਾਨੀ ਮਨ, ਤੂੰ ਕੇਵਲ ਸ੍ਵਯੰਭਵ ਕਰਤਾਰ ਨੂੰ ਆਪਣਾ ਇਸ਼ਟ ਮੰਨ, ਤੈਂ ਕਿਸ ਦੀ ਕਾਣ ਕਰਕੇ ਸਭ ਸੁਖਦਾਤਾ ਭੁਲਾ ਦਿੱਤਾ ਹੈ?

੩ ਸੂਰਣ ਆਦਿਕ ਵਿੱਚ ਸਾਲਿਗਰਾਮ ਮੜ੍ਹ ਕੇ, ਅਥਵਾ ਪੱਕੇ ਭਰੋਸੇ ਨਾਲ.

੪ ਸ੍ਵਾਮੀ. ਸਭ ਦਾ ਪਤੀ.

ਕਾਹੂੰ ਕਹਯੋ ਹਰਿਮੰਦਿਰ[1] ਮੈ ਹਰਿ,
ਕਾਹੂ ਮਸੀਤ ਕੇ ਬੀਚ ਪ੍ਰਮਾਨਯੋ.
ਕਾਹੂੰ ਨੇ ਰਾਮ ਕਹਯੋ, ਕ੍ਰਿਸ਼ਨਾ ਕਹੂੰ,
ਕਾਹੂੰ ਮਨੈ ਅਵਤਾਰਨ ਮਾਨਯੋ.
ਫੋਕਟ ਧਰਮ ਵਿਸਾਰ ਸਭੈ,
ਕਰਤਾਰ ਹੀ ਕੋ ਕਰਤਾ ਜਿਯ ਜਾਨਯੋ.[2] ੧੨

(੨੫੧) ਜੌ ਕਹੋ ਰਾਮ ਅਯੋਨਿ ਅਜੈ ਅਤਿ,
ਕਾਹੇ ਕੋ ਕੌਸਲ ਕੁਖਿ ਜਯੋ ਜੂ?
ਕਾਲ[3] ਹੂੰ ਕਾਨ੍ਹ ਕਹੈਂ ਜਿਂਹ ਕੋ,
ਕਿਹ ਕਾਰਣ ਕਾਲ ਤੇ ਦੀਨ ਭਯੋ ਜੂ?
ਸੰਤ ਸਰੂਪ ਬਿਬੈਰ ਕਹਾਯ,[4]
ਸੋ ਕਯੋਂ ਪਥ[5] ਕੋ ਰਥ ਹਾਂਕ ਧਯੋ ਜੂ?
ਤਾਂਹੀ ਕੋ ਮਾਨ ਪ੍ਰਭੂ ਕਰਕੈ, ਜਿਂਹ ਕੋ,
ਕੋਊ ਭੇਦ ਨ ਲੇ, ਨ ਲਯੋ ਜੂ. ੧੩

(੨੫੨) ਕਯੋਂ ਕਹੁ ਕ੍ਰਿਸ਼ਨ ਕ੍ਰਿਪਾਨਿਧਿ ਹੈ?
ਕਿਂਹ ਕਾਜ ਤੇ ਬੱਧਕ ਬਾਣ ਲਗਾਯੋ?
ਔਰ ਕੁਲੀਨ ਉਧਾਰਤ ਜੋ,

---

੧ ਠਾਕੁਰਦ੍ਵਾਰਾ. ਦੇਵਾਲਯ.

੨ ਅਸੀਂ—ਫੋਕਟ ਧਰਮ ਵਿਸਾਰ ਸਭੈ ਇੱਕ ਕਰਤਾਰ ਨੂੰ ਹੀ ਕਰਤਾ ਜਾਣਿਆ ਹੈ.

੩ ਮਹਾਂਕਾਲ

੪ ਜੇਹਾ ਕਿ ਗੀਤਾ ਵਿੱਚ ਲਿਖ਼ਯਾ ਹੈ ਦੇਖੋ, ਅ. ੬, ਸ਼. ੯.

੫ ਪਾਰਥ.

ਕਿੰਹ ਤੇ ਅਪਨੋ ਕੁਲ ਨਾਸ਼ ਕਰਾਯੋ?[1]
ਆਦਿ ਅਯੋਨਿ ਕਹਾਯ, ਕਹੋ!
ਕਿਮ ਦੇਵਕਿ ਕੇ ਜਠਰੰਤਰ[2] ਆਯੋ?
ਤਾਤ ਨ ਮਾਤ ਕਹੈਂ ਜਿੰਹ ਕੋ,
ਤਿੰਹ ਕਯੋਂ ਬਸੁਦੇਵਹਿ ਬਾਪ ਕਹਾਯੋ? ੧੪

(੨੫੩) ਕਾਹੇ ਕੋ ਏਸ ਮਹੇਸਹਿ ਭਾਖਤ?
ਕਾਹੇ ਦਿਜੇਸ[3] ਕੋ ਏਸ ਬਖਾਨਯੋ?
ਹੈ ਨ ਰਘੇਸ[4] ਜਦੇਸ[5] ਰਮਾਪਤਿ,[6]
ਤੈਂ ਜਿਨ ਕੋ ਬਿਸ੍ਵਨਾਥ ਪਛਾਨਯੋ.
ਏਕ ਕੋ ਛਾਡ ਅਨੇਕ ਭਜੈਂ,
ਸੁਕਦੇਵ ਪਰਾਸਰ ਬਯਾਸ ਝੁਠਾਠਯੋ.[7]
ਫੋਕਟ ਧਰਮ ਸਜੇ ਸਭਹੀ,
ਹਮ ਏਕਹੀ ਕੋ ਬਿਧਨੇਕ[8] ਪ੍ਰਮਾਨਯੋ. ੧੫

---

੧ ਪੁਰਾਣਾਂ ਵਿੱਚ ਕਥਾ ਹੈ ਕਿ ਕ੍ਰਿਸ਼ਨ ਜੀ ਨੇ ਯਾਦਵਾਂ ਦਾ ਨਾਸ਼ ਕਰਣ ਵਾਸਤੇ ਐਸੀ ਬਜੋਂਤ ਕੀਤੀ ਕਿ ਦੁਰਬਾਸਾ ਤੋਂ ਸ਼ਾਪ ਦਿਵਾਕੇ ਬਣਾਉਟੀ ਗਰਭ ਵਿਚੋਂ ਲੋਹੇ ਦਾ ਮੂਸਲ ਪੈਦਾ ਕੀਤਾ ਜਿਸ ਕਰਕੇ ਸਭ ਯਾਦਵਾਂ ਦਾ ਨਾਸ਼ ਹੋਯਾ—ਅਤੇ ਉਸੇ ਮੂਸਲ ਤੋਂ ਬਚੇ ਲੋਹੇ ਦੀ ਤੀਰ ਦੀ ਮੁਖੀ ਬਣੀ, ਜਿਸ ਨੂੰ ਜਰ ਸ਼ਿਕਾਰੀ ਨੇ ਕ੍ਰਿਸ਼ਨ ਜੀ ਦੇ ਪੈਰ ਵਿੱਚ ਮਾਰਕੇ ਯਾਦਵਾਂ ਦਾ ਭੋਗ ਪਾਯਾ.

੨ ਗਰਭ ਵਿੱਚ.

੩ ਬ੍ਰਹਮਾ.

੪ ਰਾਮਚੰਦ. ਰਾਘਵੇਸ਼.

੫ ਕ੍ਰਿਸ਼ਨ ਯਾਦਵੇਸ਼.

੬ ਵਿਸ਼ਨੁ.

੭ ਠਗੇ ਗਯੇ.

੮ ਅਨੇਕ ਵਿਧਿ. ਸਰਵ ਰੂਪ.

(੨੫੪) ਕੋਊ ਦਿਜੇਸ ਕੋ ਮਾਨਤ ਹੈ,
ਅਰ ਕੋਊ ਮਹੇਸ ਕੋ ਏਸ ਬਤੈ ਹੈ.
ਕੋਊ ਕਹੈ ਬਿਸਨੋ ਬਿਸੁਨਾਯਕ,[1]
ਜਾਂਹਿ ਭਜੇ ਅਘ ਓਘ ਕਟੈਂ ਹੈ.
ਬਾਰ ਹਜਾਰ ਬਿਚਾਰ, ਅਰੇ ਜੜ੍ਹ!
ਅੰਤ ਸਮੈ ਸਭਹੀ ਤਜ ਜੈਹੈ.
ਤਾਂਹੀ ਕੋ ਧ੍ਯਾਨ ਪ੍ਰਮਾਨ ਹੀਯੇ,
ਜੋਊ ਥਾ, ਅਬ ਹੈ, ਅਰ ਆਗੇਊ ਹ੍ਵੈਹੈ. ੧੬

(੨੫੫) ਕੋਟਿਕ ਇੰਦ੍ਰ ਕਰੇ ਜਿਂਹ ਕੇ,
ਕਈ ਕੋਟਿ ਉਪਿੰਦ੍ਰ ਬਨਾਯ ਖਪਾਯੋ.
ਦਾਨਵ, ਦੇਵ ਫਨਿੰਦ੍ਰ, ਧਰਾਧਰ,
ਪੱਛ, ਪਸ਼ੂ ਨਹਿ ਜਾਤ ਗਨਾਯੋ.
ਆਜ ਲਗੇ ਤਪ ਸਾਧਤ ਹੈਂ,
ਸ਼ਿਵਊ ਬ੍ਰਹਮਾ ਕਛੁ ਪਾਰ ਨ ਪਾਯੋ.
ਬੇਦ ਕਤੇਬ ਨ ਭੇਦ ਲਖ੍ਯੋ ਜਿਂਹ,
ਸੋਊ ਗੁਰੂ ਗੁਰੁ[2] ਮੋਹਿ ਬਤਾਯੋ.

(੨੫੬) ਧ੍ਯਾਨ ਲਗਾਯ ਠਗ੍ਯੋ ਸਭ ਲੋਗਨ,
ਸੀਸ ਜਟਾ ਨਖ ਹਾਥ ਬਢਾਯੋ.

---

੧ ਵਿਸ਼ਨੁ ਹੀ ਵਿਸ਼੍ਵ ਦਾ ਸ੍ਵਾਮੀ ਹੈ.
੨ ਗੁਰੂ ਤੇਗ ਬਹਾਦੁਰ ਸਾਹਿਬ ਨੇ.

ਲਾਯ ਬਿਭੂਤ ਫਿਰ੍ਯੋ ਮੁਖ ਊਪਰ,
ਦੇਵ ਅਦੇਵ ਸਭੈ ਡਹਿਕਾਯ.[1]
ਲੋਭ ਕੇ ਲਾਗ ਫਿਰ੍ਯੋ ਘਰਹੀ ਘਰ,
ਜੋਗ ਕੇ ਨ੍ਯਾਸ ਸਭੈ ਬਿਸਰਾਯੇ.[2]
ਲਾਜ ਗਈ ਕਛੁ ਕਾਜ ਸਰ੍ਯੋ ਨਹਿਂ,
ਪ੍ਰੇਮ ਬਿਨਾ ਪ੍ਰਭੁ ਪਾਨ ਨ ਆਯੇ. ੧੮

(੨੫੭) ਕਾਹੇ ਕੋ ਡਿੰਭ ਕਰੈ? ਮਨ ਮੂਰਖ!
ਡਿੰਭ ਕਰੇ ਅਪਨੀ ਪਤ ਖ੍ਵੈਹੈਂ.
ਕਾਹੇ ਕੋ ਲੋਗ ਠਗੈਂ? ਠਗ ਲੋਗਨ,
ਲੋਕ ਗਯੋ ਪਰਲੋਕ ਗਵੈਹੈਂ.
ਦੀਨਦਯਾਲੁ ਕੀ ਠੌਰ ਜਹਾਂ, ਤਿੰਹ
ਠੌਰ ਬਿਖੈ ਤੁਹਿ ਠੌਰ ਨ ਐਹੈ.
ਚੇਤ ਰੇ ਚੇਤ! ਅਚੇਤ ਮਹਾਂ ਜੜ੍ਹ!
ਭੇਖ ਕੇ ਕੀਨ ਅਲੇਖ ਨ ਪੈਹੈਂ. ੧੯

(੨੫੮) ਕਾਹੇ ਕੋ ਪੂਜਤ ਪਾਹਨ ਕੋ?
ਕਛੁ ਪਾਹਨ ਮੇ ਪਰਮੇਸੂਰ ਨਾਹੀਂ.[3]

---

੧ ਫਲ ਪ੍ਰਾਪਤੀ ਤੋਂ ਬਿਨਾਂ ਵ੍ਰਿਥਾ ਉਪਾਸ੍ਯ ਬਣਾਏ.

੨ ਲੋਭ ਦੀ ਲਹਿਰ ਵਿਚ ਆਕੇ ਤ੍ਯਾਗ ਯੋਗ੍ਯ ਕਰਮਾਂ ਨੂੰ ਨਹੀਂ ਤ੍ਯਾਗਿਆ, ਅਰ ਨਾ ਚਿੱਤ ਦੀ ਏਕਾਗ੍ਰਤਾ ਦੇ ਸਾਧਨ ਕੀਤੇ.

੩ ਇਸ ਤੁਕ ਦਾ ਏਹ ਭਾਵ ਨਹੀਂ ਕਿ ਵਾਹਿਗੁਰੂ ਸਰਬਵ੍ਯਾਪੀ ਨਹੀਂ. ਉਪਦੇਸ਼ ਇਹ ਹੈ ਕਿ ਜੋ ਉਸਨੂੰ ਇੱਕ ਦੇਸ਼ੀ ਅਤੇ ਜੜ੍ਹ ਪੱਥਰ ਰੂਪ ਜਾਣਦੇ ਹਨ ਓਹ ਉਸ ਦੀ ਮਹਿਮਾ ਤੋਂ ਅਣਜਾਣ ਅਤੇ ਮਹਾਂਮੂਰਖ ਹੈਨ.

ਤਾਂਹੀਂ ਕੋ ਪੂਜ ਪ੍ਰਭੂ ਕਰਕੈ,
ਜਿਂਹ ਪੂਜਤ ਹੀ ਅਘ ਓਘ ਮਿਟਾਹੀਂ.
ਆਧਿ ਬਿਆਧਿ[੧] ਕੇ ਬੰਧਨ ਜੇਤਕ,
ਨਾਮ ਕੇ ਲੇਤ ਸਭੈ ਛੁਟ ਜਾਹੀਂ.
ਤਾਹੀਂ ਕੋ ਧ੍ਯਾਨ ਪ੍ਰਮਾਨ ਸਦਾ,
ਯਹਿ ਫੋਕਟ ਧਰਮ[੨], ਕਰੇ ਫਲ ਨਾਹੀਂ. ੨੦

(੨੫੯) ਫੋਕਟ ਧਰਮ ਭਯੋ ਫਲ ਹੀਂਨ,
ਜੁ ਪੂਜ ਸਿਲਾ ਜੁਗ ਕੋਟਿ ਗਵਾਈ.
ਸਿੱਧਿ ਕਹਾਂ ਸਿਲ ਕੇ ਪਰਸੇ?
ਬਲ ਬ੍ਰਿੱਧਿ ਘਟੀ ਨਵ ਨਿੱਧਿ ਨ ਪਾਈ.
ਆਜਹਿ ਆਜ ਸਮੋ ਜੁ ਬਿਤਯੋ ਨਹਿਂ,
ਕਾਜ ਸਰ੍ਯੋ ਕਛੁ ਲਾਜ ਨ ਆਈ.
ਸ਼੍ਰੀ ਭਗਵੰਤ ਭਜ੍ਯੋ ਨ, ਅਰੇ ਜੜ੍ਹ!
ਐਸਹਿ ਐਸ[੩] ਸੁ ਬੈਸ ਗਵਾਈ! ੨੧

(੨੬੦) ਜੌਂ ਜੁਗ ਤੈਂ[੪] ਕਰਹੈਂ ਤਪਸਾ,
ਕਛੁ ਤੋਹਿ ਪ੍ਰਸੰਨ ਨ ਪਾਹਨ ਕੈਹੈ.
ਹਾਥ ਉਠਾਯ ਭਲੀ ਬਿਧਿ ਸੋਂ, ਜੜ੍ਹ!
ਤੋਹਿ ਕਛੂ ਬਰਦਾਨ ਨ ਦੈਹੈ.

---

੧ ਆਧਿ—ਮਨ ਦਾ ਦੁੱਖ, ਵ੍ਯਾਧਿ ਸ਼ਰੀਰ ਦਾ ਰੋਗ.
੨ ਏਹ ਸਿਲਾ ਪੂਜਨ ਰੂਪ ਫੋਕਟ (ਅਸਾਰ) ਧਰਮ.
੩ ਐਸੇ ਹੀ ਐਸੇ.
੪ ਯੁਗ ਪ੍ਰਯੰਤ.

ਕੌਨ ਭਰੋਸ ਭਯੋ ਇਹ ਕੋ? ਕਹੁ,
ਭੀਰ ਪਰੀ ਨਹਿਂ ਆਨ ਬਚੈ ਹੈ.
ਜਾਨ ਰੇ ਜਾਨ! ਅਜਾਨ ਹਠੀ!
ਇਹ ਫੋਕਟ ਧਰਮ ਸੁ ਭਰਮ ਗਵੈ ਹੈ. ੨੨

(੨੬੧) ਜਾਲ ਬਧੇ[1] ਸਭਹੀ ਮ੍ਰਿਤੁ ਕੇ,
ਕੋਊ ਰਾਮ ਰਸੂਲ ਨ ਬਾਚਨ ਪਾਯੇ.
ਦਾਨਵ ਦੇਵ ਫਨਿੰਦ ਧਰਾਧਰ,
ਭੂਤ ਭਵਿੱਖ ਉਪਾਯ ਮਿਟਾਯੇ.
ਅੰਤ ਮਰੇ ਪਛਤਾਯ ਪ੍ਰਿਥੀ ਪਰ,
ਜੇ ਜਗ ਮੈ ਅਵਤਾਰ ਕਹਾਯੇ.
ਰੇ ਮਨ ਲੈਲ[2]! ਇਕੇਲਹੀ ਕਾਲ ਕੇ,
ਲਾਗਤ ਕਾਹਿ ਨ ਪਾਯਨ ਧਾਯੇ? ੨੩

(੨੬੨) ਕਾਲਹਿ ਪਾਯ[3] ਭਯੋ ਬ੍ਰਹਮਾ,
ਗਹਿ ਦੰਡ ਕਮੰਡਲੁ ਭੂਮਿ ਭ੍ਰਮਾਨਯੋ.
ਕਾਲਹਿ ਪਾਯ ਸਦਾਸ਼ਿਵ ਜੂ,
ਸਭ ਦੇਸ ਬਿਦੇਸ ਭਯਾ ਹਮ ਜਾਨਯੋ.

---

੧ ਬੰਧੇ.

੨ ਚਪਲ.

੩ ਅਕਾਲ ਦੀ ਪ੍ਰੇਰਣਾ ਸ਼ਕਤੀ ਦ੍ਵਾਰਾ. ਭਾਵ ਏਹ ਹੈ ਕਿ ਸਭ ਦਾ ਕਰਤਾ ਔਰ ਮੂਲਰੂਪ ਅਕਾਲ ਪੁਰੁਸ਼ ਹੈ. ਇਸ ਥਾਂ ਕਾਲ ਦਾ ਅਰਥ ਸਮਯ ਨਹੀਂ. ਦੇਖੋ ਇਸ ਤੋਂ ਅਗਲਾ ਅੰਗ ਜੋ ਨਿਰਸੰਦੇਹ ਕਰਦਾ ਹੈ.

ਕਾਲਹਿ ਪਾਯ ਭਯੋ ਮਿਟ ਗਯੋ ਜਗ,
ਯਾਹਿ ਤੇ ਤਾਂਹਿ ਸਭੋ ਪਹਿਚਾਨਜੋ.
ਬੇਦ ਕਤੇਬ ਕੇ ਭੇਦ ਸਭੈ ਤਜ,
ਕੇਵਲ ਕਾਲ ਕ੍ਰਿਪਾਨਿਧਿ ਮਾਨਜੋ. ੨੪

(੨੬੩) ਕਾਲ ਗਯੋ ਇਨ ਕਾਮਨ ਸੋ, ਜੜ੍ਹ!
ਕਾਲ ਕ੍ਰਿਪਾਲੁ ਹਿਯੇ ਨ ਚਿਤਾਰਜੋ.
ਲਾਜ ਕੋ ਛਾਡ, ਨਿਲਾਜ ਅਰੇ! ਤਜ ਕਾਜ,
ਅਕਾਜ ਕੋ ਕਾਜ ਸਵਾਰਜੋ.
ਬਾਜਿ ਬਨੇ ਗਜਰਾਜ ਬਡੇ,
ਖਰ ਕੋ ਚੜ੍ਹਬੋ ਚਿਤ ਬੀਚ ਬਿਚਾਰਜੋ.[1]
ਸ਼੍ਰੀ ਭਗਵੰਤ ਭਜਜੋ ਨ, ਅਰੇ ਜੜ੍ਹ !
ਲਾਜਹੀ ਲਾਜ ਸੁ ਕਾਜ ਬਿਗਾਰਜੋ. ੨੫

(੨੬੪) ਬੇਦ ਕਤੇਬ ਪੜ੍ਹੇ ਬਹੁਤੇ ਦਿਨ,
ਭੇਦ ਕਛੂ ਤਿਨ ਕੋ ਨਹਿੰ ਪਾਯੋ.
ਪੂਜਤ ਠੌਰ ਅਨੇਕ ਫਿਰਜੋ, ਪਰ
ਏਕ ਕਬੈ ਹਿਯ ਮੈ ਨ ਬਸਾਯੋ.
ਪਾਹਨ ਕੋ ਅਸਥਾਲਯ[2] ਕੋ ਸਿਰ,
ਨਜਾਤ ਫਿਰਜੋ ਕਛੁ ਹਾਥ ਨ ਆਯੋ.

---

੧ ਵਾਹਿਗੁਰੂ ਦੀ ਉਪਾਸਨਾ ਕਰਣੀ ਹਾਥੀ ਦੀ ਸਵਾਰੀ ਹੈ, ਪੱਥਰ ਪੂਜਾ ਦੇਵੀ ਦੇਵਤਿਆਂ ਦੀ ਸ਼ਰਣ ਲੈਣੀ ਖੋਤੇ ਚੜ੍ਹਨਾ ਹੈ.

੨ ਮੜ੍ਹੀ, ਕਬਰ.

ਰੇ ਮਨ ਮੂੜ੍ਹ! ਅਗੂੜ੍ਹ ਪ੍ਰਭੂ ਤਜ,
ਆਪਨ ਹੂੜ੍ਹ[1] ਕਹਾਂ ਉਰਝਾਯੋ? ੨੬

(੨੬੫) ਜੋ ਜੁਗਿਆਨ ਕੇ ਜਾਯ ਉਠਾਸ਼੍ਰਮ,[2]
ਗੋਰਖ ਕੋ ਤਿੰਹ ਜਾਪ ਜਪਾਵੈਂ.
ਜਾਯ ਸੰਨਯਾਸਿਨ ਕੇ, ਤਿਹ ਕੋ ਕਹਿੰ,
"ਦੱਤ ਹੀ ਸੱਤ ਹੈ," ਮੰਤ੍ਰ ਦ੍ਰਿੜ੍ਹਾਵੈਂ.
ਜੋ ਕੋਊ ਜਾਯ ਤੁਰੱਕਨ ਮੈਂ,
ਮਹਿਦੀਨ[3] ਕੇ ਦੀਨ ਤਿਸੈ ਗਹਿ ਲਯਾਵੈਂ.
ਆਪਹਿ ਬੀਚ ਗਨੈ ਕਰਤਾ,
ਕਰਤਾਰ ਕੋ ਭੇਦ[4] ਨ ਕੋਊ ਬਤਾਵੈਂ. ੨੭

(੨੬੬) ਜੋ ਜੁਗਿਆਨ ਕੇ ਜਾਯ, ਕਹੈਂ,—
"ਸਭ ਜੋਗਿਨ ਕੋ ਗ੍ਰਹਿ ਮਾਲ ਉਠੈਦੈ."
ਜੇ ਪਰ ਭਾਜ ਸਨਯਾਸਿਨ ਕੇ, ਕਹਿੰ—
"ਦੱਤ ਕੇ ਨਾਮ ਪੈ ਧਾਮ ਲੁਟੈਦੈ."
ਜੌਕਰ ਕੋਊ ਮਸੰਦਨ, ਸੋ ਕਹਿੰ,—
"ਲੈ ਸਭ ਦ੍ਵਯ ਸੁ ਮੋਹਿ ਅਬੈਦੈ."
ਲੇਉਹਿ ਲੇਉ ਕਹੈ ਸਭ ਕੋ ਨਰ,
ਕੋਊ ਨ ਬ੍ਰਹਮ ਬਤਾਯ ਹਮੈਂਦੈ. ੨੮

---

੧ ਜ਼ਿਦ, ਹਠ.
੨ ਉੱਠਕੇ (ਚੱਲਕੇ) ਆਸ਼੍ਰਮ ਵਿੱਚ ਜਾਂਦਾ ਹੈ.
੩ ਮੁਹੰਮਦ.
੪ ਕਰਤਾਰ ਦਾ ਯਥਾਰਥ ਗ੍ਯਾਨ.

(੨੬੭) ਜੌਂ ਕਰ ਸੇਵ ਮਸੰਦਨ ਕੀ, ਕਹਿਂ—
"ਆਨ ਪ੍ਰਸਾਦ ਸਭੈ ਮੁਹਿ ਦੀਜੈ.—
ਜੋ ਕਛੁ ਮਾਲ ਤਵਾਲਯ[1] ਸੋ,
ਅਬ ਹੀ ਉਠ ਭੇਟ ਹਮਾਰਿਹਿ ਕੀਜੈ.—
ਮੇਰੋ ਹੀ ਧ੍ਯਾਨ ਧਰੋ ਨਿਸ ਵਾਸਰ,
ਭੂਲਕੈ ਔਰ ਕੋ ਨਾਮ ਨ ਲੀਜੈ."
ਦੀਨੇ ਕੋ ਨਾਮ ਸੁਨੇ ਭਜਰਾਤਹਿ,[2]
ਲੀਨੇ ਬਿਨਾ ਨਹਿਂ ਨੈਕ ਪਸੀਜੈ.[3] ੨੯

(੨੬੮) ਆਂਖਨ ਭੀਤਰ ਤੇਲ[4] ਕੋ ਡਾਰ,
ਸੁ ਲੋਗਨ ਨੀਰ ਬਹਾਯ ਦਿਖਾਵੈਂ.
ਜੋ ਧਨਵਾਨ ਲਖੈਂ ਨਿਜ ਸੇਵਕ,
ਤਾਂਹਿ ਪਰੋਸ ਪ੍ਰਸਾਦ ਜਿਮਾਵੈਂ.
ਜੋ ਧਨ ਹੀਨ ਲਖੈਂ ਤਿਂਹ ਦੇਤ ਨ,
ਮਾਂਗਨ ਜਾਤ ਮੁਖੋ ਨ ਦਿਖਾਵੈਂ.
ਲੂਟਤ ਹੈਂ ਪਸ਼ੁ ਲੋਗਨ ਕੋ,
ਕਬਹੂੰ ਨ ਪ੍ਰਮੇਸਰ ਕੇ ਗੁਨ ਗਾਵੈਂ. ੩੦

---

੧ ਤਵ-ਆਲਯ, ਤੇਰੇ ਘਰ.
੨ ਭਜਦੇ ਹਨ.
੩ ਰੀਝਦੇ. ਖ਼ੁਸ਼ ਹੁੰਦੇ.
੪ ਕੌੜਾ ਤੇਲ, ਜਿਸ ਤੋਂ ਅੰਞੂ ਟਪਕ ਪੈਣ. ਆਪਣੇ ਆਪਨੂੰ ਭਾਰੀ ਪ੍ਰੇਮੀ ਸਿੱਧ ਕਰਣ ਲਈ ਪਾਖੰਡੀ ਐਸਾ ਕਰਦੇ ਹਨ.

(੨੬੯) ਆਂਖਨ ਮੀਚ ਰਹੈਂ ਬਕ ਕੀ ਜਿਮ,
ਲੋਗਨ ਏਕ ਪ੍ਰਪੰਚ ਦਿਖਾਯੋ.
ਨ੍ਯਾਤ ਫਿਰ੍ਯੋ ਸਿਰ ਬੱਧਕ ਜ੍ਯੋਂ,
ਅਸ ਧ੍ਯਾਨ ਬਿਲੋਕ ਬਿੜਾਲ[1] ਲਜਾਯੋ.
ਲਾਗ ਫਿਰ੍ਯੋ ਧਨ ਆਸ ਜਿਤੈ ਤਿਤ,
ਲੋਕ ਗਯੋ ਪਰਲੋਕ ਗਵਾਯੋ.
ਸ਼੍ਰੀ ਭਗਵੰਤ ਭਜ੍ਯੋ ਨ, ਅਰੇ ਜੜ੍ਹ!
ਧਾਮ ਕੇ ਕਾਮ ਕਹਾਂ ਉਰਝਾਯੋ?[2] ੩੧

(੨੭੦) ਫੋਕਟ ਕਰਮ ਦ੍ਰਿੜ੍ਹਾਤ ਕਹਾਂ,
ਇਨ ਲੋਗਨ ਕੋ? ਕੋਈ ਕਾਮ ਨ ਐਹੈ.
ਭਾਜਤ ਕਾ ਧਨ ਹੇਤ? ਅਰੇ!
ਯਮਕਿੰਕਰ ਤੇ ਨਹਿਂ ਭਾਜਨ ਪੈਹੈ.
ਪੁਤ੍ਰ ਕਲਤ੍ਰ[3] ਨ ਮਿਤ੍ਰ ਸਭੈ ਊਹਾਂ
ਸਿੱਖ ਸਖਾ ਕੋਊ ਸਾਥ ਨ ਦੈਹੈ.
ਚੇਤ ਰੇ ਚੇਤ! ਅਚੇਤ ਮਹਾਂ ਪਸ਼ੁ!
ਅੰਤ ਕੀ ਬਾਰ ਅਕੇਲੋਈ ਜੈਹੈ. ੩੨

---

੧ ਬਿੱਲਾ.

੨ ਛਲ ਪਾਪ ਨਾਲ ਧਨ ਕਮਾਕੇ ਘਰ ਦਾ ਨਿਰਵਾਹ ਕਰਣਾ, ਇਸ ਅਯੋਗ ਕਰਮ ਵਿੱਚ, ਕਹਾਂ ਉਰਝਾਯੋ?

੩ ਇਸਤ੍ਰੀ. (ਭਾਰਯਾ)

(੨੭੧) ਤੋ ਤਨ ਤਯਾਗਤ ਹੀ, ਸੁਨ ਰੇ ਜੜ੍ਹ!
 'ਪ੍ਰੇਤ' ਬਖਾਨੋ ਤ੍ਰਿਯਾ ਭਜ ਜੈਹੈ.[1]
ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ,
 'ਇਹ ਬੇਗ ਨਿਕਾਰਹੁ,' ਆਸਯ ਦੈਹੈ.
ਭੌਨ ਭੰਡਾਰ ਧਰਾ ਗੜ੍ਹ ਜੇਤਕ,
 ਛਾਡਤ ਪ੍ਰਾਨ ਬਿਗਾਨ ਕਹੈਹੈ.
ਚੇਤ ਰੇ ਚੇਤ! ਅਚੇਤ ਮਹਾਂ ਪਸ਼ੁ!
 ਅੰਤ ਕੀ ਬਾਰ ਅਕੇਲੋਈ ਜੈਹੈ. ੩੩

---

੧ "ਘਰ ਕੀ ਨਾਰਿ ਬਹੁਤ ਹਿਤ ਜਾਸੋਂ, ਸਦਾ ਰਹਿਤ ਸੰਗ ਲਾਗੀ, ਜਬ ਹੀ ਹੰਸ ਤਜੀ ਇਹ ਕਾਂਇਆ, "ਪ੍ਰੇਤ ਪ੍ਰੇਤ" ਕਰ ਭਾਗੀ.

*(ਸੋਰਠ ਮਹਲਾ ੯)*

## (੨੭੨) ਖ਼ਾਲਸੇ ਦੀ ਮਹਿਮਾ[੧]

ਜੋ ਕਛੁ ਲੇਖ ਲਿਖ੍ਯੋ ਬਿਧਨਾ,
ਸੋਈ ਪਾਈਅਤ ਮਿਸ੍ਰਜੂ, ਸ਼ੋਕ ਨਿਵਾਰੋ.[੨]
ਮੇਰੋ ਕਛੂ ਅਪਰਾਧ ਨਹੀਂ,
ਗਯੋ ਯਾਦ ਤੇ ਭੂਲ[3], ਨ ਕੋਪ ਚਿਤਾਰੋ.

---

੧ ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਸ੍ਵਾਮੀ ਨੇ ਕੇਸ਼ਵ ਦਾਸ (ਅਥਵਾ ਕਾਲੀਦਾਸ) ਦੇਵੀ ਪੂਜਕ ਦਾ ਪ੍ਰਪੰਚ ਗੁਰੁਸਿੱਖਾਂ ਨੂੰ ਦਿਖਾਯਾ, ਅਤੇ ਸਭ ਜੱਗਸਾਮਗ੍ਰੀ ਪਜਾਰੇ ਸਿੱਖਾਂ ਵਿੱਚ ਵਰਤਾ ਦਿੱਤੀ, ਤਾਂ ਕ੍ਰੋਧ ਵਿੱਚ ਸੜਿਆ ਹੋਯਾ ਮਿਸ਼੍ਰ ਸਤਗੁਰਾਂ ਪਾਸ ਆਯਾ, ਅਤੇ ਅਨੇਕ ਕੁਵਚਨ ਕਹੇ ਜਿਨਾਂ ਦਾ ਸ਼ਾਂਤਰੂਪ ਗੁਰੂ ਸਾਹਿਬ ਨੇ ਯੋਗ ਉੱਤਰ ਦਿੱਤਾ ਜੋ ਇਨ੍ਹਾਂ ਸਵੈਯਾਂ ਵਿੱਚ ਵਰਣਨ ਹੈ.
ਕਈ ਅਗ੍ਯਾਨੀ ਇਨਾਂ ਸਵੈਯਾਂ ਦਾ ਅਰਥ ਬ੍ਰਾਹਮਣਾਂ ਦੀ ਮਹਿਮਾ ਵਿੱਚ ਲਾਉਂਦੇ ਹਨ, ਪਰ ਜਦੋਂ ਓਹ-'ਚਟ ਪਟਾਇ ਚਿਤ ਮੇ ਜਰ੍ਯੋ.' ਇਸ ਦੋਹਰੇ ਨੂੰ ਵਿਚਾਰਨਗੇ ਅਤੇ ੬੮੨ਵਾਂ ਅੰਗ ਦੇਖਣਗੇ ਤਾਂ ਆਪ ਹੀ ਨਿਰਸੰਦੇਹ ਹੋ ਜਾਣਗੇ.

੨ "ਭਾਰੀ ਸ਼ੋਕ ਹੈ ਕਿ ਮੈਨੂੰ ਆਪ ਨੇ ਕੁਛ ਭੀ ਨਹੀਂ ਦਿੱਤਾ" ਬ੍ਰਾਹਮਣ ਦੇ ਏਹ ਆਖਣ ਪਰ ਸਤਗੁਰੂ ਉਚਾਰਦੇ ਹਨ. "ਹੇ ਮਿਸ੍ਰ ਜੀ, ਆਪਣੇ ਕਰਮਾਂ ਅਨੁਸਾਰ ਜੀਵਾਂ ਨੂੰ ਪਦਾਰਥ ਮਿਲਦੇ ਹਨ, ਜਿਸ ਨੂੰ ਆਪ ਭੀ ਆਪਣੇ ਧਰਮ ਅਨੁਸਾਰ ਮੰਨਦੇ ਹੋ, ਫੇਰ ਸ਼ੋਕ ਕਰਣਾ ਆਪ ਦਾ ਅਗ੍ਯਾਨ ਹੈ."

੩ ਆਪ ਦੀ ਹੀ ਪ੍ਰਾਰਬਧ ਦਾ ਦੋਸ਼ ਹੈ ਜੋ ਮੈਨੂੰ ਦੇਣਾ ਯਾਦ ਨਹੀਂ ਰਹਿਆ ਔਰ ਆਪ ਨੂੰ ਭੁਲਾ ਦੇਣ ਵਿੱਚ ਮੇਰਾ ਦੋਸ਼ ਨਹੀਂ—ਸਗੋਂ ਆਪ ਦਾ ਹੈ, ਕ੍ਯੋਂਕਿ ਆਪ ਦਾ ਪ੍ਰਪੰਚ ਅਤੇ ਝੂਠ ਹੀ ਆਪਨੂੰ ਮੇਰੇ ਮਨੋਂ ਭੁਲਾ ਦੇਣ ਦਾ ਕਾਰਣ ਹੋਏ ਹਨ.

**ਬਾਗੋ ਨਿਹਾਲੀ ਪਠੈ ਦਿਹੁੰ ਆਜ,**
**ਭਲੇ ਤੁਮ ਕੋ ਨਿਹਚੈ ਜੀਅ ਧਾਰੋ.**[1]
**ਛਤ੍ਰੀ ਸਭੈ ਕ੍ਰਿਤ ਵਿੱਪਨ ਕੇ,**[2]

---

੧ ਆਪ ਨੂੰ ਵਿਦੇਸ਼ੀ ਅਤੇ ਅਭਯਾਗਤ ਜਾਣ ਕੇ ਮੈਂ ਵਸਤ੍ਰ ਭੇਜ ਦੇਵਾਂਗਾ.

੨ ਬ੍ਰਾਹਮਣ ਨੇ ਆਖਿਆ, "ਛਤ੍ਰੀ ਸਭ ਬ੍ਰਾਹਮਣਾਂ ਕਰਕੇ ਹੀ ਕੀਰਤੀ ਮਾਨ (ਕ੍ਰਿਤ) ਹੁੰਦੇ ਹਨ, ਜੇ ਬ੍ਰਾਹਮਣ ਕ੍ਰਿਪਾ ਨਾ ਕਰਣ ਤਾਂ ਛਤ੍ਰੀਆਂ ਦਾ ਭਾਰੀ ਅਪਯਸ ਹੁੰਦਾ ਹੈ." ਇਸ ਪਰ ਗੁਰੂ ਸਾਹਿਬ ਵਯੰਗ ਬਚਨ ਕਹਿੰਦੇ ਹਨ—ਇਨ ਹੂੰ ਪੈ ਕਟਾਛ ਕ੍ਰਿਪਾਕੈ ਨਿਹਾਰੋ." ਆਪ ਅਜੇਹੀ ਕੀਰਤੀ ਤੋਂ ਕ੍ਰਿਪਾਦ੍ਰਿਸ਼ਟੀ ਰੱਖੋ. ਅਥਵਾ—ਬ੍ਰਾਹਮਣ ਦੇ ਇਸ ਕਥਨ ਪਰ ਕਿ "ਸਭ ਛਤ੍ਰੀ ਬ੍ਰਾਹਮਣਾਂ ਦ੍ਵਾਰਾ ਹੀ ਸੰਸਕਾਰ ਕੀਤੇ ਜਾਂਦੇ ਹਨ." ਗੁਰੂ ਸਾਹਿਬ ਫੁਰਮਾਉਂਦੇ ਹਨ ਕਿ, "ਹੋਰ ਛਤ੍ਰੀ ਆਪ ਦੇ ਚਾਹੇ ਕੀਤੇ ਹੋਏ ਹੋਣ ਪਰ ਇਨਾਂ (ਸਾਡੇ ਮਹਾਂ ਯੋਧਾ ਸਿੱਖ) ਛਤ੍ਰੀਆਂ ਪਰ ਤਾਂ ਆਪ ਕ੍ਰਿਪਾ ਹੀ ਰੱਖੋ." ਭਾਵ ਏਹ ਹੈ ਕਿ ਆਪ ਸਭ ਮਨੁਸ਼ਯ ਮਾਤ੍ਰ ਨੂੰ ਛਤ੍ਰੀ ਨਹੀਂ ਬਣਾ ਸਕਦੇ, ਇਸ ਕਰਕੇ ਏਹ ਨਵੀਨ ਪ੍ਰਕਾਰ ਦੇ ਛਤ੍ਰੀ ਆਪ ਦੀ ਰਚਨਾ ਤੋਂ ਭਿੰਨ ਹਨ, ਔਰ ਇਨਾਂ ਨੂੰ ਕ੍ਰੋਧ ਭਰੀ ਨਜ਼ਰ ਨਾਲ ਦੇਖਣ ਕਰਕੇ ਆਪ ਦਾ ਭਲਾ ਨਹੀਂ, ਜੇ ਸੁਖ ਚਾਹੁੰਦੇ ਹੋ ਤਾਂ ਇਨਾਂ ਵੱਲ ਪ੍ਰੇਮ ਦ੍ਰਿਸ਼ਟੀ ਨਾਲ ਤੱਕੋ. ਬਹੁਤ ਵਿਦ੍ਵਾਨ ਇਸ ਤੁਕ ਦਾ ਏਹ ਅਰਥ ਭੀ ਕਰਦੇ ਹਨ ਕਿ ਸਿੱਖ ਸ਼ਸਤ੍ਰਧਾਰੀ ਹੋਣ ਕਰਕੇ ਛਤ੍ਰੀ ਹਨ, ਅਤੇ ਆਤਮਗਯਾਨੀ ਹੋਣ ਕਰਕੇ ਬ੍ਰਾਹਮਣ ਹਨ. ਭਾਵ ਏਹ ਹੈ ਕਿ ਬ੍ਰਾਹਮਣ ਦੀ ਇਸ ਸ਼ੰਕਾ ਪਰ ਕਿ ਆਪ ਨੇ ਸਿੱਖਾਂ ਨੂੰ ਕਯੋਂ ਭੋਜਨ ਵਸਤ੍ਰ ਆਦਿਕ ਯੱਗ ਸਾਮਗ੍ਰੀ ਦਿੱਤੀ, ਇਸ ਦਾ ਅਧਿਕਾਰ ਤਾਂ ਬ੍ਰਾਹਮਣਾਂ ਦਾ ਹੀ ਹੈ. ਗੁਰੂ ਸਾਹਿਬ ਨੇ ਕਥਨ ਕੀਤਾ ਕਿ ਸਾਡੇ ਸਿੱਖ, ਛੱਤ੍ਰੀ ਹੋਣ ਦੇ ਨਾਲ ਹੀ ਬ੍ਰਾਹਮਣ ਭੀ ਹੈਨ, ਅਰਥਾਤ ਏਹ ਮਹਾਂ ਰਾਜਰਿਸ਼ੀ ਔਰ ਸਰਬ ਪ੍ਰਕਾਰ ਦਾਨ ਮਾਨ ਦੇ ਅਧਿਕਾਰੀ ਹੈਨ.

ਇਨ ਹੂੰ ਪੈ[1] ਕਟਾਛ ਕ੍ਰਿਪਾਕੈ ਨਿਹਾਰੋ. ੧

(੨੭੩) ਯੁੱਧ ਜਿਤੇ ਇਨਹੀ ਕੇ ਪ੍ਰਸਾਦਿ,
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ.
ਅਘ ਓਘ[2] ਟਰੇ ਇਨਹੀ ਕੇ ਪ੍ਰਸਾਦਿ,
ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ.
ਇਨਹੀ ਕੇ ਪ੍ਰਸਾਦਿ ਸੁ ਵਿਦ੍ਯਾ ਲਈ,
ਇਨਹੀ ਕੀ ਕ੍ਰਿਪਾ ਸਭ ਸ਼ਤ੍ਰੂ ਮਰੇ.
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,
ਨਹਿੰ ਮੋ ਸੇ ਗਰੀਬ ਕਰੋਰ ਪਰੇ.[3] ੨

(੨੭੪) ਸੇਵ ਕਰੀ ਇਨ ਕੀ ਮਨ ਭਾਵਤ,
ਔਰ ਕੀ ਸੇਵ ਸੁਹਾਤ ਨ ਜੀ ਕੋ.

---

੧ ਇਨ੍ਹਾਂ (ਸਿੱਖਾਂ) ਉੱਪਰ. ਇਨਾਂ ਸਵੈਯਾਂ ਵਿੱਚ ਗੁਰੂ ਸਾਹਿਬ ਉੱਤਮ ਪੁਰਸ਼ ਹਨ. ਯਥਾ "ਮੇਰੋ ਕਛੂ ਅਪਰਾਧ ਨਹੀਂ." ਬ੍ਰਾਹਮਣ ਮੱਧਮ ਪੁਰਸ਼ ਹੈ, ਯਥਾ—"ਮਿਸ੍ਰਜੂ. ਤੁਮ ਕੋ" ਔਰ ਖਾਲਸਾ ਤ੍ਰਿਤਿਯ ਪੁਰਸ਼ ਹੈ. ਯਥਾ— "ਇਨ ਹੂੰ ਪੈ,"—"ਇਨ ਹੀ ਕੇ ਪ੍ਰਸਾਦਿ." ਵ੍ਯਾਕਰਣ ਅਨੁਸਾਰ, "ਸੇਵ ਕਰੀ ਇਨ ਕੀ ਮਨਭਾਵਤ"—ਆਦਿਕ ਪਾਠਾਂ ਦਾ ਅਰਥ ਕਿਸੀ ਤਰ੍ਹਾਂ ਭੀ ਬ੍ਰਾਹਮਣਾਂ ਦੇ ਪੱਖ ਵਿੱਚ ਨਹੀਂ ਲੱਗ ਸਕਦਾ. ਜੇ ਖਾਲਸਾ ਮੱਧਮ ਔਰ ਮਿਸ੍ਰ ਤ੍ਰਿਤਿਯ ਪੁਰਖ ਹੁੰਦਾ, ਤਾਂ ਪ੍ਰਪੰਚੀਆਂ ਦੇ ਕਲਪੇ ਹੋਏ ਅਰਥ ਹੋ ਸਕਦੇ.

੨ ਦੁਖਾਂ ਦੇ ਸਮੁਦਾਯ.

੩ ਖਾਲਸੇ ਨੂੰ ਆਪਣਾ ਸਰੂਪ ਜਾਣਕੇ ਸਤਗੁਰੂ ਏਹ ਵਡਿਆਈ ਬਖਸ਼ਦੇ ਹਨ.
"ਜਿਉ ਜ਼ਲ ਤਰੰਗ ਫੇਨੁ ਜਲ ਹੋਈ ਹੈ, ਸੇਵਕ ਠਾਕੁਰ ਭਏ ਏਕਾ."
*(ਸਾਰੰਗ ਮਹਲਾ ੫)*

ਦਾਨ ਦਯੋ ਇਨਹੀ ਕੋ ਭਲੋ,[1]
ਅਰੁ ਆਨ ਕੋ ਦਾਨ ਨ ਲਾਗਤ ਨੀਕੋ.
ਆਗੇ ਫਲੈ ਇਨਹੀ ਕੋ ਦਯੋ,
ਜਗ ਮੇ ਯਸ ਔਰ ਦਯੋ ਸਭ ਫੀਕੋ.
ਮੋ ਗ੍ਰਿਹ ਮੇ ਮਨ ਤੇ ਤਨ ਤੇ,
ਸਿਰ ਲੌ ਧਨ ਹੈ ਸਭਹੀ ਇਨਹੀ ਕੋ. ੩

(੨੭੫) ਚਟਪਟਾਯ ਚਿਤ ਮੇ ਜਰਯੋ,
ਤ੍ਰਿਣ ਜਯੋਂ ਕ੍ਰੁੱਧਿਤ ਹੋਯ.[2]
ਖੋਜ ਰੋਜ ਕੇ ਹੇਤ ਲਗ,
ਦਯੋ ਮਿਸ਼੍ਰ ਜੂ ਰੋਯ.[3] ੪

---

੧ ਦੇਖੋ, ਗੁਰੂ ਗ੍ਰੰਥ ਸਾਹਿਬ ਵਿੱਚ:—
"ਮਾਤਾ ਪ੍ਰੀਤ ਕਰੇ ਪੁਤ ਖਾਇ,
ਮੀਨੇ ਪ੍ਰੀਤ ਭਈ ਜਲ ਨਾਇ,
ਸਤਗੁਰ ਪ੍ਰੀਤ ਗੁਰੁਸਿਖ ਮੁਖ ਪਾਇ." *(ਗੌੜੀ ਮਹਲਾ ੪)*
"ਜੋ ਸਿਖਾਂ ਨੋ ਲੋਚੈ ਸੋ ਗੁਰੁ ਖੁਸੀ ਆਵੈ."
*(ਗੌੜੀ ਮਹਲਾ ੪, ਵਾਰ ੧)*
"ਜੋ ਮਮ ਸਿੱਖਨ ਕੇ ਮੁਖ ਪਰੈ,
ਸੋ ਮੁਝ ਕੋ ਪਹੁਚੈ ਹਿਤ ਧਰੈ.
*(ਗੁਰੁਪ੍ਰਤਾਪਸੂਰਯ, ਰਾਸ਼ਿ ੫, ਅਧਯਾਯ ੫੦)*

੨ ਦਾਨ ਮਾਨ ਆਦਿਕ ਦਾ ਅਧਿਕਾਰੀ ਖਾਲਸੇ ਨੂੰ ਗੁਰਾਂ ਦੇ ਮੂੰਹੋਂ ਸੁਣਕੇ, ਬ੍ਰਾਹਮਣ ਸੁੱਕੇ ਤਿਣਕੇ ਦੀ ਤਰ੍ਹਾਂ ਜਲਿਆ ਅਤੇ ਚਟਪਟਾਯਾ, (ਤੜਫਿਆ).

੩ ਨਿੱਤ ਵਾਸਤੇ ਨਵਾਂ ਰਸਤਾ ਪਯਾ ਦੇਖਕੇ, ਅਰਥਾਤ ਏਹ ਜਾਣਕੇ ਕਿ ਹੁਣ ਗੁਰੂ ਦੇ ਸਿੱਖ ਮੁੱਢੋਂ ਹੀ ਸਾਡੇ ਹੱਥੋਂ ਜਾਂਦੇ ਰਹੇ ਔਰ ਖਾਲਸੇ ਨੇ ਆਪਣੇ ਨਿਯਮ ਅਜੇਹੇ ਬਣਾਏ ਹਨ ਜਿਸ ਤੋਂ ਸਾਡੀ ਸਦਾ ਦੀ ਆਸ ਸਮਾਪਤ ਹੋ ਗਈ, ਮਿਸਰ ਭੁੱਬਾਂ ਮਾਰਕੇ ਰੋ ਪਯਾ. ਇਸ ਪ੍ਰਸੰਗ ਦੀ ਪੁਸ਼ਟੀ ਵਾਸਤੇ ਦੇਖੋ "ਹਮ ਹਿੰਦੂ ਨਹੀਂ" ਦਾ ਦੂਜਾ ਪ੍ਰਕਰਣ "ਜਾਤਿ ਅਤੇ ਵਰਣ."

# (੨੭੬) ਬੇਨਤੀ ਚੌਪਈ[1]

## ਹਮਰੀ ਕਰੋ ਹਾਥ ਦੈ ਰੱਛਾ,

---

੧ ਸ੍ਰੀ ਗੁਰੂ ਗੋਬਿੰਦ ਸਿੰਘ ਸ੍ਵਾਮੀ ਖਾਲਸਾ ਕੌਮ ਨੂੰ ਵਿਦ੍ਯਾ ਨਿਪੁਣ ਕਰਣ ਲਈ ਅਨੇਕ ਪ੍ਰਕਾਰ ਦੀ ਕਾਵ੍ਯ ਰਚਨਾ ਆਪ ਕਰਿਆ ਕਰਦੇ ਸੇ, ਅਰ ੫੨ ਕਵੀਆਂ ਤੋਂ ਜਿਨਾਂ ਦੇ ਏਹ ਨਾਉਂ ਹਨ—
੧ ਉਦੇਰਾਯ, ੨ ਅਣੀਰਾਯ, ੩ ਅਮ੍ਰਿਤਰਾਯ, ੪ ਅੱਲੂ, ੫ ਆਸਾ ਸਿੰਘ, ੬ ਆਲਿਮ, ੭ ਈਸ਼੍ਵਰਦਾਸ, ੮ ਸੁਖਦੇਵ, ੯ ਸੁੱਖਾਸਿੰਘ, ੧੦ ਸੁਖੀਆ, ੧੧ ਸੁਦਾਮਾ, ੧੨ ਸੈਨਾਪਤਿ, ੧੩ ਸ਼੍ਯਾਮ, ੧੪ ਹੀਰ, ੧੫ ਹੁਸੈਨ ਅਲੀ, ੧੬ ਹੰਸਰਾਮ, ੧੭ ਕੱਲੂ, ੧੮ ਕੁਵਰੇਸ, ੧੯ ਖਾਨਚੰਦ, ੨੦ ਗੁਣੀਆ, ੨੧ ਗੁਰੁਦਾਸ, ੨੨ ਗੋਪਾਲ, ੨੩ ਚੰਦਨ, ੨੪ ਚੰਦਾ, ੨੫ ਜਮਾਲ, ੨੬ ਟਹਿਕਨ, ੨੭ ਧਰਮਸਿੰਘ, ੨੮ ਧੰਨਾ ਸਿੰਘ, ੨੯ ਧ੍ਯਾਨ ਸਿੰਘ, ੩੦ ਨਾਨੂ, ੩੧ ਨਿਸ਼ਚਲਦਾਸ, ੩੨ ਨਿਹਾਲਚੰਦ, ੩੩ ਨੰਦ ਸਿੰਘ, ੩੪ ਨੰਦਲਾਲ, ੩੫ ਪਿੰਡੀਲਾਲ, ੩੬ ਬੱਲਭ, ੩੭ ਬੱਲੂ, ੩੮ ਬਿਧੀਚੰਦ, ੩੯ ਬੁਲੰਦ, ੪੦ ਬ੍ਰਿਖ, ੪੧ ਬ੍ਰਿਜਲਾਲ, ੪੨ ਮਥਰਾ, ੪੩ ਮਦਨਸਿੰਘ, ੪੪ ਮਦਨਗਿਰਿ, ੪੫ ਮੱਲੂ, ੪੬ ਮਾਨ ਦਾਸ, ੪੭ ਮਾਲਾਸਿੰਘ, ੪੮ ਮੰਗਲ, ੪੯ ਰਾਮ, ੫੦ ਰਾਵਲ, ੫੧ ਰੌਸ਼ਨਸਿੰਘ, ੫੨ ਲੱਖਾ,—ਬਹੁਤ ਪੁਸਤਕਾਂ ਦਾ ਉਲੱਥਾ ਕਰਵਾਯਾ ਕਰਦੇ ਸੇ. ਗੁਰੂ ਸਾਹਿਬ ਅਤੇ ਕਵੀਆਂ ਦੀ ਕਵਿਤਾ ਦਾ ਸੰਗ੍ਰਹ ਇਕ ਮਹਾਂ ਅਦਭੁਤ ਗ੍ਰੰਥ 'ਵਿਦ੍ਯਾਧਰ' ਨਾਮਕ ਤ੍ਯਾਰ ਕੀਤਾ ਗਯਾ ਸੀ ਜਿਸ ਵਿੱਚ ਮਤ ਮਤਾਂਤਰਾਂ ਅਤੇ ਚਮਤਕਾਰੀ ਪ੍ਰਸੰਗਾਂ ਪਰ ਚਰਚਾ ਔਰ ਨਿਰਣਾ ਸੀ. ਪੰਥ ਲਈ ਭਾਰੀ ਸ਼ੋਕ ਹੈ ਕਿ ਏਹ ਅਲੌਕਿਕ ਪੁਸਤਕ ਆਨੰਦਪੁਰ ਦੀ ਪਿਛਲੀ ਲੜਾਈ ਵਿੱਚ ਵਿਦ੍ਯਾ ਦੇ ਵੈਰੀਆਂ ਹੱਥੋਂ ਸਾੜਿਆ ਗਯਾ. ਇਸ ਪੁਸਤਕ ਤੋਂ ਛੁੱਟ ਹੋਰ ਬਹੁਤ ਗ੍ਰੰਥ ਬਣਾਏ ਗਏ ਸੇ ਜਿਨਾਂ ਵਿਚੋਂ ਕਈ ਪੂਰਣ ਅਰ ਕਈ ਅਧੂਰੇ "ਦਸਮ ਗ੍ਰੰਥ" ਵਿੱਚ ਅਸੀਂ ਦੇਖਦੇ ਹਾਂ.
ਬਹਾਰਦਾਨਸ਼ ਅਤੇ ਹੋਰ ਕਾਵ੍ਯਗ੍ਰੰਥਾਂ ਦਾ ਨਿਚੋੜ ਔਰ ਵਿਚਿਤ੍ਰ ਉਕਤੀਆਂ ਦੀ ਰਚਨਾ "ਚਰਿਤ੍ਰ" ਨਾਮ ਕਰਕੇ ਦੇਖੀ ਜਾਂਦੀ ਹੈ ਜਿਸ ਦਾ ਅੰਤਮ ਚਰਿਤ੍ਰ ਨਾਟਕ ਦੀ ਰੀਤੀ ਕਰਕੇ ਮਹਾਂਕਾਲ ਦੇ ਯੁੱਧ ਵਿਸ਼ਯ ਲਿਖਿਆ ਗਯਾ ਹੈ, ਜੋ ਸਰਬ ਲੋਹ ਦੇ ਕਥਨ ਅਨੁਸਾਰ ਸ਼ੁਕ੍ਰ ਭਾਸ਼੍ਯ ਦੀ ਕਥਾ ਹੈ.—

ਪੂਰਨ ਹੋਇ ਚਿੱਤ ਕੀ ਇੱਛਾ.
ਤਵ ਚਰਣਨ ਮਨ ਰਹੈ ਹਮਾਰਾ,
ਅਪਨਾ ਜਾਨ ਕਰੋ ਪ੍ਰਤਿਪਾਰਾ. ੩੭੭

(੨੭੭) ਹਮਰੇ ਦੁਸ਼ਟ[1] ਸਭੈ ਤੁਮ ਘਾਵਹੁ,
ਆਪ ਹਾਥ ਦੈ ਮੋਹਿ ਬਚਾਵਹੁ.
ਸੁਖੀ ਬਸੈ ਮੋਰੋ ਪਰਿਵਾਰਾ,[2]
ਸੇਵਕ[3] ਸਿੱਖ[4] ਸਭੈ ਕਰਤਾਰਾ! ੩੭੮

(੨੭੮) ਮੋ ਰੱਛਾ ਨਿਜਕਰ ਦੈ ਕਰਿਯੈ,
ਸਭ ਵੈਰਿਨ[5] ਕੋ ਆਜ ਸੰਘਰਿਯੈ.
ਪੂਰਨ ਹੋਇ ਹਮਾਰੀ ਆਸਾ,[6]
ਤੋਰ ਭਜਨ ਕੀ ਰਹੈ ਪਿਆਸਾ. ੩੭੯

— ਇਸ ਪਿਛਲੇ ਚਰਿਤ੍ਰ ਦੀ ਕਥਾ ਦੇ ਅੰਤ "ਕਵਿਉਵਾਚ ਬੇਨਤੀ" ਦੇ ਸਿਰਨਾਵੇਂ ਹੇਠ ਇੱਕ ਪ੍ਰਾਰਥਨਾ ਹੈ ਜੋ "ਬੇਨਤੀ-ਚੌਪਈ" ਕਰਕੇ ਪ੍ਰਸਿੱਧ ਹੈ, ਜਿਸ ਦਾ ਪਾਠ ਰਹਿਰਾਸ ਵਿੱਚ ਸ਼ਾਮਿਲ ਹੈ.

੧ ਅਨਯਾਯੀ. ਦੋਸ਼ਾਂ ਦੇ ਧਾਰਣ ਕਰਣ ਵਾਲੇ. ਦੇਖੋ ਅੰਗ ੧੪੬ ਅਤੇ ੨੯੫.
੨ ਸਿੱਖ ਕੌਮ.
੩ ਵਿਸ਼੍ਵਾਸੀ. ਸਤਗੁਰੂ ਵਿੱਚ ਸ਼੍ਰੱਧਾਵਾਨ.
੪ ਪੂਰਣ ਰੀਤੀ ਨਾਲ ਸਿੱਖ ਰਹਿਤ ਨੂੰ ਧਾਰਣ ਕਰਣ ਵਾਲੇ. ਸਤਗੁਰੁ ਨਾਨਕ ਦੇਵ ਜੀ ਦੀ ਸਿਖ੍ਯਾ ਪਰ ਅਮਲ ਕਰਣ ਵਾਲੇ.
੫ ਅਧਰਮੀ. ਉਪਦ੍ਰਵੀ. ਵਿਕਾਰੀ.
੬ ਏਹ ਆਸਾ, ਕਿ ਸੰਸਾਰ ਵਿੱਚ ਭ੍ਰਾਤ੍ਰੀਭਾਵ ਫੈਲੇ, ਅਰ ਸਭ ਇੱਕ ਪਿਤਾ ਦੇ ਪੁਤ੍ਰ ਹੋਕੇ ਉਸੇ ਦੇ ਆਸਰੇ ਭਰੋਸੇ ਸ਼ਾਂਤੀ ਨਾਲ ਰਹਿਣ. ਔਰ— "ਖ਼ਲਕ ਖ਼ਾਲਿਕ ਕੀ ਜਾਨਕੈ, ਖਲਕ ਦੁਖਾਵੈਂ ਨਾਹਿ."

(੨੭੯) ਤੁਮਹਿ ਛਾਡ, ਕੋ ਅਵਰ ਨ ਧਯਾਊਂ,[੧]
ਜੋ ਬਰ ਚਾਹੋਂ ਸੋ ਤੁਮ ਤੇ ਪਾਊਂ.
ਸੇਵਕ ਸਿੱਖ ਹਮਾਰੇ ਤਾਰਿਅਹਿ,
ਚੁਨ ਚੁਨ ਸ਼ਤ੍ਰੁ ਹਮਾਰੇ ਮਾਰਿਅਹਿ. ੩੮੦

(੨੮੦) ਆਪ ਹਾਥ ਦੈ ਮੁਝੈ ਉਬਰੀਐ,
ਮਰਨਕਾਲ ਕਾ ਤ੍ਰਾਸ ਨਿਵਰੀਐ.
ਹੂਜੋ ਸਦਾ ਹਮਾਰੇ ਪੱਛਾ,
ਸ਼੍ਰੀ ਅਸਿਧੁਜ[੨] ਜੂ! ਕਰੀਅਹੁ ਰੱਛਾ. ੩੮੧

(੨੮੧) ਰਾਖਲੇਹੁ ਮੁਹਿ, ਰਾਖਨਹਾਰੇ,
ਸਾਹਿਬ, ਸੰਤਸਹਾਇ, ਪਯਾਰੇ.
ਦੀਨ ਬੰਧੁ! ਦੁਸ਼ਟਨ ਕੇ ਹੰਤਾ,
ਤੁਮ ਹੋ ਪੁਰੀ ਚਤੁਰਦਸ ਕੰਤਾ. ੩੮੨

---

੧ ਇਸ ਦੀ ਪੁਸ਼ਟੀ ਵਾਸਤੇ ਦੇਖੋ ਅੰਗ ੧੩੮ ਤੋਂ ੧੪੪ ਤਾਂਈਂ. ਸਾਨੂੰ ਸ਼ੋਕ ਹੈ ਉਨਾਂ ਭੇਖੀ ਸਿੱਖਾਂ ਉੱਤੇ, ਜੋ ਏਹ ਆਖਦੇ ਅਤੇ ਲਿਖਦੇ ਲੱਜਾ ਨਹੀਂ ਕਰਦੇ ਕਿ ਗੁਰੁ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਪੰਥ ਸਾਜਣ ਲਈ ਦੇਵੀ ਤੋਂ ਵਰਦਾਨ ਲਯਾ. ਇੱਕ ਰੀਤੀ ਨਾਲ ਐਸੇ ਪੁਰਸ਼ ਸਿੱਖ ਧਰਮ ਦੇ ਨਿੰਦਕ ਹੈਨ, ਕਯੋਂਕਿ ਓਹ ਏਹ ਸਿੱਧ ਕਰਦੇ ਹਨ ਕਿ ਗੁਰੁ ਸਾਹਿਬ ਕਹਿੰਦੇ ਕੁਛ, ਅਤੇ ਕਮਾਉਂਦੇ ਹੋਰ ਸੇ. ਔਰ ਸਤਗੁਰਾਂ ਨੂੰ ਅਕਾਲ ਨੇ ਸਤਯਧਰਮ ਦੇ ਪ੍ਰਚਾਰ ਲਈ ਨਹੀਂ ਭੇਜਿਆ ਸੀ, ਸਗੋਂ ਬ੍ਰਾਹਮਣਾਂ ਦੀ ਦਯਾ ਕਰਕੇ ਦੇਵੀ ਤੋਂ ਕਰਦ ਅਤੇ ਹਨੂਮਾਨ ਤੋਂ ਕਛਨੀ ਮਿਲਣ ਪਰ ਓਹ ਖਾਲਸਾ ਪੰਥ ਸਾਜ ਸਕੇ.

੨ ਜਿਸ ਦੀ ਧੁਜਾ (ਝੰਡੇ) ਉੱਪਰ ਕ੍ਰਿਪਾਨ ਹੈ. ਭਾਵ ਏਹ ਹੈ ਕਿ ਖੜਗ ਧਾਰੀ ਹੀ ਸੰਸਾਰ ਵਿੱਚ ਅਕਾਲ ਦਾ ਝੰਡਾ ਝੁਲਾ ਸਕਦੇ ਹਨ.

(੨੯੨) ਕਾਲਪਾਇ[੧] ਬ੍ਰਹਮਾ ਬਪੁ ਧਰਾ,
ਕਾਲਪਾਇ ਸ਼ਿਵ ਜੀ ਅਵਤਰਾ.
ਕਾਲ ਪਾਇ ਕਰ ਵਿਸ਼ਨੁ ਪ੍ਰਕਾਸ਼ਾ,
ਸਕਲ ਕਾਲ ਕਾ ਕੀਆ ਤਮਾਸ਼ਾ. ੩੯੩

(੨੯੩) ਜਵਨ ਕਾਲ ਯੋਗੀ ਸ਼ਿਵ ਕੀਓ,
ਬੇਦਰਾਜ ਬ੍ਰਹਮਾ ਜੋ ਥੀਓ.
ਜਵਨ ਕਾਲ ਸਭ ਲੋਕ ਸਵਾਰਾ,
ਨਮਸਕਾਰ ਹੈ ਤਾਂਹਿ ਹਮਾਰਾ. ੩੯੪

(੨੯੪) ਜਵਨ ਕਾਲ ਸਭ ਜਗਤ ਬਨਾਯੋ,
ਦੇਵ ਦੈਤ ਜੱਛਨ ਉਪਜਾਯੋ.
ਆਦਿ ਅੰਤ ਏਕੈ ਅਵਤਾਰਾ,[੨]
ਸੋਈ ਗੁਰੂ[੩] ਸਮਝਿਯੋ ਹਮਾਰਾ. ੩੯੫

(੨੯੫) ਨਮਸਕਾਰ ਤਿਸ ਹੀ[੪] ਕੋ ਹਮਾਰੀ.
ਸਕਲ ਪ੍ਰਜਾ ਜਿਨ ਆਪ ਸਵਾਰੀ.
ਸਿਵਕਨ ਕੋ[੫] ਸ਼ਿਵਗੁਨ[੬] ਸੁਖ ਦੀਓ,

---

੧ ਅਕਾਲ ਕੀ ਆਗਯਾ ਪਾਕੇ, ਉਸ ਦੇ ਹੁਕਮ ਅਨੁਸਾਰ. ਭਾਵ ਏਹ ਹੈ ਕਿ ਸੰਸਾਰ ਦਾ ਕਰਤਾ ਬ੍ਰਹਮਾ ਪਾਲਕ ਵਿਸ਼ਨੂੰ ਅਤੇ ਸੰਘਾਰਕ ਸ਼ਿਵ ਨਹੀਂ ਹੈ.

੨ ਜੋ ਸਭ ਦੀ ਆਦਿ ਅਤੇ ਜਿਸ ਵਿੱਚ ਸਭ ਦੀ ਸਮਾਪਤੀ ਹੈ. ਔਰ ਜੋ ਸਰਬ ਵਿਸ੍ਵਰੂਪ ਹੋਕੇ ਇੱਕਰਸ ਹੈ.

੩ ਪੂਜ੍ਯ, ਇਸ਼ਟ.

੪ ਹੀ ਪਦ ਦਾ ਅਰਥ ਕੇਵਲ ਹੈ. ਕੇਵਲ ਕਰਤਾਰ ਨੂੰ ਨਮਸ਼ਕਾਰ ਹੈ. ਉਸ ਦੀ ਥਾਂ ਉਸ ਦੀ ਰਚਨਾ ਨੂੰ ਨਹੀਂ.

੫ ਸੇਵਕਾਂ ਨੂੰ.

੬ ਸ਼ੁਭਗੁਣ.

ਸ਼ਤ੍ਰੁਨ[1] ਕੋ ਪਲ ਮੇ ਵਧ ਕੀਓ. ੩੮੬

(੨੮੬) ਘਟ ਘਟ ਕੇ ਅੰਤਰ ਕੀ ਜਾਨਤ,
ਭਲੇ ਬੁਰੇ ਕੀ ਪੀਰ ਪਛਾਨਤ.
ਚੀਟੀ ਤੇ ਕੁੰਚਰ ਅਸਥੂਲਾ,[2]
ਸਭ ਪਰ ਕ੍ਰਿਪਾਦ੍ਰਿਸ਼ਟਿ ਕਰ ਫੂਲਾ. ੩੮੭

(੨੮੭) ਸੰਤਨ ਦੁਖ ਪਾਏ ਤੇ ਦੁਖੀ,
ਸੁਖ ਪਾਏ ਸਾਧੁਨ ਕੇ ਸੁਖੀ.
ਏਕ ਏਕ ਕੀ ਪੀਰ ਪਛਾਨੈ,
ਘਟ ਘਟ ਕੇ ਪਟ ਪਟ ਕੀ ਜਾਨੈ. ੩੮੮

(੨੮੮) ਜਬ ਉਦਕਰਖ[3] ਕਰਾ ਕਰਤਾਰਾ,
ਪ੍ਰਜਾ ਧਰਤ ਤਬ ਦੇਹ ਅਪਾਰਾ.
ਜਬ ਆਕਰਖ[4] ਕਰਤ ਹੋ ਕਬਹੂੰ,
ਤੁਮ ਮੈ ਮਿਲਤ ਦੇਹਧਰ ਸਭਹੂੰ. ੩੮੯

(੨੮੯) ਜੇਤੇ ਬਦਨ ਸ੍ਰਿਸ਼ਟਿ ਸਭ ਧਾਰੈ,
ਆਪ ਆਪਨੀ ਬੂਝ ਉਚਾਰੈ.
ਤੁਮ ਸਭ ਹੀ ਤੇ ਰਹਿਤ ਨਿਰਾਲਮ,
ਜਾਨਤ ਵੇਦ ਭੇਦ ਅਰ ਆਲਮ[5]. ੩੯੦

(੨੯੦) ਨਿਰੰਕਾਰ ਨ੍ਰਿਬਿਕਾਰ ਨ੍ਰਿਲੰਭ,[6]

---

੧ ਵਿਕਾਰ ਅਤੇ ਅਵਗੁਣਾਂ ਨੂੰ (ਆਸੁਰੀ ਸੰਪਦਾ ਨੂੰ)
੨ ਛੋਟੇ ਤੋਂ ਬਡੇ ਤਾਈਂ.
੩ ਵਿਸਥਾਰ.
੪ ਲਯ, ਸੰਕੋਚ.
੫ ਵਿਦ੍ਵਾਨ. ਗਯਾਨੀ.
੬ ਬਿਨਾਂ ਕਿਸੇ ਦੇ ਆਸਰੇ. ਨਿਰਾਲੰਭ.

ਆਦਿ ਅਨੀਲ ਅਨਾਦਿ ਅਸੰਭ.[1]
ਤਾਂਕਾ ਮੂੜ੍ਹ ਉਚਾਰਤ ਭੇਦਾ,
ਜਾਂਕਾ ਭੇਵ ਨ ਪਾਵਤ ਬੇਦਾ. ੩੯੧

(੨੯੧) ਤਾਂਕੋ ਕਰ ਪਾਹਨ ਅਨੁਮਾਨਤ,
ਮਹਾਂ ਮੂੜ੍ਹ ਕਛੁ ਭੇਦ ਨ ਜਾਨਤ.
ਮਹਾਂਦੇਵ[2] ਕੋ ਕਹਿਤ ਸਦਾਸ਼ਿਵ,[3]
ਨਿਰੰਕਾਰ ਕਾ ਚੀਨਤ ਨਹਿਂ ਭਿਵ.[4] ੩੯੨

(੨੯੨) ਆਪ. ਆਪਨੀ ਬੁਧਿ ਹੈ ਜੇਤੀ,
ਵਰਣਤ ਭਿੰਨ ਭਿੰਨ ਤੁਹਿ ਤੇਤੀ.
ਤੁਮਰਾ ਲਖਾ ਨ ਜਾਯ ਪਸਾਰਾ,
ਕਿਹ ਬਿਧਿ ਸਜਾ ਪ੍ਰਥਮ ਸੰਸਾਰਾ.[5] ੩੯੩

(੨੯੩) ਏਕੈ ਰੂਪ ਅਨੂਪ ਸਰੂਪਾ,
ਰੰਕ ਭਯੋ ਰਾਵ[6] ਕਹਿਂ ਭੂਪਾ.
ਅੰਡਜ ਜੇਰਜ ਸੇਤਜ ਕੀਨੀ,
ਉਤਭੁਜ ਖਾਨਿ ਬਹੁਰ ਰਚਦੀਨੀ. ੩੯੪

---

੧ ਜੋ ਉਤਪੰਨ ਨਹੀਂ ਹੋਯਾ.
੨ ਪਾਰਬਤੀ ਦੇ ਪਤੀ ਰੁਦ੍ਰ ਨੂੰ.
੩ ਨਿਤ੍ਯ ਅਨੰਦਰੂਪ.
੪ ਭੇਦ.
੫ "ਜਾ ਕਰਤਾ ਸਿਰਠੀ ਕਉ ਸਾਜੈ ਆਪੇ ਜਾਣੈ ਸੋਈ". (ਜਪੁ) ਵਿਚਿਤ੍ਰ ਨਾਟਕ ਅਤੇ ਚੰਡੀਚਰਿਤ੍ਰ ਵਿੱਚ ਬ੍ਰਹਮਾ ਦੀ ਕੰਨਮੈਲ ਤੋਂ ਸ੍ਰਿਸ਼੍ਟੀ ਰਚਨਾ ਹੋਣੀ ਗੁਰੁਮਤ ਨਹੀਂ, ਏਹ ਅਨੁਵਾਦ ਰੂਪ ਪੁਰਾਣ ਕਥਾ ਹੈ. ਦੇਖੋ ਮਾਰਕੰਡੇਯ ਪੁਰਾਣ ਅਧ੍ਯਾਯ ੭੧ ਸ਼ਲੋਕ ੫੦—੫੧
੬ ਰਾਜਪੂਤ ਅਮੀਰਾਂ ਦੀ ਉਪਾਧੀ.

(੨੯੪) ਕਹੂੰ ਫੂਲਰਾਜਾ[1] ਹ੍ਵੈ ਬੈਠਾ,
ਕਹੂੰ ਸਿਮਟ ਭਯੋ ਸੰਕਰ ਏਕੈਠਾ.
ਸਗਰੀ ਸ੍ਰਿਸ਼ਟਿ ਦਿਖਾਯ ਅਚੰਭਵ,
ਆਦਿ ਯੁਗਾਦਿ ਸਰੂਪ ਸ੍ਵਯੰਭਵ. ੩੯੫

(੨੯੫) ਅਬ ਰੱਛਾ ਮੇਰੀ ਤੁਮ ਕਰੋ,
ਸਿੱਖ ਉਬਾਰ ਅਸਿੱਖ[2] ਸੰਘਰੋ.
ਦੁਸ਼ਟ ਜਿਤੇ ਉਠਵਤ ਉਤਪਾਤਾ,
ਸਕਲ ਮਲੇਛ ਕਰੋ ਰਣ ਘਾਤਾ.[3] ੩੯੬

(੨੯੬) ਜੇ ਅਸਿਧੁਜ! ਤਵ ਸ਼ਰਣੀ ਪਰੇ,
ਤਿਨ ਕੇ ਦੁਸ਼ਟ[4] ਦੁਖਿਤ ਹ੍ਵੈ ਮਰੇ.
ਪੁਰਖ ਜਵਨ ਪਗ ਪਰੇ ਤਿਹਾਰੇ,
ਤਿਨ ਕੇ ਤੁਮ ਸੰਕਟ ਸਭ ਟਾਰੇ. ੩੯੭

(੨੯੭) ਜੋ ਕਲ[5] ਕੋ ਇਕਬਾਰ ਧਿਐਹੈ,
ਤਾਂਕੇ ਕਾਲ ਨਿਕਟ ਨਹਿਂ ਐਹੈ.
ਰੱਛਾ ਹੋਯ ਤਾਂਹਿ ਸਭਕਾਲਾ,
ਦੁਸ਼ਟ ਅਰਿਸ਼ਟ[6] ਟਰੈਂ ਤਤਕਾਲਾ. ੩੯੮

---

੧ ਬ੍ਰਹਮਾ.
੨ ਗੁਰਮੁਖ ਸਿੱਖ, ਅਤੇ ਮਨਮੁਖ ਅਸਿੱਖ ਹੈਨ. ਜਿਸਨੇ ਸ਼ੁਭ ਸਿੱਖਿਆ ਨਹੀਂ ਧਾਰਣ ਕਰੀ, ਅਸਿੱਖਿਤ.
੩ ਉਤਪਾਤੀ ਜੀਵ ਦੁਸ਼ਟ ਔਰ ਮਲੇਛ ਹੈਨ, ਜਿਨਾਂ ਦੇ ਨਾਸ਼ ਹੋਣ ਤੋਂ ਸੰਸਾਰ ਵਿੱਚ ਸ਼ਾਂਤੀ ਫੈਲ ਸਕਦੀ ਹੈ. ਇਸ ਥਾਂ ਕਿਸੇ ਜਾਤੀ ਦਾ ਨਾਂ ਮਲੇਛ ਨਹੀਂ.
੪ ਅਸ਼ੁਭਚਿੰਤਕ.
੫ ਕਾਲ, ਵਾਹਿਗੁਰੂ.
੬ ਕਸ਼੍ਟ. ਵਿਪਦਾ.

(੨੯੮) ਕ੍ਰਿਪਾਦ੍ਰਿਸ਼ਟਿ ਤਨ[1] ਜਾਹਿ ਨਿਹਰਹੋ,
ਤਾਂਕੇ ਤਾਪ ਤਨਿਕ ਮੇ ਹਰਹੋ.
ਰਿੱਧਿ ਸਿੱਧਿ ਘਰ ਮੋ ਸਭ ਹੋਈ,
ਦੁਸ਼ਟ ਛਾਹਿ ਛ੍ਵੈ ਸਕੈ ਨ ਕੋਈ. ੩੯੯

(੨੯੯) ਏਕਬਾਰ ਜਿਨ ਤੁਮੈ ਸੰਭਾਰਾ,
ਕਾਲਫਾਸ ਤੇ ਤਾਂਹਿ ਉਬਾਰਾ.
ਜਿਨ ਨਰ ਨਾਮ ਤਿਹਾਰੋ ਕਹਾ,
ਦਾਰਿਦ ਦੁਸ਼ਟ ਦੋਖ[2] ਤੇ ਰਹਾ ੪੦੦

(੩੦੦) ਖੜਗਕੇਤੁ ! ਮੈ ਸ਼ਰਣ ਤਿਹਾਰੀ,
ਆਪ ਹਾਥ ਦੈ ਲੇਹੁ ਉਬਾਰੀ.
ਸਰਬ ਠੌਰ ਮੋ ਹੋਹੁ ਸਹਾਈ,
ਦੁਸ਼ਟ ਦੋਖ ਤੇ ਲੇਹੁ ਬਚਾਈ.[3] ੪੦੧

---

੧ ਤਰਫ. ਓਰ.

੨ ਦੋਸ਼. ਪਾਪ. ਕਲੰਕ.

੩ ਬਹੁਤ ਸਿੱਖ, "ਹੋ, ਜੋ ਯਾਂ ਕੀ ਇਕ ਬਾਰ ਚੌਪਈ ਕੋ ਕਹੈ." ਚੌਪਈ ਦਾ ਪਾਠ ਮੰਨਦੇ ਹਨ. ਪਰ ਬੇਨਤੀ (ਪ੍ਰਾਰਥਨਾ) ਕੇਵਲ ਏਥੇ ਤਾਈਂ ਹੀ ਹੈ. ਏਦੂੰ ਅਗਲੀਆਂ ਤੁਕਾਂ "ਬੇਨਤੀ" ਨਹੀਂ ਹੋ ਸਕਦੀਆਂ. ਅੜਿੱਲ ਵਿਖੇ ਚੌਪਈ ਦਾ ਮਹਾਤਮ ਹੈ. "ਕ੍ਰਿਪਾਕਰੀ ਹਮ ਪਰ ਜਗ ਮਾਤਾ" ਇਸਦਾ ਅਰਥ ਜੋ ਦੁਰਗਾ ਸਮਝਦੇ ਹਨ ਉਨ੍ਹਾਂ ਦੀ ਭੁੱਲ ਹੈ, ਦੇਖੋ ਅੰਗ ੧੦੬.

# (੩੦੧) ਜ਼ਫ਼ਰਨਾਮਹ[1]

## ਹਮੂ ਮਰਦ ਬਾਯਦ ਸ਼ਵਦ ਸੁਖ਼ਨਵਰ,

---

੧ ਫ਼ਤੇ ਦੀ ਚਿੱਠੀ. ਧਰਮਵਾਨਾਂ ਦੀ ਹੀ ਲੋਕ ਪਰਲੋਕ ਵਿੱਚ ਜਿੱਤ ਹੁੰਦੀ ਹੈ, ਇਸ ਨਿਯਮ ਨੂੰ ਮੰਨਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਸ੍ਵਾਮੀ ਨੇ. ਆਨੰਦਪੁਰ, ਚਮਕੌਰ ਅਤੇ ਮੁਕਤਸਰ ਦੇ ਜੰਗਾਂ ਪਿੱਛੋਂ (ਕਾਂਗੜ ਪਿੰਡ ਤੋਂ, ਜੋ ਰਯਾਸਤ ਨਾਭਾ ਦੇ ਰਾਜ ਵਿੱਚ ਹੈ) ਏਹ "ਜ਼ਫ਼ਰ ਨਾਮਹ" ਭਾਈ ਦਯਾ ਸਿੰਘ ਅਤੇ ਧਰਮ ਸਿੰਘ ਜੀ ਹੱਥ ਬਾਦਸ਼ਾਹ ਔਰੰਗਜ਼ੇਬ ਪਾਸ ਦੱਖਣ ਵਲ ਭੇਜਿਆ, ਜਿਸ ਵਿੱਚ ਉਸਦੇ ਅਨਯਾਯ, ਅਧਰਮ ਔਰ ਅਤਯਾਚਾਰ ਆਦਿਕ ਲਿਖਕੇ ਉਸਨੂੰ ਸਿੱਖਯਾ ਦਿੱਤੀ ਹੈ.

ਕਈ ਅਗਯਾਨੀ ਇਸਨੂੰ "ਮੁਆਫ਼ੀ ਦਾ ਖ਼ਤ" ਲਿਖਦੇ ਹਨ, ਪਰ ਏਹ ਉਨਾਂ ਦੀ ਭਾਰੀ ਭੁੱਲ ਹੈ. ਕਯੋਂਕਿ ਸਤਗੁਰਾਂ ਤੋਂ ਕੋਈ ਅਯੋਗ ਕਰਮ ਨਹੀਂ ਹੋਯਾ ਜਿਸ ਕਰਕੇ ਛਿਮਾ ਚਾਹੁੰਦੇ. ਦੂਜੇ, ਇਸ ਦਾ ਨਾਉਂ "ਜ਼ਫ਼ਰ ਨਾਮਹ" ਨਾ ਹੋਂਦਾ. ਤੀਜੇ ਇਸ ਦੀ ਰਚਨਾ (ਯਥਾ-ਤੇਰੀ ਭੀ ਅਸਮਾਨੀ ਤਲਵਾਰ ਨਾਲ ਸਮਾਪਤੀ ਹੋਵੇਗੀ—ਮੈਂ ਜਾਣਦਾ ਹਾਂ ਕਿ ਤੂੰ ਵਾਹਿਗੁਰੂ ਦੇ ਪਹਿਚਾਨਣ ਵਾਲਾ ਨਹੀਂ—ਤੂੰ ਧਰਮ ਤੋਂ ਦੂਰ ਹੈਂ—ਤੈਨੂੰ ਜੇ ਧਨ ਔਰ ਫੌਜ ਦਾ ਸਹਾਰਾ ਹੈ, ਤਾਂ ਮੇਰਾ ਭਰੋਸਾ ਅਕਾਲ ਪੁਰਖ ਹੈ— ਤੂੰ ਇਸ ਸੰਸਾਰ ਰੂਪ ਸਰਾਯ ਵਿੱਚ ਨਿਸਚਿੰਤ ਨਾ ਹੋ. ਆਦਿਕ—) ਦਸਦੀ ਹੈ ਕਿ ਏਹ "ਮੁਆਫ਼ੀਨਾਮਾ" ਨਹੀਂ ਹੈ.

ਜ਼ਫ਼ਰਨਾਮਹ ਸਾਥ ੧੧ ਹਕਾਯਾਤ ਹੋਰ ਹਨ, ਜਿਨਾਂ ਨੂੰ ਫ਼ਾਰਸੀ ਰਚਨਾ ਜਾਣਕੇ ਲਿਖਾਰੀਆਂ ਨੇ ਨਾਲ ਜੋੜ ਦਿੱਤਾ ਹੈ, ਪਰ ਉਨਾਂ ਦਾ ਜ਼ਫ਼ਰ ਨਾਮਹ ਸਾਥ ਕੋਈ ਸੰਬੰਧੀ ਨਹੀਂ, ਔਰ ਨਾ ਓਹ ਔਰੰਗਜ਼ੇਬ ਨੂੰ ਭੇਜੀਆਂ ਗਈਆਂ ਹਨ.

ਵਿਦਯਾਵਿਰੋਧੀ ਲਿਖਾਰੀਆਂ ਨੇ ਜ਼ਫ਼ਰਨਾਮਹ ਦਾ ਪਾਠ ਬਹੁਤ ਹੀ ਅਸ਼ੁੱਧ ਕਰ ਦਿੱਤਾ ਹੈ, ਪਰ ਅਸੀਂ ਬਡੇ ਯਤਨ ਨਾਲ ਪੁਰਾਣੇ ਪੁਸਤਕ ਇਕਤ੍ਰ ਕਰਕੇ ਪਾਠ ਸੋਧਕੇ ਲਿਖਿਆ ਹੈ.

ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ.[1] ੫੫

(੩੦੨) ਮਜ਼ਨ ਤੇਗ਼ ਬਰ ਖ਼ੂਨ ਕਸ ਬੇਦਰੇਗ਼,
ਤੁਰਾ ਨੀਜ਼ ਖ਼ੂੰ ਚਰਖ਼ ਰੇਜ਼ਦ ਬਤੇਗ.[2] ੬੯

(੩੦੩) ਚਿਗਰਦੀਦ ਗਰ ਬੱਚਗਾਂ ਕੁਸ਼ਤਹਿ ਚਾਰ,
ਕਿ ਬਾਕੀ ਬਿਮਾਂਦਸਤ ਪੇਚੀਦਹ ਮਾਰ.[3] ੭੮

(੩੦੪) ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ?
ਕਿ ਆਤਸ਼ ਦਮਾਰਾ ਫ਼ਿਰੋਜ਼ਾਂ ਕੁਨੀ.[4] ੭੯

(੩੦੫) ਕਿ ਈਂ ਕਾਰ ਨੇਕਸਤ ਦੀਂ ਪਰਵਰੀ,
ਚੁ ਯਜ਼ਦਾਂ ਸ਼ਨਾਸੀ ਬਜਾਂ ਬਰਤਰੀ.[5] ੮੪

---

੧ ਆਦਮੀ ਨੂੰ ਸਤਜਪ੍ਰਤਗਜ ਹੋਣਾ ਲੋੜੀਏ. ਐਸਾ ਨਾ ਹੋਵੇ ਕਿ ਮਨ ਵਿੱਚ ਹੋਰ, ਅਤੇ ਮੂੰਹ ਵਿੱਚ ਕੁਛ ਹੋਰ ਹੋਵੇ "ਜਿਨ ਮਨ ਹੋਰ, ਮੁਖ ਹੋਰ, ਸਿ ਕਾਂਢੇ ਕਚਿਆ".

*(ਆਸਾ ਸ਼ੇਖ ਫ਼ਰੀਦ ਜੀ)*

੨ ਕਿਸੇ ਦਾ ਗਲ, ਬਿਨਾਂ ਕਿਰਕ ਨਾ ਵੱਢ, ਕਯੋਂਕਿ ਤੇਰਾ ਲਹੂ ਭੀ ਅਸਮਾਨੀ ਤਲਵਾਰ ਵਹਾਊਗੀ.

੩ ਕੀ ਹੋਇਆ ਜੇ ਤੈਂ ਚਾਰ ਬੱਚੇ (ਸਾਹਿਬਜ਼ਾਦੇ) ਮਾਰ ਦਿੱਤੇ? ਅਜੇ ਕੁੰਡਲੀਆ ਸੱਪ (ਤੇਜਸ੍ਵੀ ਬੀਰਰਸ ਦਾ ਸਰੂਪ) ਤਾਂ ਬਾਕੀ ਹੈ. ਇਸ "ਮਾਰ" ਪਦ ਤੋਂ ਹੀ "ਭੁਜੰਗੀ" ਪਦ ਸਿੱਖਾਂ ਵਿੱਚ ਪ੍ਰਚਲਿਤ ਹੋ ਗਯਾ ਹੈ.

੪ ਏਹ ਕੀ ਬਹਾਦੁਰੀ ਹੈ ਜੋ ਤੂੰ ਚਿੰਗਾੜੀਆਂ ਬੁਝਾਉਂਦਾ ਹੈਂ, ਔਰ ਭਸਮ ਕਰਣਵਾਲੀ ਅੱਗ ਨੂੰ ਮਚਾਉਂਦਾ ਹੈਂ?

੫ ਧਰਮ ਦਾ ਪਾਲਣਾ, ਔਰ ਵਾਹਗੁਰੂ ਨੂੰ ਪ੍ਰਾਣਾਂ ਤੋਂ ਭੀ ਪਯਾਰਾ ਜਾਣਨਾ, ਉੱਤਮ ਕਰਮ ਹੈ

(੩੦੬) ਮਨਮ ਕੁਸ਼ਤਨੇ ਕੋਹੀਆਂ ਪੁਰ ਫ਼ਿਤਨ,
ਕਿ ਆਂ ਬੁਤਪਰਸਤੰਦ ਮਨ ਬੁਤਸ਼ਿਕਨ.[੧] ੯੫

(੩੦੭) ਹਰਾਂਕਸ ਕਿ ੴ ਰਾਸਤਬਾਜ਼ੀ ਕੁਨਦ,
ਰਹੀਮੇ ਬਰੋ ਰਹਿਮਸਾਜ਼ੀ ਕੁਨਦ.[੨] ੧੦੧

(੩੦੮) ਚੁ ਹਕ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ?
ਅਗਰ ਦੁਸ਼ਮਨੀ ਰਾ ਬਸਦਤਨ ਕੁਨਦ.[੩] ੧੧੦

## ਇਤਿ ਪਹਿਲੀ ਕਲਾ

—

---

੧ ਮੈਂ ਉਪਦ੍ਰਵੀ ਪਹਾੜੀਆਂ ਦੇ ਮਾਰਣ ਵਾਲਾ ਹਾਂ, ਕ੍ਯੋਂਕਿ ਓਹ ਮੂਰਤੀਪੂਜਕ ਹਨ, ਅਤੇ ਮੈ ਮੂਰਤੀਖੰਡਕ ਹਾਂ.
ਇਸ ਤੋਂ ਸਿੱਧ ਹੈ ਕਿ ਸਤਗੁਰਾਂ ਦਾ ਪਹਾੜੀ ਰਾਜਿਆਂ ਨਾਲ ਕੋਈ ਨੀਤੀ ਸੰਬੰਧੀ ਵਿਰੋਧ ਨਹੀਂ ਸੀ. ੧ਓ ਦੀ ਉਪਾਸ਼ਨਾ ਤੋਂ ਭੁੱਲੇ ਹੋਏ ਮੂਰਤੀਪੂਜਕ ਪਹਾੜੀਆਂ ਨੇ ਆਪਣੇ ਧਰਮ ਵਿਰੁੱਧ ਗੁਰੂ ਸਾਹਿਬ ਦੇ ਉਪਦੇਸ਼ ਸਮਝਕੇ ਝਗੜਾ ਖੜਾ ਕੀਤਾ. ਕਈ ਅਗ੍ਯਾਨੀ ਇਤਿਹਾਸਕਾਂ ਨੇ ਅਸਲ ਕਾਰਣ ਸਮਝੇ ਬਿਨਾਂ ਜੰਗ ਦੇ ਝੂਠੇ ਕਾਰਣ ਲਿਖਕੇ ਇਤਿਹਾਸ ਨੂੰ ਕਲੰਕਿਤ ਕੀਤਾ ਹੈ.

੨ ਜੋ ਆਦਮੀ ਸਚਿਆਈ ਨੂੰ ਮੁੱਖਕਰਮ ਸਮਝਦਾ ਹੈ,
ਕ੍ਰਿਪਾਲੁ ਵਾਹਿਗੁਰੂ ਉਸ ਉੱਤੇ ਆਪਣੀ ਦਯਾ ਕਰਦਾ ਹੈ.

੩ ਜੇ ਵਾਹਗੁਰੂ ਕ੍ਰਿਪਾਲੁ ਹੋਵੇ ਤਾਂ ਵੈਰੀ ਕੀ ਕਰ ਸਕਦਾ ਹੈ? ਚਾਹੇ ਸੌ ਸ਼ਰੀਰ ਅਰ ਯਤਨ ਕਰਕੇ ਭੀ ਵੈਰਭਾਵ ਕ੍ਯੋਂ ਨਾ ਕਰੇ?

ੴ ਸਤਿਗੁਰ ਪ੍ਰਸਾਦਿ.

# ਕਲਾ ੨

## (੩੦੯) ਭਾਈ ਗੁਰੁਦਾਸ[1] ਜੀ ਦੀ ਬਾਣੀ

### ਵਾਰ ੧

### ਨਮਸਕਾਰ ਗੁਰੁਦੇਵ ਕਉ[2]

---

੧ ਭਾਈ ਗੁਰੁਦਾਸ ਜੀ ਸਤਗੁਰੁ ਦੇ ਸੱਚੇ ਸਿੱਖ, ਬੀਬੀ ਭਾਨੀ ਜੀ ਦੇ ਨੇੜਿਓਂ ਭਾਈ ਸਨ. ਇਨਾਂ ਨੇ ਚੌਥੇ ਸਤਗੁਰਾਂ ਤੋਂ ਸਾਲ ੧੬੩੬ ਵਿੱਚ ਸਿੱਖ ਧਰਮ ਧਾਰਣ ਕੀਤਾ ਅਰ ਗੁਰੁਬਾਣੀ ਦਾ ਸਿੱਧਾਂਤ ਪੰਜਵੇਂ ਸਤਗੁਰਾਂ ਤੋਂ ਸਮਝਿਆ. ਅਰ ਸਿੱਖਮਤ ਦੇ ਪ੍ਰਚਾਰਕ ਹੋਕੇ ਇਨਾਂ ਨੇ ਧਰਮ ਦੇ ਨਿਯਮ ਚੰਗੀ ਤਰ੍ਹਾਂ ਫੈਲਾਏ. ਲਾਹੌਰ, ਆਗਰਾ, ਕਾਸ਼ੀ ਆਦਿਕ ਅਸਥਾਨਾਂ ਵਿੱਚ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ. ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸਭ ਤੋਂ ਪਹਿਲਾਂ ਗੁਰੁ ਗ੍ਰੰਥ ਸਾਹਿਬ ਜੋ ਗੁਰੂ ਅਰਜਨ ਦੇਵ ਜੀ ਨੇ ਲਿਖਵਾਯਾ, ਓਹ ਇਨਾਂ ਦੀ ਕਲਮ ਤੋਂ ਹੀ ਲਿਖਿਆ ਗਯਾ ਹੈ. ਭਾਈ ਸਾਹਿਬ ਦੀ ਬਾਣੀ ਅਤੀ ਮਨੋਹਰ ਔਰ ਸਿੱਖਧਰਮ ਦੇ ਨਿਯਮਾਂ ਦਾ ਭੰਡਾਰ ਹੈ, ਏਹ ਆਖਣਾ ਕੁਛ ਅਤਿਉਕਤਿ ਨਹੀਂ ਹੋਊ ਕਿ ਸਿੱਖੀ ਦਾ ਰਹਿਤਨਾਮਾ ਭਾਈ ਸਾਹਿਬ ਦੀ ਬਾਣੀ ਤੋਂ ਵਧਕੇ ਹੋਰ ਕੋਈ ਨਹੀਂ. ਸ੍ਰੀ ਗੁਰੂ ਅਰਜਨ ਸਾਹਿਬ ਦਾ ਬਚਨ ਹੈ ਕਿ ਭਾਈ ਗੁਰੁਦਾਸ ਦੀ ਬਾਣੀ ਪੜ੍ਹਨ ਤੋਂ ਸੱਚੀ ਸਿੱਖੀ ਪ੍ਰਾਪਤ ਹੁੰਦੀ ਹੈ, ਅਰ ਏਹ ਬਾਣੀ ਗੁਰੁਬਾਣੀ ਦਾ ਟੀਕਾ ਰੂਪ ਹੈ.

ਸ੍ਰੀ ਮਾਨ ਭਾਈ ਗੁਰੁਦਾਸ ਜੀ ਦਾ ਛੇਵੇਂ ਸਤਗੁਰਾਂ ਦੇ ਸਮਯ ਭਾਦੋਂ ਸੁਦੀ ੮ ਸਾਲ ੧੬੯੪ ਨੂੰ ਗੋਇੰਦਵਾਲ ਦੇਹਾਂਤ ਹੋਯਾ.

੨ ਇਸ ਮੰਗਲਾਚਰਣ ਨੂੰ ਦੇਖ ਕੇ ਸਿੱਖ ਕਵੀਆਂ ਨੂੰ ਸਿੱਖਯਾ ਲੈਣੀ ਚਾਹੀਏ ਕਿ ਓਹ ਗ੍ਰੰਥ ਰਚਨਾ ਦੇ ਅਰੰਭ ਵਿੱਚ ਅਨੇਕ ਦੇਵੀ ਦੇਵਤਾ ਦਾ ਆਰਾਧਨ ਕਰਕੇ ਗੁਰੁਮਤ ਵਿਰੁੱਧ ਕਰਣ ਦੇ ਕਲੰਕ ਤੋਂ ਬਚਣ. ਇਸੇ (ਪਹਿਲੀ) ਵਾਰ ਦਾ ਟੀਕਾ ਕਰਦੇ ਹੋਏ ਭਾਈ ਮਨੀ ਸਿੰਘ ਜੀ ਲਿਖਦੇ ਹਨ:—

"ਸਤਿਨਾਮੁ" ਜਿਸ ਮੰਤ੍ਰ ਸੁਣਾਯਾ.
ਭਵਜਲ[੧] ਵਿੱਚੋਂ ਕੱਢਕੇ
ਮੁਕਤਿਪਦਾਰਥ ਮਾਹਿਂ ਸਮਾਯਾ[੨].

---

— "ਨਾਮ ਸਭਿ ਦੇਵਾਂ ਦਾ ਦੇਵ ਹੈ. ਕੋਈ ਦੇਵੀ ਨੂੰ ਮਨਾਂਵਦਾ ਹੈ, ਕੋਈ ਸ਼ਿਵਾਂ ਨੂੰ, ਕੋਈ ਗਣੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ, ਗੁਰੂ ਕੇ ਸਿੱਖ ਸਤਿਨਾਮ ਨੂੰ ਅਰਾਧਦੇ ਹੈਨ ਜਿਸ ਕਰ ਸਭਿ ਵਿਘਨ ਨਾਸ਼ ਹੋਂਦੇ ਹਨ ਤਾਂਤੇ ਸਤਿਨਾਮ ਦਾ ਮੰਗਲਚਾਰ ਆਦ ਰੱਖਿਆ ਗਯਾ ਹੈ."
ਭਾਈ ਸਾਹਿਬ ਨੇ ਕਬਿੱਤ ਸਵੈਯਾਂ ਦੇ ਆਰੰਭ ਵਿੱਚ ਭੀ ਐਸਾ ਹੀ ਮੰਗਲ ਕੀਤਾ ਹੈ. ਦੇਖੋ ਅੰਗ ੫੩੦ ਗੁਰੁਬਾਣੀ ਦੇ ਆਦ, ਵਿੱਚ ਭੀ "੧ੴ ਸਤਿਗੁਰੁ ਪ੍ਰਸਾਦਿ" ਔਰ "ਸ੍ਰੀ ਵਾਹਿਗੁਰੂ ਜੀ ਕੀ ਫਤਹ" ਮੰਗਲਾ ਚਰਣ ਹੁੰਦਾ ਹੈ. ਅਸੀਂ ਸ਼ੋਕ ਕਰਦੇ ਹਾਂ ਉਨਾਂ ਕਵੀਆਂ ਦੀ ਬੁੱਧੀ ਪਰ, ਜੋ ਖ਼ਾਲਸਾ ਧਰਮ ਵਿਰੁੱਧ ਅਨੇਕ ਦੇਵਤਿਆਂ ਨੂੰ ਆਰਾਧ ਕੇ ਮੰਗਲ ਦੀ ਥਾਂ ਅਮੰਗਲ ਕਰਦੇ ਹਨ.

੧ ਸੰਸਾਰਸਮੁਦ੍ਰ. ਸੱਤਨਾਮ ਦੇ ਉਪਾਸਕ ਸੰਸਾਰ ਦੇ ਭੋਗਾਂ ਵਿੱਚ ਖਚਿਤ ਨਹੀਂ ਹੁੰਦੇ, ਸਭ ਕੁਛ ਕਰਦੇ ਹੋਏ ਭੀ ਨਿਰਲੇਪ ਹਨ.
"ਜੈਸੇ ਜਲ ਮਹਿ ਕਵਲ ਨਿਰਾਲਮ ਮੁਰਗਾਈ ਨੈਸਾਣੈ.
ਸੁਰਤਿ ਸਬਦ ਭਵਸਾਗਰ ਤਰੀਐ, ਨਾਨਕ ਨਾਮ ਵਖਾਣੈ".
*(ਸਿਧ ਗੋਸਟਿ)*

੨ ਜੀਵਨਮੁਕਤ ਪਦਵੀ ਬਖਸ਼ੀ.

ਜਨਮ ਮਰਨ ਭਉ ਕੱਟਿਆ,
ਸੰਸਾ[1] ਰੋਗ ਵਿਯੋਗ ਮਿਟਾਯਾ.
ਸੰਸਾ ਏਹ ਸੰਸਾਰ ਹੈ
ਜਨਮ ਮਰਨ ਵਿਚ ਦੁੱਖ ਸਬਾਯਾ.[2]
ਜਮਦੰਡ ਸਿਰੋਂ ਨਾ ਉੱਤਰੈ
ਸਾਕਤ ਦੁਰਜਨ ਜਨਮ ਗਵਾਯਾ.
ਚਰਨ ਗਹੇ ਗੁਰੁਦੇਵ ਕੇ
ਸੱਤ ਸ਼ਬਦ[3] ਦੇ ਮੁਕਤ ਕਰਾਯਾ.
ਭਾਇ ਭਗਤਿ ਗੁਰੁਪੁਰਬ[4] ਕਰ,
ਨਾਮ, ਦਾਨ, ਇਸਨਾਨ ਦ੍ਰਿੜਾਯਾ.[5]

---

੧ ਭ੍ਰਮ. ਅਗਯਾਨ. ੨ ਬਹੁਤ.

੩ ਸਤਿਨਾਮ ਵਾਹਗੁਰੂ ਅਥਵਾ-ਸਤਯ ਉਪਦੇਸ਼.

੪ ਗੁਰੁ ਸਾਹਿਬਾਂ ਦੇ ਜਨਮ ਆਦਿਕ ਦਿਨਾਂ ਵਿੱਚ ਦਿਵਾਨ ਕਰ ਕਥਾ ਕੀਰਤਨ ਕਰਣਾ ਅਰ ਉਨਾਂ ਦੇ ਉਪਕਾਰਾਂ ਨੂੰ ਸਿਮਰਣ ਕਰਕੇ ਧਰਮ ਦਾ ਪ੍ਰਚਾਰ ਕਰਣਾ ਸਾਡਾ ਮੁੱਖ ਧਰਮ ਹੋਣਾ ਚਾਹੀਯੇ. ਏਹ ਬਾਤ ਲਿਖਦੇ ਸਾਨੂੰ ਸ਼ਰਮ ਆਉਂਦੀ ਹੈ ਕਿ ਸਾਡੇ ਭਾਈ ਅੰਨਯਮਤ ਦੇ ਤਯੋਹਾਰ ਮਨਾਉਣ ਨੂੰ ਤਾਂ ਸਭ ਤੋਂ ਅੱਗੇ ਹੋਂਦੇ ਹਨ, ਪਰ ਗੁਰੁਪੁਰਬਾਂ ਦਾ ਨਾਮਮਾਤ੍ਰ ਭੀ ਨਹੀਂ ਜਾਣਦੇ. ਜਿਨਾਂ ਕੌਮਾਂ ਦਾ ਆਪਣੇ ਪਰਬਾਂ ਨਾਲ ਪਯਾਰ ਨਹੀਂ ਉਨਾਂ ਨੂੰ ਮੁਰਦਾ ਸਮਝਣਾ ਚਾਹੀਯੇ.

੫ ਸਿੱਖ ਧਰਮ ਦੇ ਨਿਯਮ, "ਨਾਮ ਦਾਨ ਸਨਾਨ" ਦੇ ਅੰਦਰ ਇਸ ਤਰਾਂ ਸਮਾਏ ਹੋਏ ਹਨ ਜਿਸ ਤਰਾਂ ਬੀਜ ਦੇ ਅੰਦਰ ਬ੍ਰਿਛ ਦਾ ਅਕਾਰ ਹੁੰਦਾ ਹੈ, ਨਾਮ ਤੋਂ ਭਾਵ ਹੈ ਕਿ ਪਰਮ ਪਿਤਾ ਅਕਾਲ ਨੂੰ ਸ੍ਵਾਸ ਸ੍ਵਾਸ ਸਿਮਰਣ ਕਰਣਾ, ਅਤੇ ਉਸਨੂੰ ਅੰਤਰਯਾਮੀ ਸਰਬਵਯਾਪੀ ਮੰਨਕੇ ਵਿਕਾਰ ਤੋਂ ਰੁਕਣਾ. ਦਾਨ ਤੋਂ ਭਾਵ ਹੈ ਕਿ ਆਪਣੇ ਤਾਈਂ ਵਿਦਯਾ ਬਲ ਹੁਨਰ ਆਦਿਕ ਵਿੱਚ ਯੋਗਯ ਬਣਾਕੇ ਆਪਣਾ ਨਿਰਬਾਹ ਸ੍ਵਤੰਤ੍ਰ ਕਰਣਾ ਔਰ ਹੋਰਨਾਂ ਦਾ ਪਾਲਨ ਕਰਣਾ ਅਰ ਕਿਸੇ ਅਗੇ ਹੱਥ ਨਾ ਪਸਾਰਣਾ, ਸਗੋਂ ਆਪਣਾ ਹਥ ਸਭ ਦੇ ਹੱਥ ਉਪਰ ਰੱਖਣਾ. ਸਤਗੁਰਾਂ ਦਾ ਬਚਨ ਹੈ:— —

ਜੇਹਾ ਬੀਉ ਤੇਹਾ ਫਲ ਪਾਯਾ.[1] ੧

(੩੧੦) ਚੌਰਾਸੀਹ ਲੱਖ ਜੋਨਿ ਵਿੱਚ
ਉੱਤਮ ਜਨਮ ਸੁ ਮਾਨੁਸਦੇਹੀ,
ਅੱਖੀਂ ਵੇਖਣ, ਕਰਨ ਸੁਨ,
ਮੁਖ ਸੁਭ ਬੋਲਣ ਬਚਨਸਨੇਹੀ.
ਹੱਥੀਂ ਕਾਰ ਕਮਾਵਣੀ,
ਪੈਰੀਂ ਚਲ ਸਤਿਸੰਗ ਮਿਲੇਹੀ.
ਕਿਰਤ ਵਿਰਤ[2] ਕਰ ਧਰਮ ਦੀ,
ਖੱਟ ਖਵਾਲਣ[3] ਕਾਰ ਕਰੇਹੀ.
ਗੁਰਮੁਖ ਜਨਮ ਸਕਾਰਥਾ
ਗੁਰੁਬਾਣੀ ਪੜ੍ਹ ਸਮਝ[4] ਸੁਣੇਹੀ.

---

— "ਬ੍ਰਹਮ ਗਿਆਨੀ ਕਾ ਸਭ ਊਪਰ ਹਾਥ." (ਸੁਖਮਨੀ). ਸ਼ਨਾਨ ਤੋਂ ਭਾਵ ਹੈ ਕਿ ਮਨ ਸਰੀਰ, ਵਸਤ੍ਰ, ਘਰ ਆਦਿਕ ਸਭ ਸਾਮਗ੍ਰੀ ਅਤੀ ਨਿਰਮਲ ਰੱਖਣੀ ਜਿਸ ਕਰਕੇ ਖੋਟੀਆਂ ਵਾਸਨਾ ਦਾ ਅਸਰ ਨਾ ਹੋਵੇ, ਔਰ ਸ਼ਰੀਰ ਰੋਗਾਂ ਤੋਂ ਬਚਿਆ ਰਹੇ.

੧ ਇਹ ਉਪਦੇਸ਼ ਸ਼ੁੱਧ ਆਚਰਣ ਵਿੱਚ ਸਭ ਤੋਂ ਸਿਰੋਮਣੀ ਸਹਾਯਕ ਹੈ.

੨ ਉਪਜੀਵਕਾ. ਵ੍ਰਿਤਿ.

੩ "ਘਾਲ ਖਾਇ ਕਿਛੁ ਹਥਹੁ ਦੇਇ, ਨਾਨਕ, ਰਾਹ ਪਛਾਣਹਿ ਸੇਇ".
*(ਮਹਲਾ ੧ ਵਾਰ ਸਾਰੰਗ)*

੪ ਅਰਥ ਵਿਚਾਰ ਸਾਥ ਬਾਣੀ ਦਾ ਪਾਠ ਕਰਣ ਲਈ ਉਪਦੇਸ਼ ਹੈ.

ਗੁਰੁਭਾਈ ਸੰਤੁਸ੍ਰਿ[੧] ਕਰ,
ਚਰਨਾਮ੍ਰਿਤ ਲੈ ਮੁਖ ਪਿਵੇਹੀ.[੨]
ਪੈਰੀਂਪਵਣ[੩] ਨ ਛੋਡੀਐ,
ਕਲੀਕਾਲ ਰਹਿਰਾਸ[੪] ਕਰੇਹੀ.
ਆਪ ਤਰੇ, ਗੁਰੁਸਿੱਖ ਤਰੇਹੀ. ੩

(੩੧੧) ਕਲਿਜੁਗ ਬੋਧ ਅਵਤਾਰਹੈ,[੫]
ਬੋਧ ਅਬੋਧ[੬] ਨ ਦ੍ਰਿਸ਼ਟੀ ਆਵੈ.
ਕੋਇ ਨ ਕਿਸੈ ਵਰੱਜਈ,
ਸੋਈ ਕਰੈ ਜੋਈ ਮਨ ਭਾਵੈ.
ਕਿਸੈ ਪੁਜਾਈ ਸਿਲਾ ਸੁੰਨ,
ਕੋਈ ਗੋਰੀਂ ਮੜ੍ਹੀਂ ਪੁਜਾਵੈ.

---

੧ ਪ੍ਰਸੰਨ.

੨ ਖੰਡੇ ਦੇ ਅਮ੍ਰਿਤ ਤੋਂ ਪਹਿਲਾਂ ਸਿੱਖ ਚਰਣਾਮ੍ਰਿਤ ਪੀਆ ਕਰਦੇ ਸੇ, ਜੋ ਵਰਣ ਜਾਤੀਅਭਿਮਾਨ ਰੂਪ ਅਸਾਧ ਰੋਗ ਲਈ ਵਿਚਿਤ੍ਰ ਔਸ਼ਧਿ ਸੀ. “ਚਰਣਰੇਣੁ ਗੁਰੁ ਕੀ ਮੁਖਲਾਗੀ-ਅਹੰਬੁਧਿ ਤਿਨ ਸਗਲ ਤਿਆਗੀ.” (ਗਉੜੀ ਮਹਲਾ ੫)

੩ “ਵਾਹਿਗੁਰੂ ਜੀ ਕੀ ਫ਼ਤਹ” ਤੋਂ ਪਹਿਲਾਂ ਆਪਸ ਵਿੱਚ ਸਿੱਖ “ਪੈਰੀ ਪੈਣਾ” ਆਖਿਆ ਕਰਦੇ ਸੇ. ਪਰਸਪਰ ਚਰਣ ਛੁਹਿਣ ਦੀ ਰੀਤਿ ਗੁਰੁਮਤ ਵਿਖੇ ਨਿੰਦਿਤ ਨਹੀਂ ਪਰੰਤੁ ਜੋ ਆਪਣੇ ਪੈਰ ਪੁਜਾ ਕੇ ਗੁਰੁ ਬਣਨਾ ਚਾਹੇ ਅਰ ਹੋਰ ਸਿੱਖਾਂ ਦੇ ਚਰਣਸਪਰਸ ਕਰਣ ਵਿੱਚ ਆਪਣਾ ਅਪਮਾਨ ਸਮਝੇ, ਉਸਦੇ ਚਰਣ ਛੁਹਣੇ ਯੋਗਯ ਨਹੀਂ.

੪ ਰੀਤਿ.

੫ ਸਭ ਆਪਣੇ ਆਪ ਨੂੰ ਗਯਾਨ ਦਾ ਅਵਤਾਰ ਮੰਨਦੇ ਹਨ. ਅਥਵਾ- ਬੁਧ ਉਪਾਸਕ ਅਨੀਸ਼੍ਵਰਵਾਦੀ ਹੋ ਰਹੇ ਹਨ.

੬ ਯਥਾਰਥ ਅਰ ਵਿਪਰਯਯ ਗਯਾਨ.

ਤੰਤ੍ਰ ਮੰਤ੍ਰ ਪਾਖੰਡ ਕਰ
ਕਲਹਿ ਕ੍ਰੋਧ ਬਹੁ ਵਾਦ ਵਧਾਵੈ.
ਆਪੋਧਾਪੀ ਹੋਇਕੈ, ਨਿਆਰੇ ਨਿਆਰੇ ਧਰਮ ਚਲਾਵੈ.
ਕੋਈ ਪੂਜੈ ਚੰਦ੍ਰ ਸੂਰ,[1]
ਕੋਈ ਧਰਤਿ ਅਕਾਸ ਮਨਾਵੈ.
ਪਉਣ ਪਾਣੀ ਬੈਸੰਤਰੋ,
ਧਰਮਰਾਜ ਕੋਈ ਤ੍ਰਿਪਤਾਵੈ.
ਫੋਕਟਧਰਮੀ ਭਰਮ ਭੁਲਾਵੈ[2]. ੧੮

(੩੧੨) ਭਈ ਗਿਲਾਨਿ[3] ਜਗੱਤ ਵਿਚ
ਚਾਰ ਵਰਨ ਆਸ਼ਰਮ[4] ਉਪਾਏ.
ਦਸ ਨਾਮ ਸੰਨਿਆਸੀਆਂ,[5]

---

੧ ਕਈ ਅਗਿਆਨੀ ਸਿੱਖ ਸੂਰਜ ਨੂੰ ਪਾਣੀ ਦਿੰਦੇ ਔਰ. "ਨਵੇਂ ਚੰਦ ਦੀ ਰਾਮ ਰਾਮ" ਆਖਕੇ ਪੱਗ ਅਥਵਾ ਸਾਫੇ ਦਾ ਤਾਗਾ ਕੱਢ ਕੇ ਚੰਦ ਨੂੰ ਅਰਪਦੇ, ਅਰ ਅਰਥ ਸਮਝੇ ਬਿਨਾਂ, "ਨਮੋ ਸੂਰਜ ਸੂਰਜੇ, ਨਮੋ ਚੰਦ੍ਰ ਚੰਦ੍ਰੇ". ਪੜਦੇ ਦੇਖੇ ਜਾਂਦੇ ਹਨ, ਜੋ ਮਨਮੁਖਤਾ ਦਾ ਕਰਮ ਹੈ. ਇਸ ਵਿਸ਼ਯ ਦੇਖੋ ੩੫੨, ੬੮੩.

੨ ਇਨਾਂ ਅਸਾਰ ਕਰਮਾਂ ਵਿੱਚ ਧਰਮ ਮੰਨਕੇ ਭਰਮੀ ਲੋਕ ਭੁਲੇਖਾ ਖਾ ਰਹੇ ਹੈਨ.

੩ ਆਪਸ ਵਿੱਚ ਇੱਕ ਤੋਂ ਦੂਜੇ ਨੂੰ ਗਿਲਾਨੀ. ਇਸੇ ਗਿਲਾਨੀ ਨੇ ਸਾਡੀ ਸਭ ਦੇਸਾਂ ਤੋਂ ਗਿਲਾਨੀ ਕਰਵਾਈ ਹੈ.

੪ ਬ੍ਰਹਮਚਰਯ, ਗ੍ਰਿਹਸਥ, ਵਾਣਪ੍ਰਸਥ, ਸੰਨਿਅਸ੍ਤ.

੫ ੧ ਤੀਰਥ, ੨ ਆਸ਼੍ਰਮ, ੩ ਬਨ, ੪ ਆਰੰਨਯ ੫ ਗਿਰਿ, ੬ ਪਰਬਤ, ੭ ਸਾਗਰ, ੮ ਸਰਸ੍ਵਤੀ, ੯ ਭਾਰਤੀ. ੧੦ ਪੁਰੀ.

ਜੋਗੀ ਬਾਰਹਿ ਪੰਥ ਚਲਾਏ.[1]
ਜੰਗਮ ਅਤੇ ਸਰੇਵੜੇ,
ਦਗੇ[2] ਦਿਗੰਬਰ ਵਾਦ ਕਰਾਏ.
ਬ੍ਰਹਮਣ ਬਹੁ ਪਰਕਾਰ ਕਰ,
ਸ਼ਾਸਤਰ ਵੇਦ ਪੁਰਾਨ ਲੜਾਏ.[3]
ਖਟ ਦਰਸ਼ਨ[4] ਬਹੁ ਵੈਰ ਕਰ,
ਨਾਲ ਛਤੀਸ ਪਾਖੰਡ[5] ਰਲਾਏ.
ਤੰਤ ਮੰਤ[6] ਰਾਸਾਇਣਾ
ਕਰਾਮਾਤ ਕਾਲਖ[7] ਲਪਟਾਏ.
ਏਕਸ ਤੇ ਬਹੁ ਰੂਪ ਕਰ
ਰੂਪ ਕੁਰੂਪੀ ਘਣੇ ਦਿਖਾਏ.
ਕਲਿਜੁਗ ਅੰਦਰ ਭਰਮ ਭੁਲਾਏ. ੧੯

---

੧ ੧ ਹੇਤੁ ਪੰਥ, ੨ ਪਾਵ ਪੰਥ, ੩ ਆਈ ਪੰਥ, ੪ ਗੰਮਜ ਪੰਥ, ੫ ਪਾਗਲ ਪੰਥ, ੬ ਗੋਪਾਲ ਪੰਥ ੭ ਕੰਥੜੀ ਪੰਥ ੮ ਬਨ ਪੰਥ ੯ ਧ੍ਰੂਜ ਪੰਥ ੧੦ ਚੋਲੀ ਪੰਥ, ੧੧ ਰਾਵਲ ਪੰਥ, ੧੨ ਦਾਸ ਪੰਥ.

੨ ਚਕ੍ਰਾਂਕਿਤ ਵੈਸ਼ਨਵ. ਸੰਖ ਚਕ੍ਰ ਦਾ ਛਾਪਾ ਜਿਨਾਂ ਦੇ ਬਚਨ ਪਰ ਹੈ.

੩ ਸ਼ਾਸਤ੍ਰ ਵੇਦ ਪੁਰਾਣ ਅਤੇ ਸਿਮ੍ਰਤੀਆਂ ਦਾ ਪਰਸਪਰ ਵਿਰੋਧ ਹੋਣ ਕਰਕੇ ਉਨਾਂ ਦੇ ਸ਼੍ਰਧਾਲੂ ਆਪੋਵਿਚੀ ਝਗੜੇ ਕਰਦੇ ਹਨ. ਮਨੁ ਲਿਖਦਾ ਹੈ— ਰਿਗਵੇਦ ਦੇਵਤਿਆਂ ਦਾ ਹੈ, ਯਜੁਰ ਵੇਦ ਆਦਮੀਆਂ ਦਾ ਹੈ, ਅਰ ਸਾਮਵੇਦ ਪਿਤਰਾਂ ਦਾ ਹੈ ਇਸ ਲਈ ਉਸ ਦੀ ਧੁਨੀ ਅਪਵਿਤ੍ਰ ਹੈ. ਅਧ੍ਯਾਯ ੪, ਸ਼ ੧੨੪.

੪ ੧ ਸਾਂਖ, ੨ ਪਾਤੰਜਲ, ੩ ਨ੍ਯਾਯ, ੪ ਵੈਸ਼ੇਸ਼ਿਕ, ੫ ਮੀਮਾਂਸਾ, ੬ ਵੇਦਾਂਤ.

੫ ਅਨੇਕ ਪਾਖੰਡ.

੬ ਤੰਤ੍ਰ ਮੰਤ੍ਰ.

੭ ਕਲੰਕ ਰੂਪ ਨਿੰਦਿਤ ਕਰਮ.

(੩੧੩) ਚਾਰ ਵਰਨ[1] ਚਾਰ ਮਜ਼ਹਬਾ,[2]
ਜਗ ਵਿਚ ਹਿੰਦੂ ਮੁਸਲਮਾਣੇ.
ਖ਼ੁਦੀ,[3] ਬਖੀਲੀ[4] ਤਕੱਬਰੀ,[5]
ਖਿੰਚੋਤਾਨ[6] ਕਰੇਨ ਧਿਙਾਣੇ.[7]
ਗੰਗ ਬਨਾਰਸ ਹਿੰਦੂਆਂ
ਮੱਕਾ ਕਾਬਾ[8] ਮੁਸਲਮਾਣੇ.
ਸੁੰਨਤੰ ਮੁੱਸਲਮਾਨ ਦੀ,
ਤਿਲਕ ਜੰਞੂ ਹਿੰਦੂ ਲੋਭਾਣੇ.
ਰਾਮ ਰਹੀਮ ਕਹਾਇੰਦੇ,
ਇੱਕ ਨਾਮ ਦੁਇ ਰਾਹ ਭੁਲਾਣੇ.
ਬੇਦ ਕਤੇਬ ਭੁਲਾਇਕੈ,
ਮੋਹੇ ਲਾਲਚ ਦੁਨੀ ਸ਼ੈਤਾਣੇ.
ਸੱਚ ਕਿਨਾਰੇ ਰਹਿ ਗਯਾ,
ਖਹਿ ਮਰਦੇ ਬਾਮ੍ਹਣ ਮਉਲਾਣੇ.
ਸਿਰੋਂ ਨ ਮਿਟੇ ਆਵਣ ਜਾਣੇ. ੨੧

---

੧ ੧ ਬ੍ਰਾਹਮਣ, ੨ ਛਤ੍ਰੀ, ੩ ਵੈਸ਼੍ਯ, ੪ ਸ਼ੂਦ੍ਰ.
੨ ੧ ਹਨਫੀ. ੨ ਸ਼ਾਫਈ. ੩ ਮਾਲਕੀ, ੪ ਹੰਬਲੀ.
੩ ਅਭਿਮਾਨ. ਖ਼ੁਦਪਸੰਦੀ.
੪ ਕ੍ਰਿਪਣਤਾ. ਧਨ ਵਿਦ੍ਯਾ ਆਦਿਕ ਦਾ ਦੂਜੇ ਨੂੰ ਨਾ ਦੇਣਾ. ਈਰਖਾ.
੫ ਆਪਣੇ ਆਪ ਨੂੰ ਸਭ ਤੋਂ ਉੱਚਾ ਜਾਨਣਾ.
੬ ਬਿਨਾਂ ਸਤ੍ਯ ਵਿਚਾਰ ਦੇ ਖਿੱਚੋਤਾਣੀ ਕਰਣੀ. ਆਪਣੀ ਬਾਤ ਸਿੱਧ ਕਰਨ ਲਈ ਹਠ.
੭ ਜ਼ੋਰਾਵਾਰੀ, ਸੀਨਾਜ਼ੋਰੀ.
੮ ਮੱਕੇ ਵਿੱਚ ਮੁਸਲਮਾਨਾਂ ਦਾ ਸਿਰੋਮਣੀ ਧਰਮਮੰਦਿਰ. ਮਸਜਿਦੁਲ ਹਰਾਮ.

(੩੧੪) ਸੁਣੀ ਪੁਕਾਰ ਦਾਤਾਰ ਪ੍ਰਭੁ,
ਗੁਰੁ ਨਾਨਕ ਜਗ ਮਾਹਿੰ ਪਠਾਯਾ.
ਚਰਣ ਧੋਇ ਰਹਿਰਾਸ[1] ਕਰ,
ਚਰਨਾਮ੍ਰਿਤ ਸਿੱਖਾਂ ਪੀਲਾਯਾ.
ਪਾਰਬ੍ਰਹਮ ਪੂਰਣ ਬ੍ਰਹਮ,
ਕਲਿਜੁਗ ਅੰਦਰ ਇੱਕ ਦਿਖਾਯਾ.
ਚਾਰੇ ਪੈਰ ਧਰੰਮ ਦੇ,[2]
ਚਾਰ ਵਰਨ ਇਕ ਵਰਨ ਕਰਾਯਾ.[3]
ਰਾਣਾ ਰੰਕ ਬਰਾਬਰੀ,[4]
ਪੈਰੀਂ ਪਵਣਾ ਜਗ ਵਰਤਾਯਾ.
ਉਲਟਾ ਖੇਲ ਪਿਰੰਮ ਦਾ,[5]
ਪੈਰਾਂ ਉਪਰ ਸੀਸ ਨਿਵਾਯਾ.
ਕਲਿਜੁਗ ਬਾਬੇ ਤਾਰਿਆ,
ਸਤਿਨਾਮ ਪੜ੍ਹ ਮੰਤ੍ਰ ਸੁਣਾਯਾ.
ਕਲਿ ਤਾਰਣ ਗੁਰੁ ਨਾਨਕ ਆਯਾ. ੨੩

---

੧ ਸੁਮਾਰਗ. ਸਿੱਧਾ ਰਾਹ.

੨ ੧ ਨਾਮ, ੨ ਦਾਨ, ੩ ਸਨਾਨ, ੪ ਗਯਾਨ.

੩ ਸਿੱਖ ਧਰਮ ਵਿੱਚ ਆਉਣ ਕਰਕੇ ਵਰਣ ਲੋਪ ਹੋ ਜਾਂਦੇ ਹਨ. ਹੁਣ ਅੰਮ੍ਰਿਤ ਛਕਾਉਣ ਸਮਯ ਦਸਮ ਗੁਰੂ ਪਿਤਾ ਅਤੇ ਸਾਹਿਬ ਕੌਰ ਮਾਤਾ ਕਹਿਣ ਦਾ ਏਹੀ ਭਾਵ ਹੈ ਕਿ ਸਿਖ ਗੁਰੁਵੰਸ਼ੀ ਹੋ ਗਏ. ਸਿਖ ਕੌਮ ਵਿੱਚ ਵਰਣਬਿਵਸਥਾ ਕੇਵਲ ਕਰਮ ਅਨੁਸਾਰ ਹੈ, ਜਨਮ ਨਾਲ ਇਸ ਦਾ ਸੰਬੰਧ ਨਹੀਂ ਹੈ.

੪ ਧਰਮ ਅਨੁਸਾਰ. ਧਾਰਮਿਕ ਜੀਵਨ ਵਿੱਚ ਦੋਵੇਂ ਇੱਕ ਹੈਨ.

੫ ਪ੍ਰੇਮ ਦਾ.

(੩੧੫) ਬਾਬਾ ਆਯਾ ਤੀਰਥੀਂ,
ਤੀਰਥ ਪੁਰਬ ਸਭੇ ਫਿਰ ਦੇਖੇ.[1]
ਪੁਰਬ ਧਰਮ ਬਹੁ ਕਰਮ ਕਰ,
ਭਾਉ ਭਗਤਿ ਬਿਨ ਕਿਤੇ ਨ ਲੇਖੇ.
ਭਾਉ ਨ ਬ੍ਰਹਮੇ ਲਿਖਿਆ,[2]
ਚਾਰ ਬੇਦ, ਸਿਮਰਤਿ ਪੜ੍ਹ ਦੇਖੇ.
ਢੂੰਢੀ ਸਗਲੀ ਪਿਰਥਮੀ,
ਸਤਜੁਗ ਆਦਿ ਦੁਆਪੁਰ ਤ੍ਰੇਤੇ.
ਕਲਿਜੁਗ ਧੁੰਧੂਕਾਰ ਹੈ,
ਭਰਮ ਭੁਲਾਈ ਬਹੁ ਬਿਧਿ ਭੇਖੇ.
ਭੇਖੀਂ ਪ੍ਰਭੂ ਨ ਪਾਈਐ,
ਆਪ ਗਵਾਏ ਰੂਪ ਨ ਰੇਖੇ.

---

੧ "ਤੀਰਥ ਉਦਮ ਸਤਗੁਰੂ ਕੀਆ ਸਭਲੋਕ ਉਧਰਣਅਰਥਾ."
*(ਤੁਖਾਰੀ ਮਹਲਾ ੪)*
ਤੀਰਥਾਂ ਉੱਪਰ ਦੇਸ਼ ਦੇਸ਼ਾਂਤਰਾਂ ਦੇ ਲੋਕ ਇਕਠੇ ਹੁੰਦੇ ਹਨ, ਇਸ ਕਰਕੇ ਉਪਦੇਸ਼ ਦਾ ਮੌਕਾ ਚੰਗਾ ਮਿਲਦਾ ਹੈ.

੨ ਵੇਦ ਸਿਮ੍ਰਿਤੀਆਂ ਵਿੱਚ ਯੱਗ ਪੂਜਾ ਆਦਿਕ ਦੀ ਮਹਿਮਾ ਹੈ. ਗੁਰੁਮਤ ਵਿੱਚ ਸਭ ਸਾਧਨਾਂ ਨਾਲੋਂ ਪ੍ਰੇਮ ਸਾਧਨ ਹੈ, ਯਥਾ—"ਸੋ ਜਪ ਸੋ ਤਪ ਸੋ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ." (ਬੈਰੜੀ ਮਹਲਾ ੪) ਔਰ— 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ.' (ਅਕਾਲ ਉਸਤਤਿ)

ਗੁਰਮੁਖ ਵਰਨ ਅਵਰਨ[1] ਹੋਇ,
ਨਿਵ ਚੱਲੈ ਗੁਰੁਸਿੱਖ ਵਿਸੇਖੇ.—
ਤਾਂ ਕਛੁ ਘਾਲ ਪਵੈ ਦਰ ਲੇਖੇ. ੨੫

(੩੧੬) ਜਤੀ ਸਤੀ ਚਿਰ ਜੀਵਣੇ,
ਸਾਧਿਕ ਸਿੱਧ ਨਾਥ ਗੁਰੁ ਚੇਲੇ.
ਦੇਵੀ ਦੇਵ ਰਖੀਸੁਰਾ,
ਭੈਰੋ ਖੇਤ੍ਰਪਾਲ[2] ਬਹੁ ਮੇਲੇ.
ਗਣ ਗੰਧਰਬ ਅਪੱਛਰਾ,
ਕਿੰਨਰ ਜੱਛ ਚਲਿਤ ਬਹੁ ਖੇਲੇ.
ਰਾਕਸ ਦਾਨੋ ਦੈਤ ਲਖ,
ਅੰਦਰ ਦੂਜਾ ਭਾਉ ਦੁਹੇਲੇ.[3]
ਹਉਮੈ ਅੰਦਰ ਸੱਭਕੋ,
ਡੁੱਬੇ ਗੁਰੂ ਸਣੇ ਬਹੁ ਚੇਲੇ.
ਗੁਰੁਮੁਖ ਕੋਇ ਨ ਦਿੱਸਈ,
ਢੂੰਢੇ ਤੀਰਥ ਜਾਤ੍ਰੀ ਮੇਲੇ.

---

੧ ਵਰਣਾਂ ਦੇ ਅਹੰਕਾਰ ਤੋਂ ਰਹਿਤ ਹੋਵੇ.

੨ ਤੰਤ੍ਰਸ਼ਾਸਤ੍ਰ ਵਿਚ ਭੈਰੋਂ ਦੇਵਤਾ ਦੇ ੪੯ ਭੇਦ ਮੰਨੇ ਹਨ ਜਿਨਾਂ ਵਿਚੋਂ ਇੱਕ 'ਛੇਤ੍ਰਪਾਲ' ਹੈ. ਕਾਲੀ ਦੇ ਚਾਰ ਦ੍ਵਾਰ ਪਾਲ ਹਨ:—
੧ ਪੂਰਬ ਵਿੱਚ ਗਣੇਸ਼. ੨ ਪਸ਼ਚਮ ਵੱਲ ਛੇਤ੍ਰਪਾਲ, ੩ ਦੱਖਣ ਪਾਸੇ ਵਟੁਕ, ੪ ਉੱਤਰ ਪਾਸੇ ਯੋਗਿਨੀ.

੩ ਦੁਖੀ.

ਡਿੱਠੇ ਹਿੰਦੂ ਤੁਰਕ ਸਭ,
ਪੀਰ ਪੈਕੰਬਰ ਕਉਮ ਕਤੇਲੇ.[੧]
ਅੰਧੇ ਅੰਧੇ ਖੂਹੇ ਠੇਲੇ.[2] ੨੬

(੩੧੭) ਸਤਿਗੁਰੁ ਨਾਨਕ ਪ੍ਰਗਟਿਆ,
ਮਿਟੀ ਧੁੰਧ[੩] ਜਗ ਚਾਨਣ[੪] ਹੋਆ.
ਜਿਉਂਕਰ ਸੂਰਜ ਨਿਕਲਿਆ,
ਤਾਰੇ ਛਪ ਅੰਧੇਰ ਪਲੋਆ.[੫]
ਸਿੰਘ ਬੁਕੇ[੬] ਮਿਰਗਾਵਲੀ,
ਭੰਨੀ ਜਾਇ ਨ ਧੀਰ ਧਰੋਆ.
ਜਿਥੈ ਬਾਬਾ ਪੈਰ ਧਰੈ,

---

੧ ਕਿਤਨੇ ਹੀ. ਅਥਵਾ—ਕਾਤਲ ਕੌਮਾਂ, ਜੋ ਤਲਵਾਰ ਦੀ ਧਾਰ ਦੇ ਜੋਰ ਮਤ ਪ੍ਰਚਾਰ ਕਰਦੀਆਂ ਹਨ.

੨ ਧੱਕ ਦਿਤੇ.

੩ ਅਵਿਦਯਾ ਪਾਖੰਡਰਚਨਾ.

੪ ਗ੍ਯਾਨ ਦਾ ਪ੍ਰਕਾਸ਼. "ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ, ਏਤੇ ਚਾਨਣ ਹੋਦਿਆਂ ਗੁਰੁ ਬਿਨੁ ਘੋਰ ਅੰਧਾਰ"
(ਵਾਰ ਆਸਾ)

੫ ਭੱਜ ਗਯਾ.

੬ ਗਰਜਣ ਤੋਂ.

## ਪੂਜਾ ਆਸਣ ਥਾਪਣ ਸੋਆ.[1]

---

[1] ਜਿਥੇ ਬਾਬੇ ਦੇ ਪੈਰ ਪੈਂਦੇ ਹਨ ਓਹ ਅਸਥਾਨ ਪਵਿਤ੍ਰ ਮੰਨਿਆ ਜਾਂਦਾ ਹੈ ਅਤੇ ਗੁਰੂ ਦੇ ਸਿੱਖ ਉਸ ਥਾਂ "ਗੁਰੁਦ੍ਵਾਰਾ" ਬਣਾਕੇ ਸਤਿਗੁਰਾਂ ਦੇ ਉਪਕਾਰ ਔਰ ਉਪਦੇਸ਼ ਸਮਰਣ ਕਰਦੇ ਹਨ. ਜਿਸਤਰਾਂ ਮਹਾਰਾਜ ਦੇ ਬੈਠਣ ਦੀ ਥਾਂ ਸਭ ਪ੍ਰਜਾ ਤੋਂ ਸਨਮਾਨਿਤ ਹੁੰਦੀ ਹੈ, ਇਸੇਤਰਾਂ ਸਤਿਗੁਰਾਂ ਦੇ ਚਰਣਾਂ ਨਾਲ ਪਵਿਤ੍ਰ ਹੋਏ ਸਥਾਨ ਸਿੱਖਾਂ ਤੋਂ ਸਭ ਤਰਾਂ ਸਨਮਾਨ ਯੋਗ੍ਯ ਹੈਨ.

ਇਸ ਪ੍ਰਸੰਗ ਵਿੱਚ ਇੱਕ ਗੱਲ ਅਸੀਂ ਗੁਰਦ੍ਵਾਰਿਆਂ ਦੇ ਸੇਵਕ ਸਿੱਖਾਂ ਦੀ ਸੇਵਾ ਵਿੱਚ ਕਹਿਣੀ ਜ਼ਰੂਰੀ ਸਮਝਦੇ ਹਾਂ ਜਿਸ ਪਰ ਉਨ੍ਹਾਂ ਦਾ ਧ੍ਯਾਨ ਹੋਣ ਕਰਕੇ ਕਈ ਕੁਰੀਤੀਆਂ ਦੂਰ ਹੋ ਸਕਦੀਆਂ ਹਨ:—

ਗੁਰੁਦ੍ਵਾਰੇ ਵਿੱਚ 'ਮੰਜੀ ਸਾਹਿਬ' ਓਹ ਥਾਂ ਹੈ ਜਿਥੇ ਦਸ ਸਤਗੁਰਾਂ ਵਿਚੋਂ ਕੋਈ ਕਿਸੇ ਸਮੇਂ ਵਿਰਾਜਿਆ ਹੈ, ਗੁਰੁ ਗ੍ਰੰਥਸਾਹਿਬ ਸਾਖ੍ਯਾਤ ਆਪ ਸਤਗੁਰੂ ਹੈ. ਮਹਾਰਾਜਾ ਦੇ ਰੂਬਰੂ ਕੋਈ ਆਦਮੀ ਰਾਜ ਸਿੰਘਾਸਣ ਦਾ, ਮਹਾਰਾਜਾ ਤੋਂ ਵਧਕੇ ਆਦਰ ਨਹੀਂ ਕਰਦਾ, ਪਰ ਗੁਰੁਦ੍ਵਾਰਿਆਂ ਵਿੱਚ ਗੁਰੂ ਗ੍ਰੰਥਸਾਹਿਬ ਦਾ ਪ੍ਰਕਾਸ਼ ਮੰਜੀ ਸਾਹਿਬ (ਦਮਦਮੇ) ਤੋਂ ਬਹੁਤ ਨੀਵੇਂ ਦਰਜੇ ਕਰਵਾਯਾ ਜਾਂਦਾ ਹੈ, ਕੜਾਹ ਪ੍ਰਸ਼ਾਦ ਅਤੇ ਹੋਰ ਭੇਟਾ ਮੰਜੀ ਅੱਗੇ ਅਰਪਣ ਹੁੰਦੀ ਹੈ—ਔਰ ਗੁਰੂ ਗ੍ਰੰਥ ਸਾਹਿਬ ਬਾਹਰ ਦ੍ਵਾਰਪਾਲ ਦੀ ਤਰਾਂ ਵਿਰਾਜਦੇ ਹੈਨ. ਕਈ ਥਾਂ ਅਸੀਂ ਐਸੇ ਦੇਖੇ ਹਨ ਕਿ ਮੰਜੀ ਸਾਹਿਬ ਅੱਗੇ ਭੇਟਾ ਅਰਪਣ ਕਰਦਿਆਂ ਸਿੱਖਾਂ ਦੀ ਪਿੱਠ ਸ੍ਰੀ ਗੁਰੂ ਗ੍ਰੰਥ ਸਾਹਿਬ ਵੱਲ ਹੁੰਦੀ ਹੈ, ਜੋ ਬਹੁਤ ਅਜੋਗ ਹੈ, ਸਭ ਗੁਰੁਭਾਈਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮਾਨ ਦਾ ਖਾਸ ਖ੍ਯਾਲ ਰਖਣਾ ਚਾਹੀਯੇ.

ਦੂਜੀ ਗੱਲ ਏਹ ਹੈ ਕਿ ਗੁਰੁਦ੍ਵਾਰੇ ਐਸੇ ਬਣਾਉਣੇ ਚਾਹੀਯੇ ਜੈਸਾ ਗੁਰੂ ਅਰਜਨ ਸਾਹਿਬ ਨੇ "ਹਰਿਮੰਦਿਰ" ਬਣਾਕੇ ਸਾਨੂੰ ਗੁਰੁਦ੍ਵਾਰੇ ਦਾ ਨਮੂਨਾ ਦੱਸਿਆ ਹੈ. ਹਰਿਮੰਦਿਰ ਦਾ ਮੁਖ ਪਸਚਮ ਵੱਲ ਹੈ ਜਿਧਰ ਹਿੰਦੂ ਮੰਦਿਰਾਂ ਦਾ ਨਹੀਂ ਹੁੰਦਾ, ਦਰਵਾਜੇ ਚਾਰੇ ਪਾਸੇ ਹਨ ਜੈਸੇ ਮੁਸਲਮਾਨ ਅਤੇ ਹਿੰਦੂ ਮੰਦਿਰਾਂ ਦੇ ਨਹੀਂ ਹੁੰਦੇ, ਅਰ ਵਿਚਕਾਰ ਕੋਈ ਉੱਚੀ ਥਾਂ ਖਾਸ ਕਰਕੇ ਨਹੀਂ ਬਣਾਈ ਗਈ.

ਸਿੱਧਆਸਣ ਸਭ ਜਗਤ ਦੇ
 ਨਾਨਕ ਆਦਿ ਮਤੇ[੧] ਜੇ ਕੋਆ.
ਘਰ ਘਰ ਅੰਦਰ ਧਰਮਸਾਲ,
 ਹੋਵੈ ਕੀਰਤਨ ਸਦਾ ਵਿਸੋਆ.[੨]
ਬਾਬੇ ਤਾਰੇ ਚਾਰ ਚੱਕ,[੩]
 ਨੌ ਖੰਡ ਪ੍ਰਿਥਮੀ[੪] ਸੱਚਾ ਢੋਆ.[੫]
ਗੁਰੁਮੁਖ[੬] ਕਲਿ ਵਿਚ ਪ੍ਰਗਟ ਹੋਆ. ੨੭

(੩੧੮) ਸ਼ਬਦ ਜਿਤੀ ਸਿਧਮੰਡਲੀ,
 ਕੀਤੋਸ ਆਪਣਾ ਪੰਥ ਨਿਰਾਲਾ.[੭]
ਕਲਿਜੁਗ ਨਾਨਕ ਨਾਮ ਸੁਖਾਲਾ.[੮] ੩੧

(੩੧੯) ਪੁੱਛਣ ਗੱਲ ਈਮਾਨ ਦੀ,
 ਕਾਜ਼ੀ ਮੁੱਲਾਂ ਇਕਠੇ ਹੋਈ.[੯]
ਵਡਾ ਸਾਂਗ ਵਰਤਾਇਆ,
 ਲਖ ਨਾ ਸੱਕੈ ਕੁਦਰਤ ਕੋਈ.

---

੧ ਨਾਨਕਮਤੇ ਆਦਿਕ.
੨ ਨੌਰੋਜ਼. ਸਾਲ ਦੇ ਆਰੰਭ ਦਾ ਤਯੋਹਾਰ.
੩ ਦਿਸ਼ਾ.
੪ ੧ ਕੁਰੁ, ੨ ਹਿਰਣਮਯ, ੩ ਇਲਾਵਰਤ, ੪ ਕੇਤੁਮਾਲ, ੫ ਹਰਿਵਰਸ਼ ੬ ਰੰਮਯਕ, ੭ ਕਿੰਪੁਰੁਸ਼, ੮ ਭਦ, ੯ ਭਾਰਤ.
੫ ਆਸਰਾ.
੬ ਪਵਿਤ੍ਰਾਤਮਾ. ਅਥਵਾ ਮੁੱਖ (ਸਿਰੋਮਣੀ) ਗੁਰੂ.
੭ ਹਿੰਦੂ ਮੁਸਲਮਾਨ ਆਦਿਕਾਂ ਤੋਂ ਵੱਖ. ਜੋ ਸਿੱਖਕੌਮ ਨੂੰ ਕਿਸੇ ਕੌਮ ਦੀ ਸ਼ਾਖ ਸਮਝਦੇ ਹਨ ਓਹ ਗੁਰੁਮਤ ਤੋਂ ਅਨਜਾਣ ਹਨ.
੮ ਔਖੇ ਦੁਖਦਾਈ ਸਾਧਨਾਂ ਤੋਂ ਬਿਨਾਂ, ਪ੍ਰੇਮ ਭਗਤੀ ਸਾਥ ਨਾਮ ਜਪਣ ਦ੍ਵਾਰਾ ਮੁਕਤੀ ਪ੍ਰਾਪਤ ਕਰਨ ਦਾ ਸੁਖਾਲਾ ਰਸਤਾ ਗੁਰੂ ਸਾਹਿਬ ਨੇ ਦੱਸਿਆ.
੯ ਏਹ ਮੱਕੇ ਦਾ ਪ੍ਰਸੰਗ ਹੈ.

ਪੁੱਛਣ ਫੋਲ ਕਿਤਾਬ ਨੂੰ,[੧]
"ਵਡਾ ਹਿੰਦੂ ਕਿ ਮੁਸਲਮਾਨੋਈ?"
ਬਾਬਾ ਆਖੇ ਹਾਜੀਆਂ—
"ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ.
ਹਿੰਦੂ ਮੁਸਲਮਾਨ ਦੋਇ,
ਦਰਗਹਿ ਅੰਦਰ ਲੈਨ ਨ ਢੋਈ.
ਕੱਚਾ ਰੰਗ ਕੁਸੁੰਭ ਕਾ,[੨]
ਪਾਣੀ ਧੋਤੈ ਥਿਰ ਨ ਰਹੋਈ.
ਕਰਨ ਬਖ਼ੀਲੀ ਆਪ ਵਿੱਚ,
ਰਾਮ ਰਹੀਮ ਕਥਾਇ ਖਲੋਈ.[੩]
ਰਾਹ ਸ਼ੈਤਾਨੀ ਦੁਨੀਆਂ ਗੋਈ."[੪] ੩੩

(੩੨੦) ਭਯਾ ਆਨੰਦ ਜਗੱਤ ਵਿਚ
ਕਲਿ ਤਾਰਣ ਗੁਰੁ ਨਾਨਕ ਆਯਾ.
ਹਿੰਦੂ ਮੁਸਲਮਾਨ ਨਿਵਾਯਾ[੫]. ੩੭

---

੧ ਬਾਬੇ ਪਾਸ ਜੋ ਕਿਤਾਬ ਸੀ ਉਸਨੂੰ ਫੋਲਕੇ.

੨ ਪ੍ਰੇਮ ਬਿਨਾਂ ਦਿਖਾਵੇ ਮਾਤ੍ਰ ਕਰਮਾਂ ਨੂੰ ਕੁਸੁੰਭੇ ਦੇ ਰੰਗ ਦਾ ਦ੍ਰਿਸ਼ਟਾਂਤ ਦਿੱਤਾ ਹੈ.

੩ ਰਾਮ ਅਤੇ ਰਹੀਮ ਇਕ ਥਾਇ ਖਲੋਈ. ਭਾਵ—ਦੋਹਾਂ ਦਾ ਇੱਕ ਦਰਜਾ ਅਤੇ ਇੱਕਰੂਪ ਹੈ.

੪ ਆਖਦੀ ਹੈ, ਅਥਵਾ ਸ਼ੈਤਾਨੀ ਰਸਤਿਆਂ ਵਿੱਚ ਦੁਨੀਆਂ ਗੁੰਮਰਾਹ ਹੋ ਗਈ ਹੈ.

੫ ਪੁਰਸ਼ਮਾਤ੍ਰ ਨੂੰ ਸਿੱਖੀ ਦ੍ਵਾਰਾ ਮੁਕਤਿਦਾਤਾ ਹੋਣ ਕਰਕੇ ਗੁਰੂ ਨਾਨਕ ਦੇਵ ਨੂੰ 'ਜਗਤਗੁਰੂ' ਆਖਿਆ ਜਾਂਦਾ ਹੈ. ਜੋ ਲੋਕ ਸਿੱਖਧਰਮ ਨੂੰ ਖਾਸ ਜਾਤੀ ਔਰ ਦੇਸ਼ ਵਾਸਤੇ ਮੰਨਦੇ ਹਨ ਓਹ ਕੌਮ ਦੇ ਸ਼ਤ੍ਰੁ ਅਤੇ ਮਹਾਂ ਅਗ੍ਯਾਨੀ ਹਨ.

(੩੨੧) ਬਾਬਾ ਆਯਾ ਕਰਤਾਰਪੁਰ,
ਭੇਖ ਉਦਾਸੀ[1] ਸਗਲ ਉਤਾਰਾ.
ਪਹਿਰ ਸੰਸਾਰੀ ਕੱਪੜੇ,[2]
ਮੰਜੀ ਬੈਠ ਕੀਆ ਅਵਤਾਰਾ.
ਉਲਟੀ ਗੰਗ ਵਹਾਈਓਨ,
ਗੁਰੁ ਅੰਗਦ ਸਿਰ ਉੱਪਰ ਧਾਰਾ.[3]
ਪੁਤ੍ਰੀਂ ਕੌਲ ਨ ਪਾਲਿਆ,
ਮਨ ਖੋਟੇ ਆਕੀ ਨਸਿਆਰਾ.[4]
ਬਾਣੀ ਮੁਖਹੁ ਉਚਾਰੀਏ,
ਹੋਇ ਰੁਸ਼ਨਾਈ ਮਿਟੈ ਅੰਧਾਰਾ.
ਗ੍ਯਾਨਗੋਸ਼੍ਟਿ ਚਰਚਾ ਸਦਾ,
ਅਨਹਦਸ਼ਬਦ ਉਠੇ ਧੁਨਿਕਾਰਾ.
ਸੋਦਰ[5] ਆਰਤੀ[6] ਗਾਵੀਐ,
ਅੰਮ੍ਰਿਤਵੇਲੇ ਜਾਪ[7] ਉਚਾਰਾ.

---

੧ ਸੇਲੀ, ਟੋਪੀ, ਮੰਜੀਠੀ ਚੋਲਾ.

੨ ਸੰਸਾਰੀ (ਗ੍ਰਿਹਸਤੀ) ਕੱਪੜੇ ਪਹਿਨਕੇ ਸਿੱਧ ਕੀਤਾ ਕਿ ਉਦਾਸੀ ਵੇਲੇ ਦੇ ਵਸਤ੍ਰ ਸਾਂਪ੍ਰਦਾਈ ਭੇਖ ਨਹੀਂ.

੩ ਗੁਰੂਅੰਗਦ ਜੀ ਨੂੰ ਸਿਰੋਮਣੀ ਥਾਪਿਆ. ਅਥਵਾ—ਸਿਰਪਰ ਛਤ੍ਰ ਫਿਰਾਯਾ.

੪ ਪਰੀਖ੍ਯਾ ਵੇਲੇ ਨੱਸ ਗਏ.

੫ ਰਹਿਰਾਸ. ‘ਸੋ ਦਰ ਕੇਹਾ’ ਆਦਿ ਵਿੱਚ ਪਾਠ ਹੋਣ ਕਰਕੇ ਸੋਦਰ ਨਾਮ ਪ੍ਰਸਿੱਧ ਹੈ.

੬ ਸੋਹਿਲਾ. ‘ਗਗਨਮੈ ਥਾਲ’ ਸ਼ਬਦ ਦੇ ਕਾਰਣ ਆਰਤੀ ਸੋਹਿਲਾ ਨਾਮ ਹੈ.

੭ ਜਪੁਜੀ.

ਗੁਰੁਮੁਖ ਭਾਰ ਅਥਰਬਣਤਾਰਾ.[1] ੩੮

(੩੨੨) ਸਿਧ ਬੋਲੇ, "ਸੁਣ ਨਾਨਕਾ!
ਤੁਹਿ ਜਗ ਨੂੰ ਕਰਾਮਾਤ ਦਿਖਾਈ,
ਕੁਝ ਵਿਖਾਲੇਂ ਅਸਾਂ ਨੂੰ,
ਤੂੰ ਕਿਉਂ ਢਿੱਲ ਅਵੇਹੀ[2] ਲਾਈ?"
ਬਾਬਾ ਬੋਲੇ, "ਨਾਥ ਜੀ!
ਅਸਾਂ ਵੇਖੇ ਜੋਗੀ ਵਸਤੁ ਨ ਕਾਈ.[3]"
ਗੁਰੁਸੰਗਤ ਬਾਣੀ ਬਿਨਾ,
ਦੂਜੀ ਓਟ ਨਹੀਂ ਹੈ ਰਾਈ.[4]
ਤੰਤ੍ਰ ਮੰਤ੍ਰ ਕਰ ਝੜਪਏ,[5]
ਸ਼ਬਦ ਗੁਰੂ ਕੇ ਕਲਾ ਛਪਾਈ. ੪੨

(੩੨੩) ਬਾਬਾ ਬੋਲੇ, "ਨਾਥ ਜੀ!
ਸ਼ਬਦ ਸੁਨਹੁ, ਸਚ ਮੁਖਹੁੰ, ਅਲਾਈ."

---

੧ ਕਲਿਯੁਗ ਵਿੱਚ ਮੰਨੇ ਹੋਏ ਵੇਦ ਅਥਰਬਣ ਦਾ ਬੋਝਾ ਸਿੱਖਾਂ ਸਿਰੋਂ ਉਤਾਰ ਦਿੱਤਾ. 'ਕਲਿ ਮਹਿ ਵੇਦ ਅਥਰਬਣ ਹੋਆ.' *(ਵਾਰ ਆਸਾ)*

੨ ਇਤਨੀ.

੩ ਸਾਡੇ ਪਾਸ ਤੁਹਾਡੇ ਜੇਹੇ ਚੇਟਕੀਆਂ ਦੇ ਦਿਖਾਉਣ ਨੂੰ ਕੁਛ ਨਹੀਂ, ਭਾਵ ਏਹ ਹੈ ਕਿ ਸਾਡੇ ਪਾਸ ਜੋ ਪਰਮਾਰਥ ਵਸਤੂ ਹੈ ਉਸਦੇ ਦੇਖਣ ਲਈ ਆਪ ਪਾਸ ਨੇਤ੍ਰ ਨਹੀਂ. "ਨਾਨਕ ਸੇ ਅਖੜੀਆਂ ਬਿਅੰਨ ਜਿਨੀ ਡਿਸੰਦੋ ਮਾਪਿਰੀ".

*(ਵਡਹੰਸ ਮਹਲਾ ੫)*

੪ ਥੋੜੀਜੇਹੀ.

੫ ਸਿੱਧ—ਤੰਤ੍ਰ ਮੰਤ੍ਰ ਕਰਕੇ ਹਾਰ ਗਏ, ਸ਼ਰਮਿੰਦੇ ਹੋਕੇ ਪਿੱਛੇ ਹਟ ਗਏ.

ਬਾਝਹੁ ਸੱਚੇ ਨਾਮ, ਹੋਰ
ਕਰਾਮਾਤ ਅਸਾਥੇ ਨਾਂਹੀ.[1]
ਬਸਤਰ ਪਹਿਰੋਂ ਅਗਨਿ ਕੇ,
ਬਰਫ ਹਿਮਾਲੇ ਮੰਦਰ ਛਾਈ.
ਕਰੋਂ ਰਸੋਈ ਸਾਰ[2] ਦੀ,
ਸਗਲੀ ਧਰਤੀ ਨੱਥਚਲਾਈ.
ਏਵਡ ਕਰੀਂ ਵਿਥਾਰ ਕਉ,
ਸਗਲੀ ਧਰਤੀ ਹੱਕੀਜਾਈ.
ਤੋਲੀਂ ਧਰਤਿ ਅਕਾਸ ਦੁਇ
ਪਿੱਛੇ ਛਾਬੇ ਟੰਕ[3] ਚੜ੍ਹਾਈ.
ਏਹ ਬਲ ਰੱਖਾਂ ਆਪ ਵਿਚ,
ਜਿਸ ਆਖਾਂ ਤਿਸ ਪਾਸ ਕਰਾਈ,
ਸਤਿਨਾਮ ਬਿਨ ਬਾਦਰਛਾਈ."[4] ੪੩

---

੧ ਸਤਯਨਾਮ ਜੋ ਸਰਬ ਸ਼ਕਤੀਆਂ ਦਾ ਪੁੰਜ ਹੈ ਉਸਤੋਂ ਬਿਨਾਂ, ਹੋਰ ਦਿਖਾਵੇ ਮਾਤ੍ਰ ਦੀ ਪਾਖੰਡਰਚਨਾ ਰੂਪ ਕਰਾਮਾਤ ਸਾਡੇ ਪਾਸ ਨਹੀਂ. 'ਰਿਧਿ ਸਿਧਿ ਅਵਰਾ ਸਾਦ' (ਜਪੁ) ਅਤੇ—'ਧਿਗ ਸਿਧੀ, ਧਿਗ ਕਰਮਾਤ'.
*(ਮਹਲਾ ੩, ਵਾਰ ਸੋਰਠ)*

੨ ਫੌਲਾਦ ਦੀ.

੩ ਚਾਰ ਮਾਸ਼ੇ ਦਾ ਵੱਟਾ.

੪ ਨਾਟਕ ਚੇਟਕ, ਬੱਦਲ ਦੀ ਛਾਂ ਵਾਂਙ ਥੋੜੇ ਚਿਰ ਦਾ ਪਰਚਾਵਾ ਹੈ. ਗੁਰੂ ਸਾਹਿਬ ਅਤੇ ਸਿੱਧਾਂ ਪਰ ਕਬੀਰ ਜੀ ਦਾ ਏਹ ਬਚਨ ਠੀਕ ਘਟਦਾ ਹੈ,— 'ਕਹਿ ਕਬੀਰ ਛੂਛਾ ਘਟ ਬੋਲੈ, ਭਰਿਆ ਹੋਇ ਸੁ ਕਬਹੂ ਨ ਡੋਲੈ'. (ਗੋਂਡ)

(੩੨੪) ਮਾਰਿਆ ਸਿਕਾ[1] ਜਗਤ ਵਿੱਚ,
ਨਾਨਕ ਨਿਰਮਲਪੰਥ[2] ਚਲਾਯਾ.
ਥਾਪਿਆ ਲਹਿਣਾ ਜੀਂਵਦੇ,
ਗੁਰਿਆਈ ਸਿਰ ਛਤ੍ਰ ਫਿਰਾਯਾ.
ਜੋਤੀ ਜੋਤਿ ਮਿਲਾਇਕੈ,[3]
ਸਤਿਗੁਰੁ ਨਾਨਕ ਰੂਪ ਵਟਾਯਾ.
ਲਖ ਨਾ ਕੋਈ ਸੱਕਈ,
ਆਚਰਜੇ ਆਚਰਜ ਦਿਖਾਯਾ.

---

੧ ਸੰਸਾਰੀ ਰਾਜੇ ਜਿਸਤਰਾਂ ਚਾਂਦੀ ਸੁਇਨੇ ਆਦਿਕ ਧਾਤਾਂ ਪਰ ਆਪਣਾ ਸਿੱਕਾ ਲਾਉਂਦੇ ਹਨ, ਉਸੇਤਰਾਂ ਸੱਤਨਾਮ ਦਾ ਸਿੱਕਾ ਗੁਰੂ ਨਾਨਕ ਦੇਵ ਨੇ ਲੋਕਾਂ ਦੇ ਮਨ ਉੱਪਰ ਲਾ ਕੇ ਸੱਚਾ ਸ੍ਵਰਗੀਯ ਰਾਜ ਸੰਸਾਰ ਵਿੱਚ ਸਥਾਪਨ ਕੀਤਾ.

੨ ਨਿਰੋਲਪੰਥ. ਪਵਿਤ੍ਰਤਾ ਦਾ ਪੁੰਜ, ਮਲਿਨਤਾ ਰਹਿਤ ਪਰਮ ਸ਼ੁੱਧ ਮਾਰਗ. ਇਸੇ ਦਾ ਨਾਉਂ ਖੰਡੇ ਦਾ ਅੰਮ੍ਰਿਤ ਛਕਣ ਪਿਛੋਂ 'ਖਾਲਸਾ' ਹੋ ਗਯਾ ਹੈ, ਅਰਥ ਦੋਹਾਂ ਪਦਾਂ ਦਾ ਇੱਕ ਹੀ ਹੈ.

ਕਬਿੱਤ

ਮਨ ਕਰਤਾਰ ਮੇਂ ਔ ਕਰ ਹੈਂ ਕਿਰਤ ਮਾਂਹਿ,
ਵਿਦ੍ਯਾ ਕੋ ਅਭ੍ਯਾਸੀ ਸਦਾ ਦੇਖੀਐ ਨਿਰਾਲਸਾ.
ਦੀਨਤਾ ਕੋ ਤ੍ਯਾਗੀ ਅਨੁਰਾਗੀ ਗੁਰੁਵਾਕਨ ਕੋ,
ਮਾਯਾ ਬੀਚ ਰਹੈ ਪਰ ਲਾਗੈ ਨਾਹਿੰ ਕਾਲਸਾ.
ਦੇਸ਼ ਕੋ ਪਿਆਰੋ ਹਿਤ ਸਭ ਕੋ ਕਰਨਹਾਰੋ,
ਮਹਾਂ ਬਲੀ ਸ਼ਤ੍ਰਨ ਕੋ ਮਾਨਤ ਸ਼੍ਰਿਗਾਲਸਾ.
ਨਿਰਮਲਾ ਗੁਰੁਦੇਵ ਨਾਨਕ ਕੋ ਜਾਨੋ ਤਾਹਿੰ,
ਸੋਈ ਹੈ ਸੁਪੂਤ ਦਸ਼ਮੇਸ਼ ਜੀ ਕੋ ਖ਼ਾਲਸਾ. (ਸੇਵਕ)

੩ ਅਪਣੀ ਜੋਤਿ ਨਾਲ ਜੋਤਿ (ਗ੍ਯਾਨ) ਦੀ ਏਕਤਾ ਕਰਕੇ.

ਕਾਯਾਂ ਪਲਟ ਸਰੂਪ ਬਣਾਯਾ.[1] ੪੫

## ਵਾਰ ੨

(੩੨੫) ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ.
ਅਸ਼ਟ ਧਾਤੁ[2] ਇਕ ਧਾਤੁ[3] ਹੋਇ ਸੰਗ ਪਾਰਸ ਢੋਵੈ.
ਨਦੀਆਂ ਨਾਲੇ ਵਾਹੜੇ[4] ਮਿਲ ਗੰਗ ਗੰਗੋਵੈ.[5]
ਪਤਤਉਧਾਰਣ ਸਾਧੁਸੰਗ ਪਾਪਾਂਮਲ ਧੋਵੈ.
ਨਰਕਨਿਵਾਰ ਅਸੰਖ ਹੋਇ ਲਖ ਪਤਤ ਸੰਗੋਵੈ.
ਆਪੇਆਪ ਵਰੱਤਦਾ ਗੁਰੁਮੁੱਖ ਅਲੋਵੈ.[6] ੧੬

---

੧ 'ਦਬਿਸਤਾਨ ਮਜ਼ਾਹਬ' ਵਿੱਚ ਲਿਖਿਆ ਹੈ ਕਿ ਗੁਰੂਆਂ ਨੂੰ 'ਮਹਲ' ਕਹਿਣ ਦਾ ਏਹ ਕਾਰਣ ਹੈ ਕਿ ਇੱਕ ਗੁਰੂ ਆਪਣੇ ਤਾਈਂ ਦੂਜੇ ਗੁਰੂ ਵਿੱਚ ਹਲੂਲ ਕਰਦਾ ਹੈ.

੨ ਅੱਜ ਕੱਲ ਦੇ ਵਿਦ੍ਵਾਨਾਂ ਨੇ ਖਾਲਿਸ ਧਾਤਾਂ ਬਹੁਤ ਥੋੜੀਆਂ ਮੰਨੀਆਂ ਹਨ ਔਰ ਪੁਰਾਣੇ ਵਿਦ੍ਵਾਨਾਂ ਦੀਆਂ ਮੰਨੀਆਂ ਕਈ ਧਾਤਾਂ ਨੂੰ ਓਹ ਸ਼ੁੱਧ ਧਾਤਾਂ ਨਹੀਂ ਸਮਝਦੇ, ਉਨਾਂ ਵਿਚੋਂ ਅਨੇਕ ਐਸੀਆਂ ਹਨ ਜੋ ਕਈ ਪਦਾਰਥਾਂ ਦਾ ਸਮੁਦਾਯ ਹੈ, ਪਰ ਭਾਈ ਗੁਰੁਦਾਸ ਜੀ ਨੇ ਪ੍ਰਾਚੀਨ ਮਤ ਅਨੁਸਾਰ ਅੱਠ ਧਾਤਾਂ ਦਾ ਜ਼ਿਕਰ ਕੀਤਾ ਹੈ. ਜੋ ਏਹ ਹੈਨ:—ਸੁਵਰਣ, ਚਾਂਦੀ, ਤਾਂਬਾ, ਲੋਹਾ, ਜਿਸਤ, ਪਾਰਾ, ਕਲੀ ਅਤੇ ਸਿੱਕਾ.

੩ ਇੱਕ ਧਾਤੂ—ਅਰਥਾਤ, ਸੁਵਰਣਰੂਪ ਹੋ ਜਾਂਦੀਆਂ ਹਨ—ਭਾਵ ਏਹ ਹੈ ਕਿ ਪਾਰਸ ਨੂੰ ਪਰਸਕੇ ਬਾਕੀ ਸੱਤ ਧਾਤਾਂ ਇੱਕ (ਸੁਇਨੇ) ਦਾ ਰੂਪ ਧਾਰ ਲੈਂਦੀਆਂ ਹਨ. ਦ੍ਰਿਸ਼ਟਾਂਤ ਦਾ ਸਿੱਧਾਂਤ ਏਹ ਹੈ ਕਿ ਚਾਰ ਵਰਣ ਅਤੇ ਚਾਰ ਮਜ਼ਹਬ ਗੁਰੁਸ਼ਰਣ ਵਿਚ ਆਕੇ ਸਿੱਖਧਰਮ ਦੀ ਸ਼ਕਲ ਵਿੱਚ ਪਲਟ ਜਾਂਦੇ ਹਨ. ਦੇਖੋ, ਇਸ ਵਿਸ਼ਯ ਅੰਗ ੩੭੮, ੩੮੯, ੫੨੮.

੪ ਵਾਹਾ. ਜਲ ਦਾ ਛੋਟਾ ਪ੍ਰਵਾਹ.

੫ ਗੰਗਾ ਰੂਪ ਹੋ ਜਾਂਦੇ ਹੈਨ,

੬ ਗੁਰੁਮੁਖ ਵਿਚਾਰਦ੍ਰਿਸ਼ਟੀ ਨਾਲ ਦੇਖਦੇ ਹੈਨ.

# ਵਾਰ ੩

(੩੨੬) ਗੁਰੁਮੁਖ ਪੰਥ ਨਿਰੋਲ[1], ਨ ਰਲੈ ਰਲਾਈਐ.
ਗੁਰੁਮੁਖਪੰਥ ਅਲੋਲ[2] ਸਹਿਜ[3] ਸਮਾਈਐ. ੫

(੩੨੭) ਗੁਰੁਬਾਣੀ ਮਨ ਧ੍ਰਾਪ[4] ਨਿਜ ਘਰ ਆਵਈ. ੭

---

੧ ਸਿੱਖਧਰਮ, ਬਿਨਾਂ ਮਿਲਾਉਟ ਪਰਮ ਪਵਿਤ੍ਰ ਹੈ. ਗੁਰੁਮੁਖ, ਨਿਰਮਲ ਅਤੇ ਖਾਲਸਾ ਪੰਥ, ਤਿੰਨੇ ਇੱਕ ਅਰਥ ਰੱਖਣ ਵਾਲੇ ਪਦ ਸਿੱਖਕੌਮ ਦੇ ਵੋਧਕ ਹਨ. ਸਾਡੀ ਪੁਸਤਕਾਂ ਵਿੱਚ ਕੌਮ ਅਤੇ ਪੰਥ ਇੱਕ ਅਰਥ ਵਿੱਚ ਆਉਂਦੇ ਹਨ. ਕਈ ਅਗ੍ਯਾਨੀ ਆਖਦੇ ਹਨ ਕਿ ਕੌਮ ਅਤੇ ਪੰਥ ਵਿੱਚ ਭਾਰਾ ਭੇਦ ਹੈ ਔਰ ਸਿੱਖਕੌਮ ਨਹੀਂ ਹੈ ਕਿੰਤੂ ਹਿੰਦੂ ਕੌਮ ਦਾ ਇੱਕ ਪੰਥ (ਫਿਰਕਾ) ਹੈ. ਅਸੀਂ ਭ੍ਰਮ ਦੂਰ ਕਰਨ ਲਈ ਹੇਠ ਲਿਖੇ ਪ੍ਰਮਾਣਾਂ ਤੋਂ ਸਿੱਧ ਕਰਦੇ ਹਾਂ ਕਿ ਪੰਥ ਪਦ ਦਾ ਅਰਥ ਕੌਮ ਹੈ:—

"ਦੋ ਤੇ ਤੀਨ ਪੰਥ ਕਰ ਲੈਹੈਂ" *(ਗੁਰੁਵਿਲਾਸ.)*

"ਪੁਨ ਹਿੰਦੂ ਤੁਰਕਨ ਤੇ ਨ੍ਯਾਰਾ, ਰਚੌਂ ਪੰਥ ਯਹਿ ਵਲੀ ਅਪਾਰਾ." *(ਪੰਥ ਪ੍ਰਕਾਸ਼.)*

"ਪੂਰਬ ਹਿੰਦੂ ਤੁਰਕ ਹੈਂ ਦੋਇ, ਅਬ ਤੇ ਤੀਨ ਜਾਨਿਯੇ ਹੋਇ." *(ਗੁਰੁਪ੍ਰਤਾਪ ਸੂਰਯ.)*

"ਦੁਹੂੰ ਪੰਥ ਮੇ ਕਪਟ ਵਿਦ੍ਯਾ ਚਲਾਨੀ,
ਬਹੁਰ ਤੀਸਰਾ ਪੰਥ ਕੀਜੈ ਪ੍ਰਧਾਨੀ." (ਛੱਕੇ)

ਇਸ ਵਿਸ਼ਯ ਦੇਖੋ "ਹਮ ਹਿੰਦੂ ਨਹੀਂ" ਵਿਖੇ ਵਿਸ਼ੇਸ਼ ਨਿਰਣਾ, ਅਤੇ ਏਸੇ ਕਲਾ ਦੀ ਚਾਲਵੀਂ ਵਾਰ ਦਾ ਫੁਟਨੋਟ.

੨ ਚਪਲਤਾ ਬਿਨਾਂ. ਨਾਟਕ ਚੇਟਕ ਦਾ ਤ੍ਯਾਗੀ.

੩ ਬਿਨਾਂ ਯਤਨ. ਪਰਮ ਪਦ.

੪ ਤ੍ਰਿਪਤ.

(੩੨੮) ਘਰ ਹੀ ਜੋਗ ਜੁਗੱਤਿ ਬੈਸਣ ਧਰਮਸਾਲੀਐ.
ਪਾਵਣ ਮੋਖ ਮੁਕਤਿ ਗੁਰੁਸਿਖ ਪਾਲੀਐ.
ਅੰਤਰ ਪ੍ਰੇਮ ਭਗੱਤਿ ਨਦਰ ਨਿਹਾਲੀਐ.
ਪਤਸ਼ਾਹੀ ਇਕ ਛੱਤ ਖਰੀ ਸੁਖਾਲੀਐ.[੧]
ਪਾਣੀ ਪੀਹਣ ਘੱਤ ਸੇਵਾ ਘਾਲੀਐ.
ਮਸਕੀਨੀ[੨] ਵਿਚ ਵੱਤ[੩] ਚਾਲ ਨਿਰਾਲੀਐ.[੪] ੮

(੩੨੯) ਗੁਰਮੁਖ ਸੱਚਾ ਮੇਲ ਗੁਰੁ ਉਪਦੇਸ਼ਿਆ.
ਸਾਧੁ ਸੰਗਤ ਦਾ ਮੇਲ ਸ਼ਬਦ ਅਵੇਸਿਆ.[੫]
ਫੁੱਲੀਂ ਤਿਲੀਂ ਫੁਲੇਲ ਸੰਗ ਸਲੇਸ਼ਿਆ.[੬]
ਗੁਰੁਸਿਖ ਨੱਕ ਨਕੇਲ ਮਿਟੇ ਅੰਦੇਸ਼ਿਆ.[੭]
ਨ੍ਹਾਵਣ ਅੰਮ੍ਰਿਤਵੇਲ ਸਵਣ ਸੁਦੇਸਿਆ.[੮]
ਗੁਰੁ ਜਪ ਰਿਦੇ ਸੁਹੇਲ ਗੁਰੁ ਪਰਵੇਸ਼ਿਆ.[੯]

---

੧ ਇੱਕ ਦੀ ਛਤਰ ਛਾਯਾ ਹੇਠ ਰਹਿਣਾ ਔਰ ਇੱਕ ਦੀ ਹਕੂਮਤ ਸਿਰ ਪਰ ਰੱਖਣੀ ਬਹੁਤ ਸੁਖਦਾਈ ਹੈ.

੨ ਨੰਮ੍ਰਤਾ. ਹਲੀਮੀ.

੩ ਚੱਲਣਾ.

੪ "ਭਗਤਾਂ ਕੀ ਚਾਲ ਨਿਰਾਲੀ." (ਅਨੰਦ)

੫ ਮਨ ਵਿੱਚ ਗੁਰੁਸ਼ਬਦ ਵਸ ਗਯਾ.

੬ ਜਿਸ ਤਰਾਂ ਤਿਲਾਂ ਵਿੱਚ ਫੁੱਲਾਂ ਦੀ ਸੁਗੰਧੀ ਸਮਾ ਕੇ ਫੁਲੇਲ ਨੂੰ ਸੁਗੰਧਿਤ ਕਰਦੀ ਹੈ, ਤੈਸੇ ਸਤਸੰਗ ਦੇ ਗੁਣ ਜਿਗਯਾਸੂਆਂ ਵਿੱਚ ਆ ਗਏ ਹਨ.

੭ ਸਿੱਖ ਸਤਗੁਰੂ ਦੇ ਪੂਰੇ ਆਗਯਾਕਾਰੀ ਹੈਨ. ਅਤੇ ਉਨਾਂ ਦੇ ਸੰਸੇ ਭਰਮ ਆਦਿਕ ਦੋਸ਼ ਸਭ ਮਿਟ ਗਏ ਹਨ.

੮ ਸੁਦੇਸ਼ੀ ਸੌਂਦੇ, ਅਤੇ ਅਮ੍ਰਿਤਵੇਲੇ ਜਾਗਦੇ ਹਨ. ਸਵਣ ਦੀ ਥਾਂ "ਵਸਨ" ਪਾਠ ਭੀ ਹੁੰਦਾ ਹੈ ਜਿਸ ਦਾ ਅਰਥ ਹੈ ਕਿ ਉੱਤਮ ਸਥਾਨ (ਨਿਰਮਲ ਘਰ) ਵਿੱਚ ਰਹਿੰਦੇ ਹਨ. ਅਥਵਾ—ਸਤਸੰਗ ਵਿਖੇ ਵਸਦੇ ਹਨ.

੯ ਮਨ ਵਿੱਚ ਗੁਰੂ ਪਰਵੇਸ਼ ਕਰ ਗਯਾ ਹੈ.

ਭਾਉ ਭਗਤਿ ਭਉ[1] ਭੇਖ ਸਾਧੁ ਸਰੇਸਿਆ.[2]
ਨਿਤ ਨਿਤ ਨਵਲ ਨਵੇਲ ਗੁਰੁਮੁਖ ਭੇਸਿਆ.[3] ੯

(੩੩੦) ਸਤਿਗੁਰੁ ਨਾਨਕ ਦੇਉ ਗੁਰਾਂਗੁਰੁ[4] ਹੋਇਆ.
ਅੰਗਦ ਅਲਖ ਅਭੇਉ[5] ਸਹਿਜ[6] ਸਮੋਇਆ.
ਅਮਰਹੁ ਅਮਰ ਸਮੇਉ ਅਲਖ ਅਲੋਇਆ.[7]
ਰਾਮ ਨਾਮ ਅਰਿਖੇਉ ਅੰਮ੍ਰਿਤ ਚੋਇਆ[8]
ਗੁਰੁ ਅਰਜਨ ਕਰ ਸੇਉ ਢੋਐ ਢੋਇਆ.[9]
ਹਰਿਗੋਬਿੰਦ ਅਮੇਉ[10] ਅਮਿਉ ਵਿਲੋਇਆ.
ਸੱਚਾ ਸੱਚ ਸੁਚੇਉ[11] ਸੱਚ ਖਲੋਇਆ.
ਆਤਮ ਅਗਹਅਗੇਉ[12] ਸ਼ਬਦ ਪਰੋਇਆ.
ਗੁਰਮੁਖ ਅਭਰਭਰੇਉ ਭਰਮ ਭਉ ਖੋਇਆ. ੧੨

---

੧ ਵਾਹਿਗੁਰੂ ਦਾ ਭਯ. 'ਨਾਨਕ, ਜਿਨ ਮਨ ਭਉ ਤਿਨਾਂ ਮਨ ਭਾਉ.
(ਵਾਰ ਆਸਾ)

੨ ਗੁਰਮੁਖਾਂ ਦਾ ਲਿਬਾਸ ਸ੍ਰੇਸ਼ਟ ਪੁਰਸ਼ਾਂ ਜੈਸਾ ਹੈ—ਭਾਵ ਏਹ ਹੈ ਕਿ ਅਸਭਯ ਵਿਕਾਰੀ ਪੁਰਸ਼ਾਂ ਜੇਹਾ ਪਹਿਰਾਵਾ ਨਹੀਂ ਪਹਿਨਦੇ.

੩ ਸਿਖਾਂ ਦੀ ਪੁਸ਼ਾਕ ਨਿੱਤ ਨਵੀਂ ਹੈ ਭਾਵ ਏਹ ਹੈ ਕਿ ਨਿਰਮਲ ਰਹਿੰਦੇ ਹਨ.

੪ ਗੁਰੂਆਂ ਦਾ ਗੁਰੂ. ਜਿਸ ਤਰਾਂ 'ਪੰਕਜ' ਪਦ ਵਿੱਚ ਕਮਲ ਬੋਧ ਕਰਣ ਦੀ ਰੂਢੀ ਸ਼ਕਤੀ ਹੈ, ਤੈਸੇ ਸਤਗੁਰੂ ਨਾਨਕ ਦੇਵ ਵਿੱਚ ਗੁਰੂ ਪਦ ਰੂਢੀ ਸ਼ਕਤੀ ਰਖਦਾ ਹੈ.

੫ ਅਭੇਦ.

੬ ਗਯਾਨ, ਆਤਮ ਸਰੂਪ.

੭ ਸਾਖਯਾਤਕਾਰ ਹੋਯਾ.

੮ ਗੁਰੂ ਰਾਮਦਾਸ ਜੀ ਨੂੰ ਗੁਰੂ ਅਮਰ ਦੇਵ ਨੇ ਨਾਮਦਾਨ ਦੇਕੇ ਦੈਵੀ (ਆਰਸ਼ੇਯ) ਅੰਮ੍ਰਿਤ ਪਿਆਇਆ.

੯ ਮੇਲ ਵਿੱਚ ਮੇਲ ਮਿਲ ਗਯਾ.

੧੦ ਜੋ ਮਾਪਿਆ ਨਾ ਜਾਵੇ.

੧੧ ਪਰਮ ਪਵਿਤ੍ਰ.

੧੨ ਅਗਾਧ.

(੩੩੧) ਸਾਧੁਸੰਗਤਿ ਭਉ ਭਾਉ ਸਹਿਜ ਬੈਰਾਗ ਹੈ.
ਗੁਰਮੁਖ ਸਹਿਜਸੁਭਾਉ ਸੁਰਤਿ ਸੁਜਾਗ[1] ਹੈ.
ਮਧੁਰ ਬਚਨ ਆਲਾਉ ਹਉਮੈਂ ਤਯਾਗ ਹੈ.
ਸਤਿਗੁਰੁ ਮਤਿ ਪਰਥਾਉ[2] ਸਦ ਅਨੁਰਾਗ. ਹੈ ੧੩

(੩੩੨) ਏਕਾ ਏਕੰਕਾਰ ਲਿਖ ਦੇਖਾਲਿਆ.[3]
ਊੜਾ ਓਅੰਕਾਰ ਪਾਸ ਬਹਾਲਿਆ. ੧੫

(੩੩੩) ਚਾਰ ਵਰਨ ਸਤਸੰਗ ਗੁਰਮੁਖ ਮੇਲਿਆ.
ਜਾਣ ਤੰਬੋਲਹੁੰ ਰੰਗ ਗੁਰਮੁਖ ਚੇਲਿਆ. ੧੬

(੩੩੪) ਮੁਰਦਾ[4] ਹੋਇ ਮੁਰੀਦ, ਨ ਗੱਲੀਂ ਹੋਵਣਾ.
ਸਬਰ ਸਿਦਕ ਸ਼ਹੀਦ[5], ਭਰਮ ਭਉ ਖੋਵਣਾ.

---

੧ ਚੈਤੰਨ, ਸਾਵਧਾਨ.

੨ ਅਨੁਸਾਰ.

੩ ਗੁਰੂ ਸਾਹਿਬ ਨੇ ਓਅੰ ਦੇ ਆਦਿ ਵਿੱਚ ਏਕਾਂਗ ਇਸ ਵਾਸਤੇ ਲਿਖਿਆ ਹੈ ਕਿ ਵਾਹਿਗੁਰੂ ਇੱਕ ਹੈ ਅਤੇ ਉਸਦੇ ਤੁੱਲ ਕੋਈ ਹੋਰ ਨਹੀਂ 'ਤਿਸ ਕਾ ਸਰੀਕ ਕੋ ਨਹੀ' (ਮਹਲਾ ੩ ਵਾਰ ਵਡਹੰਸ) ਤਥਾ—'ਏਕੈ ਰੇ, ਹਰਿ ਏਕੈ ਜਾਨ.' (ਦੇਵ ਗੰਧਾਰੀ ਮਹਲਾ ੫)
ਕਈ ਅਗਯਾਨੀ ਲੇਖਕਾਂ ਨੇ ਲਿਖਿਆ ਹੈ ਕਿ ਓਅੰ ਵੇਦਮੰਤ੍ਰ ਹੈ ਜਿਸ ਦੇ ਉਚਾਰਣ ਦਾ ਅਧਿਕਾਰ ਹਰੇਕ ਨੂੰ ਨਹੀਂ. ਗੁਰੂ ਸਾਹਿਬ ਨੇ ਏਕੇ ਅੰਗ ਦਾ ਪੜਦਾ ਕਰ ਦਿੱਤਾ ਹੈ ਜਿਸ ਕਰਕੇ ਓਅੰ ਦੇ ਉਚਾਰਣ ਵਿੱਚ ਦੋਸ਼ ਨਾ ਹੋਵੇ. ਖ਼ਬਰ ਨਹੀਂ ਕਯੋਂ ਸਾਡੇ ਕਵੀ ਆਪਣੇ ਧਰਮ ਨੂੰ ਨੀਚ ਸਿੱਧ ਕਰਨ ਦਾ ਯਤਨ ਕਰਦੇ ਹਨ. ਔਰ ਭਾਈ ਗੁਰਦਾਸ ਜੀ ਜੈਸੇ ਸਤਪੁਰਸ਼ਾਂ ਦੇ ਵਚਨਾਂ ਨੂੰ ਨਹੀਂ ਵਿਚਾਰਦੇ !

੪ ਮੁਰਦੇ ਤੋਂ ਭਾਵ ਹੈ ਕਿ ਆਪਾ ਖੋਕੇ, ਸਿੱਖ ਸਤਗੁਰੂ ਦਾ, ਪੂਰਾ ਆਗਯਾਕਾਰੀ ਹੋ ਜਾਵੇ.

੫ 'ਸਿਰਧਰ ਤਲੀ ਗਲੀ ਮੇਰੀ ਆਉ. (ਮ: ੧ ਸਲੋਕ ਵਾਰਾਂ ਤੇ ਵਧੀਕ)

ਗੋਲਾ ਮੁੱਲਖ਼ਰੀਦ ਕਾਰੇ ਜੋਵਣਾ.
ਨਾ ਤਿਸ ਭੁੱਖ ਨ ਨੀਂਦ, ਨ ਖਾਣਾ ਸੋਵਣਾ.[1]
ਪੀਹਣ ਹੋਇ ਜਦੀਦ[2] ਪਾਣੀ ਢੋਵਣਾ.
ਪੱਖ ਦੀ ਤਾਗੀਦ, ਪਗ ਮਲ ਧੋਵਣਾ.
ਸੇਵਕ ਹੋਇ ਸੰਜੀਦ[3], ਨ ਹੱਸਣ ਰੋਵਣਾ.
ਦਰ ਦਰਵੇਸ਼ ਰਸੀਦ ਪਿਰਮਰਸ ਭੋਵਣਾ.
ਚੰਦ ਮੁਮਾਰਖ ਈਦ ਪੁੱਗ ਖਲੋਵਣਾ.[4] ੧੮
(੩੩੫) ਸਾਵਧਾਨ ਗੁਰੁਵਾਕ, ਨ ਮਨ ਭਰਮੀਵਣਾ.[5] ੧੯

## ਵਾਰ ੪

(੩੩੬) ਮਾਣਸਦੇਹ ਸੁਖੇਹ ਹੈ,
ਤਿਸ ਵਿਚ ਜੀਭੈ ਲਈ ਨਕੀਬੀ.[6]
ਅੱਖੀ ਦੇਖਨ ਰੂਪ ਰੰਗ,
ਨਾਦ ਕੰਨ ਸੁਣ ਕਰਨ ਰਕੀਬੀ.[7]
ਨੱਕ ਸੁਵਾਸ ਨਿਵਾਸ ਹੈ,

---

੧ ਭਾਵ ਏਹ ਹੈ ਕਿ ਸੇਵਾ ਪਰਾਯਣ ਹੋਕੇ ਆਪਣੇ ਪਾਲਣ ਪੋਸ਼ਨ ਦਾ ਧ੍ਯਾਨ ਭੀ ਛੱਡ ਦਿੱਤਾ ਹੈ.

੨ ਨਿੱਤ ਨਵਾਂ ਪੀਹਣ.

੩ ਸੰਜੀਦਾ. ਗੰਭੀਰ. ਓਛਾਪਨ ਰਹਿਤ.

੪ ਜੋ ਸੇਵਕੀ ਦੇ ਪੂਰੇ ਦਰਜੇ ਪਹੁੰਚਿਆ ਹੈ, ਓਹ ਈਦ ਦੇ ਚੰਦ ਵਾਂਙ ਮੁਬਾਰਕ ਹੈ.

੫ ਅਨ੍ਯਮਤੀਆਂ ਦੇ ਗ੍ਰੰਥ ਅਤੇ ਬਚਨ ਸੁਣਕੇ ਮਨ ਨਹੀਂ ਡੁਲਾਉਣਾ ਚਾਹੀਯੇ.

੬ ਸਰਦਾਰੀ. ਏਥੇ ਭਾਵ ਡਿਹੁਡੀਬਰਦਾਰੀ ਤੋਂ ਹੈ.

੭ ਨਿਗਹਿਵਾਨੀ.

ਪੰਜੇ ਦੂਤ[1] ਬੁਰੀ ਤਰਤੀਬੀ.[2]
ਸਭਦੂੰ ਨੀਵੇਂ ਚਰਨ ਹੋਇ
ਆਪ ਗਵਾਇ ਨਸੀਬ ਨਸੀਬੀ.
ਹਉਮੈਰੋਗ ਮਿਟਾਇੰਦਾ
ਸਤਗੁਰੁ ਪੂਰਾ ਕਰੇ ਤਬੀਬੀ.[3]
ਪੈਰੀਂ ਪੈ ਰਹਿਰਾਸਕਰ,
ਗੁਰੁਸਿਖ ਸੁਣ ਗੁਰੁ ਸਿੱਖ ਮਨੀਬੀ.
ਮੁਰਦਾ ਹੋਇ ਮੁਰੀਦ ਗ਼ਰੀਬੀ. ੩

(੩੩੭) ਨਿਵ ਚੱਲੈ ਸੋ ਗੁਰੂ ਪਿਆਰਾ.[4] ੫

(੩੩੮) ਨੀਵਾਂ ਜਿਣੈ[5] ਉਚੇਰਾ[6] ਹਾਰੈ. ੬

(੩੩੯) ਦਾਣਾ ਹੋਇ ਅਨਾਰ ਦਾ,[7]
ਹੋਇ ਧੂੜ ਧੂੜੀ ਵਿਚ ਧੱਸੈ.
ਹੋਇ ਬਿਰਖ ਹਰੀਆਵਲਾ,
ਲਾਲ ਗੁਲਾਲਾ ਫੁੱਲ ਵਿਗੱਸੈ.
ਇੱਕਸ ਬਿਰਖ ਸਹੰਸ ਫੁਲ,
ਫੁਲ ਫਲ ਇਕਦੂੰ ਇੱਕ ਸਰੱਸੈ.

---

੧ ਸ਼ਬਦ, ਸਪਰਸ਼, ਰੂਪ, ਰਸ, ਗੰਧਿ.
੨ ਉਲਟ ਪੁਲਟ.
੩ ਵੈਦਗੀ, ਇਲਾਜ.
੪ 'ਆਪਸ ਕੋ ਜੋ ਜਾਣੈ ਨੀਚਾ, ਸੋਊ ਗਣੀਐ ਸਭ ਤੇ ਊਚਾ.'
(ਸੁਖਮਨੀ)
੫ ਜਿੱਤਦਾ ਹੈ .
੬ ਅਭਿਮਾਨੀ.
੭ ਅਨਾਰ ਦੇ ਬੀਜ ਦਾ ਦ੍ਰਿਸ਼ਟਾਂਤ ਦੇਕੇ ਭਾਈ ਸਾਹਿਬ ਨੰਮ੍ਰਤਾ ਦੀ ਮਹਿਮਾ ਪ੍ਰਗਟ ਕਰਦੇ ਹਨ.

ਇਕਦੂੰ ਦਾਣੇ ਲੱਖ ਹੋਹਿੰ,
ਫਲ ਫਲ ਦੇ ਮਨ ਅੰਦਰ ਵੱਸੈ.
ਤਿਸ ਫਲ ਤੋਟ ਨ ਆਵਈ,
ਗੁਰੁਮੁਖ ਸੁਖਫਲ ਅੰਮ੍ਰਿਤ ਰੱਸੈ.
ਜਯੋਂ ਜਯੋਂ ਲੈਯਨ ਤੋੜ ਫਲ
ਤਯੋਂ ਤਯੋਂ ਫਿਰ ਫਿਰ ਫਲੀਐ ਹੱਸੈ.
ਨਿਵ ਚੱਲਣ ਗੁਰੁ ਮਾਰਗ ਦੱਸੈ. ੧੧

(੩੪੦) ਗੁਰਸਿੱਖੀ ਗੁਰੁਸਿੱਖ ਸੁਣ,
ਅੰਦਰ ਸਿਆਣਾ, ਬਾਹਰ ਭੋਲਾ.[1]
ਸ਼ਬਦ ਸੁਰਤ[2] ਸਾਵਧਾਨ ਹੋ,
ਵਿਣ ਗੁਰੁ ਸ਼ਬਦ ਨ ਸੁਣਈ ਬੋਲਾ.[3]
ਸਤਿਗੁਰੁ ਦਰਸ਼ਨ ਦੇਖਣਾ,

---

੧ ਮਨਿ ਨੀਵਾਂ ਮਤਿ ਉੱਚੀ.

੨ "ਸ਼ਬਦ ਸੁਰਤ" ਤੋਂ ਭਾਵ ਸ਼ਬਦ ਦਾ ਵਿਚਾਰ ਹੈ—ਸ਼ਬਦਾਕਾਰ ਵ੍ਰਿਤਿ ਹੈ. ਕਈ ਪ੍ਰਪੰਚੀ ਕੰਨ ਬੰਦ ਕਰਕੇ ਕਲਪਿਤ ਅਨਹਤ ਸ਼ਬਦ ਸੁਣਨ ਲਈ ਸੁਰਤ ਜੋੜਨੀ ਦੱਸ ਕੇ, ਬੁੱਧੂ ਸਿੱਖਾਂ ਨੂੰ ਆਪਣਾ ਸੇਵਕ ਬਣਾਉਂਦੇ ਅਰ ਧਰਮੋਂ ਪਤਿਤ ਕਰਦੇ ਹਨ. ਦੇਖੋ ਅੰਗ ੪੦੩.

੩ ਗੁਰੁਉਪਦੇਸ਼ ਤੋਂ ਛੁੱਟ ਹੋਰ ਕਿਸੇ ਦਾ ਉਪਦੇਸ਼, ਅਮਲ ਕਰਣ ਲਈ ਸੁਣਨੋਂ ਬੋਲਾ ਹੈ. ਏਥੇ ਏਹ ਭਾਵ ਨਹੀਂ ਕਿ ਹਿੰਦੂ ਮੁਸਲਮਾਨਾਂ ਦੀ ਤਰਾਂ ਇਕ ਦੂਜੇ ਦਾ ਮੰਤ੍ਰ ਸੁਣਨ ਤੋਂ ਕੰਨਾਂ ਵਿੱਚ ਉਂਗਲਾਂ ਦੇ ਲੈਂਦਾ ਹੈ.

ਸਾਧੁ ਸੰਗਤ ਵਿਣ ਅੰਨ੍ਹਾ ਖੋਲਾ.[੧]
ਵਾਹਿਗੁਰੂ ਗੁਰੁਸ਼ਬਦ ਲੈ,
ਪਿਰਮ ਪਯਾਲਾ ਚੁੱਪ ਚਬੋਲਾ.[੨]
ਪੈਰੀਂ ਪੈ ਪਾਖ਼ਾਕ ਹੋਇ,
ਚਰਣ ਧੋਇ ਚਰਣੋਦਕ ਝੋਲਾ.[੩]
ਚਰਣ ਕਮਲ ਚਿਤ ਭਵਰ ਕਰ,
ਭਵਜਲ ਅੰਦਰਿ ਰਹੈ ਨਿਰੋਲਾ.[੪]
ਜੀਵਣ ਮੁਕਤਿ ਸਚਾਵਾ ਚੋਲਾ,[੫] ੧੭

(੩੪੧) ਸਿਰ ਵਿੱਚ ਨਿੱਕੇ ਵਾਲ ਹੋਇ
ਸਾਧੂ ਚਰਣ ਚਵਰ ਕਰ ਢਾਲੈ.
ਗੁਰੁ ਸਰ ਤੀਰਥ ਨ੍ਹਾਇਕੈ,[੬]
ਹੰਝੂ ਭਰ ਭਰ ਪੈਰ ਪਖਾਲੇ.

---

੧ ਗੁਰੁਦਰਬਾਰ ਤੋਂ ਬਿਨਾਂ ਹੋਰ ਦੇਵੀ ਦੇਵਤਾ ਦੇ ਮੰਦਿਰ ਅਥਵਾ ਸਮਾਗਮਾਂ ਨੂੰ ਗੁਰੂ ਦਾ ਸਿੱਖ, ਹਨੇਰਾ ਖੋਲਾ ਸਮਝਦਾ ਹੈ, ਅਥਵਾ ਅੰਨ੍ਹਾ ਅਤੇ ਕਾਣਾ ਹੈ, ਭਾਵ ਹੈ ਕਿ ਨਜ਼ਰ ਭਰਕੇ ਨਹੀਂ ਦੇਖਦਾ.

੨ ਅਨੰਦ ਵਿਚ ਮਗਨ ਹੋਯਾ ਪ੍ਰੇਮਪਯਾਲਾ ਪੀਂਦਾ ਹੈ. ਖੇਦ ਹੈ ਕਿ ਬਹੁਤ ਪਤਿਤ ਸਿੱਖ, ਭਾਈ ਸਾਹਿਬ ਦੇ ਪ੍ਰੇਮ ਪਿਆਲੇ ਦਾ ਭਾਵ ਸਮਝੇ ਬਿਨਾਂ ਭੰਗ ਅਤੇ ਸ਼ਰਾਬ ਦੇ ਪਿਆਲੇ ਪਏ ਪੀਂਦੇ ਹਨ, ਔਰ ਕੌਮ ਵਿੱਚ ਦੁਰਾਚਾਰ ਦਾ ਪ੍ਰਚਾਰ ਕਰਕੇ ਕਲੰਕ ਦੇ ਭਾਗੀ ਹੁੰਦੇ ਹਨ.

੩ ਗੁਰੁਸਿੱਖਾਂ ਦਾ ਚਰਣਜਲ ਘਰ ਵਿੱਚ ਛਿੜਕਦਾ ਹੈ.

੪ ਨਿਰਾਲਾ. ਨਿਰਲੇਪ.

੫ ਸੱਚੀ ਮੂਰਤੀ, ਅਥਵਾ-ਸੱਚਾ ਵਿਚੋਲਾ.

੬ ਗੁਰੂ ਰੂਪ ਸਰੋਵਰ ਵਿੱਚ ਨ੍ਹਾਇਕੈ.

ਕਾਲੀਂ ਹੂੰ ਧਉਲੇ ਕਰੈ[1]
ਚਲਣਾ ਜਾਣ ਨੀਸਾਣ ਸਮ੍ਹਾਲੈ.
ਪੈਰੀਂ ਪੈ ਪਾਖ਼ਾਕ ਹੋਇ
ਪੂਰਾ ਸਤਿਗੁਰੁ ਨਦਰ ਨਿਹਾਲੈ.
ਕਾਗ ਕੁਮੰਤਹੁੰ[2] ਪਰਮਹੰਸ
ਉੱਜਲ ਮੋਤੀ ਖਾਇ ਖਵਾਲੈ.
ਵਾਲਹੁੰ ਨਿੱਕੀ ਆਖੀਐ
ਗੁਰੁਸਿੱਖੀ ਸੁਣ ਗੁਰੁਸਿਖ ਪਾਲੈ.
ਗੁਰੁਸਿੱਖ ਲੰਘੈ ਪਿਰਮ ਪਿਆਲੈ.[3] ੧੮

## ਵਾਰ ੫

(੩੪੨) ਗੁਰੁਮੁਖ ਹੋਵੈ ਸਾਧੁ ਸੰਗ,
ਹੋਰਤ ਸੰਗ ਕੁਸੰਗ ਨ ਰਚੈ.
ਗੁਰੁਮੁਖ ਪੰਥ ਸੁਹੇਲੜਾ
ਬ਼ਾਰਹਿੰ ਪੰਥ[4] ਨ ਖੇਚਲ ਖੱਚੈ.[5]

---

੧ ਕਾਲਿਆਂ ਨੂੰ ਚਿੱਟੇ ਕਰ ਦੇਵੇ, ਭਾਵ ਇਹ ਹੈ ਜਵਾਨੀ ਵਿੱਚ ਬੁੱਢਾ ਬਣੇ.
੨ ਕੁਮਤੀਓਂ.
੩ ਪ੍ਰੇਮ ਪਿਆਲਾ ਪੀਕੇ ਗੁਰੂ ਕਾ ਸਿਖ ਬਿਨਾਂ ਕਠਿਨਾਈ ਨਿਸਤਾਰਾ ਪਾਉਂਦਾ ਹੈ.
੪ ਯੋਗੀਆਂ ਦੇ ਬਾਰਾਂ ਪੰਥ ਅਥਵਾ ਅਨੇਕ ਪੰਥ.
੫ ਦੁਖ ਨਹੀਂ ਪਾਉਂਦਾ, ਭਾਵ ਇਹ ਹੈ ਕਿ ਭੇਖੀਆਂ ਦੀ ਪਾਖੰਡ ਰੂਪ ਤਤਿੱਛਾ ਤੋਂ ਬਚ ਜਾਂਦਾ ਹੈ.

ਗੁਰੁਮੁਖ ਵਰਨ ਅਵਰਨ ਹੋਇ,
ਰੰਗ ਸੁਰੰਗ ਤੰਬੋਲ ਪਰੱਚੈ.
ਗੁਰੁਮੁਖ ਦਰਸ਼ਨ ਦੇਖਣਾ,
ਛਿਅ ਦਰਸ਼ਨ ਪਰਸਨ ਨ ਸਰੱਚੈ.[1]
ਗੁਰੁਮੁਖ ਨਿਹਚਲ ਮੱਤਿ ਹੈ,
ਦੂਜੈ ਭਾਇ ਲੁਭਾਇ ਨ ਪੱਚੈ.
ਗੁਰੁਮੁਖ ਸ਼ਬਦ ਕਮਾਵਣਾ,
ਪੈਰੀਂ ਪੈ ਰਹਿਰਾਸ ਨ ਹੱਚੈ.[2]
ਗੁਰੁਮੁਖ ਭਾਇ ਭਗਤਿ ਚਹਮੱਚੈ.[3] ੧

(੩੪੩) ਅਪਣੇ ਅਪਣੇ ਵਰਣ ਵਿਚ,
ਚਾਰ ਵਰਨ ਕੁਲਧਰਮ ਧਰੰਦੇ.
ਛਿਅ ਦਰਸ਼ਨ[4] ਛਿਅ ਸ਼ਾਸਤ੍ਰਾ, ਗੁਰੁ
ਗੁਰੁਮਤਿ[5] ਖਟਕਰਮ[6] ਕਰੰਦੇ.
ਅਪਣੇ ਅਪਣੇ ਸਾਹਿਬੈ,

---

੧ ਭਰੋਸਾ ਨਹੀਂ ਕਰਦਾ, ਖਟ ਦਰਸ਼ਨਾਂ ਵਿੱਚ ਮਨ ਨਹੀਂ ਲਾਉਂਦਾ.
੨ ਹਟਦਾ, ਅਰਥਾਤ—ਪੈਰੀਂ ਪੈਣ ਦੀ ਜੋ ਸਿੱਖਾਂ ਵਿੱਚ ਰੀਤਿ ਹੈ ਉਸ ਤੋਂ ਜਾਤੀ ਅਭਿਮਾਨ ਦੇ ਪੁਰਾਣੇ ਸੰਸਕਾਰਾਂ ਦੇ ਬਲ ਕਰਕੇ ਪਿੱਛੇ ਨਹੀਂ ਹਟਦਾ.
੩ ਬਡਾ ਪ੍ਰਸੰਨ ਹੁੰਦਾ ਹੈ.
੪ ਏਥੇ ਦਰਸ਼ਨ ਸ਼ਬਦ ਦਾ ਅਰਥ ਮਤ ਹੈ.
੫ ਆਪਣੇ ਆਚਾਰਯ ਦੀ ਸਿਖ੍ਯਾ ਲੈਕੇ.
੬ ਵੇਦ ਪੜ੍ਹਨਾ, ਪੜ੍ਹਾਉਣਾ, ਯੱਗ ਕਰਣਾ, ਕਰਾਉਣਾ, ਦਾਨਦੇਣਾ ਔਰ ਲੈਣਾ. ਅਥਵਾ ਸਨਾਨ, ਜਾਪ, ਹੋਮ. ਸੰਧ੍ਯਾ, ਅਤਿਥਿਪੂਜਾ ਅਰ ਦੇਵਅਰਚਾ.

ਚਾਕਰ ਜਾਇ ਜੁਹਾਰ[1] ਜੁੜੰਦੇ.
ਅਪਣੇ ਅਪਣੇ ਵਣਜ ਵਿਚ,
ਵਾਪਾਰੀ ਵਾਪਾਰ ਮਚੰਦੇ.[2]
ਅਪਣੇ ਅਪਣੇ ਖੇਤ ਵਿਚ,
ਬੀਉ ਸਭੈ ਕਿਰਸਾਣ ਬੀਜੰਦੇ.
ਕਾਰੀਗਰ ਕਾਰੀਗਰਾਂ,
ਕਾਰਖਾਨੇ ਵਿਚ ਜਾਇ ਮਿਲੰਦੇ.
ਸਾਧੁਸੰਗਤਿ ਗੁਰੁਸਿੱਖ ਪੁਜੰਦੇ.[3] ੩

(੩੪੪) ਜਤ ਸਤ ਸੰਜਮ ਹੋਮ ਜੱਗ,
ਜਪ ਤਪ ਦਾਨ ਪੁੰਨ ਬਹੁਤੇਰੇ.
ਰਿੱਧ ਸਿੱਧ ਪਾਖੰਡ ਬਹੁ,
ਤੰਤ੍ਰ ਮੰਤ੍ਰ ਨਾਟਕ ਅਗਲੇਰੇ.[4]
ਵੀਰਾਰਾਧਨ[5] ਜੋਗਿਨੀ,
ਮੜ੍ਹੀ ਮਸਾਣਿ ਵਿਡਾਣ[6] ਘਨੇਰੇ.
ਪੂਰਕ ਕੁੰਭਕ ਰੇਚਕਾ,[7]

੧ ਨਮਸਕਾਰ. ਸਲਾਮ.
੨ ਮਨ ਲਾਕੇ ਵਪਾਰ ਕਰਦੇ ਹਨ.
੩ ਤੈਸੇ ਗੁਰੁਸਿੱਖ ਸਾਧੁਸੰਗਤਿ ਵਿਚ ਪੁਜੰਦੇ. ਅਥਵਾ—ਪੁਜਦੇ ਹੈਨ.
੪ ਬਹੁਤ. ਅਨੇਕ.
੫ ਬਵੰਜਾ ਵੀਰਾਂ ਦਾ ਸੇਵਨ.
੬ ਠਗਣ ਵਾਲੇ ਪਾਖੰਡ ਕਰਮ.
੭ ਸ੍ਵਾਸ ਅੰਦਰ ਨੂੰ ਖਿੱਚਣਾ ਪੂਰਕ, ਠਹਿਰਾਉਣਾ ਕੁੰਭਕ, ਬਾਹਰ ਨੂੰ ਛੱਡਣਾ ਰੇਚਕ ਹੈ.

ਨਿਵਲੀ ਕਰਮ[੧] ਭੁਇਅੰਗਮ ਘੇਰੇ,[੨]
ਸਿੱਧਾਸਣ ਪਰਚੇ ਘਣੇ,
ਹਠੁ ਨਿਗ੍ਰਹਿ ਕਉਤਕ ਲਖ ਹੇਰੇ.
ਪਾਰਸ ਮਣੀ[੩] ਰਸਾਇਣਾ,
ਕਰਾਮਾਤ ਕਾਲਖ ਆਨ੍ਹੇਰੇ.
ਪੂਜਾ ਵਰਤ ਉਪਾਰਣੇ,
ਵਰ ਸ਼ਰਾਪ ਸ਼ਿਵ ਸ਼ਕਤਿ ਲਵੇਰੇ.[੪]
ਸਾਧੁ ਸੰਗਤ ਗੁਰੁਸ਼ਬਦ ਵਿਣ,
ਥਾਉਂ ਨ ਪਾਇਨ ਭਲੇ ਭਲੇਰੇ.
ਕੂੜ ਇੱਕ ਗੰਢੀ ਸਉ ਫੇਰੇ.[੫] ੭

---

੧ ਨੌਲੀ ਅਥਵਾ ਨਿਵਲੀ ਕਰਮ ਯੋਗ ਦੇ ਖਟ ਕਰਮਾਂ ਵਿਚੋਂ ਇੱਕ ਹੈ ਜਿਸਦਾ ਪ੍ਰਕਾਰ ਏਹ ਹੈ ਕਿ ਪ੍ਰਾਣਾਂ ਦੇ ਬਲ ਕਰਕੇ ਪੇਟ ਅਰ ਅੰਤੜੀਆਂ ਨੂੰ ਮਧਾਣੀ ਦੀ ਤਰਾਂ ਮਥਨ ਕਰਨਾ.

੨ ਭੁਜੰਗਮਾ ਨਾੜੀ ਨੇ (ਜਿਸ ਦਾ ਦੂਜਾ ਨਾਉਂ ਕੁੰਡਲਿਨੀ ਹੈ) ਸੁਖਮਨਾ ਨਾੜੀ ਦਾ ਦਰ ਕਿਵਾੜ ਰੂਪ ਹੋ ਕੇ ਬੰਦ ਕੀਤਾ ਹੋਯਾ ਹੈ, ਪ੍ਰਾਣਾਯਾਮ ਦੇ ਬਲ ਕਰਕੇ ਜਦ ਭੁਜੰਗਮਾ ਪਰੇ ਹਟਾਈ ਜਾਂਦੀ ਹੈ, ਤਦ ਸੁਖਮਨਾ ਦ੍ਵਾਰਾ ਪ੍ਰਾਣਾਂ ਦੀ ਗਤੀ ਦਸਮ ਦ੍ਵਾਰ ਵਿਚ ਹੁੰਦੀ ਹੈ, ਇਸ ਘੇਰੇ (ਭ੍ਰਮਚਕ੍ਰ) ਵਿੱਚ ਪਏ ਹੋਏ ਹਨ.

੩ ਚਿੰਤਾਮਣਿ.

੪ ਲਗੇ ਹੋਏ.

੫ ਇੱਕ ਝੂਠ ਨੇ ਭਰਮ ਦੀਆਂ ਅਨੇਕ ਗੰਢਾਂ ਲੋਕਾਂ ਦੇ ਮਨਾਂ ਵਿੱਚ ਪਾ ਰੱਖੀਆਂ ਹਨ.

(੩੪੫) ਸਉਂਣ ਸਗਨ ਵੀਚਾਰਣੇ,
ਨਉਂ ਗ੍ਰਹ[1] ਬਾਰਹਿੰ ਰਾਸ਼ਿ[2] ਵੀਚਾਰਾ.
ਕਾਮਣ ਟੂੰਣੇ[3] ਅਉਸੀਆਂ,[4]
ਕਣਸੋਈ[5] ਪਾਸਾਰ ਪਸਾਰਾ.
ਗੱਦੋਂ ਕੁੱਤੇ ਬਿਲੀਆਂ,
ਇੱਲ ਮਲਾਲੀ[6] ਗਿੱਦੜ ਛਾਰਾ.[7]
ਨਾਰਿ ਪੁਰਖ[8] ਪਾਣੀ ਅਗਨਿ,
ਛਿੱਕ ਪੱਦ ਹਿਡਕੀ ਵਰਤਾਰਾ.
ਥਿਤ ਵਾਰ ਭੱਦ੍ਰਾ[9] ਭਰਮ,
ਦਿਸਾ ਸ਼ੂਲ[10] ਸਹਿਸਾ ਸੰਸਾਰਾ.

---

੧ ੧ ਸੂਰਜ, ੨ ਚੰਦ੍ਰਮਾ, ੩ ਮੰਗਲ, ੪ ਬੁੱਧ, ੫ ਵ੍ਰਿਹਸਪਤੀ, ੬ ਸ਼ੁਕ੍ਰ, ੭ ਸ਼ਨੈਸ਼ਚਰ, ੮ ਰਾਹੁ, ੯ ਕੇਤੁ

੨ ੧ ਮੇਖ, ੨ ਵ੍ਰਿਖ, ੩ ਮਿਥੁਨ, ੪ ਕਰਕ, ੫ ਸਿੰਘ, ੬ ਕੰਨਯਾ, ੭ ਤੁਲਾ, ੮ ਵ੍ਰਿਸ਼ਚਕ, ੯ ਧਨੁ, ੧੦ ਮਕਰ, ੧੧ ਕੁੰਭ, ੧੨ ਮੀਨ.

੩ ਵਸ਼ਿ ਕਰਣ ਵਾਸਤੇ ਤੰਤ੍ਰ.

੪ ਜ਼ਮੀਨ ਪਰ ਲਕੀਰਾਂ ਕੱਢਕੇ ਜਿਸਤ ਟੌਂਕ ਤੋਂ ਸ਼ੁਭ ਅਸ਼ੁਭ ਫਲ ਵਿਚਾਰਣਾ.

੫ ਕੰਨਾਸ਼ੋਰੀ.

੬ ਕਾਲਕੜਛੀ. ਸਯਾਮਾ.

੭ ਵਾ ਵਰੋਲਾ. ਬਘੂਲਾ.

੮ ਬਿਧਵਾ ਇਸਤ੍ਰੀ, ਨੰਗੇ ਸਿਰ ਆਦਮੀ ਅਸ਼ੁਭ, ਬਾਲਕ ਵਾਲੀ ਇਸਤ੍ਰੀ ਅਰ ਸਿਰ ਢਕੇ ਆਦਮੀ ਸ਼ੁਭ ਸਗਨ ਮੰਨਿਆਂ ਜਾਂਦਾ ਹੈ.

੯ ਦੂਜ, ਸੱਤੇ ਅਤੇ ਦ੍ਵਾਦਸੀ.

੧੦ ਹਿੰਦੂ ਮਤ ਅਨੁਸਾਰ ਕਿਸੇ ਦਿਸ਼ਾ ਵਲ ਯਾਤ੍ਰਾ ਕਰਣ ਸਮੇਂ ਕੋਈ ਖ਼ਾਸ ਦਿਣ ਸ਼ੂਲ ਦੀ ਤਰਾਂ ਦੁਖ ਦੇਣ ਵਾਲਾ, ਜੈਸੇ ਪੱਛਮ ਵਲ ਜਾਣ ਲਈ ਸ਼ੁਕ੍ਰ ਅਤੇ ਐਤਵਾਰ.

ਵਲ ਛਲ ਕਰ ਵਿਸਵਾਸ[੧] ਲਖ,
ਬਹੁਚੁਖੀ[੨] ਕਿਉਂ ਰਵੈ ਭਤਾਰਾ?
ਗੁਰੁਮੁਖ ਸੁਖਫਲ ਪਾਰ ਉਤਾਰਾ. ੮

(੩੪੯) ਨਾਨਕ ਦਾਦਕ ਸਾਹੁਰੈ,
ਵਿਰਤੀਸੁਰ[੩] ਲਗਾਇਤ ਹੋਏ.
ਜੰਮਣ ਭੱਦਣ ਮੰਗਣੇ, ਮਰਣੈ ਪਰਣੈ[੪] ਕਰਦੇ ਢੋਏ.
ਰੀਤੀ ਕੂੜੀ ਕੁਲਾਧਰਮ,
ਚੱਜ ਅਚਾਰ ਵਿਹਾਰ ਵਿਖੋਏ.[੫]
ਕਰ ਕਰਤੂਤ ਕਸੂਤ[੬] ਵਿੱਚ,
ਪਾਇ ਦੁਲੀਚੇ ਗੈਣ ਚੰਦੋਏ.[੭]
ਜੋਧ ਜਠੇਰੇ ਮੰਨੀਅਨ,
ਸਤੀਆਂ ਸਉਤ ਟੋਭੜੀ ਟੋਏ.[੮]
ਸਾਧੁਸੰਗਤ ਗੁਰੁਸ਼ਬਦ ਵਿਣ,
ਮਰਮਰ ਜੰਮਣ ਦਈ ਵਿਗੋਏ.[੯]

---

੧ ਭਰਮ. ਸੰਸਾ.
੨ ਬਿਭਚਾਰਣਿ. ਬਹੁਤਿਆਂ ਵੱਲ ਨਜ਼ਰ ਕਰਣ ਵਾਲੀ.
੩ ਪੁਰੋਹਿਤ.
੪ ਵਿਆਹ.
੫ ਦਿਖਾਵੇ ਦੇ ਕਰਮ.
੬ ਕਸੂਤ-ਉਲਟੀ ਸਮਝ ਵਿਚ ਫਸੇ ਹੋਏ ਵ੍ਰਿਥਾ ਧਨ ਬਰਬਾਦ ਕਰਣ ਦੀਆਂ ਕਰਤੂਤਾਂ ਕਰਦੇ ਹਨ.
੭ ਹੇਠ ਗਲੀਚੇ ਉੱਤੇ ਸਾਯਵਾਨ.
੮ ਹਠ ਨਾਲ ਸੜਨ ਵਾਲੀਆਂ ਇਸਤ੍ਰੀਆਂ, ਮਰੀਆਂ ਹੋਈਆਂ ਸੌਕਣਾਂ ਅਤੇ ਵਡੇ ਵਡੇਰਿਆਂ ਦੇ ਨਾਉਂ ਦੇ ਟੋਏ (ਵਕੂਹੇ) ਪੂਜਣੇ ਅਰ ਮਿੱਟੀ ਕਢਣੀ.
੯ ਵਾਹਿਗੁਰੂ ਦੇ ਨਿੰਦਕ ਅਤੇ ਭੂਤ ਪ੍ਰੇਤਾਂ ਦੇ ਪ੍ਰੇਮੀ.

ਗੁਰਮੁਖ ਹੀਰੇ ਹਾਰ ਪਰੋਏ.[1] ੧੦

(੩੪੭) ਸਤਿਗੁਰੁ ਸੱਚਾ ਪਾਤਸ਼ਾਹ,
ਗੁਰਮੁਖ ਗਾਡੀਰਾਹ[2] ਚਲਾਯਾ.
ਪੰਚ ਦੂਤ ਕਰ ਭੂਤਵੱਸ,[3]
ਦੁਰਮਤ ਦੂਜਾ ਭਾਉ ਮਿਟਾਯਾ.
ਸ਼ਬਦ ਸੁਰਤ ਲਿਵ ਚੱਲਣਾ,
ਜਮ ਜਾਗਾਤੀ ਨੇੜ ਨ ਆਯਾ.
ਬੇਮੁਖ ਬਾਰਹਿੰਬਾਟ ਕਰ,[4]
ਸਾਧੁ ਸੰਗਤਿ ਸਚਖੰਡ ਵਸਾਯਾ.
ਭਾਉ ਭਗਤਿ ਭਉ ਮੰਤ੍ਰ ਦੇ,
ਨਾਮ ਦਾਨ ਇਸਨਾਨ ਦ੍ਰਿੜਾਯਾ.[5]
ਜਿਉਂ ਜਲ ਅੰਦਰ ਕਮਲ ਹੈ,

---

੧ ਗੁਰਮੁਖਾਂ ਨੇ ਪਾਖੰਡ ਕੱਚ ਨੂੰ ਛਡਕੇ ਹੀਰਿਆਂ ਦੇ ਹਾਰ ਪਹਿਨੇ ਹਨ, ਭਾਵ ਏਹ ਹੈ ਕਿ ਸਤਯ ਗ੍ਰਹਿਣ ਕੀਤਾ ਹੈ. ਹੀਰੇ ਵਿੱਚ ਕਿਸੇ ਹੋਰ ਦਾ ਰੰਗ ਨਹੀਂ ਪੈਂਦਾ, ਸਗੋਂ ਹੀਰੇ ਦਾ ਰੰਗ ਸਭ ਪਰ ਛਾ ਜਾਂਦਾ ਹੈ.

੨ ਸਿੱਧੀ ਸੜਕ.

੩ ਵਸ਼ੀਭੂਤ.

੪ ਵਿਮੁਖਤਾ ਨੂੰ ਖੰਡ ਖੰਡ ਕਰਕੇ.

੫ ਪ੍ਰੇਮ, ਭਗਤੀ, ਅਤੇ ਭਯ ਸਾਧਨ ਹੋਣ ਪਰ ਹੀ ਨਾਮ, ਦਾਨ ਸਨਾਨ ਫਲਦਾਯਕ ਹੁੰਦੇ ਹਨ, ਤੁਕ ਦਾ ਅਨ੍ਵੈ ਇਉਂ ਹੈ:—ਭਾਉ ਦੇ ਨਾਮ, ਭਗਤਿ ਦੇ ਦਾਨ, ਭਉ ਦੇ ਇਸਨਾਨ ਦ੍ਰਿੜਾਯਾ. ਅਰਥਾਤ—ਪ੍ਰੇਮ ਸਾਧਨ ਦੇਕੇ ਨਾਮ ਸਿਮਰਣ ਕਰਾਯਾ, ਭਕਤਿ (ਤਕਸੀਮ) ਦਾ ਗਯਾਨ ਕਰਾਕੇ ਦਾਨ ਦਾ ਰਸਤਾ ਦੱਸਿਆ, ਅਤੇ ਸਿਹਤ ਲਈਂ ਮਲੀਨਤਾ ਅਰ ਰੋਗਾਂ ਦਾ ਭਯ ਸਮਝਾਕੇ ਇਸਨਾਨ (ਸੂੱਛਤਾ) ਦਾ ਮਹਾਤਮ ਜਣਾਯਾ.

ਮਾਯਾ ਵਿਚ ਉਦਾਸ ਰਹਾਯਾ.[1]
ਆਪ ਗਵਾਇ, ਨ ਆਪ ਗਣਾਯਾ. ੧੩

(੩੪੮) ਵੀਵਾਹੈ ਨੋ ਸਿਠਣੀਆਂ,
ਦੁਹੀਂ ਵੱਲੀਂ ਦੁਇ ਤੂਰ ਵਜਾਈ.
ਰੋਵਣ ਪਿੱਟਣ ਮੁਇਆਂ ਨੂੰ,
ਵੈਣ ਅਲਾਹਣਿ ਧੂਮ ਮਚਾਈ.[2]
ਸਾਧੁਸੰਗਤਿ ਸਚ ਸੋਹਿਲਾ,[3]
ਗੁਰੁਮੁਖ ਸਾਧੁਸੰਗਤਿ ਲਿਵ ਲਾਈ.
ਬੇਦ ਕਤੇਬਹੁੰ ਬਾਹਰਾ,
ਜੰਮਣ ਮਰਣ ਅਲਿਪਤ ਰਹਾਈ.
ਆਸਾ ਵਿੱਚ ਨਿਰਾਸ ਵਲਾਈ.[3] ੧੪

(੩੪੯) ਲੋਕ ਵੇਦ ਗੁਣ ਗਜ਼ਾਨ ਵਿਚ,

---

੧ ਹੋਰ ਜੋ ਗੁਰੂ ਹੈਨ, ਪ੍ਰਿਥਮੇ ਹੀ ਸਿੱਖ ਦੇਕੈ ਸਿੱਖਾਂ ਨੂੰ ਘਰਬਾਰ ਛਡਾਇਕੈ ਵੈਰਾਗ ਦਸਦੇ ਹੈਨ, ਤੇ ਸਤਗੁਰਾਂ ਨੇ ਕਹਿਆ ਹੈ 'ਜੋ ਤੁਸੀਂ ਧਰਮ ਦੀ ਕਿਰਤ ਕਰਦੇ ਰਹੋ, ਤੇ ਦੁਇ ਵੇਲੇ ਕਥਾ ਕੀਰਤਨ ਸੁਣਿਆਂ ਕਰੋ, ਤੁਸਾਡੇ ਰਿਦੇ ਵਿਚ ਸਹਜ ਉਦਾਸੀ ਹੋਵੇਗੀ.'

*(ਭਗਤ ਰਤਨਾਵਲੀ)*

੨ ਵਿਆਹ ਵਿੱਚ ਸਿਠਣੀਆਂ (ਗੰਦੇ ਗੀਤਾਂ) ਦਾ ਗਾਉਣਾ, ਅਤੇ ਮਰਣੇ ਪਰ ਰੋਣਾ ਪਿੱਟਣਾ ਸਿਆਪਾ ਅਤੇ ਵੈਣ ਆਦਿਕਾਂ ਦਾ ਗੁਰੁਸਿੱਖਾਂ ਨੇ ਤਜ਼ਾਗ ਕੀਤਾ ਹੈ.

੩ ਆਨੰਦ ਦਾ ਗੀਤ ਭਾਵ ਏਹ ਹੈ ਕਿ ਗੁਰੂ ਦੇ ਸਿੱਖ ਜਨਮ ਮਰਣ ਪਰਣ ਪਰ ਗੁਰੁਸ਼ਬਦ ਗਾਉਂਦੇ ਅਤੇ ਗੁਰੁਮਤ ਕਰਦੇ ਹਨ, ਵੇਦ ਕਤੇਬ ਦੀ ਰੀਤੀ ਅਨੁਸਾਰ ਸੰਸਕਾਰ ਨਹੀਂ ਕਰਦੇ.

੪ ਰਹਿੰਦੇ ਹਨ. ਸਮਾਂ ਬਿਤਾਉਂਦੇ ਹਨ.

ਅਰਧਸਰੀਰੀ ਮੋਖ ਦੁਆਰੀ.[1]
ਗੁਰੁਮੁਖ ਸੁਖ ਫਲ ਨਿਹਚਉ ਨਾਰੀ. ੧੬

(੩੫੦) ਜਿਉਂ ਬਹੁਮਿੱਤੀ ਵੇਸਿਆ,
ਸੱਭ ਕੁਲਖਣ ਪਾਪ ਕਮਾਵੈ.
ਲੋਕਹੁੰ ਦੇਸਹੁੰ ਬਾਹਰੀ,
ਤਿਹ ਪੱਖਾਂ[2] ਕਾਲੰਕ ਲਗਾਵੈ
ਡੁਬੀ ਡੋਬੈ ਹੋਰਨਾਂ,
ਮਹੁਰਾ[3] ਮਿੱਠਾ ਹੋਇ ਪਚਾਵੈ.[4]
ਘੰਡਾਹੇੜਾ[5] ਮਿਰਗ ਜਿਉਂ,
ਦੀਪਕ ਹੋਇ ਪਤੰਗ ਜਲਾਵੈ.
ਦੂਹੀਂ ਸਰਾਈਂ[6] ਜ਼ਰਦ ਰੂ,
ਪੱਥਰ ਬੇੜੀ ਪੂਰ ਡੁਬਾਵੈ.
ਮਨਮੁਖ ਮਨ ਅਠਖੰਡ[7] ਹੋਇ,
ਦੁਸ਼ਟਾਂ ਸੰਗਤਿ ਭਰਮ ਭੁਲਾਵੈ.

---

੧ ਲੌਕਿਕ ਧਾਰਮਿਕ ਵਿਹਾਰਾਂ ਵਿੱਚ, ਹੁਨਰ ਅਤੇ ਵਿਦਯਾ ਵਿਚ ਅਰਧਾਂਗੀ ਇਸਤ੍ਰੀ ਦਾ ਪੁਰਸ਼ ਵਾਂਙ ਹੀ ਅਧਿਕਾਰ ਹੈ. ਉਤਮ ਗ੍ਰਿਹਸਥੀ ਦਾ ਮਨ ਵਿਕਾਰਾਂ ਵਲ ਨਹੀਂ ਜਾਂਦਾ, ਇਸ ਕਰਕੇ ਮੋਖ ਦੁਆਰੀ ਹੈ.

੨ ੧ ਨਾਨਕ, ੨ ਦਾਦਕ, ੩ ਸਹੁਰੇ.

੩ ਸੰਖੀਆ. ਮਾਰਕ. ਵਿਖ.

੪ ਜ਼ਹਿਰ ਨੂੰ ਮਿੱਠਾ ਕਰਕੇ ਖਾਂਦੀ ਹੈ ਜਿਸ ਦਾ ਅੰਤ ਫਲ ਬੁਰਾ ਹੈ.

੫ ਅਹੇੜੀ ਦਾ ਘੰਟਾ.

੬ ਲੋਕ ਪਰਲੋਕ.

੭ ਅਨੇਕ ਮਤਾਂ ਵਿੱਚ ਮਨ ਭਟਕਦਾ ਹੈ, ਇੱਕ ਨੂੰ ਦ੍ਰਿੜ ਕਰਕੇ ਗ੍ਰਿਹਣ ਨਹੀਂ ਕਰਦਾ, ਅਠ ਖੰਡ ਤੋਂ ਭਾਵ ਚਾਰ ਵਰਣ ਆਸ਼੍ਰਮ, ਅਥਵਾ-ਚਾਰ ਵਰਣ ਔਰ ਚਾਰ ਮਜ਼ਹਬ ਭੀ ਹੈ.

ਵੇਸੁਆਪੁੱਤ, ਨ ਨਾਉਂ ਸਦਾਵੈ.[1] ੧੭

(੩੫੧) ਗਜ ਮ੍ਰਿਗ ਮੀਨ ਪਤੰਗ ਅਲਿ,[2]
ਇੱਕਤ ਇੱਕਤ ਰੋਗ ਪਚੰਦੇ.[3]
ਮਾਣਸ ਦੇਹੀ ਪੰਜ ਰੋਗ,
ਪੰਜੇਦੂਤ[4] ਕੁਸੂਤ ਕਰੰਦੇ.
ਆਸਾ ਮਨਸਾ ਡਾਇਣੀ,
ਹਰਖ ਸੋਗ ਬਹੁ ਰੋਗ ਵਧੰਦੇ.
ਮਨਮੁਖ ਦੂਜੈ ਭਾਇ ਲਗ,
ਭੰਭਲਭੂਸ ਖਾਇ ਭਵੰਦੇ.
ਸਤਿਗੁਰੁ ਸੱਚਾ ਪਾਤਸ਼ਾਹ,
ਗੁਰੁਮੁਖ ਗਾਡੀ ਰਾਹ ਚਲੰਦੇ.
ਸਾਧੂ ਸੰਗਤਿ ਮਿਲ ਚੱਲਣਾ,
ਭੱਜ ਗਏ ਠਗ ਚੋਰ ਡਰੰਦੇ.
ਲੈ ਲਾਹਾ ਨਿਜ ਘਰ ਨਿਬਹੰਦੇ.[5] ੨੦

---

੧ ਜਿਸ ਤਰਾਂ ਵੇਸ਼ਯਾ ਦੇ ਪੁਤ੍ਰ ਦਾ ਪਿਤਾ ਪ੍ਰਸਿੱਧ ਨਹੀਂ, ਇਸੇ ਤਰ੍ਹਾਂ ਅਨੇਕ ਦੇਵੀ ਦੇਵਤਿਆਂ ਦੇ ਉਪਾਸਕਾਂ ਦਾ ਕੋਈ ਖ਼ਾਸ ਇਸ਼ਟ ਨਹੀਂ ਹੈ. ਗੁਰੁਸਿੱਖਾਂ ਨੂੰ ਧਰਮ ਪਿਤਾ ਦਾ ਪੁਤ੍ਰ ਬਣਨਾ ਚਾਹੀਯੇ, ਹਰਾਮੀਆਂ ਦੀ ਪਦਵੀ ਤੋਂ ਗਿਲਾਨੀ ਕਰਣੀ ਯੋਗ ਹੈ.

੨ ਭੌਰਾ.

੩ ਹਸਤੀ ਸਪਰਸ਼, ਮ੍ਰਿਗ ਸ਼ਬਦ, ਮੀਨ ਰਸ, ਪਤੰਗ ਰੂਪ, ਭ੍ਰਮਰ ਗੰਧਿ ਰੋਗ ਕਰਕੇ ਨਾਸ਼ ਨੂੰ ਪ੍ਰਾਪਤ ਹੋਂਦਾ ਹੈ. ਰੋਗ ਦਾ ਅਰਥ ਵ੍ਯਸਨ ਹੈ.

੪ ੧ ਕਾਮ, ੨ ਕ੍ਰੋਧ, ੩ ਲੋਭ, ੪ ਮੋਹ ੫ ਅਹੰਕਾਰ.

੫ ਪਹੁੰਚਦੇ ਹੈਨ.

# ਵਾਰ ੬

(੩੫੨) ਭਰਮ ਕਰਮ ਦਾ ਲੇਖ ਮੇਟ,
ਲੇਖ ਅਲੇਖ ਵਿਸ਼ੇਸ਼ ਬਣੰਦੇ.
ਜਗਮਗ ਜੋਤਿ ਉਦੋਤ ਕਰ,
ਸੂਰਜ ਚੰਦ ਨ ਲੱਖ ਪੁਜੰਦੇ.[1] ੭

(੩੫੩) ਏਕਾ ਨਾਰੀ ਜਤੀ ਹੋਇ,[2]
ਪਰਨਾਰੀ ਧੀ ਭੈਣ ਵਖਾਣੈ.[3]

---

੧ ਜਾਗਤਜੋਤਿ (ਅਕਾਲ) ਨੂੰ ਆਰਾਧਦੇ ਹੋਏ ਸਤਗੁਰੂ ਦੇ ਸਿੱਖ ਸੂਰਯ ਚੰਦ੍ਰਮਾ ਨਛਤ੍ਰਾਂ ਦੀ ਉਪਾਸਨਾ ਦੇ ਤਿਆਗੀ ਹੋ ਗਏ ਹਨ. ਅਥਵਾ—ਉਸ ਮਹਾਨ ਜੋਤਿਸਰੂਪ ਨੂੰ ਮਨ ਵਿਚ ਵਸਾਯਾ ਹੈ ਜਿਸ ਦੇ ਪ੍ਰਕਾਸ਼ ਨੂੰ ਲੱਖਾਂ ਚੰਦ ਅਤੇ ਸੂਰਜ ਨਹੀਂ ਪਹੁੰਚ ਸਕਦੇ.

੨ ਧਰਮ ਨਾਲ ਬਿਆਹੀ ਹੋਈ ਇਸਤ੍ਰੀ ਵਿੱਚ ਇਸਤ੍ਰੀਤਵ ਧਾਰਣ ਕਰੇ. 'ਇਕ' ਪਦ ਦਾ ਏਹ ਭਾਵ ਹੈ ਕਿ ਸਿੱਖ ਨੂੰ ਇੱਕ ਸਮੇਂ ਵਿਚ ਇਕ ਹੀ ਭਾਰਯਾ ਯੋਗ ਹੈ, ਇਸ ਦੀ ਪੁਸ਼ਟੀ ਲਈ ਦੇਖੋ ਭਾਈ ਸਾਹਿਬ ਦੀ ੩੩ਵੀਂ ਵਾਰ ਵਿਚ ਕਥਨ:—'ਦੁਹ ਨਾਰੀ ਦਾ ਵੱਲਹਾ, ਦੁਹ ਮਨੁਸ਼ਾਂ ਦੀ ਨਾਰਿ ਵਿਨੱਸੇ.' ਅਰਥਾਤ—ਦੋ ਇਸਤ੍ਰੀਆਂ ਦਾ ਪਤੀ, ਅਰ ਦੋ ਪਤੀਆਂ ਦੀ ਇਸਤ੍ਰੀ, ਇਹ ਦੋਵੇਂ ਤਬਾਹ ਹੋ ਜਾਂਦੇ ਹਨ. ਦਸਮ ਗ੍ਰੰਥ ਵਿਚ ਦੱਤ ਦੀ ਮਹਿਮਾ ਕਥਨ ਕਰਦੇ ਹੋਏ ਲਿਖਿਆ ਹੈ—'ਸੇਵਕ ਥਾਪ ਨਹਿ ਦੂਰ ਕੀਨ, ਲਖ ਭਈ ਭੂਲ ਮੁਖ ਵਿਹਸਦੀਨ. ਜਿਂਹ ਗਹੀ ਬਾਂਹ ਕਿੱਨੋ ਨਿਵਾਹ, ਤ੍ਰਿਯ ਏਕ ਵਜਾਹ, ਨਹਿ ਕੀਨ ਵਜਾਹ.' (੯੨)

੩ 'ਜੈਸਾ ਸੰਗ ਵਿਸੀਅਰ ਸਿਉ ਹੈ ਰੇ, ਤੈਸੋ ਹੀ ਇਹ ਪਰਗ੍ਰਿਹਿ'
*(ਆਸਾ ਮਹਲਾ ੫)*

ਪਰਧਨ ਸੂਅਰ ਗਾਇ ਜਿਉਂ,
ਮਕਰੂਹ[1] ਹਿੰਦੂ ਮੁੱਸਲਮਾਣੈ.[2]
ਘਰਬਾਰੀ ਗੁਰੁਸਿਖ ਹੋਇ,
ਸਿੱਖਾ ਸੂਤ੍ਰ ਮਲ ਮੂਤ੍ਰ ਵਿਡਾਣੈ.[3]
ਪਾਰਬ੍ਰਹਮ ਪੂਰਨ ਬ੍ਰਹਮ,
ਗ੍ਯਾਨ ਧ੍ਯਾਨ ਗੁਰੁਸਿੱਖ ਸਿਞਾਂਣੈ.
ਸਾਧੁਸੰਗਤਿ ਮਿਲ ਪਤ ਪਰਵਾਣੈ. ੮

(੩੫੪) ਅਕਥਕਥਾ ਵੀਚਾਰਕੈ,
ਉਸਤਤਿ ਨਿੰਦਾ ਵਰਜ ਰਹਾਏ.
ਗੁਰੁ ਉਪਦੇਸ਼ ਅਵੇਸ਼ ਕਰ,[4]
ਮਿੱਠਾ ਬੋਲਣ ਮਨ ਪਰਚਾਏ. ੧੦

(੩੫੫) ਗੁਰੁਮੁਖ ਹੱਥ ਸਕੱਥ[5] ਹਨ,
ਸਾਧੁਸੰਗਤ ਗੁਰੁਕਾਰ ਕਮਾਵੈ.
ਪਾਣੀ ਪੱਖਾ ਪੀਹਣਾ, ਪੈਰ ਧੋਇ ਚਰਣਾਂਮ੍ਰਿਤ ਪਾਵੈ.

---

੧ ਨਿਸ਼ਿੱਧ.

੨ ਜਿਸ ਤਰਾਂ ਹਿੰਦੂ ਅਤੇ ਮੁਸਲਮਾਨਾਂ ਨੂੰ ਗਾਂ ਅਤੇ ਸੂਰ ਨਿਸ਼ੇਧ ਕੀਤਾ ਗਯਾ ਹੈ ਤੈਸੇ ਹੀ ਗੁਰਸਿੱਖਾਂ ਲਈ ਪਰਧਨ ਹੈ.
'ਹਕ ਪਰਾਇਆ ਨਾਨਕਾ, ਉਸ ਸੂਅਰ ਉਸ ਗਾਇ.'
*(ਵਾਰ ਮਾਝ ਮਹਲਾ ੧)*

੩ ਹਿੰਦੂ ਮਤ ਅਨੁਸਾਰ ਅਨੇਕ ਭੇਦ ਦੀਆਂ ਬੋਦੀਆਂ ਔਰ ਅਨੇਕ ਰੀਤਿ ਦੇ ਜਨੇਊ, ਤਥਾ ਮਲ ਮੂਤ੍ਰ ਤ੍ਯਾਗ ਦੇ ਪਿਛੋਂ ਪਾਖੰਡ ਔਰ ਅਗ੍ਯਾਨ ਸਾਥ ਮਿਲੀ ਪਵਿਤ੍ਰਤਾ ਦੀ ਭ੍ਰਮ ਰੀਤੀ, ਗੁਰਸਿੱਖਾਂ ਨੇ ਪਾਖੰਡਰੂਪ ਮੰਨੀ ਹੈ, ਅਰ ਗੋਬਰ ਗੋਮੂਤ੍ਰ ਦਾ ਤ੍ਯਾਗ ਕੀਤਾ ਹੈ.

੪ ਮਨ ਵਿੱਚ ਬਸਾਕੇ.

੫ ਸਫਲ, ਸਾਰਥਕ.

ਗੁਰੁਬਾਣੀ ਲਿਖ ਪੋਥੀਆਂ,
ਤਾਲ ਮ੍ਰਿਦੰਗ ਰਬਾਬ ਵਜਾਵੈ.[1]
ਨਮਸਕਾਰ ਡੰਡਉਤ ਕਰ,
ਗੁਰੁਭਾਈ ਗਲ ਮਿਲ ਗਲ ਲਾਵੈ.
ਕਿਰਤ ਵਿਰਤ ਕਰ ਧਰਮ ਦੀ,
ਹਥਹੁੰ ਦੇਕੈ ਭਲਾ ਮਨਾਵੈ.

---

੧ ਭਾਈ ਸਾਹਿਬ ਹੱਥਾਂ ਦੀ ਸਫਲਤਾ ਲਈ ਹੋਰ ਸ਼ੁੱਭ ਕਰਮਾਂ ਵਿੱਚ ਮ੍ਰਿਦੰਗ ਅਤੇ ਰਬਾਬ ਦਾ ਵਜਾਉਣਾ ਭੀ ਦਸਦੇ ਹਨ. ਸਾਨੂੰ ਸ਼ੋਕ ਨਾਲ ਲਿਖਣਾ ਪਿਆ ਕਿ ਸਿੱਖਾਂ ਨੇ ਸੰਗੀਤਵਿਦ੍ਯਾ ਗੁਰੂ ਅਰਜਨ ਦੇਵ ਦੀ ਦੱਸੀ ਹੋਈ ਮੁਢੋਂ ਹੀ ਭੁਲਾ ਦਿੱਤੀ ਹੈ. ਰਬਾਬ ਸਰੰਦਾ ਅਤੇ ਮ੍ਰਿਦੰਗ ਤਾਂ ਸ਼ਾਯਦ ਇੱਕ ਰਾਗੀ ਭੀ ਚੰਗੀ ਤਰਾਂ ਨਾ ਬਜਾ ਸਕਦਾ ਹੋਵੇ. ਅੱਜ ਕੱਲ ਦੇ ਰਾਗੀ ਮਾਮੂਲੀ ਗੀਤਾਂ ਉੱਪਰ ਸ਼ਬਦਾਂ ਦੀਆਂ ਧਾਰਣਾਂ ਬਣਾਕੇ ਗਾਉਂਦੇ ਹਨ, ਉਨ੍ਹਾਂ ਨੂੰ ਪਤਾ ਭੀ ਨਹੀਂ ਕਿ ਛੰਦ ਪੜਤਾਲ ਅਤੇ ਪੌੜੀ ਆਦਿਕ ਕਿਸ ਤਰਾਂ ਗਾਈਦੇ ਹਨ. ਔਰ ਰਬਾਬ ਵਿੱਚ ਵੀਣਾ ਦਾ ਬਾਜ ਅਤੇ ਸਰੰਦੇ ਦਾ ਅਲਾਪ ਮ੍ਰਿਦੰਗ ਦੀਆਂ ਪਰਣਾ ਨਾਮਮਾਤ੍ਰ ਭੀ ਨਹੀਂ ਜਾਣਦੇ, ਅਤੇ ਦਸਮ ਗ੍ਰੰਥ ਵਿਖੇ ਲਿਖੇ ਹੋਏ ਸੰਗੀਤ ਛਪੈ ਆਦਿਕ ਛੰਦ, (ਜਿਨਾਂ ਵਿਚ ਪਖਾਵਜ ਦੇ ਬੋਲ ਹਨ) ਪੜ੍ਹ ਭੀ ਨਹੀਂ ਸਕਦੇ. ਝਣਕਾਰ ਅਤੇ ਕੜਕੁੱਟ ਦਾ ਨਾਉਂ 'ਕੀਰਤਨ' ਬਣਾ ਲਯਾ ਹੈ ਜਿਸਦਾ ਰਸ ਸ਼੍ਰੋਤਿਆਂ ਨੂੰ ਕੁਛ ਨਹੀਂ ਆਉਂਦਾ ਸਗੋਂ ਦੀਵਾਨ ਵਿਚੋਂ ਛੁਟਕਾਰਾ ਪਾਉਣ ਲਈ ਯਤਨ ਕਰਣਾ ਪੈਂਦਾ ਹੈ, ਅਰ ਜੋੜੀ ਵਾਲੇ ਰਾਗੀਆਂ ਦਾ ਉਡਾਯਾ ਹੋਯਾ ਆਟਾ ਸਿੱਖਾਂ ਦੀਆਂ ਦਾੜੀਆਂ ਗੁਰੂ ਗ੍ਰੰਥ ਸਾਹਿਬ ਦੇ ਰੁਮਾਲਾਂ ਅਤੇ ਕੜਾਹ ਪ੍ਰਸਾਦ ਦੇ ਬਰਤਨਾਂ ਉੱਪਰ ਡਿਗਦਾ ਹੈ, ਕੇਹਾ ਅੱਛਾ ਹੋਵੇ ਜੇ ਅਜੇ ਭੀ ਪੁਰਾਣੀਆਂ ਧਾਰਣਾਂ ਨੂੰ ਕਾਯਮ ਰੱਖਣ ਦਾ ਜਤਨ ਕੀਤਾ ਜਾਵੇ ਔਰ ਪੰਥਮੁਖੀਏ ਇੱਕ ਸੰਗੀਤਆਸ਼੍ਰਮ ਬਣਾ ਕੇ ਲਾਯਕ ਰਾਗੀ ਉਤਪੰਨ ਕਰਣ.

ਪਾਰਸ ਪਰਸ ਅਪਰਸ ਹੋਇ,[1]
ਪਰਤਨ[2] ਪਰਧਨ ਹੱਥ ਨ ਲਾਵੈ.
ਗੁਰੁਸਿਖ ਗੁਰੁਸਿਖ ਪੂਜਕੈ,
ਭਾਇ ਭਗਤਿ ਭੈ ਭਾਣਾ ਭਾਵੈ.
ਆਪ ਗਵਾਇ, ਨ ਆਪ ਗਣਾਵੈ. ੧੨

(੩੫੬) ਗੁਰੁਮੁਖ ਪੈਰ ਸਕਾਰਥੇ,
ਗੁਰੁਮੁਖ ਮਾਰਗ ਚਾਲ ਚਲੰਦੇ.
ਗੁਰੂਦੁਆਰੈ ਜਾਨ ਚਲ,[3]
ਸਾਧ ਸੰਗਤ ਚਲ ਜਾਇ ਬਹੰਦੇ.

---

੧ ਗੁਰੂਰੂਪ ਪਾਰਸ ਨੂੰ ਪਰਸ ਕੇ ਪਰਧਨ ਪਰ ਇਸਤ੍ਰੀ ਦੇ ਪਰਸਨ ਤੋਂ ਅਪਰਸ ਹੋਇਕੈ.

੨ ਪਰਇਸਤ੍ਰੀ.

੩ ਸਿਖਾਂ ਦੇ ਚਰਣ, ਯਾਤ੍ਰਾ ਵਾਸਤੇ ਕੇਵਲ ਗੁਰਦ੍ਵਾਰਿਆਂ ਵੱਲ ਚੱਲਦੇ ਹਨ. ਅਸੀਂ ਉਨ੍ਹਾਂ ਨਾਮਧਰੀਕ ਉਦਾਸੀ, ਨਿਰਮਲੇ ਆਦਿਕ ਗੁਰੁ ਨਾਨਕ ਪੰਥੀਆਂ ਪਰ ਸ਼ੋਕ ਕਰਦੇ ਹਾਂ ਜੋ ਗੰਗਾ ਗੋਦਾਵਰੀ ਆਦਿਕ ਦੇ ਕੁੰਭ ਅਤੇ ਹੋਰ ਪਰਬਾਂ ਪਰ ਜਾਕੇ ਸੰਨ੍ਯਾਸੀ ਆਦਿਕਾਂ ਨਾਲ ਇਸ ਗੱਲ ਦਾ ਝਗੜਾ ਕਰਦੇ ਹਨ ਕਿ ਅਸੀਂ ਪਹਿਲਾਂ ਸ਼ਨਾਨ ਕਰਾਂਗੇ.

ਸਿੱਖ ਧਰਮ ਦੇ ਪ੍ਰਚਾਰ ਲਈ ਹਰੇਕ ਮੇਲੇ ਪਰ ਜਾਣਾ ਯੋਗ ਹੈ ਪਰ ਗਤੀ ਦੀ ਢੂੰਡ ਵਿੱਚ ਭਟਕਣਾ ਅਤੇ ਗੁਰੁਉਪਦੇਸ਼ਾਂ ਦੇ ਵਿਰੁੱਧ ਚੱਲਣਾ ਲੱਜਾ ਦੀ ਬਾਤ ਹੈ.

ਕੇਹਾ ਅੱਛਾ ਹੋਵੇ ਕਿ ਸਾਡੇ ਭਾਈ, ਭਾਈ ਗੁਰੁਦਾਸ ਜੀ ਦਾ ਕਬਿੱਤ, ਜੋ ੫੭੧ਵੇਂ ਅੰਗ ਵਿੱਚ ਲਿਖਿਆ ਹੈ, ਮਨ ਵਸਾਕੇ ਗੁਰੁਮੁਖ ਬਣਨ ਔਰ ਸੰਸਾਰ ਦੇ ਮਨੁੱਖਮਾਤ੍ਰ ਨੂੰ ਤੀਰਥਾਂ ਉਤੇ ਗੁਰੁਮਤ ਦਾ ਉਪਦੇਸ਼ ਦੇਕੇ ਸੱਚੇ ਧਰਮ ਵਿੱਚ ਲਿਆਉਣ.

ਧਾਵਨ ਪਰਉਪਕਾਰ ਨੋ,
ਗੁਰ ਸਿੱਖਾਂ ਨੋ ਖੋਜ ਲਹੰਦੇ.
ਦੁਬਿਧਾ ਪੰਥ ਨ ਧਾਵਨੀ,
ਮਾਯਾ ਵਿੱਚ ਉਦਾਸ ਰਹੰਦੇ. ੧੩

(੩੫੭) ਗੁਰੁਮੁਖ ਮਿੱਠਾ ਬੋਲਣਾ,
ਜੋ ਬੋਲੈ ਸੋਈ ਜਪ ਜਾਪੈ.[1]
ਗੁਰੁਮੁਖ ਅੱਖੀਂ ਦੇਖਣਾ,
ਬ੍ਰਹਮ ਧਿਆਨ ਧਰ ਆਪ ਸੁ ਆਪੈ.[2]
ਗੁਰੁਮੁਖ ਸੁਣਨਾ ਸੁਰਤਿ ਕਰ,
ਪੰਚ ਸ਼ਬਦ ਗੁਰੁਸ਼ਬਦ ਅਲਾਪੈ.[3]
ਗੁਰੁਮੁਖ ਕਿਰਤ ਕਮਾਵਣੀ,

---

੧ ਗੋਮੁਖੀ ਵਿੱਚ ਹੱਥ ਪਾਕੇ ਮਾਲਾ ਦੇ ਮਣਕੇ ਘਸਾਉਣੇ ਗੁਰੁਸਿੱਖਾਂ ਦਾ ਜਾਪ ਨਹੀਂ, ਕਿੰਤੂ ਮਿੱਠਾ ਬੋਲਣਾ ਹੀ ਜਪ ਹੈ.

੨ ਅੱਖਾਂ ਮੀਚਕੇ ਬਗੁਲੇ ਵਤ ਸਮਾਧੀ ਲਾਉਣੀ ਸਿੱਖਾਂ ਦਾ ਧ੍ਯਾਨ ਨਹੀਂ, ਕਿੰਤੂ 'ਏਹ ਵਿਸੁ ਸੰਸਾਰ ਜੋ ਤੁਮ ਦੇਖਦੇ ਸੋ ਹਰਿ ਕਾ ਰੂਪ ਹੈ, ਹਰਿ ਰੂਪ ਨਦਰੀ ਆਇਆ.' (ਆਨੰਦ) ਇਸ ਪਰ ਅਮਲ ਕਰਨਾ ਹੀ ਧ੍ਯਾਨ ਹੈ.

੩ ਕੰਨਾਂ ਵਿੱਚ ਬੁੱਜੇ ਦੇ ਕੇ ਘੰਟਾ ਵੀਣਾ ਮ੍ਰਿਦੰਗ ਆਦਿਕ ਪੰਜ ਵਾਜੇ ਦਿਮਾਗ਼ ਵਿੱਚ ਸੁਣਨੇ ਸਿੱਖਾਂ ਲਈ ਸ਼ਾਂਤੀ ਦਾਯਕ ਨਹੀਂ, ਕਿੰਤੂ ਮਨ ਲਾ ਕੇ ਗੁਰੂ ਦਾ ਸ਼ਬਦ ਸੁਣਨਾ ਹੀ ਅਨਹਤ ਸ਼ਬਦ ਹੈ. ਪੰਜ ਸ਼ਬਦ ਪੰਜ ਵਾਜਿਆਂ ਦੇ—ਤਤ (ਤਾਰ ਅਤੇ ਤੰਦ ਦੇ ਵਾਜੇ) ਵ੍ਿਤ (ਚੰਮ ਦੇ ਮੜ੍ਹੇ ਹੋਏ ਵਾਜੇ) ਘਨ (ਧਾਤੁ ਤੇ ਛੈਣੇ ਘੰਟੇ ਆਦਿਕ) ਨਾਦ (ਘੜਾ ਆਦਿ) ਸੁਖਿਰ (ਫੂਕ ਨਾਲ ਵਜਾਉਣ ਦੇ ਵਾਜੇ).

ਨਮਸਕਾਰ ਡੰਡਉਤ ਸਿਵਾਪੈ.[੧]
ਗੁਰੁਮੁਖ ਮਾਰਗ ਚੱਲਣਾ,
ਪਰਦਖਣਾ ਪੂਰਨ ਪਰਤਾਪੈ.[੨]
ਗੁਰੁਮੁਖ ਖਾਣਾ ਪੈਨ੍ਹਣਾ,
ਜੱਗ ਭੋਗ ਸੰਜੋਗ ਪਛਾਪੈ.[੩]
ਗੁਰੁਮੁਖ ਸਵਣ ਸਮਾਧਿ ਹੈ,
ਆਪੇ ਆਪ ਨ ਥਾਪ ਉਥਾਪੈ.[੪]
ਘਰਬਾਰੀ ਜੀਵਨਮੁਕਤ,
ਲਹਿਰ ਨਹੀਂ ਲਬ ਲੋਭ ਵਿਆਪੈ.
ਪਾਰ ਪਏ ਲੰਘ ਵਰੈ ਸਰਾਪੈ.[੫] ੧੮

---

੧ ਗੁਰੂ ਦੇ ਸਿੱਖ ਡੰਡੌਤਯਾਤ੍ਰਾ ਕਰਕੇ ਗੋਡਿਆਂ ਦੀਆਂ ਚੱਪਣੀਆਂ ਉਚੇੜਨੀਆਂ ਪਸੰਦ ਨਹੀਂ ਕਰਦੇ, ਕਿੰਤੁ ਹੱਥ ਪੈਰਾਂ ਨਾਲ ਧਰਮਕਿਰਤ ਕਰਣੀ ਹੀ ਦੰਡਵਤ ਹੈ.

੨ ਹਿੰਦੂਮਤ ਅਨੁਸਾਰ ਕਿਸੇ ਦੇਵਤੇ ਦੀਆਂ ਚਾਰ, ਕਿਸੇ ਦੀਆਂ ਤਿੰਨ, ਕਿਸੇ ਦੀ ਅੱਧੀ ਪਰੀਕ੍ਰਮਾ ਸਿੱਖ ਨਹੀਂ ਕਰਦੇ, ਕਿੰਤੁ ਸਤਿਗੁਰੂ ਅਤੇ ਸਾਧੁਸੰਗਤ ਦੇ ਦਿਦਾਰ ਲਈ ਚੱਲਕੇ ਜਾਣਾ ਸਿੱਖਾਂ ਲਈ ਪਰੀਕ੍ਰਮਾ ਹੈ.

੩ ਪਸ਼ੂ ਅਤੇ ਰਤਨਰੂਪ ਸਾਮਗ੍ਰੀ ਨੂੰ ਅੱਗ ਵਿੱਚ ਨਿਰਰਥਕ ਭਸਮ ਕਰਣਾ ਸਿੱਖਾਂ ਦਾ ਯੱਗ ਨਹੀਂ, ਕਿੰਤੁ ਵਾਹਿਗੁਰੂ ਦਾ ਨਾਮ ਲੈਕੇ ਗੁਰੁਮੁਖਾਂ ਦੇ ਨਾਲ ਵੰਡ ਖਾਣਾ ਹੀ ਯੱਗ ਹੈ.

੪ ਐਸੇ ਹੀ ਗੁਰੁਸਿੱਖਾਂ ਦਾ ਇਕਾਗ੍ਰ ਮਨ ਹੋ ਕੇ ਸੁਖੁਪਤਿ ਅਵਸਥਾ ਵਿੱਚ ਹੋਣਾ ਹੀ ਮਹਾਨ ਸਮਾਧੀ ਹੈ, ਜਿਸਨੂੰ ਥਾਪ ਉਥਾਪਣ ਲਈ ਯੋਗਅਭ੍ਯਾਸੀ ਸਹਾਯਕਾਂ ਦੀ ਲੋੜ ਨਹੀਂ.

੫ ਵਰ ਸ੍ਰਾਪ ਦੇਣ ਦੀ ਸ਼ਕਤੀ ਹਾਸਿਲ ਕਰਣ ਦੀ ਆਸ਼ਾ ਅਤੇ ਪਾਖੰਡੀਆਂ ਦੇ ਵਰ ਸ੍ਰਾਪ ਦਾ ਵਿਸ਼੍ਵਾਸ ਸਤਗੁਰੂ ਦੇ ਸਿੱਖ ਨਹੀਂ ਰਖਦੇ ਔਰ ਅਗ੍ਯਾਨ ਦੇ ਕਲੇਸ਼ਾਂ ਤੋਂ ਪਾਰ ਹੋ ਗਏ ਹਨ.

(੩੫੮) ਸਤਿਗੁਰੁ ਸੱਤ ਸਰੂਪ ਹੈ,
ਧਿਆਨ ਮੂਲ ਗੁਰੁ ਮੂਰਤਿ ਜਾਣੈ.
"ਸਤਿਨਾਮ ਕਰਤਾ ਪੁਰਖ"
ਮੂਲਮੰਤ੍ਰ[1] ਸਿਮਰਣ ਪਰਵਾਣੈ.
ਚਰਣ ਕਵਲ ਮਕਰੰਦ ਰਸ,
ਪੂਜਾ ਮੂਲ ਪਿਰਮ ਰਸ ਮਾਣੈ.
ਸ਼ਬਦ ਸੁਰਤਿ ਲਿਵ ਸਾਧੁ ਸੰਗ,
ਗੁਰੁ ਕਿਰਪਾ ਤੇ ਅੰਦਰ ਆਣੈ.[2] ੧੯

## ਵਾਰ ੭

(੩੫੯) ਰਾਜਜੋਗ ਜਿਸ ਵੱਸ ਕਰ,[3]
ਸਾਧੁ ਸੰਜੋਗ ਵਿਜੋਗ ਰਹਾਏ.[4]

---

੧ ਗੁਰੁਸਿੱਖਾਂ ਦਾ ਮੂਲ ਮੰਤ੍ਰ:—

"੧ੴ ਸਤਿਨਾਮੁ, ਕਰਤਾ, ਪੁਰਖੁ, ਨਿਰਭਉ, ਨਿਰਵੈਰੁ, ਅਕਾਲ, ਮੂਰਤਿ, ਅਜੂਨੀ, ਸੈਭੰ, ਗੁਰੁ, ਪ੍ਰਸਾਦਿ."

੨ ਧਾਵਤ ਮਨ ਨੂੰ ਅੰਦਰ ਆਣੈ.

੩ ਮਨ ਨੂੰ ਕਾਬੂ ਕਰਕੇ ਰਾਜਜੋਗ ਦਾ ਅਨੰਦ ਪਾਯਾ ਹੈ, ਭਾਵ—ਭੋਗ ਅਤੇ ਮੋਖ ਮਿਲੀ ਹੈ, ਯਥਾ—'ਨਾਨਕ ਸਤਗੁਰੁ ਭੇਟਿਐ ਪੂਰੀ ਹੋਵੈ ਜੁਗਤਿ, ਹਸੰਦਿਆਂ, ਖੇਲੰਦਿਆ, ਪੈਨੰਦਿਆ, ਖਾਵੰਦਿਆ, ਵਿਚ ਹੋਵੈ ਮੁਕਤਿ.
(ਮਹਲਾ ੫ ਵਾਰ ਗੂਜਰੀ ੨)

੪ ਪਦਾਰਥਾਂ ਦੇ ਸੰਯੋਗ ਵਿਯੋਗ ਦੇ ਹਰਖ ਸ਼ੋਕ ਤੋਂ ਗੁਰੁਸਿੱਖ ਰਹਿਤ ਹਨ. ਅਥਵਾ ਸਾਧੂਆਂ ਨਾਲ ਮੇਲ ਅਤੇ ਅਸਾਧੂਆਂ ਤੋਂ ਕਿਨਾਰਾ ਕਰਦੇ ਹਨ.

ਵਸਗਤਿ ਕੀਤੀ ਨੀਂਦ ਭੁੱਖ,
ਆਸਾ ਮਨਸਾ ਜਿਣ ਘਰ ਆਏ.
ਉਸਤਤਿ ਨਿੰਦਾ ਸਾਧਕੈ,
ਹਿੰਦੂ ਮੁਸਲਮਾਣ ਸਬਾਏ.[1]
ਪੈਰੀਂ ਪੈ ਪਾਖ਼ਾਕ ਸਦਾਏ.[2] ੨

(੩੬੦) ਕਾਮ ਕਰੋਧ ਵਿਰੋਧ ਲੰਘ,
ਲੋਭ ਮੋਹ ਅਹੰਕਾਰ ਵਿਹਾਣਾ.
ਸਤ ਸੰਤੋਖ ਦਇਆ ਧਰਮ,
ਅਰਥ ਸੁ ਗ੍ਰੰਥ ਪੰਚ ਪਰਵਾਣਾ.[3] ੫

(੩੬੧) ਸਤੇ ਧਾਰੀ ਲੰਘ ਕੈ,
ਭੈਰਉ ਖੇਤ੍ਰਪਾਲ ਦਲ ਮਲਿਆ.[4]

---

੧ ਔਗੁਣਾਂ ਨੂੰ ਗੁਣ ਕਹਿਣਾ ਉਸਤਤਿ ਹੈ, ਅਤੇ ਗੁਣਾਂ ਨੂੰ ਔਗੁਣ ਦੱਸਣਾ ਨਿੰਦਾ ਹੈ. ਗੁਰੁਸਿੱਖਾਂ ਨੇ ਦੋਹਾਂ ਦਾ ਤਯਾਗ ਕੀਤਾ ਹੈ, ਅਤੇ ਹਿੰਦੂ ਮੁਸਲਮਾਨ ਆਦਿਕ ਸਭ ਕੌਮਾਂ ਸਾਥ ਪ੍ਰੇਮ ਕਰਦੇ ਹਨ, ਕਿਸੇ ਦੀ ਨਿੰਦਾ ਕਰਣੀ ਭਾਰੀ ਪਾਪ ਸਮਝਦੇ ਹਨ.

੨ 'ਸਭ ਕੀ ਰੇਣੁ ਹੋਇ ਰਹੈ ਮਨੂਆ, ਸਗਲੇ ਦੀਸਹਿ ਮੀਤ ਪਿਆਰੇ.'
(ਆਸਾ ਮਹਲਾ ੫ )

੩ ਜਿਨ੍ਹਾਂ ਨੇ ਕਾਮ ਕ੍ਰੋਧ ਅਰ ਵੈਰ ਦਾ ਤਯਾਗ ਕੀਤਾ ਹੈ, ਜੋ ਲੋਭ ਮੋਹ ਔਰ ਹੰਕਾਰ ਬਿਨਾਂ ਹੈਨ, ਜਿਨਾਂ ਵਿੱਚ ਸੱਚ, ਸੰਤੋਖ, ਦਯਾ ਅਤੇ ਧਰਮ ਦਾ ਨਿਵਾਸ ਹੈ, ਜੋ ਗੁਰਬਾਣੀ ਦੇ ਯਥਾਰਥ ਅਰਥ ਜਾਣਦੇ ਹਨ. ਅਜੇਹੇ ਪੰਜ ਪਯਾਰੇ ਸਿੱਖ ਧਰਮ ਵਿਚ ਸਿਰੋਮਣੀ ਮੰਨੇ ਗਏ ਹਨ.

੪ ਸੱਤ ਲਾਟਾਂ ਦੇ ਧਾਰਣ ਕਰਣ ਵਾਲਾ ਅਗਨਿ ਦੇਵਤਾ, ਉਸ ਨੂੰ ਉਲੰਘ ਕੇ ਅਰਥਾਤ—ਅਗਨਿਹੋਤ੍ਰ ਆਦਿਕ ਭਰਮਰੂਪ ਕਰਮ ਤਯਾਗ ਕੇ, ਭੈਰਵ ਅਤੇ ਉਸਦਾ ਸਰੂਪਭੇਦ ਛੇਤ੍ਰਪਾਲ ਗੁਰੁਸਿੱਖਾਂ ਨੇ ਗੁਰਬਾਣੀ ਦੇ ਵਿਚਾਰ ਨਾਲ ਦਲਮਲਿਆ :—
ਅਗਨੀ ਦੀਆਂ ਸੱਤ ਲਾਟਾਂ ਪੁਰਾਣਾਂ ਵਿੱਚ ਏਹ ਲਿਖੀਆਂ ਹਨ:— ਕਾਲੀ, ਕਰਾਲੀ, ਮਨੋਜਵਾ, ਲੋਹਿਤਾ, ਧੂਮਵਰਣਾ, ਉਗ੍ਰਾ ਅਤੇ ਦੀਪਤਾ.

ਸਤ ਰੋਹਣਿ[1], ਸੱਤ ਵਾਰ,
ਸਤ ਸੁਹਾਗਣਿ[2] ਸਾਧੁ ਨ ਢਲਿਆ.
ਗੁਰੁਮੁਖ ਸਾਧੁ ਸੰਗਤਿ ਵਿਚ ਖਲਿਆ. ੭

(੩੬੨) ਤੀਰਥ ਪੁਰਬ ਸੰਜੋਗ ਵਿਚ,

---

੧ ਰੋਹਣੀ ਆਦਿਕ ਨਛੱਤ੍ਰਾਂ ਦਾ 'ਸਪਤਨਾੜੀ ਚਕ੍ਰ' ਜਿਸ ਤੋਂ ਜੋਤਸ਼ੀ ਬਰਖਾ ਦਾ ਵਿਚਾਰ ਕਰਦੇ ਹਨ, ਉਸ ਦਾ ਵਿਸ਼੍ਵਾਸ ਤ੍ਯਾਗ ਕੇ ਗੁਰੂ ਦੇ ਸਿੱਖ ਕੇਵਲ ਵਾਹਿਗੁਰੂ ਪਰ ਭਰੋਸਾ ਕਰਦੇ ਹਨ, ਸਪਤਨਾੜੀ ਚਕ੍ਰ ਏਹ ਹੈ:-

੧ ਸੂਰਜ ਦੀ ਵਾਯੁਨਾੜੀ, ਜਿਸ ਵਿੱਚ ਰੋਹਿਣੀ, ਸ੍ਵਾਂਤੀ, ਜੇਸ਼ਟਾ ਅਰ ਅਸ੍ਵਨੀ ਨਛਤ੍ਰ ਹਨ.

੨ ਮੰਗਲ ਦੀ ਦਹਿਨ ਨਾੜੀ, ਜਿਸ ਵਿੱਚ ਮ੍ਰਿਗਸਿਰ, ਚਿਤ੍ਰਾ, ਮੂਲਾ ਅਰ ਰੇਵਤੀ ਹਨ.

੩ ਵ੍ਰਿਹਸਪਤੀ ਦੀ ਸੌਮ੍ਯਨਾੜੀ, ਜਿਸ ਵਿੱਚ ਆਰਦ੍ਰਾ, ਹਸਤ, ਪੂਰਬਾਖਾੜਾ ਔਰ ਉਤ੍ਰਾਭਾਦ੍ਰਪਦ ਹਨ.

੪ ਸ਼ੁਕ੍ਰ ਦੀ ਨੀਰ ਨਾੜੀ, ਜਿਸ ਵਿਚ ਪੁਨਰਵਸੁ, ਉਤ੍ਰਾਫਾਲਗੁਣੀ, ਉਤ੍ਰਾਖਾੜਾ ਅਰ ਪੂਰਬਾਭਾਦ੍ਰਪਦ ਹਨ.

੫ ਬੁਧ ਦੀ ਜਲਨਾੜੀ, ਜਿਸ ਵਿੱਚ ਪੁੱਖ, ਪੂਰਬਾਫਾਲਗੁਣੀ, ਅਭਿਜਿਤ ਅਰ ਸਤਭਿਖਾ ਹਨ.

੬ ਸ਼ਨੀ ਦੀ ਊਰਧਾ ਨਾੜੀ, ਜਿਸ ਵਿੱਚ ਕ੍ਰਿਤਕਾ, ਵਿਸਾਖਾ-ਅਨੁਰਾਧਾ ਅਰ ਭਰਣੀ ਹਨ.

੭ ਚੰਦ੍ਰਮਾ ਦੀ ਅਮਿਤਾ ਨਾੜੀ, ਜਿਸ ਵਿਚ ਅਸਲੇਖਾ, ਮਘਾ, ਸ੍ਰਵਨ ਅਰ ਧਨਿਸ਼ਟਾ ਹੈਨ.

੨ ਮਰੀਚੀ, ਅਤ੍ਰੀ, ਪੁਲਹ, ਪੁਲਸਤ, ਕ੍ਰਿਤੁ, ਅੰਗਿਰਾ, ਅਰ ਵਸ਼ਿਸ਼ਟ ਇਨ੍ਹਾਂ ਸੱਤ ਰਿਖੀਆਂ ਦੀਆਂ ਸਦਾ ਸੁਹਾਗਣਿ ਮੰਨੀਆਂ ਹੋਈਆਂ ਇਸਤ੍ਰੀਆਂ ਅਥਵਾ—ਅਨੰਦ ਦੇ ਸਮੇਂ ਸੱਤ ਸੁਹਾਗਣਾਂ ਬੁਲਾਕੇ ਬਟਣਾ ਮਲਣ ਆਦਿਕ ਦੀ ਭਰਮ ਰੂਪ ਰੀਤੀ ਵਿਚ ਸਿੱਖਾਂ ਦਾ ਮਨ ਨਹੀਂ ਲੱਗਦਾ.

ਦਸ ਪੁਰਬੀਂ ਗੁਰੁਪੁਰਬ ਨ ਪਾਯਾ.[1] ੧੦

(੩੬੩) ਇਕਮਨ ਹੋਇ ਇਕਾਦਸ਼ੀ,
ਗੁਰੁਮੁਖ ਵਰਤ ਪਤਿਬ੍ਰਤ ਭਾਯਾ.[2]
ਗਿਆਰਹਿਂ ਗੇੜਾ ਸਿਖ ਸੁਣ,[3]
ਗੁਰੁਸਿੱਖ ਲੈ ਗੁਰੁਸਿਖ ਸਦਾਯਾ. ੧੧

(੩੬੪) ਬਾਰਹਿਂ ਤਿਲਕ ਮਿਟਾਇਕੈ,
ਗੁਰੁਮੁਖ ਤਿਲਕ ਨੀਸ਼ਾਣ ਚੜ੍ਹਾਯਾ.[4]
ਬਾਰਹਿ ਰਾਸੀ ਸਾਧਕੈ,

---

੧ ਤੀਰਥਾਂ ਦੇ ਉਤਸਵ ਅਤੇ ਦਸ਼ ਪਰਬ (ਅਸ਼ਟਮੀ, ਚੌਦੇਂ, ਮਾਵਸ, ਪੂਰਣਮਾਸੀ, ਸੰਕ੍ਰਾਂਤਿ, ਵ੍ਯਤਿਪਾਤ, ਉਤ੍ਰਾਯਣ, ਦਖਣਾਯਣ, ਚੰਦ੍ਰਗ੍ਰਹਿਣ, ਸੂਰਯਗ੍ਰਹਿਣ) ਗੁਰੁਪਰਬਾਂ ਦੀ ਤੁੱਲਤਾ ਨਹੀਂ ਕਰ ਸਕਦੇ.
ਗੁਰੁਸਿੱਖਾਂ ਨੂੰ ਅੰਨਯਮਤੀਆਂ ਦੇ ਪਰਬ ਆਪਣੇ ਧਰਮਤਿਉਹਾਰ ਸਮਝਕੇ ਨਹੀਂ ਮਨਾਉਣੇ ਚਾਹੀਯੇ. ਪਰ ਜੇ ਕਿਸੇ ਮਤ ਦੇ ਤਿਉਹਾਰ ਵਾਲੇ ਦਿਨ ਗੁਰਪੁਰਬ ਆ ਜਾਵੇ ਤਾਂ ਉਸ ਦਾ ਮਨਾਉਣਾ ਏਹ ਸਿੱਧ ਨਹੀਂ ਕਰਦਾ ਕਿ ਅਸੀਂ ਅੰਨਯਮਤੀ ਤਿਉਹਾਰ ਮਨਾ ਰਹੇ ਹਾਂ, ਦ੍ਰਿਸ਼ਟਾਂਤ ਵਾਸਤੇ ਦੇਖੋ ਵੈਸਾਖੀ ਅਰ ਅਸੂ ਸੁਦੀ ੧੦.

੨ ਗੁਰੁਮੁਖਾਂ ਨੂੰ ਪਤਿਵ੍ਰਤ ਵ੍ਰਤ ਭਾਯਾ ਹੈ, ਅਰਥਾਤ ਇੱਕ ਸ੍ਵਾਮੀ ਵਿੱਚ ਮਨ ਲਾਉਣਾ ਏਕਾਦਸ਼ੀ ਆਦਿਕ ਵ੍ਰਤਾਂ ਤੋਂ ਸ੍ਰੇਸ਼ਟ ਮੰਨਿਆ ਹੈ.

੩ ਮੂਲਮੰਤ੍ਰ ਦੇ ਪਦਾਂ ਦੀ ਯਥਾਕ੍ਰਮ ਸਿਖ੍ਯਾ ਸੁਣਕੇ, ਅਰਥਾਤ '੧ਓ ਸਤਿਨਾਮ.... ਗੁਰ, ਪ੍ਰਸਾਦਿ' ਦਾ ਭਾਵ ਗੁਰੁਮੁਖ ਤੋਂ ਸੁਣਕੇ.

੪ ਗੁਰੁਮੁਖਾਂ ਨੇ ਵੈਸ਼ਨਵਾਂ ਦੇ ਬਾਰਾਂ ਤਿਲਕ (ਸੱਜੀ ਬੱਖੀ ਅਤੇ ਖੱਬੀ ਬੱਖੀ ਪਰ), ਮਸਤਕ ਅਤੇ ਕੰਠ ਪਰ, ਸੱਜੀ ਬਾਂਹ ਅਤੇ ਖੱਬੀ ਬਾਂਹ ਪਰ, ਦੋਹਾਂ ਬਗਲਾਂ ਵਿਚ, ਨਾਭੀ ਪਰ, ਰਿਦੇ ਪਰ, ਦੋਹਾਂ ਕੰਨਾਂ ਉੱਪਰ) ਤ੍ਯਾਗਕੇ ਗੁਰੁਮੁਖਤਾਂ ਦਾ ਚਿੰਨ੍ਹ ਮਸਤਕ ਪਰ ਧਾਰਣ ਕੀਤਾ ਹੈ.

ਸੱਚ ਰਾਸਿ ਰਹਿਰਾਸ ਲੁਭਾਯਾ.[1] ੧੨

(੩੬੫) ਤੇਰਹਿਂ ਪਦ ਕਰ ਜੱਗ ਵਿਚ,
ਪਿਤ੍ਰਿ ਕਰਮ ਕਰ ਭਰਮ ਭੁਲਾਯਾ.[2]
ਲੱਖ ਲੱਖ ਜੱਗ ਨ ਪੁਜਨੀ,
ਗੁਰੁਸਿਖ ਚਰਣੋਦਕ ਪੀਆਯਾ.
ਜੱਗ ਭੋਗ ਨਈਵੇਦ ਲੱਖ,
ਗੁਰੁਮੁਖ ਮੁਖ ਇਕ ਦਾਣਾ ਪਾਯਾ.[3]
ਗੁਰੁਭਾਈ ਸੰਤੁਸ਼ਟ ਕਰ,
ਗੁਰੁਮੁਖ ਸੁਖ ਫਲ ਪਿਰਮ ਚਖਾਯਾ. ੧੩

## ਵਾਰ ੯

(੩੬੬) ਲਖ ਚਉਰਾਸੀਹ ਜੋਨਿ ਵਿੱਚ,
ਮਾਣਸ ਜਨਮ ਦੁਲੰਭ ਉਪਾਯਾ.
ਚਾਰ ਵਰਨ ਚਾਰ ਮਜ਼ਹਬਾ,
ਹਿੰਦੂ ਮੁਸਲਮਾਨ ਸਦਾਯਾ.

---

੧ ਬਾਰਾਂ ਰਾਸਾਂ ਦਾ ਸਾਰ ਅਸਾਰ ਵਿਚਾਰਕੇ ਉਨਾਂ ਦਾ ਕਲਪਿਤ ਫਲ ਸਿੱਖਾਂ ਨੇ ਤਯਾਗ ਦਿੱਤਾ ਹੈ, ਸੱਚ ਜੋ ਸਭ ਗੁਣਾਂ ਦੀ ਰਾਸਿ ਹੈ, ਉਸਦੇ ਅਭਯਾਸ ਵਿੱਚ ਮਨ ਨੂੰ ਪ੍ਰੇਮੀ ਬਣਾਯਾ ਹੈ.

੨ ਭਰਮ ਵਿਚ ਭੁੱਲੇ ਲੋਕ, ਪਿਤਰਾਂ ਵਾਸਤੇ ਤੇਰਾਂ ਪਦ (ਛਤਰੀ, ਜੋੜਾ, ਵਸਤ, ਛਾਪ, ਕਮੰਡਲੁ, ਆਸਨ. ਰਸੋਈ ਦੇ ਪੰਜ ਭਾਂਡੇ ਸੋਟੀ, ਤਸਟਾ, ਕੱਚਾ ਅੰਨ, ਪੱਕਾ ਅੰਨ, ਨਕਦੀ ਜਨੇਊ) ਦਾਨ ਕਰਦੇ ਹਨ, ਪਰ ਸਤਗੁਰੂ ਦੇ ਸਿੱਖਾਂ ਦੇ ਚਰਣਜਲ ਤੁੱਲ ਲੱਖਾਂ ਪਿਤ੍ਰਿਜੱਗ ਨਹੀਂ ਹੋ ਸਕਦੇ.

੩ ਗੁਰੁਮੁਖਾਂ ਨੂੰ ਇਕ ਦਾਣਾ ਅਰਪਣਾ ਲੱਖਾਂ ਯੱਗ ਅਤੇ ਦੇਵਤਿਆਂ ਨੂੰ ਪ੍ਰਸ਼ਾਦਿ ਚੜ੍ਹਾਉਣ ਤੋਂ ਉੱਤਮ ਹੈ।

ਕਿਤੜੇ ਪੁਰਖ ਵਖਾਣੀਅਨ,
ਨਾਰਿ ਸ਼ੁਮਾਰ ਅਗਣਤ ਗਣਾਯਾ.
ਤ੍ਰੈ ਗੁਣ ਮਾਯਾ ਚਲਤ ਹੈ,
ਬ੍ਰਹਮਾ ਬਿਸ਼ਨੁ ਮਹੇਸ਼ ਰਚਾਯਾ.
ਬੇਦ ਕਤੇਬਾਂ ਵਾਚਦੇ,
ਇਕ ਸਾਹਿਬ ਦੁਇ ਰਾਹ ਚਲਾਯਾ.
ਸ਼ਿਵ ਸ਼ਕਤੀ ਵਿਚ ਖੇਲ ਕਰ,
ਜੋਗ ਭੋਗ ਬਹੁ ਚਲਿਤ ਬਣਾਯਾ.[1]
ਸਾਧੁ ਅਸਾਧੁ ਸੰਗਤ ਫਲ ਪਾਯਾ.[2] ੬

(੩੬੭) ਕਿਤੜੇ ਲੱਖ ਅਸਾਧੁ ਜਗ,
ਕਿਤੜੇ ਚੋਰ ਜਾਰ ਜੂਆਰੀ.
ਵਟਵਾੜੇ[3] ਠਗ ਕੇਤੜੇ,
ਕੇਤੜਿਆਂ ਨਿੰਦਕ ਅਵਿਚਾਰੀ.
ਕੇਤੜਿਆਂ ਅਕਿਰਤਘਣ,
ਕਿਤੜੇ ਬੇਮੁਖ ਤੈ ਅਣਚਾਰੀ.[4]
ਸ੍ਵਾਮ ਧ੍ਰੋਹੀ, ਵਿਸਵਾਸਘਾਤਿ,

---

੧ ਸ਼ਿਵ ਉਪਾਸ਼ਕਾਂ ਨੇ ਅਸ਼ਟਾਂਗ ਰੂਪ ਹਠਯੋਗ ਨੂੰ, ਅਤੇ ਸ਼ਕਤੀ ਉਪਾਸ਼ਕ ਸ਼ਾਕਤਾਂ ਨੇ ਭੋਗ ਨੂੰ, ਅਨੇਕ ਕੌਤਕ ਅਤੇ ਚਰਿਤ੍ਰ ਰਚਕੇ ਪਰਮਾਰਥ ਸਿੱਧ ਕੀਤਾ ਹੈ.

੨ ਜਿਨ੍ਹਾਂ ਨੇ ਸਾਧੁ ਸੰਗਤ ਕਰੀ ਉਨ੍ਹਾਂ ਨੇ ਸਾਧੁ ਫਲ, ਅਤੇ ਜਿਨਾਂ ਨੇ ਅਸਾਧੁ ਸੰਗਤ ਕਰੀ ਉਨ੍ਹਾਂ ਨੇ ਅਸਾਧੁ ਫਲ ਪਾਯਾ.

੩ ਰਸਤਾ ਖੋਹਣ ਵਾਲੇ.

੪ ਦੁਰਾਚਾਰੀ

ਲੂਣਹਰਾਮੀ, ਮੂਰਖ ਭਾਰੀ.
ਬਿਖਲੀਪਤ[1], ਵੇਸਵਾ ਰਮਤ,
ਮਦ ਮਤਵਾਲੇ[2], ਵਡੇ ਵਿਕਾਰੀ.
ਵਿਸ਼੍ਰਿ[3] ਵਿਰੋਧੀ ਕੇਤੜੇ,
ਕੇਤੜਿਆਂ ਕੂੜੇ ਕੂੜਿਆਰੀ.
ਗੁਰੁ ਪੂਰੇ ਬਿਨ ਅੰਤ ਖੁਆਰੀ. ੧੫

(੩੬੮) ਉੱਤਮ ਮੱਧਮ ਨੀਚ ਲਖ,
ਗੁਰਮੁਖ ਨੀਚਹੁੰ ਨੀਚ ਸਦਾਏ.
ਪੈਰੀਂ ਪੈ ਪਾਖਾਕ ਹੋਇ,
ਗੁਰਮੁਖ ਗੁਰੁਸਿਖ ਆਪ ਗਵਾਏ.
ਸਾਧੁਸੰਗਤ ਭਉ ਭਾਉ ਕਰ,
ਸੇਵਕ ਸੇਵਾ ਕਾਰ ਕਮਾਏ.
ਮਿੱਠਾ ਬੋਲਣ ਨਿਵ ਚਲਣ,
ਹੱਥਹੁੰ ਦੇਕੈ ਭਲਾ ਮਨਾਏ.
ਸ਼ਬਦ ਸੁਰਤਿ ਲਿਵਲੀਣ ਹੋ,
ਦਰਗਹ ਮਾਣ ਨਿਮਾਣਾ ਪਾਏ.
ਚੱਲਣ ਜਾਣ ਅਜਾਣ ਹੋਇ,[4]

---

੧ ਸੇਵਾ ਕਰਨ ਵਾਲੀਆਂ (ਟਹਿਲਣਾਂ) ਨਾਲ ਵਿਭਚਾਰ ਕਰਣ ਵਾਲੇ.
੨ ਸ਼ਰਾਬੀ.
੩ ਬਿਗਾਰੀ, ਅਕਾਰਣ ਹਾਨੀ ਪਹੁਚਾਉਣ ਵਾਲੇ. ਬਿਨਾਂ ਲਾਭ ਕੰਮ ਵਿਗਾੜਨ ਵਾਲੇ.
੪ ਗੁਰੁਮਤ ਦਾ ਗਯਾਤਾ ਹੋਕੇ ਭੀ ਜਿਗਯਾਸੂ ਬਣਿਆ ਰਹੇ. ਅਥਵਾ—ਮੌਤ ਨੂੰ ਯਾਦ ਰੱਖੇ ਅਤੇ ਪੰਡਿਤ ਹੋਕੇ ਭੀ ਵਿਦਯਾਰਥੀ ਬਣੇ.

ਆਸਾ ਵਿੱਚ ਨਿਰਾਸ ਵਲਾਏ.
ਗੁਰਮੁਖ ਸੁਖ ਫਲ ਅਲਖ ਲਖਾਏ. ੨੪

## ਵਾਰ ੯

(੩੬੯) ਗੁਰੁਸਿੱਖੀ ਬਾਰੀਕ ਹੈ, ਸਿਲ ਚੱਟਣ ਫਿੱਕੀ.
ਤ੍ਰਿੱਖੀ ਖੰਡੇ ਧਾਰ ਹੈ, ਉਹ ਵਾਲਹੁੰ ਨਿੱਕੀ.
ਦੂਤੀਆ ਨਾਸਤਿ ਏਤ ਘਰ, ਹੋਇ ਇੱਕਾ ਇੱਕੀ.[1] ੨
ਸੱਭੈ ਸਿੱਕਾ ਪਰਹਰੈ, ਸੁਖ ਇੱਕਤ ਸਿੱਕੀ.[2]

(੩੭੦) ਵੇਦ ਨ ਜਾਣੈ ਭੇਦ ਕਿਹੁ[3], ਸ਼ੇਖਨਾਗ ਨ ਪਾਏ.
ਵਾਹਿਗੁਰੂ ਸਾਲਾਹਣਾ ਗੁਰੁਸ਼ਬਦ ਅਲਾਏ. ੧੩

(੩੭੧) ਧਰਮਸਾਲ ਹੈ ਮਾਨਸਰ, ਹੰਸ ਗੁਰੁਸਿਖ ਵਾਹ.[4]
ਰਤਨ ਪਦਾਰਥ ਗੁਰੁਸ਼ਬਦ, ਕਰ ਕੀਰਤਨ ਖਾਹ. ੧੪

(੩੭੨) ਪਹਿਲੇ ਗੁਰੁ ਉਪਦੇਸ਼ ਦੇ ਸਿਖ ਪੈਰੀਂ ਪਾਏ.
ਸਾਧੁਸੰਗਤਿ ਕਰ ਧਰਮਸਾਲ ਸਿਖ ਸੇਵਾ ਲਾਏ.
ਭਾਇ ਭਗਤਿ ਭੈ ਸੇਂਵਦੇ ਗੁਰੁਪਰਬ ਕਰਾਏ.
ਸ਼ਬਦਸੁਰਤਿ ਲਿਵ ਕੀਰਤਨ ਸਦ ਮੇਲ ਮਿਲਾਏ.
ਗੁਰੁਮੁਖ ਮਾਰਗ ਸੱਚ ਦਾ ਸਚ ਪਾਰ ਲੰਘਾਏ.

---

੧ ਇਸ ਗੁਰੁਘਰ ਵਿੱਚ ਦ੍ਵੈਤ ਦਾ ਅਭਾਵ ਹੈ, ਇੱਕ ਉਪਾਸਨਾ ਅਤੇ ਏਕਾ ਸਭ ਤੋਂ ਮੁੱਖ ਹੈ.

੨ ਗੁਰੂ ਦਾ ਸਿੱਖ ਹੋਰ ਸਭ ਮਤਾਂ ਦੇ ਸਿੱਕੇ ਛੱਡਕੇ ਇੱਕ ਸਤਿਗੁਰੂ ਦੇ ਸਿੱਕੇ (ਆਗ੍ਯਾ) ਵਿੱਚ ਆਉਣਾ ਸੁਖ ਦਾ ਸਾਧਨ ਸਮਝੇ.

੩ ਕੁਛ.

੪ ਧੰਨ. ਉੱਤਮ.

ਸੱਚ[1] ਮਿਲੈ ਸਚਿਆਰ ਨੋ ਮਿਲ ਆਪ ਗਵਾਏ. ੧੭

(੩੭੩) [2]ਸਿਰ ਉੱਚਾ ਨੀਵੇਂ ਚਰਣ ਸਿਰ ਪੈਰੀਂ ਪਾਂਦੇ.
ਮੂੰਹ ਅਖੀਂ ਨੱਕ ਕੰਨ ਹੱਥ ਦੇਹ ਭਾਰ ਉਚਾਂਦੇ.
ਸਭ ਚਿਹਨ ਛਡ ਪੂਜੀਅਨ ਕਉਣ ਕਰਮ ਕਮਾਂਦੇ?
ਗੁਰੁਸ਼ਰਣੀ ਸਾਧੁਸੰਗਤੀ, ਨਿਤ ਚਲ ਚਲ ਜਾਂਦੇ.[3]
ਵੱਤਨ[4] ਪਰਉਪਕਾਰ ਨੋਂ ਕਰ ਪਾਰਵਸਾਂਦੇ.
ਮੇਰੀ ਖੱਲਹੁੰ ਮੌਜੜੇ ਗੁਰੁਸਿੱਖ ਹੰਢਾਂਦੇ.
ਮਸਤਕ ਲਗੇ ਸਾਧੁਰੇਣੁ ਵਡ ਭਾਗ ਜਿਨ੍ਹਾਂ ਦੇ. ੧੮

(੩੭੪) ਬੁਰੇ ਕਰਨ ਬੁਰਿਆਈਆਂ, ਭਲਿਆਈ ਭਲਿਆ,
ਅਵਗੁਣ ਕੀਤੇ ਗੁਣ ਕਰਨ ਜਗ ਸਾਧੁ ਵਿਰਲਿਆ.[5]
ਅਉਸਰ ਆਪ ਛਲਾਇੰਦੇ,
ਤਿਨ ਅਉਸਰ ਛਲਿਆ.[6] ੨੧

---

੧ ਵਾਹਿਗੁਰੂ. ਕੂੜ ਕਪਟ ਦੇ ਤਜ਼ਾਗੀ ਨੂੰ ਵਾਹਿਗੁਰੂ ਦੀ ਪ੍ਰਾਪਤੀ ਹੋਂਦੀ ਹੈ.
੨ ਇਸ ਪੌੜੀ ਵਿਚ ਨੰਮ੍ਰਤਾ ਦੀ ਮਹਿਮਾ ਹੈ.
੩ ਇਸ ਤੁਕ ਵਿੱਚ ਉੱਤਰ ਹੈ.
੪ ਜਾਂਦੇ (ਚਲਦੇ) ਹਨ.
੫ ਬੁਰੇ ਨਾਲ, ਬੁਰਿਆਈ, ਅਤੇ ਭਲੇ ਨਾਲ ਭਲਿਆਈ ਲੋਕ ਸੁਭਾਵਿਕ ਹੀ ਕਰਦੇ ਹਨ, ਪਰ ਔਗੁਣ ਕਰਣ ਵਾਲੇ ਨਾਲ ਗੁਣ ਕਰਣਾ ਵਿਰਲੇ ਗੁਰੁਮੁਖਾਂ ਦਾ ਹੀ ਕਰਮ ਹੈ.
੬ ਕਲਿਕਾਲ (ਅਉਸਰ) ਤੋਂ ਲੋਕ ਠਗਾ ਹੁੰਦੇ ਹਨ, ਪਰ ਗੁਰੁਮੁਖਾਂ ਨੇ ਕਲਿਕਾਲ ਨੂੰ ਠਗਿਆ ਹੈ. ਅਥਵਾ—ਸਮਾਂ ਵ੍ਰਿਥਾ ਖੋਕੇ ਬਾਜ਼ੀ ਨਹੀਂ ਹਾਰਦੇ, ਕਿੰਤੂ ਅਵਸਥਾ ਸਫਲ ਕਰਕੇ ਸਮੇਂ ਨੂੰ ਛਲਿਆ ਹੈ.

## ਵਾਰ ੧੧[1]

(੩੭੫) ਇਕਤ ਨੁਕਤੇ ਹੋਇ ਜਾਇ,
ਮਹਿਰਮ ਮੁਜਰਮ ਖ਼ੈਰ ਖੁਆਰੀ.[2]
ਮਸਤਾਨੀ ਵਿਚ ਮਸਲਤੀ,
ਗੈਰਮਹਿਲ ਜਾਣਾ ਮਨ ਮਾਰੀ.[3]
ਗੱਲ ਨ ਬਾਹਰ ਨਿੱਕਲੈ,[4]
ਹੁਕਮੀ ਬੰਦੇ ਕਾਰ ਕਰਾਰੀ.[5]
ਗੁਰੁਮੁਖ ਸੁਖਫਲ ਪਿਰਮਰਸ,
ਦੇਹ ਬਿਦੇਹ ਵਡ ਵੀਚਾਰੀ.[6] ੨

---

੧ ਇਸ ਵਾਰ ਵਿੱਚ ਭਾਈ ਸਾਹਿਬ ਨੇ ਸਿੱਖ ਅਤੇ ਸਿੱਖੀ ਦਾ ਰੂਪ ਵਰਣਨ ਕੀਤਾ ਹੈ ਅਤੇ ਛੀ ਸਤਗੁਰਾਂ ਦੇ ਸਿਰੋਮਣੀ ਸਿੱਖਾਂ ਦੇ ਨਾਮ ਲਿਖੇ ਹਨ. ਇਸ ਦੇ ਟੀਕੇ ਦਾ ਨਾਉਂ ਭਾਈ ਮਨੀ ਸਿੰਘ ਜੀ ਨੇ ਸਿੱਖਾਂ ਦੀ ਭਗਤਮਾਲਾ ਅਥਵਾ ਭਗਤ ਰਤਨਾਵਲੀ ਲਿਖਿਆ ਹੈ. ਦੇਖੋ ਕਲਾ ੬.

੨ ਇੱਕ ਨੁਕਤਾ (ਬਿੰਦੀ) ਲਗਣ ਨਾਲ ਮਹਰਮ ਤੋਂ ਮੁਜਰਮ ਬਣ ਜਾਂਦਾ ਹੈ (ਹੇ ਨੂੰ ਨੁਕਤਾ ਲਗਣ ਨਾਲ ਜੀਮ ਹੋ ਜਾਂਦਾ ਹੈ) ਜਿਨ੍ਹਾਂ ਦਾ ਅਰਥ ਪਹਿਚਾਨੂ ਅਤੇ ਅਪ੍ਰਾਧੀ ਹੁੰਦਾ ਹੈ. ਇਸੇ ਤਰ੍ਹਾਂ ਥੋੜੇ ਅਪ੍ਰਾਧ ਅਤੇ ਔਗੁਨ ਨਾਲ ਕਲੰਕ ਦੀ ਪ੍ਰਾਪਤੀ ਹੁੰਦੀ ਹੈ.

੩ ਗੁਰੁਮੁਖ ਸਤਸੰਗ ਵਿਚ ਮਿਲਕਰ ਮਸਤ ਰਹਿੰਦੇ ਹਨ ਉਨ੍ਹਾਂ ਨੇ ਦੂਜੇ ਥਾਂ ਜਾਣੋ ਮਨ ਨੂੰ ਰੋਕ ਲਯਾ ਹੈ.

੪ ਗੁਰੁਮੁਖ ਗੰਭੀਰ ਹਨ, ਜਿਨਾਂ ਦਾ ਭੇਦ ਪਾਉਣਾ ਕਠਿਨ ਹੈ

੫ ਗੁਰੂ ਦੀ ਆਗਯਾ ਮੰਨਣ ਵਾਲੇ, ਅਤੇ ਔਖੀ ਘਾਲ ਘਾਲਣ ਵਾਲੇ ਹਨ.

੬ ਗੁਰੁਮੁਖਾਂ ਨੂੰ ਪ੍ਰੇਮਰਸ ਪੀਣ ਕਰਕੇ ਸੁਖ ਦੀ ਪ੍ਰਾਪਤੀ ਹੋਈ ਹੈ, ਅਤੇ ਉਨ੍ਹਾਂ ਦਾ ਦੇਹ ਅਭਿਮਾਨ ਮਿਟਗਯਾ ਹੈ.

(੩੭੬) ਗੁਰਮੁਖ ਜਨਮ ਸਕਾਰਥਾ,
ਗੁਰੁਸਿਖ ਮਿਲ ਗੁਰੁਸ਼ਰਣੀ ਆਯਾ.
ਆਦਿਪੁਰਖ ਆਦੇਸ ਕਰ,
ਸਫਲ ਮੂਰਤਿ ਗੁਰੁ ਦਰਸ਼ਨ ਪਾਯਾ.
ਪਰਦਖਣਾ ਡੰਡਉਤ ਕਰ,
ਮਸਤਕ ਚਰਣਕਮਲ ਗੁਰੁ ਲਾਯਾ.
ਸਤਗੁਰੁ ਪੁਰਖ ਦਇਆਲੁ ਹੋਇ,
"ਵਾਹਿਗੁਰੂ" ਸਚ ਮੰਤ੍ਰ ਸੁਣਾਯਾ.
ਸੱਚ ਰਾਸਿ ਰਹਿਰਾਸ[1] ਕਰ,
ਪੈਰੀਂ ਪੈ ਜਗ ਪੈਰੀਂ ਪਾਯਾ.
ਕਾਮ ਕਰੋਧ ਵਿਰੋਧ ਹਠ,
ਲੋਭ ਮੋਹ ਅਹੰਕਾਰ ਤਜਾਯਾ.
ਸਤ ਸੰਤੋਖ ਦਯਾ ਧਰਮ,
ਨਾਮ ਦਾਨ ਇਸਨਾਨ ਦ੍ਰਿੜ੍ਹਾਯਾ.[2]

੧ ਰਹਿਤ ਧਾਰਣਾ.
੨ ਸਿਖੀ ਦੇ ਨਿਯਮ ਰੂਪ ਸੱਤ ਗੁਣਾਂ ਨੂੰ ਦ੍ਰਿੜ੍ਹ ਧਾਰਣ ਕਰਾਇਆ.

ਗੁਰੁਸਿੱਖ[1] ਲੈ ਗੁਰੁਸਿੱਖ ਸਦਾਯਾ.[2] ੩

(੩੭੭) ਸ਼ਬਦ ਸੁਰਤਿ ਲਿਵਲੀਨ ਹੋ,

ਸਾਧੁਸੰਗਤਿ ਸਦ ਮੇਲ ਮਿਲਾਯਾ.

---

੧ ਗੁਰੁਸਿਖਤਾ.

੨ ਭਾਈ ਮਨੀ ਸਿੰਘ ਜੀ ਨੇ ਇਸ ਪੌੜੀ ਦਾ ਏਹ ਟੀਕਾ ਕੀਤਾ ਹੈ— "ਗੁਰੂ ਦੇ ਸਿੱਖਾਂ ਦਾ ਮਨੁੱਖ ਜਨਮ ਸਫਲ ਹੈ, ਜੋ ਗੁਰੂ ਦੇ ਸਿੱਖਾਂ ਦੀ ਸੰਗਤ ਕਰਕੇ ਗੁਰੂ ਕੈ ਦੁਆਰੈ ਸਾਧ ਸੰਗਤ ਵਿਚ ਟੁਰ ਜਾਂਦੇ ਹੈਨ, ਗੁਰੂ ਕੇ ਸ਼ਬਦ ਅਗੇ ਮੱਥਾ ਟੇਕ ਕਰ ਗੁਰੁਮੁਖ ਸਿੱਖਾਂ ਦਾ ਦਰਸ਼ਨ ਕਰਦੇ ਹੈਨ, ਤੇ ਪੱਖੇ ਪਾਣੀ ਦੀ ਟਹਿਲ ਕਰਦੇ ਹੈਨ, ਤੇ ਗੁਰੂ ਤੇ ਦਰਬਾਰ ਦੀ ਪਰਦੱਖਣਾ ਕਰਕੇ ਚਰਣਧੂੜਿ ਮਸਤਕ ਤੇ ਲਾਂਵਦੇ ਹੈਨ, ਤੇ ਵਾਹਿਗੁਰੂ ਦਾ ਮੰਤ੍ਰ ਸ਼ਬਦ ਧਯਾਨ ਲਾਇਕੈ ਸੁਣਦੇ ਹੈਨ ਤੇ ਸਚੀ ਰਹਿਰਾਸ ਸੁਣਨ ਦਾ ਨੇਮ ਕਰਦੇ ਹੈਨ, ਤੇ ਗੁਰਾਂ ਦੇ ਸਿਖਾਂ ਦੇ ਪੈਰੀ ਪੰਵਦੇ ਹੈਨ—ਧੰਨ ਵਾਹਗੁਰੂ ਹੈ ਜੋ ਅਸਾਂ ਨੂੰ ਸ਼ਬਦ ਦੇ ਲੜ ਲਾਇਕੇ ਉਧਾਰ ਕੀਤਾ ਹੈਸੁ. ਓਨਾ ਦੀ ਸੱਚੀ ਪ੍ਰੀਤਿ ਵੇਖ ਕੇ ਸਾਰਾ ਜਗਤ ਉਨਾਂ ਦੀ ਪੈਰੀ ਪੰਵਦਾ ਹੈ. ਗੁਰੂ ਦੇ ਸਿੱਖ ਕਾਮ ਨੂੰ ਤਿਆਗਦੇ ਹੈਨ. ਆਪਣੀ ਧਰਮ ਦੀ ਇਸਤ੍ਰੀ ਬਿਨਾਂ ਹੋਰ ਕਿਧਰੇ ਧਿਆਨ ਨਹੀਂ ਕਰਦੇ ਤੇ ਕਿਸੇ ਨਾਲ ਕ੍ਰੋਧ ਨਹੀਂ ਕਰਦੇ, ਕਹਿੰਦੇ ਹੈਨ ਜੋ ਕ੍ਰੋਧ ਚੰਡਾਲ ਹੈ, ਇਸ ਦੇ ਨਾਲ ਛੁਹਿਆ ਨਹੀਂ ਚਾਹੀਦਾ, ਜੇ ਕੋਈ ਹੋਰ ਕ੍ਰੋਧ ਕਰਦਾ ਹੈ, ਤਾਂ ਸਹਿੰਦੇ ਹੈਨ, ਅੱਗੋਂ ਮਿੱਠਾ ਬੋਲਦੇ ਹਨ ਤੇ ਹੰਕਾਰ ਨਹੀਂ ਕਰਦੇ, ਕਹਿੰਦੇ ਹਨ ਜੋ ਅਸੀਂ ਸਭਨਾਂ ਥੀਂ ਨੀਚ ਹਾਂ, ਗੁਰੂ ਦੇ ਸਿਖ ਸਭ ਅਸਾਂ ਥੀਂ ਵਿਸੇਖ ਹਨ, ਤੇ ਜਤ ਕਰਦੇ ਹਨ. ਪਰਾਈ ਇਸਤ੍ਰੀ ਨੂੰ ਮਾਂ ਭੈਣ ਦੇ ਸਮਾਨ ਜਾਣਦੇ ਹਨ. ਲੜਕੇ ਨੂੰ ਪੁਤ੍ਰ ਸਮਾਨ ਜਾਣਦੇ ਹਨ. ਧਰਮ ਦੀ ਕ੍ਰਿਤ ਕਰਕੇ ਵੰਡ ਖਾਂਵਦੇ ਹਨ, ਗੁਰੂ ਕਾ ਦਸਵੰਧ ਕੱਢਦੇ ਹਨ, ਗਰੀਬਾਂ ਤੇ ਅਗਿਆਨੀਆਂ ਪਰ ਦਯਾ ਕਰਦੇ ਹਨ. ਆਪਣੇ ਗੁਰਾਂ ਦੇ ਧਰਮ ਪਰ ਦ੍ਰਿੜ੍ਹ ਰਹਿੰਦੇ ਹਨ. ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰਕੇ ਬਾਣੀ ਪੜ੍ਹਦੇ ਹਨ. ਪਰਸ਼ਾਦ ਗੁਰੂ ਕੇ ਨਿਮਿੱਤ ਦੇ ਕੈ ਖਾਂਵਦੇ ਹਨ. ਬਸਤ੍ਰ ਗੁਰੂ ਕੈ ਨਮਿੱਤ ਦੇਕੈ ਪਹਿਰਦੇ ਹੈਨ, ਤੇ ਗੁਰੂ ਕੇ ਸ਼ਬਦ ਨੂੰ ਅੱਠੋ ਪਹਿਰ ਵਿਚਾਰਦੇ ਹੈਨ."

ਹੁਕਮ ਰਜ਼ਾਈ ਚੱਲਣਾ,
  ਆਪ ਗਵਾਯ, ਨ ਆਪ ਜਣਾਯਾ.
ਗੁਰੁਉਪਦੇਸ਼ ਅਵੇਸ਼ ਕਰ,
  ਪਰਉਪਕਾਰ ਅਚਾਰ[1] ਲੁਭਾਯਾ.
ਪਿਰਮ ਪਿਆਲਾ ਅਪਿਉ[2] ਪੀ,
  ਸਹਿਜ ਸਮਾਈ ਅਜਰ ਜਰਾਯਾ.
ਮਿੱਠਾ ਬੋਲਣ ਨਿਵ ਚਲਨ,
  ਹਥਹੁੰ ਦੇਕੇ ਭਲਾ ਮਨਾਯਾ.[3]
ਇਕ ਮਨ ਇੱਕ ਅਰਾਧਣਾ,
  ਦੁਬਿਧਾ ਦੂਜਾਭਾਉ ਮਿਟਾਯਾ.
ਗੁਰੁਮੁਖ ਸੁਖਫਲ ਨਿਜਪਦ ਪਾਯਾ.[4] ੪

---

੧ ਪਰਉਪਕਾਰ ਰੂਪ ਮਹਾਨ ਸ੍ਰੇਸ਼ਟ ਕਰਮ (ਆਚਾਰ) ਵਿੱਚ.

੨ ਅਮ੍ਰਿਤ. ਜਿਸ ਨੂੰ ਅਨਅਧਿਕਾਰੀ (ਮਨਮੁਖ) ਪੀ ਨਹੀਂ ਸਕਦੇ.

੩ ਦੇ ਕੇ ਪਛਤਾਉਂਦੇ ਨਹੀਂ. ਗੁਰੁਮੁਖ ਦੇਕੇ ਫੇਰ ਲੈਣ ਦੀ ਖਾਤਰ ਕੁਰਸ ਨਹੀਂ ਕਰਦੇ.

੪ ਉੱਪਰ ਲਿਖੀਆਂ ਦੋ ਪੌੜੀਆਂ ਦਾ ਸਾਰ ਏਹ ਹੈ—ਗੁਰੂ ਦੇ ਸਿੱਖ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਵੈਰ ਦਾ ਤਯਾਗ ਕਰਦੇ ਹਨ. ਸੱਚ, ਸੰਤੋਖ, ਦਯਾ, ਧਰਮ, ਨਾਮ ਦਾਨ, ਅਤੇ ਸਨਾਨ ਨੂੰ ਅੰਗੀਕਾਰ ਕਰਦੇ ਹਨ, ਗੁਰੁਸ਼ਬਦ ਵਿਚ ਮਨ ਦੀ ਵ੍ਰਿਤੀ ਲਾਉਂਦੇ ਹਨ, ਸਾਧੂਆਂ ਨਾਲ ਮੇਲ ਅਤੇ ਅਸਾਧੂਆਂ ਤੋਂ ਦੂਰ ਰਹਿੰਦੇ ਹਨ, ਭਾਣਾ ਮੰਨਦੇ ਹਨ, ਉੱਤਮ ਕਰਮ ਕਰਕੇ ਆਪਣੀ ਮਹਿਮਾ ਨਹੀਂ ਚਾਹੁੰਦੇ, ਗੁਰੁਉਪਦੇਸ਼ ਪਰ ਅਮਲ ਕਰਦੇ ਹਨ, ਪਰਉਪਕਾਰ ਨੂੰ ਮੁੱਖ ਕਰਤਵ੍ਯ ਜਾਣਦੇ ਹਨ, ਸਹਿਨਸੀਲ ਰਹਿੰਦੇ ਅਤੇ ਆਪਣੀ ਸ਼ਕਤੀ ਪ੍ਰਗਟ ਨਹੀਂ ਕਰਦੇ, ਪ੍ਰੇਮਰਸ ਪੀਕੇ ਅਨੰਦ ਵਿਚ ਮਸਤ ਰਹਿੰਦੇ ਹਨ, ਮਿੱਠਾ ਬੋਲਦੇ ਅਤੇ ਨਿਉਂਕੇ ਚਲਦੇ ਹਨ, ਕਿਸੇ ਤੋਂ ਮੰਗਦੇ ਨਹੀਂ, ਸਗੋਂ ਦੂਜਿਆਂ ਨੂੰ ਦਿੰਦੇ ਹਨ. ਸਭਸ ਦਾ ਭਲਾ ਚਾਹੁੰਦੇ ਹਨ, ਇਕ ਵਾਹਿਗੁਰੂ ਦੀ ਉਪਾਸਨਾ ਕਰਦੇ ਹਨ, ਅਤੇ ਉਸ ਦੇ ਤੁੱਲ ਦੂਜੇ ਨੂੰ ਨਹੀਂ ਮੰਨਦੇ, ਐਸੇ ਗੁਰੁਮੁਖ ਸਿੱਖ ਪਰਮਪਦ ਨੂੰ ਪ੍ਰਾਪਤ ਹੁੰਦੇ ਹਨ.

(੩੭੮) ਚਾਰ ਵਰਨ ਇਕ ਵਰਨ ਕਰ,
ਵਰਨ ਅਵਰਨ ਤੰਬੋਲ ਗੁਲਾਲੇ.[੧]
ਅਸ਼ਟ ਧਾਤੁ ਇਕ ਧਾਤੁ ਕਰ,
ਵੇਦ ਕਤੇਬ ਨ ਭੇਦ ਵਿਚਾਲੇ.[੨] ੭

(੩੭੯) ਗੁਰੁਮੁਖਵੰਸੀ ਪਰਮਹੰਸ,[੩]
ਕੂੜ ਸੱਚ ਨੀਰ ਖੀਰ ਵਿਲੋਈ
ਗੁਰੁ ਚੇਲਾ, ਚੇਲਾ ਗੁਰੁ ਹੋਈ. ੧੧

---

੧ ਜਿਸ ਤਰਾਂ ਕੱਥ ਚੂਨਾ ਸੁਪਾਰੀ ਅਤੇ ਪਾਨ ਚਾਰੇ ਮਿਲ ਕੇ ਇਕ ਨਵਾਂ ਸੁਰਖ ਰੰਗ ਪੈਦਾ ਕਰਦੇ ਹਨ, ਤੈਸੇ ਹੀ ਚਾਰ ਵਰਣ ਇਕ ਹੋ ਕੇ ਨਵਾਂ ਰੰਗ (ਸਿੱਖਧਰਮ) ਸਤਗੁਰਾਂ ਨੇ ਪੈਦਾ ਕੀਤਾ ਹੈ.

੨ ਚਾਰ ਵਰਣ ਅਤੇ ਚਾਰ ਮਜ਼ਹਬਾਂ ਵਿਚ ਭੇਦ ਕਰਣ ਵਾਲੇ ਵੇਦ ਅਤੇ ਕੁਰਾਨ ਨੂੰ ਕਿਨਾਰੇ ਕਰਕੇ ਗੁਰੁਬਾਣੀ ਦ੍ਵਾਰਾ ਇੱਕ ਕਰ ਦਿੱਤਾ ਹੈ. 'ਏਕ ਨੂਰ ਤੇ ਸਭ ਜਗ ਉਪਜਿਆ, ਕੌਨ ਭਲੇ ਕੋ ਮੰਦੇ?' (ਪ੍ਰਭਾਤੀ ਕਬੀਰ ਜੀ) ਅਤੇ 'ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ.' (ਅਕਾਲ ਉਸਤਤਿ), ਤਥਾ 'ਪ੍ਰਭੁ ਜੀ, ਤਉ ਪ੍ਰਸਾਦਿ ਭ੍ਰਮ ਡਾਰਿਓ, ਤੁਮਰੀ ਕ੍ਰਿਪਾ ਤੇ ਸਭਕੋ ਅਪਨਾ ਮਨ ਮੇ ਇਹੈ ਬਿਚਾਰਿਓ. (ਦੇਵਗੰਧਾਰੀ ਮਹਲਾ ੫)
ਇਸ ਪ੍ਰਸੰਗ ਦੀ ਪੁਸ਼ਟੀ ਹੇਠ ਲਿਖੇ ਸ਼ਬਦ ਤੋਂ ਭੀ ਹੁੰਦੀ ਹੈ:—"ਗੁਰੁ ਸਰਣਾਈ ਛੁਟੀਐ, ਮਨਮੁਖ ਖੋਟੀ ਰਾਸਿ,
ਅਸਟਧਾਤੁ ਪਾਤਸਾਹ ਕੀ, ਘੜੀਐ ਸਬਦਿ ਵਿਗਾਸ."
*(ਸਿਰੀਰਾਗ ਮਹਲਾ ੧, ਅਸਟਪਦੀ)*

੩ ਸਾਰ ਦੇ ਗ੍ਰਾਹਕ ਅਤੇ ਅਸਾਰ ਦੇ ਤਯਾਗੀ ਸੱਚ ਅਤੇ ਝੂਠ ਨੂੰ ਨਿਤਾਰਣ ਵਾਲੇ.

# ਵਾਰ ੧੨

(੩੮੦) ਕੁਰਬਾਣੀ ਤਿਨ੍ਹਾਂ ਗੁਰੁਸਿੱਖਾਂ
ਪਿੱਛਲ ਰਾਤੀ ਉੱਠ ਬਹੰਦੇ.
ਕੁਰਬਾਣੀ ਤਿਨ੍ਹਾਂ ਗੁਰੁਸਿੱਖਾਂ,
ਅੰਮ੍ਰਿਤਵੇਲੇ ਸਰ ਨ੍ਹਾਵੰਦੇ.[1]

---

੧ ਠੀਕ, ਮੁਕੱਰਰ ਵਕਤ ਉਤੇ ਅਮ੍ਰਿਤ ਵੇਲੇ ਸਨਾਨ ਕਰਦੇ ਹਨ. ਕਈ ਪ੍ਰੇਮੀ ਇਸ ਤੋਂ ਸਮਝਦੇ ਹਨ ਕਿ ਕੇਸੀ ਸਨਾਨ ਨਿੱਤ ਕਰਦੇ ਹਨ, ਇਸ ਵਿਸ਼ਯ ਗੁਰੁਬਾਣੀ ਦਾ ਪ੍ਰਮਾਣ ਦਿੰਦੇ ਹਨ:—

"ਮੁਇਆ ਜੀਵਦਿਆਂ ਗਤਿ (ਸ਼ੁੱਧੀ) ਹੋਵੈ ਜਾ ਸਿਰ ਪਾਈਐ ਪਾਣੀ."

*(ਮਹਲਾ ੧ ਵਾਰ ਮਾਝ)*

ਔਰ ਸਾਖੀ ਪ੍ਰਮਾਣ:- ਜੋ ਮੇਰਾ ਸਿੱਖ ਪ੍ਰਾਤਕਾਲ ਨਹਾਵੈਗਾ, ਸਿਰ ਪਾਣੀ ਠੰਡਾ ਪਾਵੈਗਾ, ਤਿਸ ਕੀ ਪਰਮ ਗਤਿ (ਪਵਿਤ੍ਰਤਾ) ਹੋਵੇਗੀ." ਸ਼ਬਦ ਅਤੇ ਸਾਖੀ ਵਿੱਚ "ਗਤਿ" ਪਦ ਸ਼ੁੱਧੀ ਦਾ ਵੋਧਕ ਹੈ, ਪ੍ਰਮਾਣ ਲਈ ਦੇਖੋ ਸੋਰਠ ਮਹਲਾ ੧—"ਨਿਰਮਲ ਨਾਮ ਜਪਹੁ ਸਦ ਗੁਰੁਮਤਿ, ਅੰਤਰ ਕੀ ਗਤਿ ਤਾਂਹੀ ਜੀਉ" ਅਸੀਂ ਨਿੱਤ ਕੇਸੀਸਨਾਨ ਦੇ ਵਿਰੋਧੀ ਨਹੀਂ, ਪਰ ਇਤਨੀਂ ਪ੍ਰਾਰਥਨਾ ਜ਼ਰੂਰ ਕਰਦੇ ਹਾਂ ਕਿ ਸਨਾਨ ਕਰਕੇ ਕੇਸ ਖੁਸ਼ਕ ਕਰ ਲੈਣੇ ਚਾਹੀਏ ਗਿੱਲੇ ਕੇਸ ਰੱਖਣ ਤੋਂ ਐਸੀ ਦੁਰਗੰਧੀ ਹੋ ਜਾਂਦੀ ਹੈ ਕਿ ਪਾਸ ਬੈਠਣ ਵਾਲਿਆਂ ਦਾ ਦਮ ਨੱਕ ਵਿੱਚ ਆ ਜਾਂਦਾ ਹੈ. ਸਨਾਨ ਪਵਿਤ੍ਰਤਾ ਵਾਸਤੇ ਹੈ ਨਾਕਿ ਅਪਵਿਤ੍ਰਤਾ ਫੈਲਾਉਣ ਵਾਸਤੇ. ਕਈ ਸਿੱਖ ਜਿਤਨੀ ਬਾਰ ਸੁਚੇਤੇ ਜਾਂਦੇ ਹਨ ਓਨੀ ਬਾਰ ਹੀ ਸਕੇਸ ਸਨਾਨ ਕਰਦੇ ਹਨ, ਪਰ ਏਹ ਕਰਮਕਾਂਡੀਆਂ ਦੀ ਨਕਲ ਹੈ, ਗੁਰੁਮਤ ਵਿੱਚ ਅਜਿਹੇ ਭਰਮ ਸੁਕਰਮ ਨਹੀਂ ਹਨ. ਸਿੱਖਧਰਮ ਵਿੱਚ ਸ਼ੁੱਧੀ ਰੱਖਣੀ ਸਿਰੋਮਣੀ ਨਿਯਮ ਹੈ, ਪਰ ਐਸੀ ਸੁੱਧੀ ਨਹੀਂ ਜੇਹੀ ਕਿ ਅਸੀਂ ਅੱਜ ਕੱਲ ਕਈ ਥਾਈਂ ਦੇਖਦੇ ਹਾਂ ਕਿ ਸਨਾਨ ਪੰਜ ਵੇਲੇ ਕੀਤਾ ਜਾਂਦਾ ਹੈ, ਪਰ ਕੱਛ ਔਰ ਤੌਲੀਏ ਵਿੱਚੋਂ ਦੁਰਗੰਧੀ ਆਉਂਦੀ ਹੈ, ਜੇ ਕਿਤੇ ਸਾਬਣ ਜਾਂ ਖਾਰ ਨਾਲ ਸਨਾਨ ਕਰਾਈਏ ਤਾਂ ਮੈਲ ਦੇ ਲੇਉ ਉਤਰਣ.

ਕੁਰਬਾਣੀ ਤਿਨ੍ਹਾਂ ਗੁਰੁਸਿੱਖਾਂ
ਇਕ ਮਨ ਹੋ ਗੁਰੁਜਾਪ ਜਪੰਦੇ.
ਕੁਰਬਾਣੀ ਤਿਨ੍ਹਾਂ ਗੁਰੁਸਿੱਖਾਂ,
ਸਾਧੁਸੰਗਤਿ ਚਲ ਜਾਇ ਜੁੜੰਦੇ.
ਕੁਰਬਾਣੀ ਤਿਨ੍ਹਾਂ ਗੁਰੁਸਿੱਖਾਂ,
ਗੁਰੁਬਾਣੀ ਨਿਤ ਗਾਇ ਸੁਣੰਦੇ.
ਕੁਰਬਾਣੀ ਤਿਨ੍ਹਾਂ ਗੁਰੁਸਿੱਖਾਂ,
ਮਨਮੇਲੀ ਕਰ ਮੇਲ ਮਿਲੰਦੇ.
ਕੁਰਬਾਣੀ ਤਿਨ੍ਹਾਂ ਗੁਰੁਸਿੱਖਾਂ,
ਭਾਇ ਭਗਤਿ ਗੁਰੁਪਰਬ ਕਰੰਦੇ.
ਗੁਰੁ ਸੇਵਾ ਫਲ ਸੁਫਲ ਫਲੰਦੇ. ੨

(੩੮੧) ਹਉਂ ਤਿਸ ਵਿੱਟਹੁੰ ਵਾਰਿਆ,
ਹੋਂਦੈ ਤਾਣ ਜੁ ਹੋਇ ਨਿਤਾਣਾ.
ਹਉਂ ਤਿਸ ਵਿੱਟਹੁੰ ਵਾਰਿਆ,
ਹੋਂਦੈ ਮਾਣ ਜੁ ਰਹੈ ਨਿਮਾਣਾ.
ਹਉਂ ਤਿਸ ਵਿੱਟਹੁੰ ਵਾਰਿਆ,
ਛੱਡ ਸਿਆਣਪ ਹੋਇ ਇਆਣਾ.[1]
ਹਉਂ ਤਿਸ ਵਿੱਟਹੁੰ ਵਾਰਿਆ,
ਖਸਮੈ ਦਾ ਭਾਵੈ ਜਿਸ ਭਾਣਾ.

---

[1] ਛਲ ਚਤੁਰਾਈ ਛੱਡਕੇ ਸਰਲਚਿੱਤ ਹੋਵੇ, ਅਥਵਾ—ਮੈਂ ਕੁਛ ਨਹੀਂ ਜਾਣਦਾ, ਏਹ ਮੰਨ ਕੇ ਵਿਦਯਾਰਥੀ ਬਣਿਆ ਰਹੇ.

ਹਉਂ ਤਿਸ ਵਿੱਟਹੁੰ ਵਾਰਿਆ,
ਗੁਰੁਮੁਖਮਾਰਗ ਦੁਖ ਲੁਭਾਣਾ.
ਹਉਂ ਤਿਸ ਵਿੱਟਹੁੰ ਵਾਰਿਆ,
ਚੱਲਣ ਜਾਣ ਜੁਗਤਿ ਮਿਹਮਾਣਾ.[1]
ਦੀਨ ਦੁਨੀ ਦਰਗਹ ਪਰਵਾਣਾ. ੩

(੩੮੨) ਹਉਂ ਤਿਸ ਘੋਲ ਘੁਮਾਇਆ,
ਗੁਰੁਮਤਿ ਰਿਦੈ ਗਰੀਬੀ ਆਵੈ.
ਹਉਂ ਤਿਸ ਘੋਲ ਘੁਮਾਇਆ,
ਪਰਨਾਰੀ ਦੇ ਨੇੜ ਨ ਜਾਵੈ.
ਹਉਂ ਤਿਸ ਘੋਲ ਘੁਮਾਇਆ,
ਪਰਦਰਬੈ ਨੋ ਹੱਥ ਨ ਲਾਵੈ.
ਹਉਂ ਤਿਸ ਘੋਲ ਘੁਮਾਇਆ,
ਪਰਨਿੰਦਾ ਸੁਣ ਆਪ ਹਟਾਵੈ.
ਹਉਂ ਤਿਸ ਘੋਲ ਘੁਮਾਇਆ,
ਸਤਿਗੁਰੁ ਦਾ ਉਪਦੇਸ਼ ਕਮਾਵੈ.
ਹਉਂ ਤਿਸ ਘੋਲ ਘੁਮਾਇਆ,
ਥੋੜਾ ਸਵੈਂ ਥੋੜੋ ਹੀ ਖਾਵੈ.
ਗੁਰੁਮੁਖ ਸੋਈ ਸਹਿਜ ਸਮਾਵੈ. ੪

੧ ਜੋ ਪਰਾਹੁਣੇ ਦੀ ਤਰਾਂ ਆਪਣੇ ਆਪ ਨੂੰ ਕੂਚ ਕਰਣ ਵਾਲਾ ਜਾਣਦਾ ਹੈ.

(੩੯੩) ਹਉਂ ਤਿਸ ਦੈ ਚਉਖੰਨੀਐਂ,[੧]
ਗੁਰੁ ਪਰਮੇਸਰੁ ਏਕੋ ਜਾਣੈ.
ਹਉਂ ਤਿਸ ਦੈ ਚਉਖੰਨੀਐਂ,
ਦੂਜਾਭਾਉ ਨ ਅੰਦਰ ਆਣੈ.
ਹਉਂ ਤਿਸ ਦੈ ਚਉਖੰਨੀਐਂ,
ਅਉਗੁਣ ਕੀਤੇ ਗੁਣ ਪਰਵਾਣੈ.
ਹਉਂ ਤਿਸ ਦੈ ਚਉਖੰਨੀਐਂ,
ਮੰਦਾ ਕਿਸੈ ਨ ਆਖ ਵਖਾਣੈ.
ਹਉਂ ਤਿਸ ਦੈ ਚਉਖੰਨੀਐਂ,
ਆਪ ਠਗਾਏ ਲੋਕਾਂ ਭਾਣੈ.
ਹਉਂ ਤਿਸ ਦੈ ਚਉਖੰਨੀਐਂ,
ਪਰਉਪਕਾਰ ਕਰੈ ਰੰਗ ਮਾਣੈ.
ਲਉਬਾਲੀ ਦਰਗਾਹ[੨] ਵਿਚ,
ਮਾਣ ਨਿਮਾਣਾ, ਮਾਣ ਨ ਮਾਣੈ.[੩]
ਗੁਰੁ ਪੂਰਾ ਗੁਰੁਸ਼ਬਦ ਸਿਞਾਣੈ. ੫

(੩੯੪) ਹਉਂ ਸਦਕੇ ਤਿਨ੍ਹਾਂ ਗੁਰੁਸਿੱਖਾਂ,
ਸਤਗੁਰੁ ਨੋ ਮਿਲ ਆਪ ਗਵਾਯਾ.
ਹਉਂ ਸਦਕੇ ਤਿਨ੍ਹਾਂ ਗੁਰਸਿੱਖਾਂ,
ਕਰਨ ਉਦਾਸੀ ਅੰਦਰ ਮਾਯਾ.

---

੧ ਕੁਰਬਾਨ. ਬਲਿਹਾਰ.
੨ ਬੇਪਰਵਾਹ. ਜਿੱਥੇ ਕਿਸੇ ਦਾ ਰਸੂਖ ਕੰਮ ਨਹੀਂ ਕਰਦਾ.
੩ ਹੰਕਾਰੀ ਨੂੰ ਓਥੇ ਮਾਨ ਨਹੀਂ.

ਹਉਂ ਸਦਕੇ ਤਿਨ੍ਹਾਂ ਗੁਰਸਿਖਾਂ,
ਗੁਰਮਤਿ ਗੁਰਚਰਣੀ ਚਿਤ ਲਾਯਾ.
ਹਉਂ ਸਦਕੇ ਤਿਨ੍ਹਾਂ ਗੁਰਸਿੱਖਾਂ,
ਗੁਰੁਸਿਖ ਦੇ ਗੁਰੁਸਿੱਖ ਮਿਲਾਯਾ.[1]
ਹਉਂ ਸਦਕੇ ਤਿਨ੍ਹਾਂ ਗੁਰੁਸਿੱਖਾਂ,
ਬਾਹਰ ਜਾਂਦਾ ਵਰਜ ਰਹਾਯਾ.
ਹਉਂ ਸਦਕੇ ਤਿਨ੍ਹਾਂ ਗੁਰੁਸਿੱਖਾਂ
ਆਸਾ ਵਿੱਚ ਨਿਰਾਸ ਵਲਾਯਾ.
ਸਤਗੁਰੁ ਦਾ ਉਪਦੇਸ਼ ਦ੍ਰਿੜ੍ਹਾਯਾ. ੬

(੩੮੫) ਬ੍ਰਹਮਾ ਵਡਾ ਅਖਾਂਇਦਾ,
ਨਾਭਿਕਵਲ ਦੀ ਨਾਲਿ ਸਮਾਣਾ.
ਆਵਾਗਵਣ ਅਨੇਕ ਜੁਗ,
ਓੜਕ ਵਿੱਚ ਹੋਆ ਹੈਰਾਣਾ.
ਓੜਕ ਕੀਤੋਸ ਆਪਣਾ
ਆਪ ਗਣਾਇਐ ਭਰਮ ਭੁਲਾਣਾ.
ਚਾਰੇ ਵੇਦ ਵਖਾਣਦਾ,
ਚਤੁਰਮੁਖੀ ਹੋਇ ਖਰਾ ਸਿਆਣਾ,
ਲੋਕਾਂ ਨੋ ਸਮਝਾਇੰਦਾ,
ਵੇਖ ਸਰਸੁਤੀ ਰੂਪ ਲੁਭਾਣਾ.[2]

---

੧ ਜੋ ਗੁਰੁਉਪਦੇਸ਼ ਦ੍ਵਾਰਾ ਹੋਰਨਾਂ ਨੂੰ ਸਿੱਖਧਰਮ ਵਿੱਚ ਮਿਲਾਉਂਦੇ ਹਨ.
੨ ਦੇਖੋ ਸ਼ਤਪਥ ਅਤੇ ਐਤ੍ਰੇਯ ਬ੍ਰਾਹਮਣ.

ਚਾਰੇ ਵੇਦ ਗਵਾਇਕੈ,
ਗਰਬ ਗਰੂਰੀ ਕਰ ਪਛਤਾਣਾ.[੧]
ਅਕਥ ਕਥਾ ਨੇਤਿ ਨੇਤਿ ਵਖਾਣਾ. ੭

(੩੯੬) ਵਿਸ਼ਨੁ ਲਏ ਅਵਤਾਰ ਦਸ,[੨]
ਵੈਰ ਵਿਰੋਧ ਜੋਧ ਸੰਘਾਰੇ.
ਮੱਛ ਕੱਛ ਵੈਰਾਹ ਰੂਪ,
ਨਰਸਿੰਘ ਹੋਇ ਬਾਵਨ ਬੋਧਾਰੇ.
ਪਰਸੁਰਾਮ ਰਾਮ ਕਿਸ਼ਨ ਹੋ,
ਕਿਲਕਿ ਕਲੰਕੀ[੩] ਅਤਿ ਅਹੰਕਾਰੇ.
ਖਤ੍ਰੀ ਮਾਰ ਇਕੀਹ ਵਾਰ,[੪]
ਰਾਮਾਇਣ ਕਰ ਭਾਰਤ ਭਾਰੇ.
ਕਾਮ ਕਰੋਧ ਨ ਸਾਧਿਓ,
ਲੋਭ ਮੋਹ ਅਹੰਕਾਰ ਨ ਮਾਰੇ.

---

੧ ਇਸ ਕਥਾ ਦੇ ਲਿਖਣ ਦਾ ਭਾਵ ਏਹ ਹੈ ਕਿ ਕੋਈ ਦੇਵੀ ਦੇਵਤਾ ਵਾਹਿਗੁਰੂ ਦੀ ਮਹਿਮਾ ਨੂੰ ਨਹੀਂ ਪਹੁੰਚ ਸਕਦਾ. ਇੱਕ ਓਹੀ ਨਿਰਵਿਕਾਰ ਅਤੇ ਸ਼ੁੱਧ ਹੈ. ਬਾਕੀ ਸਭ ਭੁੱਲਣਹਾਰ ਗੁਨਹਗਾਰ ਹਨ. ਸਭ ਤੋਂ ਵੱਡਾ ਹਿੰਦੁਮਤ ਅਨੁਸਾਰ ਜਗਤ ਦਾ ਕਰਤਾ ਵੇਦਾਂ ਦਾ ਕਵੀ, ਬ੍ਰਹਮਾ ਅਹੰਕਾਰ ਦਾ ਫਲ ਭੋਗਣ ਲਈ ਕਮਲ ਦੀ ਨਾਲੀ ਵਿੱਚ ਭਟਕਦਾ ਫਿਰਿਆ ਅਤੇ ਸਰਸ੍ਵਤੀ ਦੇ ਰੂਪ ਪਰ ਮੋਹਿਤ ਹੋ ਕੇ ਕਾਮੀ ਬਣਿਆ, ਅਤੇ ਮਹਾਂਭੈਰਵ ਤੋਂ ਸਿਰ ਤੁੜਵਾ ਕੇ ਪਛਤਾਯਾ, ਦੇਖੋ ਪਦਮ ਪੁਰਾਣ.

੨ ਇਸ ਪੌੜੀ ਵਿੱਚ ਹੀ ਦਸਾਂ ਦੇ ਨਾਉਂ ਹੈਨ.

੩ ਗਰਜ (ਸਿੰਘਨਾਦ) ਕਰਕੇ ਕਲਕੀ ਅਵਤਾਰ ਨੇ.

੪ ਪਰਸ਼ੁਰਾਮ ਨੇ ਇੱਕੀ ਬਾਰ ਛਤ੍ਰੀਆਂ ਦਾ ਨਾਸ਼ ਕੀਤਾ.

ਸਤਗੁਰੁ ਪੁਰਖ ਨ ਭੇਟਿਆ,
ਸਾਧੁ ਸੰਗਤ ਸਹਲੰਗ ਨ ਸਾਰੇ.[1]
ਹਉਮੈ ਅੰਦਰ ਕਾਰ ਵਿਕਾਰੇ. ੮

(੩੮੭) ਮਹਾਂਦੇਵ ਅਉਧੂਤ ਹੋਇ,
ਤਾਮਸ ਅੰਦਰ ਜਗ ਨ ਜਾਣੈ.
ਭੈਰੋਂ ਭੂਤ ਕੁਸੂਤ ਵਿਚ,
ਖੇਤ੍ਰਪਾਲ ਬੈਤਾਲ ਧਿਙਾਣੈ.[2]
ਅੱਕ ਧਤੂਰਾ ਖਾਵਣਾ,
ਰਾਤੀਂ ਵਾਸਾ ਮੜ੍ਹੀ ਮਸਾਣੈ.
ਪੈਨ੍ਹੈ ਹਾਥੀ ਸੀਂਹ ਖੱਲ,
ਡਉਰੂ ਵਾਇ[3] ਕਰੈ ਹੈਰਾਣੈ.
ਨਾਥਾਂਨਾਥ ਸਦਾਇੰਦਾ,
ਹੋਇ ਅਨਾਥ ਨ ਹਰਿਰੰਗ ਮਾਣੈ.
ਸਿਰਠਿ ਸੰਘਾਰੈ ਤਾਮਸੀ,
ਜੋਗ ਨ ਭੋਗ ਨ ਜੋਗਤਿ ਪਛਾਣੈ.
ਗੁਰੁਮੁਖ ਸੁਖਫਲ ਸਾਧੁ ਸੰਗਾਣੈ. ੯

(੩੮੮) ਜਤੀ ਸਤੀ ਸੰਤੋਖੀਆ,
ਜਤ ਸਤ ਜੁਗਤਿ ਸੰਤੋਖ ਨ ਜਾਤੀ.

---

੧ ਮਨ ਨੂੰ ਸ਼ਾਂਤ ਨਾ ਪ੍ਰਾਪਤ ਹੋਈ. ਸਤਸੰਗ ਵਿੱਚ ਮਿਲਕੇ ਮਨ ਦੀ ਏਕਾਗ੍ਰਤਾ ਦ੍ਵਾਰਾ ਸਾਰ ਗ੍ਰਹਿਣ ਨਾ ਕੀਤਾ.

੨ ਬਲ ਦਿਖਾਉਂਦਾ ਹੈ.

੩ ਵਜਾਕੇ.

ਸਿੱਧ ਨਾਥ ਬਹੁ ਪੰਥ ਕਰ,
ਹਉਮੈ ਵਿੱਚ ਕਰਨ ਕਰਮਾਤੀ.
ਚਾਰ ਵਰਨ ਸੈਸਾਰ ਵਿੱਚ,
ਖਹਿ ਖਹਿ ਮਰਦੇ ਭਰਮ ਭਰਾਤੀ,[1]
ਛਿਅ ਦਰਸ਼ਨ ਹੋਇ ਵਰਤਿਆ,
ਬਾਰਹਿ ਬਾਟ ਉਚਾਟ ਜਮਾਤੀ.[2]
ਗੁਰੁਮੁਖ ਵਰਨ ਅਵਰਨ ਹੋਇ,[3]
ਰੰਗ ਸੁਰੰਗ ਤੰਬੋਲ ਸੁਵਾਤੀ.[4]
ਛਿਅ ਰੁਤ ਬਾਰਹਿੰ ਮਾਹ ਵਿਚ,
ਗੁਰੁਮੁਖ ਦਰਸ਼ਨ ਸੁੱਝ ਸੁਝਾਤੀ.[5]
ਗੁਰੁਮੁਖ ਸੁਖਫਲ ਪਿਰਮ ਪਿਰਾਤੀ.[6] ੧੨

---

੧ ਭ੍ਰਾਂਤੀ. ਭਰਮ ਦੇ ਭਰਮਾਏ ਹੋਏ.

੨ ਜੋਗੀ ਸੰਨਯਾਸੀ ਆਦਿਕਾਂ ਨੇ ਗ੍ਰਿਹਸਤ ਅਤੇ ਸੰਸਾਰ ਦੀ ਕਿਰਤ ਤੋਂ ਲੋਕਾਂ ਦਾ ਮਨ ਉੱਚਾਟ ਕਰਕੇ ਆਪਣੀਆਂ ਜਮਾਤਾਂ ਬੰਨ੍ਹ ਲਈਆਂ.

੩ ਗੁਰੁਮੁਖ (ਗੁਰੂ ਕਾ ਸਿੱਖ) ਵਰਣਅਭਿਮਾਨ ਤੋਂ ਬਿਨਾਂ ਹੁੰਦਾ ਹੈ. ਅਥਵਾ, ਚਾਹੇ ਕਲਪੇ ਹੋਏ ਉੱਚ ਵਰਣ ਦਾ ਹੋਵੇ ਭਾਵੇਂ ਨੀਚ ਵਰਣ ਦਾ ਹੋਵੇ ਸਿੱਖੀ ਵਿੱਚ ਆਉਣ ਕਰਕੇ ਸੁੰਦਰ ਨਵੀਨ ਰੰਗ ਧਾਰਦਾ ਹੈ.

੪ ਸੁੰਦਰ.

੫ ਬਸੰਤ, ਗ੍ਰੀਖਮ, ਬਰਖਾ, ਸਰਦ, ਹਿਮ, ਸਿਸਰ. ਅਤੇ ਬਾਰਾਂ ਮਹੀਨਿਆਂ ਵਿੱਚ ਜੈਸੇ ਇੱਕ ਸੂਰਯ ਦੀ ਜੋਤਿ ਇੱਕਰਸ ਪ੍ਰਕਾਸ਼ਦੀ ਹੈ, ਤੈਸੇ ਸਿੱਖਧਰਮ ਖਟ ਦਰਸ਼ਨਾਂ ਅਤੇ ਹੋਰ ਮਤਾਂ ਵਿਚ ਆਪਣੀ ਸੱਚੀ ਜੋਤਿ ਕਰਕੇ ਪ੍ਰਕਾਸ਼ਿਤ ਹੈ.

੬ ਪ੍ਰੀਤੀ.

(੩੮੯) ਨਿਰੰਕਾਰ ਅਕਾਰ ਕਰ,
ਜੋਤਿਸਰੂਪ ਅਨੂਪ ਦਿਖਾਯਾ.
ਵੇਦ ਕਤੇਬ ਅਗੋਚਰਾ,[1]
ਵਾਹਿਗੁਰੂ ਗੁਰੁਸ਼ਬਦ ਸੁਣਾਯਾ.
ਚਾਰ ਵਰਨ ਚਾਰ ਮਜ਼ਹਬਾ,
ਚਰਨਕਵਲ ਸ਼ਰਣਾਗਤ ਆਯਾ.
ਪਾਰਸ ਪਰਸ ਅਪਰਸ ਜਗ,
ਅਸ਼੍ਟ ਧਾਤੁ ਇਕ ਧਾਤੁ ਕਰਾਯਾ.
ਪੈਰੀਂ ਪਾਇ ਨਿਵਾਇਕੈ
ਹਉਮੈ ਰੋਗ ਅਸਾਧ[2] ਮਿਟਾਯਾ.
ਹੁਕਮ ਰਜ਼ਾਈ ਚੱਲਣਾ,
ਗੁਰੁਮੁਖ ਗਾਡੀਰਾਹ ਚਲਾਯਾ.
ਪੂਰੇ ਪੂਰਾ ਥਾਟ ਬਣਾਯਾ. ੧੭

## ਵਾਰ ੧੩

(੩੯੦) ਵਾਹਿਗੁਰੂ ਗੁਰੁਮੰਤ੍ਰ ਹੈ[3] ਜਪ ਹਉਮੈ ਖੋਈ. ੨

---

੧ ਵੇਦ ਅਤੇ ਕੁਰਾਨ ਜਿਸਨੂੰ ਪੂਰੀ ਤਰਾਂ ਬਯਾਨ ਨਹੀਂ ਕਰ ਸਕਦੇ.

੨ ਲਾਇਲਾਜ ਰੋਗ. ਜਾਤਿ ਅਭਿਮਾਨ ਰੂਪ ਮਹਾਂ ਕਠਿਨ ਰੋਗ.

੩ ਗੁਰੁਸਿੱਖਾਂ ਦਾ ਗੁਰੁਮੰਤ੍ਰ—"ਵਾਹਿਗੁਰੂ ਹੈ" ਇਸ ਤੋਂ ਭਿੰਨ ਜੋ ਹੋਰ ਮੰਤ੍ਰ ਦੱਸਕੇ ਕੰਨਾ ਫੂਸੀ ਕਰਦੇ ਹਨ, ਓਹ ਗੁਰੁਮਤ ਤੋਂ ਅਗਯਾਤ ਹਨ.

(੩੯੧) ਤਰ ਡੁੱਬੈ ਡੁੱਬਾ ਤਰੈ[1] ਪੀ ਪਿਰਮ ਪਿਆਲਾ.
ਜਿਣ ਹਾਰੈ ਹਾਰੈ ਜਿਣੈ ਇਹ ਗੁਰੁਮੁਖ ਚਾਲਾ.
ਮਾਰਗ ਖੰਡੇਧਾਰ ਹੈ ਭਵਜਲ ਭਰਨਾਲਾ.[2]
ਵਾਲਹੁੰ ਨਿੱਕਾ ਆਖੀਐ ਗੁਰੁ ਪੰਥ ਨਿਰਾਲਾ.
ਹਉਮੈ ਬੱਜਰਭਾਰ ਹੈ ਦੁਰਮੱਤਿ ਦੁਰਾਲਾ.
ਗੁਰੁਮਤਿ ਆਪ ਗਵਾਇਕੈ ਸਿਖ ਜਾਇ ਸੁਖਾਲਾ. ੧੭

(੩੯੨) ਇੱਕ ਸਿੱਖ, ਦੁਇ ਸਾਧੁਸੰਗ, ਪੰਜੀਂ ਪਰਮੇਸਰ.
ਨਗਰ ਨਗਰ ਹੈ ਸਹੰਸ ਸਿੱਖ
ਦੇਸ ਦੇਸ ਲਖੇਸਰ.[3]
ਭੋਗ ਭੁਗਤਿ ਰਾਜੇਸੁਰਾ
ਜੋਗ ਜੁਗਤਿ ਜੋਗੇਸਰ. ੧੯

(੩੯੩) ਸਉਦਾ ਇੱਕਤ ਹੱਟ ਹੈ ਸ਼ਾਹ ਸਤਗੁਰੁ ਪੂਰਾ.

---

੧ ਤਾਰੂ ਸਮਝਣ ਵਾਲਾ ਗੋਤੇ ਖਾਂਦਾ ਹੈ, ਜੋ ਆਪਣੇ ਤਾਈਂ ਅਣਤਾਰੂ ਜਾਣਦਾ ਹੈ ਓਹ ਸੰਸਾਰ ਸਮੁਦ੍ਰ ਤਰਦਾ ਹੈ.

੨ ਸਿੱਖੀ ਦਾ ਮਾਰਗ ਕਠਿਨ ਹੈ, ਅਤੇ ਸੰਸਾਰ ਸਮੁਦ੍ਰ ਤੋਂ ਪਾਰ ਕਰਣ ਲਈ 'ਭਰਨਾਲ' (ਸਹਨਾਈ) ਹੈ.

੩ ਭਾਈ ਗੁਰੁਦਾਸ ਜੀ ਦਾ ਕੈਸਾ ਉੱਤਮ ਸੰਕਲਪ ਹੈ. ਅਸੀਂ ਸ਼ੋਕ ਕਰਦੇ ਹਾਂ ਆਪਣੇ ਭਾਈਆਂ ਪਰ ਜੋ ਸਿੱਖਧਰਮ ਨੂੰ ਪੰਜਾਬ ਵਿੱਚ ਹੀ ਬੰਦ ਰੱਖਣਾ ਚਾਹੁੰਦੇ ਹਨ. ਸਿੱਖ ਧਰਮ ਸੰਸਾਰ ਦੇ ਸਭ ਦੇਸ਼ਾਂ ਅਤੇ ਕੌਮਾਂ ਵਾਸਤੇ ਹੈ. ਗੁਰੁਸਿੱਖਾਂ ਨੂੰ ਚਾਹੀਯੇ ਕਿ ਸਭ ਦੇਸ਼ਾਂ ਨੂੰ ਆਪਣਾ ਘਰ ਸਮਝ ਕੇ ਨਿਵਾਸ ਕਰਨ ਅਤੇ ਸਭ ਦੇਸ਼ਨਿਵਾਸੀਆਂ ਨੂੰ ਸਿੱਖ ਕੌਮ ਵਿੱਚ ਸ਼ਾਮਲ ਕਰਣ, ਜਦੋਂ ਤਾਈਂ ਸਿੱਖ ਐਸਾ ਨਹੀਂ ਕਰਦੇ, ਤਦ ਤੋੜੀ ਬਿਵਹਾਰਿਕ ਅਤੇ ਧਾਰਮਿਕ ਉੱਨਤੀ ਹੋਣੀ ਅਸੰਭਵ ਹੈ.

ਅਉਗੁਣ ਲੈ ਗੁਣ ਵਿੱਕਣੈ[1] ਵਚਨੈ ਦਾ ਸੂਰਾ.
ਸਫਲ ਕਰੈ ਸਿੰਮਲ ਬਿਰਖ ਸੋਵਰਨ ਮਨੂਰਾ.
ਵਾਂਸ ਸਵਾਸ ਨਿਵਾਸ ਕਰ ਕਾਉਂ ਹੰਸ ਨ ਊਰਾ,[2]
ਘੁੱਘੂ ਸੁੱਝ ਸੁਝਾਇੰਦਾ ਸੰਖ ਮੋਤੀ ਚੂਰਾ,[3]
ਵੇਦ ਕਤੇਬਹੁੰ ਬਾਹਰਾ ਗੁਰੁਸ਼ਬਦ ਹਜ਼ੂਰਾ. ੨੧

## ਵਾਰ ੧੪

(੩੯੪) ਗੁਰੁ ਪੂਰੇ ਉਪਦੇਸ਼ ਸੱਚ ਦ੍ਰਿੜ੍ਹਾਇਆ.
ਗੁਰੁਮੁਖ ਭੂਪਤਿ ਭੇਸ, ਨ ਵਿਆਪੈ ਮਾਇਆ.[4] ੩

(੩੯੫) ਪਰਉਪਕਾਰ ਸਰੱਚ[5] ਭਗਤਿ ਨੀਸ਼ਾਣੀਐ. ੭

(੩੯੬) ਹੋਮ ਜੱਗ ਲਖ ਭੋਗ ਚਣੇਚਬਾਵਣੀ[6]
ਤੀਰਥ ਪੁਰਬ ਸੰਜੋਗ ਪੈਰ ਧੁਵਾਵਣੀ,[7]
ਗ੍ਯਾਨ ਧ੍ਯਾਨ ਲਖ ਜੋਗ ਸ਼ਬਦ ਸੁਣਾਵਣੀ.[8]

---

੧ ਵੇਚਦਾ ਹੈ. ਦਿੰਦਾ ਹੈ.
੨ ਕਾਉਂ ਹੰਸੋਂ ਘੱਟ ਨਹੀਂ ਰਹਿੰਦਾ.
੩ ਘੋਗੇ ਨੂੰ ਉੱਤਮ ਮੋਤੀ ਦੇਣ ਵਾਲਾ ਸਿੱਪ ਕਰ ਦਿੰਦਾ ਹੈ.
੪ ਗੁਰੁਮੁਖਾਂ ਦਾ ਭੇਸ ਰਾਜਸੀ ਹੈ, ਪਰ ਮਾਯਾ ਦਾ ਅਸਰ ਮਨ ਵਿੱਚ ਨਹੀਂ, ਕ੍ਯੋਂਕਿ ਪੂਰਣ ਗੁਰੂ ਦੀ ਸਿਖ੍ਯਾ ਨਾਲ ਵਿਵਹਾਰ ਅਤੇ ਪਰਮਾਰਥ ਵਿਖੇ ਕਿਸੇ ਪ੍ਰਕਾਰ ਦੀ ਨ੍ਯੂਨਤਾ ਨਹੀਂ ਰਹੀ.
੫ ਲੱਗਣਾ, ਤਤਪਰ ਹੋਣਾ, ਭਗਤੀ ਦਾ ਲੱਛਣ ਪਰਉਪਕਾਰੀ ਹੋਣਾ ਹੈ.
੬ ਗੁਰੁਸਿੱਖਾਂ ਨੂੰ ਚਣੇ ਦੇਣੇ ਲਖਾਂ ਜਗ ਹੋਮਾਂ ਤੋਂ ਉੱਤਮ ਹਨ.
੭ ਤੀਰਥਾਂ ਦੇ ਪਰਬ ਸਨਾਨ ਤੋਂ ਵਧਕੇ ਸਿੱਖਾਂ ਦੇ ਪੈਰ ਧੋਣ ਦਾ ਮਹਾਤਮ ਹੈ.
੮ ਗੁਰੁਸ਼ਬਦ ਪ੍ਰੇਮ ਨਾਲ ਸੁਣਾਉਣ ਦਾ ਮਹਾਤਮ ਲੱਖ ਯੋਗਧ੍ਯਾਨ ਅਤੇ ਅਨਹਤ ਸ਼ਬਦ ਤੋਂ ਵਧਕੇ ਹੈ.

ਰਹੈ ਨ ਸਹਿਸਾ ਸੋਗ ਝਾਤੀ ਪਾਵਣੀ.
ਭਉਜਲ ਵਿੱਚ ਅਰੋਗ ਨ ਲਹਿਰ ਡਰਾਵਣੀ.
ਲੰਘ ਸੰਜੋਗ ਵਿਜੋਗ ਗੁਰੁਮਤਿ ਆਵਣੀ. ੧੯

## ਵਾਰ ੧੫

(੩੯੭) ਸਤਗੁਰੁ ਤੀਰਥ ਜਾਣੀਐ,
ਅਠਸਠ ਤੀਰਥ ਸਰਣੀ ਆਏ.
ਸਤਗੁਰਦੇਉ ਅਭੇਉ ਹੈ,
ਹੋਰ ਦੇਵ ਗੁਰੁਸੇਵ ਤਰਾਏ.
ਸਤਗੁਰੁ ਪਾਰਸ ਪਰਸਿਐ,
ਲਖ ਪਾਰਸ ਪਾਖਾਕ ਸੁਹਾਏ.
ਸਤਗੁਰੁ ਪੂਰਾ ਪਾਰਿਜਾਤ,[1]
ਪਾਰਿਜਾਤ ਲਖ ਸਫਲ ਧਿਆਏ.
ਸੁਖਸਾਗਰ ਸਤਗੁਰੁ ਪੁਰਖ,
ਰਤਨਪਦਾਰਥ ਸਿੱਖ ਸੁਣਾਏ.
ਚਿੰਤਾਮਣਿ ਸਤਗੁਰੁ ਚਰਣ,
ਚਿੰਤਾਮਣੀ ਅਚਿੰਤ ਕਰਾਏ.[2]

---

੧ ਕਲਪਬ੍ਰਿਛ ਜੇਹਾ ਇੱਕ ਸ੍ਵਰਗ ਦਾ ਸਭ ਕਾਮਨਾਂ ਦੇਣ ਵਾਲਾ ਬ੍ਰਿਛ. ਜੋ ਸਮੁਦ੍ਰ (ਪਾਰਿ) ਤੋਂ ਪੈਦਾ ਹੋਯਾ ਹੈ.

੨ ਚਿੰਤਾਮਣੀ ਇੱਕ ਸ੍ਵਰਗ ਦਾ ਰਤਨ ਹੈ, ਜੋ ਸਭ ਸੰਕਲਪ ਕੀਤੇ ਪਦਾਰਥ ਦਿੰਦਾ ਹੈ. ਸਤਗੁਰਾਂ ਦੇ ਚਰਣ ਸਿੱਖਾਂ ਲਈ ਚਿੰਤਾਮਣੀ ਹੈਨ, ਬਲਕਿ ਗੁਰੁ ਚਰਣ ਸ਼ਰਣ ਆਕੇ ਚਿੰਤਾਮਣੀ ਭੀ ਭੁੱਲ ਜਾਂਦੀ ਹੈ, ਅਰਥਾਤ ਉਸ ਦੀ ਇੱਛਿਆ ਨਹੀਂ ਰਹਿੰਦੀ.

ਵਿਣ ਸਤਗੁਰੁ ਸਭ ਦੂਜੈ ਭਾਏ. ੨

(੩੯੮) ਸੱਚਦਾਤਾਰ ਵਿਸਾਰਕੈ,
ਮੰਗਤਿਆਂ ਨੋ ਮੰਗਣ ਜਾਹੀਂ.
ਢਾਡੀ ਵਾਰਾਂ ਗਾਂਵਦੇ,
ਵੈਰ ਵਿਰੋਧ ਜੋਧ ਸਾਲਾਹੀਂ.
ਨਾਈ ਗਾਵਨ ਸੱਦੜੇ,[1]
ਕਰ ਕਰਤੂਤ[2] ਮੁਏ ਬਦਰਾਹੀਂ.
ਪੜ੍ਹਦੇ ਭੱਟ ਕਵਿੱਤ ਕਰ,
ਕੂੜ ਕੁਸੱਤ[3] ਮੁਖਹੁੰ ਆਲਾਹੀਂ.
ਹੋਇ ਅਸਰੀਤ[4] ਪਰੋਹਿਤਾ,
ਪ੍ਰੀਤ ਪਰੀਤੈ ਵਿਰਤਿ ਮੰਗਾਹੀਂ.
ਛੁਰੀਆਂਮਾਰਨ[5] ਪੰਖੀਏ,[6]
ਹਟ ਹਟ ਮੰਗਦੇ ਭਿੱਖ ਭਵਾਹੀਂ.
ਗੁਰੁਪੂਰੇ ਵਿਣ ਰੋਵਨ ਧਾਹੀਂ. ੬

(੩੯੯) ਕਰਤਾਪੁਰਖ ਨ ਚੇਤਿਓ,

---

੧ ਪਦ. ਗੀਤ. ਵਡਿਆਈ ਦੇ ਗੀਤ ਗਾਕੇ ਫੁਲਾਉਂਦੇ ਹਨ.
੨ ਫ਼ਜ਼ੂਲ ਖ਼ਰਚ ਕਰਕੇ ਮਰਣੇ ਪਰਣੇ ਪਰ ਧਨ ਬਰਬਾਦ ਕਰਣ ਦਾ ਨਾਉਂ 'ਕਰਤੂਤ' ਪ੍ਰਸਿੱਧ ਹੈ, ਜਿਸ ਦਾ ਸਿੱਖਧਰਮ ਵਿੱਚ ਨਿਸ਼ੇਧ ਹੈ.
੩ ਨਿੰਦਿਤ.
੪ ਅਸੁਰਰਾਈ.
੫ ਛੁਰੀਮਾਰ.
੬ ਦਿਵਾਨੇ, ਸਿਰ ਉਤੇ ਖੰਭ ਰੱਖਣ ਵਾਲੇ.

ਕੀਤੇਨੋਂ ਕਰਤਾ ਕਰ ਜਾਣੈ.[੧] ੭

(੪੦੦) ਸਤਗੁਰੁ ਤੀਰਥ ਛੱਡਕੈ,
ਅਠਸਠ ਤੀਰਥ ਨ੍ਹਾਵਣ ਜਾਹੀਂ.
ਬਗੁਲਸਮਾਧਿ ਲਗਾਇਕੇ,[੨]
ਜਿਉਂ ਜਲਜੰਤਾ ਘੁਟ ਘੁਟ ਖਾਹੀਂ.
ਹਸਤੀ ਨੀਰ ਨ੍ਹਵਾਲੀਅਨ,
ਬਾਹਰ ਨਿੱਕਲ ਖੇਹ ਉਡਾਹੀਂ.
ਨਦੀ ਨ ਡੁੱਬੈ ਤੂੰਬੜੀ,
ਤੀਰਥ ਵਿੱਸ ਨਿਵਾਰੈ ਨਾਹੀਂ.
ਪੱਥਰ ਨੀਰ ਪਖਾਲੀਐ,
ਚਿੱਤ ਕਠੋਰ ਨ ਭਿੱਜੈ ਕਾਹੀਂ.[੩]
ਮਨਮੁਖ ਭਰਮ ਨ ਉੱਤਰੈ,
ਭੰਭਲਭੂਸੇ ਖਾਇ ਭਵਾਹੀਂ.
ਗੁਰੁਪੂਰੇ ਵਿਣ ਪਾਰ ਨਾ ਪਾਹੀਂ. ੧੦

---

੧ ਅਗਜਾਨੀ ਜੀਵ ਸਿਰਜਣਹਾਰ ਤੋਂ ਵਿਮੁਖ ਹੋ ਕੇ ਉਸ ਦੀ ਰਚਨਾ ਨੂੰ ਸੇਂਵਦੇ ਹਨ. "ਕੀਤੇ ਕਉ ਮੇਰੈ ਸੰਮਾਨੈ, ਕਰਣਹਾਰ ਤ੍ਰਿਣ ਜਾਨੈ" *(ਸੋਰਠ ਮਹਲਾ ੫)*

ਸਤਗੁਰਾਂ ਦਾ ਉਪਦੇਸ਼ ਹੈ:—'ਕੀਤਾ ਕਿਆ ਸਾਲਾਹੀਐ? ਕਰੇ ਸੋਇ ਸਾਲਾਹ' *(ਮਹਲਾ ੨, ਵਾਰ ਸਾਰੰਗ)*

੨ ਬਗੁਲੇ ਜਿਉਂ ਸਮਾਧਿ ਲਾਇਕੈ.

੩ ਕਦੇ ਭੀ.

(੪੦੧) ਰਾਜਦੰਡ ਤਿਸ ਪਕੜਿਆ,
ਜਮਪੁਰ ਭੀ ਜਮਦੰਡ ਸਹਾਏ.[੧]
ਮਨਮੁਖ ਜਨਮ ਅਕਾਰਥਾ,
ਦੂਜੈਭਾਇ ਕੁਦਾਇ ਹਰਾਏ.
ਗੁਰੁਪੂਰੇ ਵਿਣ ਭਰਮ ਨ ਜਾਏ. ੧੧

(੪੦੨) ਸੁਖਸਾਗਰ ਗੁਰੁ ਛੱਡਕੇ,
ਭਵਜਲ ਅੰਦਰ ਭੰਭਲਭੂਸੇ.
ਲਹਿਰੀ ਨਾਲ ਪਛਾੜੀਅਨ,
ਹਉਮੈ ਅਗਨੀ ਅੰਦਰ ਲੂਸੇ.[੨]
ਜਮਦਰ ਬੱਧੇ ਮਾਰੀਅਨ,
ਜਮਦੂਤਾਂ ਦੇ ਧੱਕੇ ਧੂਸੇ.[੩]
ਗੋਇਲਵਾਸਾ ਚਾਰ ਦਿਨ,[੪]
ਨਾਉ ਧਰਾਇਨ ਈਸੇ ਮੂਸੇ.[੫]

---

੧ ਜੋ ਕੁਕਰਮੀ ਰਾਜਦੂਤਾਂ ਦਾ ਪਕੜਿਆ ਹੋਯਾ ਰਾਜਦੰਡ ਯੋਗ ਹੈ, ਓਹ ਪਰਲੋਕ ਵਿੱਚ ਭੀ ਦੰਡ ਦਾ ਅਧਿਕਾਰੀ ਹੈ, ਭਾਵ ਏਹ ਹੈ ਕਿ ਸਦਾਚਾਰੀ ਪੁਰਸ਼ ਹੀ ਲੋਕ ਪਰਲੋਕ ਵਿੱਚ ਸੁਖ ਪਾਉਂਦਾ ਹੈ. ਅਤੇ ਪਾਮਰ ਦਾ ਦੋਹਾਂ ਜਹਾਨਾਂ ਵਿਚ ਮੂੰਹ ਕਾਲਾ ਹੈ.

੨ ਫੂਕੇ ਹੋਏ.

੩ ਧੱਕੇ ਖਾਂਦੇ, ਅਤੇ ਘਸੀਟੇ ਜਾਂਦੇ ਹਨ.

੪ ਬਰਖਾ ਰੁੱਤ ਵਿੱਚ ਥੋੜੇ ਦਿਨਾਂ ਵਾਸਤੇ ਪਸ਼ੂਆਂ ਨੂੰ ਘਾਹ ਚਾਰਣ ਲਈ ਗਵਾਲੇ ਜਿੱਥੇ ਜਾ ਰਹਿੰਦੇ ਹਨ ਉਸ ਨੂੰ "ਗੋਇਲਵਾਸਾ" ਆਖਦੇ ਹਨ. ਭਾਵ ਏਹ ਹੈ ਕਿ ਸੰਸਾਰ ਦਾ ਰਹਿਣਾ ਥੋੜੇ ਦਿਨ ਦਾ ਹੈ.

੫ ਬ੍ਰਿਥਾ ਦਾਵੇ ਬੰਨਦੇ ਅਤੇ ਵਾਦ ਵਿਰੋਧ ਕਰਦੇ ਹਨ ਈਸਾਈ ਔਰ ਮੂਸਾਈ (ਯਹੂਦੀ) ਆਦਿਕ.

ਘੱਟ ਨ ਕੋਇ ਅਖਾਇੰਦਾ,
ਆਪੋਧਾਪੀ ਹੈਰਤ ਹੂਸੇ.[੧]
ਸਾਇਰ ਦੇ ਮਰਜੀਵੜੇ,
ਕਰਨ ਮਜੂਰੀ ਖੇਚਲ ਖੂਸੇ.[੨]
(ਪਰ) ਗੁਰੁਪੂਰੇ ਵਿਣ ਡਾਂਗਡਗੂਸੇ.[੩] ,੧੩

(੪੦੩) ਰਤਨਾ ਦੇਖੈ ਸਭ ਕੋ,
ਰਤਨ ਪਾਰਖੂ ਵਿਰਲਾ ਕੋਈ.[੪]
ਰਾਗ ਨਾਦ ਸਭ ਕੋ ਸੁਣੈ,
ਸ਼ਬਦ ਸੁਰਤਿ[੫] ਸਮਝੈ ਵਿਰਲੋਈ.
ਗੁਰੁਸਿੱਖ ਰਤਨ ਪਦਾਰਥਾਂ,
ਸਾਧੁਸੰਗਤਿ ਮਿਲ ਮਾਲ ਪਰੋਈ.
ਹੀਰੈ ਹੀਰਾ ਬੇਧਿਆ ਸ਼ਬਦਸੁਰਤਿ[੬]
ਮਿਲ ਪਰਚਾ ਹੋਈ. ੧੬

---

੧ ਹੈਰਾਨਗੀ ਨਾਲ ਵ੍ਯਾਕੁਲ ਹੋਏ. ਆਪੋਧਾਪੀ ਵਿੱਚ ਬੁੱਧੀ ਚਕਰਾ ਗਈ ਹੈ.

੨ ਸਮੁਦ੍ਰ ਵਿੱਚ ਮੋਤੀ ਟੋਲਣਵਾਲੇ ਮਰਜੀਉੜਿਆਂ ਦੀ ਤਰ੍ਹਾਂ ਭਾਰੀ ਦੁਖ ਉਠਾਉਂਦੇ ਹਨ.

੩ ਸਤਗੁਰੂ ਨਾਨਕ ਦੇਵ ਦਾ ਉਪਦੇਸ਼ ਮਨ ਬਸਾਏ ਬਿਨਾਂ ਈਰਖਾ ਵਿਰੋਧ ਵਿੱਚ ਸੜੇ ਹੋਏ ਡਾਂਗੋਡਾਂਗੀ ਹੁੰਦੇ ਹਨ. ਅੱਜ ਕੱਲ ਵਿਦ੍ਯਾ ਅਤੇ ਸਭ੍ਯਤਾ ਦੀ ਪੂਰੀ ਉੱਨਤੀ ਹੋਣ ਪਰ ਭੀ ਯਹੂਦੀ ਲੋਕ ਕਈ ਈਸਾਈ ਰਾਜਾਂ ਵਿੱਚ ਰਾਜ ਪ੍ਰਬੰਧਕ ਨਹੀਂ ਹੋ ਸਕਦੇ. ਅਤੇ ਪੁਰਾਣੇ ਵੈਰ ਯਾਦ ਕਰਕੇ ਇਕ ਦੂਜੇ ਤੋਂ ਨਫ਼ਰਤ ਕਰਦੇ ਹੈਨ. ਕੁਰਾਨ ਦੀ ਮੁਸਲਮਾਨਾਂ ਨੂੰ ਆਗ੍ਯਾ ਹੈ ਕਿ ਯਹੂਦੀ ਅਤੇ ਈਸਾਈਆਂ ਨੂੰ ਮਿਤ੍ਰ ਨ ਬਣਾਓ. ਦੇਖੋ ਸੂਰਤ ੫, ਆਯਤ ੫੧.

੪ ਭਾਵ ਇਹ ਹੈ ਕਿ ਗੁਣਗ੍ਰਾਹਕ ਹੋਣਾ ਚਾਹੀਏ.

੫ ਸੁਰ ਅਤੇ ਮੂਰਛਨਾ.

੬ ਗੁਰੁ ਸ਼ਬਦ ਵਿਖੇ ਚਿੱਤ ਦੀ ਵ੍ਰਿਤੀ.

(੪੦੪) ਮਨਮੁਖ ਮਾਨਸਦੇਹ ਤੇ,
ਪਸੂ ਪਰੇਤ ਅਚੇਤ ਚੰਗੇਰੇ.[੧]
ਹੋਇ ਸੁਚੇਤ ਅਚੇਤ ਹੋਇ,
ਮਾਣਸ ਮਾਣਸ ਦੇ ਵੱਲ ਹੇਰੇ.
ਪਸੂ ਨ ਮੰਗੈ ਪਸੂ ਤੇ,
ਪੰਖੇਰੂ ਪੰਖੇਰੂ ਘੇਰੇ. ੧੯

(੪੦੫) ਗੁਰੁਮੁਖ ਸੁਖਫਲ ਸਾਧੁਸੰਗ,
ਮਾਯਾ ਅੰਦਰ ਕਰਨ ਉਦਾਸੀ.
ਜਿਉਂ ਜਲ ਅੰਦਰ ਕਵਲ ਹੈ,
ਸੂਰਜ ਧਜਾਨ ਅਕਾਸ ਨਿਵਾਸੀ.
ਚੰਦਨ ਸੱਪੀਂ ਵੇੜ੍ਹਿਆ,
ਸੀਤਲ ਸ਼ਾਂਤਿ ਸੁਗੰਧ ਵਿਗਾਸੀ.
ਸਾਧੁਸੰਗਤਿ ਸੰਸਾਰ ਵਿਚ,
ਸ਼ਬਦਸੁਰਤਿ ਲਿਵ ਸਹਿਜ ਬਿਲਾਸੀ.
ਜੋਗਜੁਗਤਿ ਭੋਗਭੁਗਤਿ ਜਿਣ,[੨]
ਜੀਵਣਮੁਕਤਿ ਅਛਲ ਅਬਿਨਾਸੀ.

---

੧ ਇਸ ਪੌੜੀ ਵਿੱਚ ਭਾਈ ਸਾਹਿਬ ਮੰਗਣ ਵਾਲਿਆਂ ਨੂੰ ਪਸ਼ੂਆਂ ਤੋਂ ਭੀ ਮੰਦਤਰ ਲਿਖਦੇ ਹੈਨ. ਜੋ ਪੁਰਸ਼ਾਰਥ ਤਜਾਗਕੇ ਮੰਗਦੇ ਹੈਨ ਓਹ ਸਤਗੁਰੂ ਦੇ ਸਿੱਖ ਨਹੀਂ ਕਜੋਂਕਿ ਸਿੱਖੀ ਦਾ ਮੁੱਖ ਨਿਯਮ "ਦਾਨ" ਉਨ੍ਹਾਂ ਨੇ ਤਜਾਗ ਦਿੱਤਾ ਹੈ.

੨ ਗੁਰੁ ਸਿੱਖਾਂ ਨੇ ਚਿੱਤਵ੍ਰਿਤੀ ਨੂੰ ਰੋਕ ਕੇ ਮਨ ਜਿੱਤ ਲਯਾ ਹੈ, ਅਤੇ ਭੋਗਾਂ ਨੂੰ ਭੋਗਦੇ ਹੋਏ ਭੀ ਭੋਗਾਂ ਤੋਂ ਅਜਿੱਤ ਹਨ.

ਪਾਰਬ੍ਰਹਮ ਪੂਰਣ ਬ੍ਰਹਮ,
ਗੁਰੁ ਪਰਮੇਸਰ ਆਸ ਨਿਰਾਸੀ.
ਅਕਥਕਥਾ ਅਬਿਗਤ ਪਰਗਾਸੀ. ੨੧

## ਵਾਰ ੧੯

(੪੦੬) ਜਲ ਵਿਚ ਕਵਲ ਅਲਿਪਤ ਹੈ,
ਸੰਗਦੋਖ ਨਿਰਦੋਖ ਰਹੰਦਾ.[1]
ਰਾਤੀ ਭਵਰ ਲੁਭਾਇੰਦਾ,
ਸੀਤਲ ਹੋਇ ਸੁਗੰਧਿ ਮਿਲੰਦਾ.
ਭਲਕੇ ਸੂਰਜ ਧਿਆਨ ਧਰ,
ਪਰਫੁੱਲਤ ਹੋਇ ਮਿਲੈ ਹਸੰਦਾ.
ਗੁਰੁਮੁਖ ਸੁਖਫਲ ਸਹਿਜ ਘਰ,
ਵਰਤਮਾਨ ਅੰਦਰ ਵਰਤੰਦਾ.
ਲੋਕਾਚਾਰੀ ਲੋਕ ਵਿੱਚ,
ਵੇਦਵੀਚਾਰੀ ਕਰਮ ਕਰੰਦਾ.[2]

---

੧ ਕਮਲ ਜਲ ਵਿੱਚ ਰਹਿਕੇ ਜੈਸੇ ਨਿਰਲੇਪ ਰਹਿੰਦਾ ਹੈ, ਤੈਸੇ ਗੁਰੁਸਿੱਖ ਸੰਸਾਰੀ ਅਤੇ ਅਨਯਮਤੀਆਂ ਦੇ ਸੰਗ ਦੋਸ਼ ਹੋਣ ਪਰ ਭੀ ਸ਼ੁੱਧ ਨਿਰਵਿਕਾਰ ਰਹਿੰਦੇ ਹਨ.

੨ ਲੋਕਾਂ ਵਿਚ ਗੁਰੁਸਿੱਖ ਲੋਕਾਚਾਰ ਕਰਦਾ ਹੋਯਾ ਭੀ, ਸਭ ਕਰਮ ਗਯਾਨ (ਵੇਦ) ਵਿਚਾਰਪੂਰਵਕ ਕਰਦਾ ਹੈ, ਔਰ ਕਦੇ ਭੀ ਗੁਰੁਉਪਦੇਸ਼ ਨੂੰ ਨਹੀਂ ਵਿਸਾਰਦਾ, ਕਿੰਤੂ ਹਰ ਵੇਲੇ ਸਾਵਧਾਨ ਰਹਿੰਦਾ ਹੈ, ਭਾਵ ਏਹ ਹੈ ਕਿ ਸਾਮਾਜਿਕ ਬਿਵਹਾਰਾਂ ਵਿੱਚ ਭੀ ਗੁਰੂ ਦਾ ਸਿੱਖ ਆਪਣੇ ਨਿਯਮਾਂ ਦੇ ਵਿਰੁੱਧ ਨਹੀਂ ਚਲਦਾ.

ਸਾਵਧਾਨ ਗੁਰੁਗ੍ਯਾਨ ਵਿੱਚ,
ਜੀਵਨ ਮੁਕਤ ਜੁਗਤਿ ਵਿਚਰੰਦਾ.
ਸਾਧੁਸੰਗਤਿ ਗੁਰੁਸ਼ਬਦ ਵਸੰਦਾ. ੩

(੪੦੭) ਗੁਰਮੁਖ ਸੁਖਫਲ ਸਾਧੁਸੰਗ,
ਪਰਮਹੰਸ ਗੁਰੁਸਿੱਖ ਸੁਹੰਦੇ.
ਇਕ ਮਨ ਇੱਕ ਧਿਆਇੰਦੇ
ਦੂਜੇਭਾਇ ਨ ਜਾਇ ਫਿਰੰਦੇ.[1]
ਸ਼ਬਦਸੁਰਤਿ ਲਿਵ ਅਲਖ ਲਖੰਦੇ. ੮

(੪੦੮) ਬ੍ਰਹਮਾਦਿਕ ਵੇਦਾਂ ਸਣੈ,
ਨੇਤਿ ਨੇਤਿ ਕਰ ਭੇਦ ਨ ਪਾਯਾ.
ਮਹਾਂਦੇਵ ਅਵਧੂਤ ਹੋਇ,
ਨਮੋ ਨਮੋ ਕਰ ਧ੍ਯਾਨ ਨ ਆਯਾ.
ਦਸ ਅਵਤਾਰ[2] ਅਕਾਰ ਕਰ,
ਏਕੰਕਾਰ ਨ ਅਲਖ ਲਖਾਯਾ.
ਰਿਧਿ ਸਿਧਿ ਲੈ ਨਾਥ ਨਾਉਂ[3]

---

੧ ਸ਼ੰਕਰਗੜ੍ਹ ਨਿਵਾਸੀ ਭਾਈ ਤਿਲਕ ਨੇ ਕਥਨ ਕੀਤਾ ਹੈ:—
"ਦੁੰਹ ਬੇੜੀ ਕੋ ਪਾਰ ਨ ਪਰਈ, ਇਕ ਬੇੜੀ ਨਿਸ਼ਚੈ ਨਰ ਤਰਈ."

੨ ੧ ਮੱਛ, ੨ ਕੱਛ, ੩ ਵੈਰਾਹ, ੪ ਨਰਸਿੰਘ, ੫ ਵਾਮਨ, ੬ ਪਰਸ਼ੁਰਾਮ ੭ ਰਾਮਚੰਦ੍ਰ, ੮ ਕ੍ਰਿਸ਼ਨ, ੯ ਬੁਧ, ੧੦ ਕਲਕੀ.

੩ ੧ ਆਦਿਨਾਥ ੨ ਮਛੇਂਦ੍ਰਨਾਥ, ੩ ਉਦਯਨਾਥ, ੪ ਸੰਤੋਖਨਾਥ, ੫ ਕੰਥੜਨਾਥ ੬ ਸਤ੍ਯਨਾਥ, ੭ ਅਚੰਭ ਨਾਥ, ੮ ਚੌਰੰਗੀਨਾਥ, ੯ ਗੋਰਖਨਾਥ.

ਆਦਿਪੁਰਖ ਆਦੇਸ ਕਰਾਯਾ.

ਸਹਸ ਨਾਮ ਲੈ ਸਹਸਮੁਖ,

ਸਿਮਰਨ ਸੰਖਨ[1] ਨਾਉਂ ਧਿਆਯਾ.

ਲੋਮਸ ਤਪ ਕਰ ਸਾਧਨਾ,

ਹਉਮੈਂ ਸਾਧ, ਨ ਸਾਧੁ ਸਦਾਯਾ.

ਚਿਰਜੀਵਣ ਬਹੁਹੰਢਣਾ[2]

ਗੁਰੁਮੁਖ ਸੁਖ ਫਲ ਅਲੁਨ[3] ਚਖਾਯਾ.

ਕੁਦਰਤ ਅੰਦਰ ਭਰਮ ਭੁਲਾਯਾ. ੧੪

(੪੦੯) ਚਰਣਕਵਲ ਸਰਣਾਗਤੀ,

ਸਾਧੁਸੰਗਤਿ ਮਿਲ ਗੁਰੁਸਿਖ ਆਏ.

ਅੰਮ੍ਰਿਤਦ੍ਰਿਸ਼੍ਟਿ ਨਿਹਾਲ ਕਰ

ਦਿੱਬਦ੍ਰਿਸ਼੍ਟਿ ਦੇ ਪੈਰੀਂ ਪਾਏ.

ਚਰਨਰੇਣੁ ਮਸਤਕ ਤਿਲਕ,[4]

ਭਰਮ ਕਰਮ ਦਾ ਲੇਖ ਮਿਟਾਏ.

---

੧ ਸੰਖਾਂ ਹੀ ਨਾਮ, ਭਾਵ ਬੇਅੰਤ ਨਾਮ, ਦਸ਼ ਨਿਖਰਬ ਦਾ ਇੱਕ ਸੰਖ ਹੁੰਦਾ ਹੈ.

੨ ਬਹੁਤ ਫਿਰਣਾ, ਦੇਸ਼ਾਟਨ ਕਰਣਾ, ਨਾਰਦ ਦੀ ਤਰਾਂ ਕਦੇ ਇੱਕ ਥਾਂ ਨਾ ਟਿਕਣਾ.

੩ "ਕਰਹਿ ਜਿ ਗੁਰੁ ਫਰਮਾਇਆ ਸਿਲ ਜੋਗ ਅਲੂਣੀ ਚਟੀਐ."
*(ਰਾਮਕਲੀ ਕੀ ਵਾਰ ੩)*

੪ "ਬਾਰਹਿ ਤਿਲਕ ਮਿਟਾਇਕਰ, ਗੁਰੁਮੁਖ ਤਿਲਕ ਨੀਸਾਣ ਚੜ੍ਹਾਏ."
*(ਵਾਰ ੪੦)*

ਚਰਣੋਦਕ ਲੈ ਆਚਮਨ,
ਹਉਮੈ ਦੁਬਿਧਾਰੋਗ ਗਵਾਏ.[1]
ਪੈਰੀਂ ਪੈ ਪਾਖਾਕ ਹੋਇ
ਜੀਵਨਮੁਕਤਿ ਸਹਿਜਘਰ ਆਏ.
ਚਰਣਕਵਲ ਵਿੱਚ ਭਵਰ ਹੋਇ,
ਸੁਖਸੰਪੁਟ ਮਕਰੰਦ ਲੁਭਾਏ.[2]
ਪੂਜਮੂਲ ਸਤਗੁਰੁ ਚਰਣ,
ਦੂਤੀਆ ਨਾਸਤਿ ਲਵੈ ਨ ਲਾਏ.[3]
ਗੁਰਮੁਖ ਸੁਖਫਲ ਗੁਰੁਸ਼ਰਣਾਏ. ੧੯

(੪੧੦) ਸ਼ਾਸਤਰ ਸਿੰਮ੍ਰਿਤਿ ਵੇਦ ਲਖ,
ਮਹਾਂਭਾਰਥ ਰਾਮਾਯਣ ਮੇਲੇ.
ਸਾਰਗੀਤ[4] ਲਖ ਭਾਗਵਤ,
ਜੋਤਕ ਵੈਦ ਚਲੰਤੀ ਖੇਲੇ.[5]

---

੧ ਜਾਤਿ ਅਭਿਮਾਨ ਅਰ ਦ੍ਵੈਤ ਰੋਗ ਮਿਟਾ ਦਿੱਤਾ.

੨ ਫੁਲ ਦੇ ਮਿਠਾਸ ਪਰ ਮੋਹਿਤ ਹੋਏ ਭੌਰ ਜਿਸ ਤਰ੍ਹਾਂ ਕਮਲ ਵਿੱਚ ਸੰਪੁਟ (ਬੰਦ) ਹੋਣਾ ਭੀ ਸੁਖ ਸਮਝਦੇ ਹਨ, ਤੈਸੇ ਗੁਰੁਚਰਣਾਂ ਦੇ ਪ੍ਰੇਮੀ ਸਿੱਖ ਅਨੇਕ ਕਠਿਨ ਕਲੇਸ਼ ਸਹਾਰਦੇ ਹੋਏ ਭੀ ਗੁਰੂ ਤੋਂ ਵਿਮੁਖ ਨਹੀਂ ਹੁੰਦੇ.

੩ ਦ੍ਵੈਤਵਾਦੀਆਂ ਦੇ ਨੇੜੇ ਨਹੀਂ ਲਗਦੇ, ਇੱਕ ਦੇ ਆਧਾਰ ਰਹਿੰਦੇ ਹਨ.

੪ ਸਾਰਗੀਤਾ.

੫ ਚਰਿਤ੍ਰਾਂ ਦਾ ਖੇਡਣਾ, ਤੰਤ੍ਰ ਸ਼ਾਸਤ੍ਰ.

ਚਉਦਹਿੰ ਵਿਦ੍ਯਾ ਸਾਂਗੀਤ,[੧]
ਬ੍ਰਹਮੇ ਬਿਸ਼ਨੁ ਮਹੇਸਰ ਭੇਲੇ.[੨]
ਸਨਕਾਦਿਕ ਲਖ ਨਾਰਦਾ
ਸ਼ੁਕ ਬਿਆਸ ਲਖ ਸ਼ੇਖ ਨਵੇਲੇ.[੩]
ਗ੍ਯਾਨ ਧ੍ਯਾਨ ਸਿਮਰਣ ਘਣੇ,
ਦਰਸ਼ਨ ਵਰਨ ਗੁਰੂ ਬਹੁ ਚੇਲੇ.
ਪੂਰਾ ਸਤਗੁਰੁ ਗੁਰਾਂਗੁਰੁ[੪],

---

੧ ਸੰਗੀਤ ਆਦਿਕ ਚੌਦਾਂ ਵਿਦ੍ਯਾ. ਚਾਰ ਵੇਦ, ਛੀ ਵੇਦਾਂਗ (ਸਿੱਖਿਆ, ਕਲਪ, ਵ੍ਯਾਕਰਣ, ਨਿਰੁਕਤ, ਜ੍ਯੋਤਿਸ਼, ਛੰਦ) ਮੀਮਾਂਸਾ, ਨ੍ਯਾਯ, ਧਰਮਸ਼ਾਸਤ੍ਰ ਅਤੇ ਪੁਰਾਣ ਏਹ ਚੌਦਾਂ ਵਿਦ੍ਯਾ ਵਿਸ਼ਨੁ ਪੁਰਾਣ ਵਿੱਚ ਲਿਖੀਆਂ ਹੈਨ. ਜੇ ਇਨ੍ਹਾਂ ਨਾਲ ਆਯੁਰਵੇਦ, ਧਨੁਰਵੇਦ, ਗਾਂਧਰਬ ਵੇਦ, ਅਤੇ ਅਰਥਸ਼ਾਸਤ੍ਰ, ਏਹ ਚਾਰ ਹੋਰ ਮਿਲਾਈਆਂ ਜਾਣ ਤਾਂ ਅਠਾਰਾਂ ਵਿਦ੍ਯਾ ਹੁੰਦੀਆਂ ਹਨ. ਭਾਈ ਮਨੀ ਸਿੰਘ ਜੀ ਨੇ ਜਨਮਸਾਖੀ ਵਿੱਚ ਚੌਦਾਂ ਵਿਦ੍ਯਾ ਏਹ ਲਿਖੀਆਂ ਹਨ:—

*ਸ੍ਰੀ ਅੱਖਰ, ਜਲਤਰਨ, ਚਕਿਤਸਾ ਔਰ ਰਸਾਇਨ,*
*ਜੋਤਕ ਜੋਤ ਪ੍ਰਬੀਨ, ਰਾਗ ਖਟ ਰਾਗਨਿ ਗਾਇਨ,*
*ਕੋਕ ਕਲਾ ਵ੍ਯਾਕਰਨ ਔਰ ਬਾਜੰਤ੍ਰ ਬਜਾਇਨ,*
*ਤੁਰਹਿ ਤੋਰ, ਨਟ ਨ੍ਰਿੱਤ ਔਰ ਸਰ ਧਨੁਖ ਚਲਾਇਨ,*
*ਗ੍ਯਾਨਕਰਨ ਔ ਚਾਤੁਰੀ, ਏਤ ਨਾਮ ਵਿਦਯਾ ਬਰੇ,*
*ਏਹ ਚਤੁਰਦਸ਼ ਜਗਤ ਮੇਂ ਚਤੁਰ ਸਮਝ ਮਨ ਮੈਂ ਧਰੇ.*

੨ ਸਾਰੇ ਇਕੱਠੇ ਕਰੀਏ.
੩ ਨਵੇਂ ਨਾਉਂ ਲੈਣ ਵਾਲੇ.
੪ ਉੱਪਰ ਲਿਖੇ ਸਭ ਦੇਵਤਿਆਂ ਤੋਂ ਸ੍ਰੇਸ਼ਟ ਗੁਰੂਆਂ ਦਾ ਗੁਰੂ ਗੁਰੁ ਨਾਨਕ ਦੇਵ ਹੈ.

ਮੰਤ੍ਰ ਮੂਲ ਗੁਰੁਬਚਨ ਸੁਹੇਲੇ.[1]
ਅਕਥਕਥਾ ਗੁਰੁਸ਼ਬਦ ਹੈ,
ਨੇਤੀ ਨੇਤਿ ਨਮੋਨਮ ਕੇਲੇ.[2]
ਗੁਰੁਮੁਖ ਸੁਖਫਲ ਅੰਮ੍ਰਿਤਵੇਲੇ. ੨੦

## ਵਾਰ ੧੭

(੪੧੧) ਤੀਰਥ ਪੁਰਬ ਸੰਜੋਗ ਲੋਗ,
ਚਹੁ ਕੁੰਡਾਂ ਦੇ ਆਇ ਜੁੜੰਦੇ.
ਚਾਰ ਵਰਨ ਛਿਅ ਦਰਸ਼ਨਾ,
ਨਾਮ ਦਾਨ ਇਸਨਾਨ ਕਰੰਦੇ.
ਜਪ ਤਪ ਸੰਜਮ ਹੋਮ ਜੱਗ,
ਵਰਤ ਨੇਮ ਕਰ ਵੇਦ ਸੁਣੰਦੇ.
ਗਿਆਨ ਧਿਆਨ ਸਿਮਰਣ ਜੁਗਤਿ,
ਦੇਵੀ ਦੇਵਸਥਾਨ ਪੂਜੰਦੇ.
ਬੱਗਾਂ ਬੱਗੇ ਕਪੜੇ,
ਕਰਸਮਾਧਿ ਅਪਰਾਧ ਨਿਵੰਦੇ.[3]
ਸਾਧੁਸੰਗਤ ਗੁਰੁਸ਼ਬਦ ਸੁਣ,

---

੧ ਸਭ ਗ੍ਰੰਥ ਸ਼ਾਸਤ੍ਰਾਂ ਦੇ ਉਪਦੇਸ਼ ਤੋਂ ਵਧਕੇ, ਸਰਬ ਮੰਤ੍ਰਾਂ ਦਾ ਸਾਰ, ਸੁਖਦਾਯਕ ਗੁਰਬਚਨ ਹੈਨ.

੨ ਗੁਰੁਸ਼ਬਦ ਦੀ ਮਹਿਮਾ ਅਕਥ ਅਤੇ ਪਰੇ ਤੋਂ ਪਰੇ ਹੈ, ਔਰ ਉਸ ਨੂੰ ਬਾਰ ਬਾਰ ਨਮਸਕਾਰ ਹੈ ਜੋ ਸੱਚਾ ਅਨੰਦ ਦੇਣ ਵਾਲਾ ਹੈ.

੩ "ਅਪਰਾਧੀ ਦੂਣਾ ਨਿਵੈ." (ਵਾਰ ਆਸਾ)

ਗੁਰੁਮੁਖ ਪੰਥ[1] ਨ ਚਾਲ ਚਲੰਦੇ.
ਕਪਟਸਨੇਹੀ ਫਲ ਨ ਲਹੰਦੇ.[2] ੩

(੪੧੨) ਗੁਰੁਮੁਖ ਸੁਖਫਲ ਪਿਰਮਰਸ,
ਮਨਮੁਖ ਬਦਰਾਹੀ ਬਦਰਾਹਾ.
ਮਨਮੁਖ ਟੋਟਾ, ਗੁਰੁਮੁਖ ਲਾਹਾ. ੪

(੪੧੩) ਰੋਗੀ ਮਾਣਸ ਹੋਇਕੈ,
ਫਿਰਦਾ ਬਾਹਲੇ ਵੈਦ ਪੁਛੰਦਾ.
ਕੱਚੇ ਵੈਦ ਨ ਜਾਣਨੀ,
ਵੇਦਨ[3] ਦਾਰੂ ਰੋਗੀ ਸੰਦਾ.
ਹੋਰੋ ਦਾਰੂ ਹੋਰ ਰੰਗ,
ਹੋਇ ਪਚਾਇੜ[4] ਦੁੱਖ ਸਹੰਦਾ.
ਸੰਜਮ ਰਹੈ ਨ ਖਾਇ ਪੱਥ,
ਖੱਟਾ ਮਿਠਾ ਸਾਉ ਚਖੰਦਾ.
ਦੋਸ ਨ ਦਾਰੂ ਵੈਦ ਨੋ,
ਵਿਣ ਸੰਜਮ ਨਿਤ ਰੋਗ ਵਧੰਦਾ.

---

੧ ਸਿੱਖਧਰਮ, ਸਿੱਖੀ ਦਾ ਮਾਰਗ.

੨ ਜੋ ਸ੍ਵਾਰਥ ਭਰੇ ਪੁਰਸ਼ ਮਨ ਦੇ ਪ੍ਰੇਮ ਤੋਂ ਖਾਲੀ ਕਿਸੀ ਖ਼ਾਸ ਪ੍ਰਯੋਜਨ ਕਰਕੇ ਕਪਟ ਨਾਲ ਸਿੱਖੀ ਧਾਰਦੇ ਹਨ, ਓਹ ਫਲ ਨ ਲਹੰਦੇ. ਏਹ ਤੁਕ ਉਨ੍ਹਾਂ ਆਦਮੀਆਂ ਪਰ ਠੀਕ ਘਟਦੀ ਹੈ ਜਿਨਾਂ ਨੇ ਮਹਾਰਾਜਾ ਰਣਜੀਤ ਸਿੰਘ ਜੀ ਵੇਲੇ ਦਿਖਾਵੇ ਦੀ ਸਿੱਖੀ ਧਾਰਣ ਕਰੀ ਅਤੇ ਸਿੱਖੀ ਦੇ ਫਲ ਤੋਂ ਖਾਲੀ ਰਹੇ.

੩ ਵੇਦਨਾ, ਪੀੜਾ, ਬੀਮਾਰੀ.

੪ ਰੋਗ ਕਰਕੇ ਕ੍ਰਿਸ਼.

ਕਪਟਸਨੇਹੀ ਹੋਇਕੈ,
ਸਾਧੁਸੰਗਤ ਵਿੱਚ ਆਇ ਵਹੰਦਾ.
ਦੁਰਮਤਿ ਦੂਜੈਭਾਇ ਪਚੰਦਾ. ੧੩

## ਵਾਰ ੧੮

(੪੧੪) ਓਅੰਕਾਰ ਅਕਾਰ ਕਰ,
ਥਿੱਤ ਨ ਵਾਰ ਨ ਮਾਹ ਜਣਾਯਾ[1].
ਨਿਰੰਕਾਰ ਆਕਾਰ ਵਿਣ,
ਏਕੰਕਾਰ ਨ ਅਲਖ ਲਖਾਯਾ.
ਆਪੇਆਪ ਉਪਾਇਕੈ,
ਆਪੇ ਆਪਣਾ ਨਾਉਂ ਧਰਾਯਾ.
ਆਦਿਪੁਰਖ ਆਦੇਸ ਹੈ,
ਹੈਭੀ ਹੋਸੀ ਹੋਂਦਾ ਆਯਾ.
ਆਦਿ ਨ ਅੰਤ ਬਿਅੰਤ ਹੈ
ਆਪੇਆਪ ਨ ਆਪ ਗਣਾਯਾ.
ਆਪੇਆਪ ਉਪਾਇ ਸਮਾਯਾ.[2] ੭
(੪੧੫) ਲਖ ਲਖ ਬ੍ਰਹਮੇ ਵੇਦ ਪੜ੍ਹ

੧ ਇਸ ਪ੍ਰਸੰਗ ਪਰ ਦੇਖੋ ਅੰਕ ੨੯੨.
੨ ਆਪ ਆਪਣੀ ਰਚਨਾ ਰਚਕੇ, ਉਸ ਵਿਚ ਸਮਾਯਾ ਹੈ.

ਇੱਕਸ ਅੱਖਰ ਭੇਦ[1] ਨ ਜਾਤਾ.
ਜੋਗ ਧਿਆਨ ਮਹੇਸ਼ ਲਖ,
ਰੂਪ ਨ ਰੇਖ ਨ ਭੇਖ ਪਛਾਤਾ.
ਲਖ ਅਵਤਾਰ ਅਕਾਰ ਕਰ,
ਤਿਲਵੀਚਾਰ ਨ ਬਿਸ਼ਨੁ ਪਛਾਤਾ.
ਲਖ ਲਖ ਨਉਤਨ ਨਾਉਂ ਲੈ,
ਲਖ ਲਖ ਸ਼ੇਖ ਵਿਸ਼ੇਖ ਨ ਤਾਤਾ.[2]
ਚਿਰਜੀਵਨ[3] ਬਹੁਹੰਢਣੇ,
ਦਰਸ਼ਨ ਪੰਥ ਨ ਸ਼ਬਦ[4] ਸਿਞਾਤਾ.
ਦਾਤ ਲੁਭਾਇ, ਵਿਸਾਰਨ ਦਾਤਾ[5]. ੧੩

(੪੧੬) ਨਿਰੰਕਾਰ ਆਕਾਰ ਕਰ,
ਗੁਰੁਮੂਰਤਿ ਹੁਇ ਧਿਆਨ ਧਰਾਯਾ.
ਚਾਰ ਵਰਨ ਗੁਰੁਸਿੱਖ ਕਰ,
ਸਾਧੁਸੰਗਤਿ ਸਚਖੰਡ ਵਸਾਯਾ.
ਵੇਦ ਕਤੇਬਹੁੰ ਬਾਹਰਾ,
ਅਕਥਕਥਾ ਗੁਰੁਸ਼ਬਦ ਸੁਣਾਯਾ.

---

੧ ਇਕ ਅੱਖਰ (ਅਵਿਨਾਸ਼ੀ) ਅਕਾਲ ਦਾ ਭੇਦ. ਅਥਵਾ ਓਅੰਕਾਰ ਦਾ.
੨ ਕ੍ਰਿਪਾ ਦਾ ਪਾਤ੍ਰ ਨਹੀਂ ਬਣਿਆ, ਅਥਵਾ—ਤੱਤ ਨੂੰ ਨਹੀ ਪਾਯਾ.
੩ ੧ ਅਸ੍ਵੱਥਾਮਾ, ੨ ਬਲਿ, ੩ ਵ੍ਯਾਸ, ੪ ਹਨੁਮਾਨ, ੫ ਵਿਭੀਸ਼ਣ,
੬ ਕ੍ਰਿਪਾਚਾਰਯ,
੭ ਪਰਸ਼ੁਰਾਮ. ਏਹ ਸੱਤ ਚਿਰਜੀਵੀ ਪੁਰਾਣਾਂ ਵਿੱਚ ਲਿਖੇ ਹਨ.
੪ ਵਾਹਿਗੁਰੂ. ਪਰਮਾਤਮਾ.
੫ "ਦਾਤ ਪਿਆਰੀ, ਵਿਸਰਿਆ ਦਾਤਾਰਾ." (ਧਨਾਸਰੀ ਮ: ੫)

ਵੀਹਾਂ ਅੰਦਰ ਵਰਤਮਾਨ,
ਗੁਰੁਮੁਖ ਹੋਇ ਇਕੀਹ ਲਖਾਯਾ.[1]
ਮਾਯਾ ਵਿੱਚ ਉਦਾਸ ਕਰ,
ਨਾਮਦਾਨ ਇਸਨਾਨ ਦ੍ਰਿੜ੍ਹਾਯਾ.
ਬਾਰਹਿਂ ਪੰਥ ਇਕਤ੍ਰ ਕਰ,[2]
ਗੁਰੁਮੁਖ ਗਾਡੀਰਾਹ ਚਲਾਯਾ.[3]
ਪਤ ਪਉੜੀ ਚੜ੍ਹ ਨਿਜਘਰ ਆਯਾ.[4]

(੪੧੭) ਜਪ ਤਪ ਸੰਜਮ ਲੱਖਲਖ,
ਹੋਮ ਜੱਗ ਨਈਵੇਦ ਕਰੋੜੀ.
ਵਰਤ ਨੇਮ ਸੰਜਮ ਘਣੇ,
ਕਰਮ ਧਰਮ ਲੱਖ ਤੰਦ ਮਰੋੜੀ.[5]
ਤੀਰਥ ਪੁਰਬ ਸੰਜੋਗ ਲੱਖ,

---

੧ ਵਿਦ੍ਵਾਨਾਂ ਨੇ ਸੰਸਾਰ ਦੇ ਦੁੰਦ ਪਦਾਰਥ ਵੀਹ ਵਿਸਵਿਆਂ (ਹਿੱਸਿਆਂ) ਵਿੱਚ ਵੰਡੇ ਹਨ, ਸਾਰਾ ਸੰਸਾਰ ਵੀਹਾਂ ਅੰਦਰ ਵਰਤਦਾ ਹੈ, ਗੁਰੁਮੁਖ ਸਭ ਤੋਂ ਕਿਨਾਰੇ ਰਹਿੰਦੇ ਹਨ. ਅਥਵਾ—ਗੁਰੁਮੁਖਾਂ ਨੇ ਇਕੀਹਿਵਾਂ ਵਾਹਿਗੁਰੂ ਪ੍ਰਾਪਤ ਕੀਤਾ ਹੈ, ਜੋ ਵਿਸ੍ਵ ਤੋਂ ਪਰੇ ਹੈ.

੨ ਏਥੇ ਬਾਰਾਂ ਪਦ ਦਾ ਅਰਥ ਅਨੇਕ ਹੈ. ਕਈ ਵਿਦ੍ਵਾਨ ਬਾਰਾਂ ਇਉਂ ਗਿਣਦੇ ਹਨ—ਚਾਰ ਵਰਣ, ਚਾਰ ਆਸ਼੍ਰਮ, ਚਾਰ ਮਜ਼ਹਬ.

੩ ਬਿਖੜੀਆਂ ਡੰਡੀਆਂ ਅਤੇ ਔਝੜ ਦੇ ਰਾਹਾਂ ਨੂੰ ਮਿਟਾਕੇ ਸਿੱਧੀ ਸੜਕ ਬਣਾ ਦਿੱਤੀ, ਜਿਸ ਪਰ ਅੰਨ੍ਹਾਂ ਭੀ ਡੰਗੋਰੀ ਨਾਲ ਚਲ ਸਕੇ.

੪ "ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ." (ਜਪੁ)

੫ ਦਰਖਤਾਂ ਨਾਲ ਤਾਗੇ ਲਪੇਟ ਕੇ ਟੂਣੇ ਕਰਣੇ ਅਤੇ ਧਾਗੇ ਵੱਟਣੇ ਲੋਕਾਂ ਦੇ ਗਲ ਅਤੇ ਹੱਥੀਂ ਬੰਨਣੇ.

ਪੁੰਨ ਦਾਨ ਉਪਕਾਰ ਨ ਓੜੀ.[1]
ਦੇਵੀ ਦੇਵ ਸਰੇਵਣੇ,
ਵਰ ਸਰਾਪ ਲਖ ਜੋੜ ਵਿਛੋੜੀ.
ਦਰਸ਼ਨ ਵਰਨ ਅਵਰਨ ਲੱਖ,
ਪੂਜਾ ਅਰਚਾ ਬੰਧਨ ਤੋੜੀ.
ਲੋਕ ਵੇਦ ਗੁਣ ਗਿਆਨ ਲੱਖ,
ਜੋਗ ਭੋਗ ਲੱਖ ਝਾੜ ਪਛੋੜੀ.[2]
ਸਚਹੁੰ ਓਰੈ ਸਭ ਕਿਹੁ,[3]
ਲੱਖ ਸਿਆਣਪ ਸੱਭਾ ਥੋੜੀ.
ਉੱਪਰ ਸਚ ਅਚਾਰ ਚਮੋੜੀ. ੧੯

## ਵਾਰ ੧੯

(੪੧੮) ਗੁਰੁਮੁਖ ਪੰਡਿਤ ਹੋਇ ਜਗ ਪਰਬੋਧੀਐ.[4]
ਗੁਰੁਮੁਖ ਆਪ ਗਵਾਇ ਅੰਦਰ ਸੋਧੀਐ.[5]
ਗੁਰੁਮੁਖ ਸਤ ਸੰਤੋਖ, ਨ ਕਾਮ ਕਰੋਧੀਐ.
ਗੁਰੁਮੁਖ ਹੈ ਨਿਰਵੈਰ, ਨ ਵੈਰ ਵਿਰੋਧੀਐ.
ਚਹੁੰ ਬਰਨਾਂ ਉਪਦੇਸ਼[6] ਸਹਿਜ ਸਮੋਧੀਐ.

---

੧ ਓੜਕ, ਅੰਤ.
੨ ਖੰਡਨ ਮੰਡਨ. ਤਰਕ ਵਿਤਰਕ.
੩ "ਸਚਹੁ ਓਰੈ ਸਭਕੋ ਉਪਰ ਸਚ ਅਚਾਰ" *(ਸ੍ਰੀ ਰਾਗ ਮਹਲਾ ੧)*
੪ ਜੋ ਪੰਡਿਤ ਹੋਕੇ, ਲੋਕਾਂ ਨੂੰ ਸਤਯਉਪਦੇਸ਼ ਨਹੀਂ ਦਿੰਦੇ ਅਤੇ ਸਿੱਖਧਰਮ ਦਾ ਪ੍ਰਚਾਰ ਨਹੀਂ ਕਰਦੇ ਓਹ ਗੁਰੁਮੁਖ ਪਦ ਦੇ ਅਧਿਕਾਰੀ ਨਹੀਂ.
੫ ਲੋਕਾਂ ਨੂੰ ਉਪਦੇਸ਼ ਕਰਣ ਤੋਂ ਪਹਿਲਾਂ ਆਪਣਾ ਅੰਦਰ ਸੋਧੀਐ.
੬ "ਖਤ੍ਰੀ, ਬ੍ਰਾਹਮਣ, ਸੂਦ, ਵੈਸ ਉਪਦੇਸ਼ ਚਹੁੰ ਬਰਨਾਂ ਕਉ ਸਾਂਝਾ." *(ਸੂਹੀ ਮਹਲਾ ੫)*

ਧੰਨ ਜਣੇਂਦੀ ਮਾਇ ਜੋਧਾ ਜੋਧੀਐ,[੧] ੧੮

## ਵਾਰ ੨੦

(੪੧੯) ਸਤਿਗੁਰੁ ਨਾਨਕਦੇਉ ਆਪ ਉਪਾਇਆ.[੨]
ਗੁਰੁ ਅੰਗਦ ਗੁਰੁਸਿਖ ਬਬਾਣੈਂ ਆਇਆ.[੩]
ਗੁਰੁ ਸਿਖ ਹੈ ਗੁਰੁ ਅਮਰ ਸਤਗੁਰੁ ਭਾਇਆ.
ਰਾਮਦਾਸ ਗੁਰੁਸਿੱਖ ਗੁਰੁ ਸਦਵਾਇਆ.
ਗੁਰੁ ਅਰਜਨ ਗੁਰੁਸਿੱਖ ਪਰਗਟੀ ਆਇਆ.
ਗੁਰੁਸਿੱਖ ਹਰਿਗੋਬਿੰਦ ਨ ਲੁਕੈ ਲੁਕਾਇਆ. ੧
(੪੨੦) ਗੁਰੁਸਿੱਖਾਂ ਗੁਰੁਸਿੱਖ ਮੇਲ ਮਿਲਾਇਆ.
ਭਾਇ ਭਗਤਿ ਗੁਰੁਪੁਰਬ ਕਰੈਂ ਕਰਾਇਆ.

---

੧ ਸਾਰੀ ਪੌੜੀ ਦਾ ਸਾਰ ਏਹ ਹੈ:—
ਜਿਨਾਂ ਨੇ ਆਪ ਵਿਦ੍ਵਾਨ ਹੋ ਕੇ ਆਪਣੇ ਉਪਦੇਸ਼ ਤੋਂ ਜਗਤ ਨੂੰ ਲਾਭ ਪੁਚਾਯਾ ਹੈ, ਜਿਨਾਂ ਨੇ ਆਪ ਕਮਾਕੇ ਹੋਰਨਾਂ ਨੂੰ ਉਪਦੇਸ਼ ਕੀਤਾ ਹੈ, ਜਿਨਾਂ ਵਿੱਚ ਸਤ੍ਯ ਸੰਤੋਖ ਆਦਿਕ ਸ਼ੁਭਗੁਣ ਵਸਦੇ ਹਨ, ਜਿਨਾਂ ਨੇ ਕਾਮ ਕ੍ਰੋਧ ਅਤੇ ਵੈਰ ਦਾ ਤ੍ਯਾਗ ਕੀਤਾ ਹੈ, ਜੋ ਜਾਤੀ ਦੇ ਭਰਮ ਨੂੰ ਛੱਡਕੇ ਮਨੁੱਖਮਾਤ੍ਰ ਨੂੰ ਸਮਾਨ ਧਰਮ ਉਪਦੇਸ਼ ਕਰਦੇ ਹਨ, ਜੋ—"ਪੁਰਜਾ ਪੁਰਜਾ ਕਟ ਮਰੈ ਕਬਹੁ ਨ ਛਾਡੈ ਖੇਤ"—ਪਰ ਅਮਲ ਕਰਦੇ ਹੋਏ ਮਹਾਨ ਜੋਧਾ ਦੀ ਪਦਵੀ ਨਾਲ ਭੂਸ਼ਿਤ ਹੁੰਦੇ ਹਨ, ਐਸੇ ਗੁਰਮੁਖਾਂ ਦੇ ਜਣਨ ਵਾਲੀ ਮਾਤਾ ਧੰਨ ਹੈ.

੨ ਆਪ ਕਰਤਾਰ ਨੇ ਜਗਤ ਦੇ ਨਿਸਤਾਰਣ ਨੂੰ ਸਤਗੁਰੁ ਨਾਨਕ ਦੇਵ ਥਾਪਿਆ ਹੈ.

੩ ਬਾਬੇ ਦੀ ਪਦਵੀ ਪਰ ਆਯਾ. ਭਾਈ ਗੁਰੁਦਾਸ ਜੀ ਸਤਗੁਰੂਆਂ ਨੂੰ ਸਿੱਖ ਏਸ ਕਰਕੇ ਲਿਖਦੇ ਹਨ, ਕਿ ਗੁਰੁਤਾ ਕੇਵਲ ਸਿੱਖੀ ਸੰਬੰਧ ਕਰਕੇ ਪ੍ਰਾਪਤ ਹੋਈ ਹੈ. ਜੈਸੇ ਕਰਤਾਰ ਦੇ ਸਿੱਖ ਗੁਰੁ ਨਾਨਕ ਦੇਵ ਹਨ, ਤੈਸੇ ਨੌ ਗੁਰੂ ਜਗਤਗੁਰੂ ਦੇ ਸਿੱਖ ਹਨ ਅਰ ਗੁਰੂ ਰੂਪ ਹਨ.

ਗੁਰੁਸਿਖ ਦੇਵੀ ਦੇਵ ਜਠੇਰੇ ਭਾਇਆ.[੧]
ਗੁਰੁਸਿਖ ਮਾਂ ਪਿਉ ਵੀਰ[੨] ਕੁਟੰਬ ਸਬਾਇਆ.
ਗੁਰੁਸਿਖ ਖੇਤੀ ਵਣਜ ਲਾਹਾ ਪਾਇਆ.
ਹੰਸਵੰਸ[੩] ਗੁਰੁਸਿੱਖ ਗੁਰੁਸਿਖ ਜਾਇਆ. ੭

(੪੨੧) ਸੱਜਾ ਖੱਬਾ[੪] ਸਉਂਣ[੫] ਨ ਮੰਨ ਵਸਾਇਆ.
ਨਾਰਿ ਪੁਰਖ ਨੋ ਵੇਖ ਨ ਪੈਰ ਹਟਾਇਆ.[੬]
ਭਾਖ ਸੁਭਾਖ ਵੀਚਾਰ[੭] ਨ ਛਿੱਕ ਮਨਾਇਆ.
ਦੇਵੀ ਦੇਵ ਨ ਸੇਵ, ਨ ਪੂਜ ਕਰਾਇਆ.
ਭੰਭਲਭੂਸੇ ਖਾਇ ਨ ਮਨ ਭਰਮਾਇਆ.
ਗੁਰੁਸਿਖ ਸੱਚਾਖੇਤ ਬੀਜ ਫਲਾਇਆ.[੮]

(੪੨੨) ਗੁਰੁਸਿੱਖਾਂ ਗੁਰੁਸਿੱਖ ਸੇਵਾ ਲਾਇਆ.

---

੧ ਦੇਵੀ ਦੇਵਤਾ ਅਤੇ ਜਠੇਰਿਆਂ ਦੀ ਪੂਜਾ ਤੋਂ ਵਧਕੇ ਗੁਰੁਸਿੱਖਾਂ ਦੀ ਸੇਵਾ ਭਾਈ ਹੈ.

੨ ਭਾਈ.

੩ ਗੁਰੁਵੰਸ਼ੀ. ਪਵਿਤ੍ਰ ਕੁਲ.

੪ ਸੱਜਾ ਖੱਬਾ ਸੁਰ, ਕਿਸੀ ਪਸ਼ੂ ਪੰਛੀ ਦਾ ਸੱਜੇ ਖੱਬੇ ਆਉਣਾ ਅਥਵਾ ਬੋਲਣਾ.

੫ ਸਗਨ. ਸ਼ਕੁਨ.

੬ ਵਿਧਵਾ ਇਸਤ੍ਰੀ, ਨੰਗੇ ਸਿਰ ਵਾਲਾ ਆਦਮੀ—ਆਦਿਕ.

੭ ਕਾਲ ਕੜਛੀ, ਕੋਇਲ, ਗਿੱਦੜ, ਤਿੱਤਰ, ਗਧਾ ਆਦਿਕ ਪਸ਼ੂ ਪੰਛੀਆਂ ਦੀ ਬੋਲੀ ਤੋਂ ਸ਼ੁਭ ਅਸ਼ੁਭ ਫਲ ਵਿਚਾਰਣਾ.

੮ ਅਸੀਂ ਬਡੇ ਦੁਖੀ ਹੋ ਕੇ ਭਾਈ ਗੁਰੁਦਾਸ ਜੀ ਪਾਸ ਅੱਜ ਕੱਲ ਦੇ ਨਾਉਂਧਰੀਕ ਸਿੱਖਾਂ ਦੀ ਸ਼ਕਾਯਤ ਕਰਦੇ ਹਾਂ ਜੋ ਵਹਿਮਾਂ ਵਿੱਚ ਫਸਕੇ ਮੰਤ੍ਰ ਜੰਤ੍ਰ ਟੂਣੇ ਟਾਮਣ ਕਰਦੇ ਦਿਨ ਵਿਤਾਉਂਦੇ ਹਨ ਅਤੇ ਸਿੱਖੀ ਦੇ ਹਰੇ ਭਰੇ ਖੇਤ ਵਿੱਚ ਹਰਿਆਉ ਸਾਂਨ ਛੱਡਕੇ ਬੇਫਿਕਰ ਹੋਏ ਸੁੱਤੇ ਪਏ ਹਨ, ਜਿਸ ਕਰਕੇ ਫਲ ਤਾਂ ਕੀ ਪ੍ਰਾਪਤ ਹੋਣਾ ਸੀ, ਸਗਵਾਂ ਬੀਜ ਦਾ ਭੀ ਟੋਟਾ ਹੈ.

ਸਾਧੁਸੰਗਤ ਕਰ ਸੇਵ ਸੁਖ ਫਲ ਪਾਇਆ.
ਤੱਪੜ ਝਾੜ ਵਿਛਾਇ ਧੂੜੀ ਨ੍ਹਾਇਆ.
ਕੋਰੇ ਮੱਟ ਅਣਾਇ ਨੀਰ ਭਰਾਇਆ.
ਆਣ ਮਹਾਪਰਸਾਦ[੧] ਵੰਡ ਖੁਆਇਆ. ੧੦
(੪੨੩) ਜੋਗਜੁਗਤਿ ਗੁਰੁਸਿੱਖ ਗੁਰੁ ਸਮਝਾਇਆ.
ਆਸਾ ਵਿੱਚ ਨਿਰਾਸ, ਨਿਰਾਸ ਵਲਾਇਆ.
ਥੋੜਾ ਪਾਣੀ ਅੰਨ ਖਾਇ ਪੀਆਇਆ.
ਥੋੜਾ ਬੋਲਣ ਬੋਲ, ਨ ਝਾਖ ਝਖਾਇਆ.[੨]
ਥੋੜੀ ਰਾਤੀ ਨੀਂਦ, ਨ ਮੋਹ ਫਹਾਇਆ.
ਸੁਹਣੇ ਮੰਦਿਰ ਜਾਇ ਨ ਲੋਭ ਲੁਭਾਇਆ. ੧੫
(੪੨੪) ਗੁਰੁਸਿੱਖਾਂ ਗੁਰੁਸਿੱਖ ਗੁਰੁਸਿਖ ਭਾਇਆ.

---

੧ ਕੜਾਹਪ੍ਰਸਾਦ. ਭਾਈ ਗੁਰੁਦਾਸ ਜੀ ੩੦੯ਵੇਂ ਕਬਿੱਤ ਵਿੱਚ ਲਿਖਦੇ ਹਨ—"ਏਕ ਮਿਸ਼ਟਾਨ ਪਾਨ ਲਾਵਤ ਮਹਾਂਪ੍ਰਸ਼ਾਦ, ਏਕ ਗੁਰੁਪੁਰਬ ਕੈ ਸਿੱਖਨ ਬੁਲਾਵਹੀ." ਕੜਾਹਪ੍ਰਸਾਦ ਦਾ ਨਾਉਂ ਭਾਈ ਸਾਹਿਬ ਨੇ ੧੨੪ਵੇਂ ਕਬਿੱਤ ਵਿੱਚ ਪੰਚਾਮ੍ਰਿਤ ਭੀ ਲਿਖਿਆ ਹੈ—"ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ, ਪੰਚ ਮਿਲ ਪ੍ਰਗਟ ਪੰਚਾਮ੍ਰਿਤ ਪ੍ਰਗਾਸ ਹੈ." ਕਈ ਵਿਦ੍ਵਾਨ ਅਗਨੀ ਦੀ ਥਾਂ ਮੇਵਾ ਪੰਜਵਾਂ ਪਦਾਰਥ ਮੰਨਦੇ ਹਨ, ਹਿੰਦੂਮਤ ਵਿਚ ਇਹ ਪੰਜ ਅੰਮ੍ਰਿਤ ਹਨ—ਦੁੱਧ, ਦਹੀ, ਘੀ, ਖੰਡ ਅਤੇ ਸ਼ਹਿਦ. ਜੋ ਪ੍ਰਸ਼ਾਦ ਵਾਹਿਗੁਰੂ ਅਰਪਣ ਕੀਤਾ ਜਾਵੇ ਉਸ ਦਾ ਨਾਉਂ ਸਮਾਨਯ ਰੀਤੀ ਕਰਕੇ "ਮਹਾਂਪ੍ਰਸ਼ਾਦ" ਸਿੱਖਾਂ ਵਿੱਚ ਆਖਿਆ ਜਾਂਦਾ ਹੈ. ਅਰ ਏਹ ਪਦ ਕੜਾਹਪ੍ਰਸਾਦ ਦਾ ਵਿਸ਼ੇਸ਼ ਵਿਸ਼ੇਸ਼ਣ ਹੈ. ਕਦੇ ਕਦੇ ਵਿਸ਼ੇਸ਼ਣ ਨਾਲ ਵਿਸ਼ੇਸ਼੍ਯ ਕਥਨ ਕਰੀਦਾ ਹੈ, ਜੈਸੇ "ਕਲਗੀਧਰ" ਪਦ ਵਿਸ਼ੇਸ਼ਣ ਹੈ, ਪਰ ਇਸਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਿਸ਼ੇਸ਼੍ਯ ਦਾ ਵੋਧ ਹੁੰਦਾ ਹੈ.

੨ ਬਕਵਾਦ ਨਹੀਂ ਕਰਦੇ. ਵਿਕਾਰਾਂ ਵਿਚ ਲੱਗਕੇ ਉਨੀਂਦੇ ਨਹੀਂ ਮਰਦੇ.

ਗੁਰੁਸਿਖ ਗੁਰੁਸਿਖ ਸੰਗ ਮੇਲ ਮਿਲਾਇਆ. ੧੮

## ਵਾਰ ੨੧

(੪੨੫) ਤੀਰਥ ਲੱਖ ਕਰੋੜ ਪੁਰਬੀ ਨ੍ਹਾਵਣਾ.
ਦੇਵੀ ਦੇਵਸਥਾਨ ਸੇਵ ਕਰਾਵਣਾ.
ਜਪ ਤਪ ਸੰਜਮ ਲੱਖ ਸਾਧ ਸਿਧਾਵਣਾ.[1]
ਹੋਮ ਜੱਗ ਨਈਵੇਦ[2] ਭੋਗ ਲਗਾਵਣਾ.
ਵਰਤ ਨੇਮ ਲਖ ਦਾਨ ਕਰਮ ਕਮਾਵਣਾ.
ਲਉਬਾਲੀ ਦਰਗਾਹ ਪਖੰਡ ਨ ਜਾਵਣਾ. ੧੫

## ਵਾਰ ੨੨

(੪੨੬) ਚੱਲਣ ਹੁਕਮ ਰਜਾਇ ਗੁਰੁਮੁਖ ਜਾਣਿਆਂ.
ਗੁਰੁਮੁਖ ਪੰਥ ਚਲਾਇ ਚੱਲਣ ਭਾਣਿਆਂ.
ਸਿਦਕ ਸਬੂਰੀ ਪਾਇ ਕਰ ਸ਼ੁਕਰਾਣਿਆ.[3] ੧੬

## ਵਾਰ ੨੩

(੪੨੭) ਗੁਰੁਸਿਖ ਲੱਖ ਅਸੰਖ ਜਗ,
ਧਰਮਸਾਲ ਥਾਂਇ ਥਾਂਇ ਸੁਹਾਯਾ.[4] ੨

---

੧ ਸਾਧਨਾਂ ਦੀ ਸਿੱਧੀ ਕਰਣੀ.
੨ ਦੇਵਤਾ ਨੂੰ ਚੜ੍ਹਾਉਣ ਯੋਗਜ ਪਦਾਰਥ.
੩ ਸਿਦਕ, ਸਬਰ ਅਤੇ ਸ਼ੁਕਰ ਏਹ ਤਿੰਨ ਅਮੋਲਕ ਰਤਨ ਸਿੱਖਾਂ ਨੇ ਧਾਰਣ ਕੀਤੇ ਹਨ.
੪ ਗੁਰੁਮਤ ਦੇ ਪੂਰੇ ਗ੍ਯਾਨੀ ਭਾਈ ਗੁਰੁਦਾਸ ਜੀ ਦਾ ਸ਼ੁੱਧ ਸੰਕਲਪ ਹੈ ਕਿ ਸਭ ਦੇਸ਼ਾਂ ਵਿਚ ਬੇਅੰਤ ਸਿੱਖ ਹੋਣ, ਅਤੇ ਥਾਂ ਥਾਂ ਧਰਮਸ਼ਾਲਾ ਵਿਰਾਜਣ, ਏਹ ਤਦਹੀ ਪੂਰਾ ਹੋ ਸਕਦਾ ਹੈ ਜੇ ਅਸੀਂ ਸਭ ਦੇਸ਼ਾਂ ਦੀ—

**(੪੨੮) ਸ਼ਾਸਤ੍ਰ ਵੇਦ ਪੁਰਾਨ ਸਭ**
**ਸੁਣ ਸੁਣ ਆਖਣ ਆਖ ਸੁਣਾਵਹਿਂ.**
**ਰਾਗ ਨਾਦ ਸੰਗੀਤ ਲੱਖ**
**ਅਨਹਦਧੁਨਿ ਸੁਣ ਸੁਣ ਗੁਣ ਗਾਵਹਿਂ.**
**ਸੇਖਨਾਗ ਲਖ ਲੋਮਸਾ**
**ਅਬਗਤਿ ਗਤਿ ਅੰਦਰ ਲਿਵ ਲਾਵਹਿਂ.[੧]**

---

— ਭਾਸ਼ਾ ਵਿੱਚ ਗੁਰੁਬਾਣੀ ਦਾ ਉਲੱਥਾ ਕਰੀਏ, ਲਾਯਕ ਪ੍ਰਚਾਰਕ ਰੱਖਕੇ ਪੂਰਣ ਰੀਤੀ ਨਾਲ ਪ੍ਰਚਾਰ ਕਰੀਏ, ਸਭ ਦੇਸ਼ਾਂ ਵਿੱਚ ਸਿੱਖਾਂ ਦੀ ਆਬਾਦੀ ਹੋਵੇ, ਗੁਰਦ੍ਵਾਰੇ ਬਣਾਕੇ ਜੋੜ ਮੇਲ ਕਥਾ ਕੀਰਤਨ ਕਰੀਏ ਅਤੇ ਅਨੇਕ ਆਸ਼੍ਰਮ ਰਚਕੇ ਮਨੁੱਖ ਮਾਤ੍ਰ ਨੂੰ ਗੁਰੂ ਨਾਨਕ ਦੇਵ ਦੀ ਦਾਤ ਦਾ ਸਾਂਝੀ ਵਾਲ ਜਾਣੀਏ. ਅਰ ਤੰਗ ਖ਼ਯਾਲੀ ਛੱਡਕੇ ਸਿੱਖੀ ਦੇ ਅਸਲ ਉਸੂਲ ਸਮਝ ਕੇ ਹਰ ਮਤ ਅਰ ਦੇਸ਼ ਦੇ ਆਦਮੀ ਨੂੰ ਛਾਤੀ ਨਾਲ ਲਾਈਏ ਅਤੇ ਭੰਗੜਾਂ ਦੀ ਪੈਰਵੀ ਤਯਾਗੀਏ, ਕਿਤਨਾ ਖੇਦ ਹੈ ਕਿ ਅਸੀਂ ਭਾਈ ਸਾਹਿਬ ਦਾ ਮਨੋਰਥ ਤਾਂ ਕੀ ਪੂਰਣ ਕਰਣਾ ਸੀ, ਸਗੋਂ ਉਸ ਦੇ ਉਲਟ ਸਿੱਖੀ ਦੇ ਜਨਮਸਥਾਨ (ਪੰਜਾਬ) ਵਿੱਚ ਸਿੱਖਾਂ ਦੀ ਦੁਰਦਸ਼ਾ ਦੇਖਦੇ ਹਾਂ, ਬੇਅੰਤ ਪਿੰਡ ਧਰਮਸਾਲਾਂ ਤੋਂ ਬਿਨਾਂ ਪਏ ਹਨ, ਅਰ ਕਈ ਥਾਂਈਂ ਧਰਮਸਾਲ ਪਿੰਡ ਦੀ ਸੱਥ ਬਣ ਰਹੀ ਹੈ. ਜੇ ਕਿਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਤਾਂ ਗਰੰਥੀ ਬਾਣੀ ਦੇ ਅਰਥਾਂ ਤੋਂ ਅਗਯਾਤ ਹੈ, ਅਥਵਾ—ਅੰਨਯਮਤੀਆਂ ਦਾ ਏਜੰਟ ਬਣਕੇ ਸਿੱਖੀਓਂ ਪਤਿਤ ਕਰਣ ਲਈ ਯਤਨ ਕਰਦਾ ਹੈ. ਅਰ ਕੋਈ ਐਸਾ ਮਤਾਂਧ ਹੋਗਯਾ ਹੈ ਕਿ ਆਪਣੇ ਤਾਂਈ ਹੀ ਪੂਰਾ ਸਿੱਖ ਮੰਨਕੇ ਹੋਰਨਾਂ ਨੂੰ ਤੁੱਛ ਜਾਣਕੇ ਅਪਮਾਨ ਕਰਦਾ ਅਰ ਸਿੱਖੀ ਨੂੰ ਤਿਲਾਂਜੁਲੀ ਦਿਵਾਉਣ ਦਾ ਕਾਰਣ ਬਣਦਾ ਹੈ.

ਜਦੋਂ ਤਾਂਈਂ ਅਸੀਂ ਭਾਈ ਸਾਹਿਬ ਦੀ ਇੱਛਾ ਅਨੁਸਾਰ ਸਿੱਖਧਰਮ ਦੇ ਪ੍ਰਚਾਰ ਦਾ ਯੋਗ ਯਤਨ ਨਹੀਂ ਕਰਦੇ, ਓਦੋਂ ਤਾਂਈਂ ਸਿੱਖ ਕੌਮ ਦੀ ਵ੍ਰਿੱਧੀ ਹੋਣੀ ਮਹਾਂਕਠਿਨ ਹੈ.

੧ ਵਾਹਿਗੁਰੂ ਦੇ ਗ੍ਯਾਨ ਵਾਸਤੇ ਚਿੱਤ-ਵ੍ਰਿੱਤੀ ਲਾਉਂਦੇ ਹਨ.

ਬ੍ਰਹਮੇ ਬਿਸ਼ਨੁ ਮਹੇਸ਼ ਲਖ
ਗ੍ਯਾਨ ਧ੍ਯਾਨ ਤਿਲ ਅੰਤ ਨ ਪਾਵਹਿਂ.
ਦੇਵੀ ਦੇਵ ਸਰੇਂਵਦੇ
ਅਲਖ ਅਭੇਵ ਨ ਸੇਵ ਪੁਜਾਵਹਿਂ.
ਗੋਰਖਨਾਥ ਮਛੇਂਦ੍ਰ ਲਖ
ਸਾਧਕ ਸਿੱਧ ਨੇਤਿ ਕਰ ਧ੍ਯਾਵਹਿਂ.
ਚਰਣਕਮਲ ਗੁਰੁ ਅਗਮ ਅਲਾਵਹਿਂ. ੧੧

[1](੪੨੯) ਹਸਤਿ ਅਖਾਜ ਗੁਮਾਨ ਕਰ
ਸੀਂਹ ਸਤਾਣਾ ਕੋਇ ਨ ਖਾਈ.
ਹੋਇ ਨਿਮਾਣੀ ਬੱਕਰੀ
ਦੀਨ ਦੁਨੀ ਵਡਿਆਈ ਪਾਈ.
ਮਰਣੈ ਪਰਣੈ ਮੰਨੀਐ
ਜੱਗ ਭੋਗ ਪਰਵਾਣ ਕਰਾਈ.
ਮਾਸ ਪਵਿਤ੍ਰ ਗ੍ਰਿਹਸਤ ਨੋ[2]
ਆਂਦਹੁੰ ਤਾਰ ਬੀਚਾਰ ਵਜਾਈ.
ਚਮੜੇ ਦੀਆਂ ਕਰ ਜੁੱਤੀਆਂ
ਸਾਧੂ ਚਰਣ ਸ਼ਰਣ ਲਿਵ ਲਾਈ.

---

੧ ਇਸ ਪੌੜੀ ਵਿੱਚ ਹੰਕਾਰ ਦੀ ਨਿੰਦਾ ਅਤੇ ਨੰਮ੍ਰਤਾ ਦੀ ਮਹਿਮਾ ਹੈ.

੨ ਭਾਈ ਸਾਹਿਬ ਦਾ ਭਾਵ ਜਾਪਦਾ ਹੈ ਕਿ ਬਿਹੰਗਮ ਵ੍ਰਿੱਤੀ ਵਾਲੇ ਧਰਮ ਪ੍ਰਚਾਰਕਾਂ ਲਈ ਮਾਸ ਖਾਣ ਦੀ ਲੋੜ ਨਹੀਂ, ਗ੍ਰਿਹਸਥੀ ਲੋਕ ਰੁਚੀ ਅਨੁਸਾਰ ਖਾਣ ਤਾਂ ਦੋਸ਼ ਨਹੀਂ.

ਤੂਰ[1] ਪਖਾਵਜ[2] ਮੜ੍ਹੀਦੇ
ਕੀਰਤਨ ਸਾਧੁਸੰਗਤਿ ਸੁਖਦਾਈ.
ਸਾਧੁਸੰਗਤਿ ਸਤਿਗੁਰੁ ਸ਼ਰਣਾਈ. ੧੩

(੪੩੦) ਚਾਰ ਵਰਨ ਇਕਵਰਨ ਕਰ
ਵਰਨ ਅਵਰਨ ਸਾਧੁ ਸੰਗ ਜਾਪੈ.
ਛਿਅ ਰੁੱਤੀ ਛਿਅ ਦਰਸ਼ਨਾ
ਗੁਰੁਮੁਖ ਦਰਸ਼ਨ ਸੂਰਜ ਥਾਪੈ.
ਬਾਰਹਿਂ ਪੰਥ ਮਿਟਾਇਕੈ
ਗੁਰੁਮੁਖ ਪੰਥ ਵਡਾ ਪਰਤਾਪੈ.
ਵੇਦ ਕਤੇਬਹੁੰ ਬਾਹਰਾ
ਅਨਹਦਸ਼ਬਦ ਅਗੰਮ ਅਲਾਪੈ.
ਪੈਰੀਂ ਪੈ ਪਾਖ਼ਾਕ ਹੋਇ
ਗੁਰੁਸਿੱਖਾਂ ਰਹਿਰਾਸ ਪਛਾਪੈ.
ਮਾਇਆ ਵਿੱਚ ਉਦਾਸ ਕਰ
ਆਪ ਗਵਾਏ ਜਪੈ ਅਜਾਪੈ.[3]
ਲੰਘ ਨ ਕੱਥੈ ਵਰੈ ਸਰਾਪੈ.[4] ੧੯

(੪੩੧) ਮਿਲਦੇ ਮੁਸਲਮਾਨ ਦੁਇ
ਮਿਲ ਮਿਲ ਕਰਨ 'ਸਲਾਂਮਾਲੇਕੀ'.[5]

---

੧ ਮ੍ਰਿਦੰਗ, ਢੋਲਕ.

੨ ਜੋੜੀ.

੩ ਅਜਪਾ ਜਾਪ.

੪ ਵਾਹਿਗੁਰੂ ਦੇ ਭਾਣੇ ਤੋਂ ਵਿਰੁੱਧ ਉਨਾਂ ਦੇ ਮੂੰਹੋਂ ਵਰ ਅਤੇ ਸਰਾਪ ਨਹੀਂ ਨਿਕਲਦਾ.

੫ ਸਲਾਮੁੱਲੈਕਮ. ਵ ਅਲੈਕੁੱਮਸਲਾਮ.

ਜੋਗੀ ਕਰਨ 'ਅਦੇਸ' ਮਿਲ
ਆਦਿਪੁਰਖ ਆਦੇਸ਼ ਵਿਸ਼ੇਖੀ.
ਸੰਨ੍ਯਾਸੀ ਕਰ 'ਓਨਮੋ'
'ਓਨਮ ਨਾਰਾਇਣ' ਬਹੁ ਭੇਖੀ.[1]
ਬ੍ਰਾਹਮਣ ਨੋ ਕਰ 'ਨਮਸਕਾਰ'
ਕਰ ਆਸ਼ੀਰਵਚਨ ਮੁੰਹ ਦੇਖੀ.
'ਪੈਰੀਂ ਪਵਣਾ' ਸਤਗੁਰੂ
ਗੁਰੁਸਿੱਖਾਂ ਰਹਿਰਾਸ[2] ਸਰੇਖੀ.[3]
ਰਾਜਾ ਰੰਕ ਬਰਾਬਰੀ
ਬਾਲਕ ਬਿਰਧ ਨ ਭੇਦ ਨਿਮੇਖੀ.
ਚੰਦਨ ਭਗਤਾਂ ਰੂਪ ਨ ਰੇਖੀ. ੨੦

## ਵਾਰ ੨੪

(੪੩੨) ਧਰਮਸਾਲ ਕਰਤਾਰਪੁਰ
ਸਾਧੁਸੰਗਤਿ ਸਚਖੰਡ ਵਸਾਯਾ.
ਵਾਹਿਗੁਰੂ ਗੁਰੁ ਸ਼ਬਦ ਸੁਣਾਯਾ.[4]

---

੧ ਬੈਰਾਗੀ ਆਦਿਕ ਵੈਸ਼ਨਵ-"ਓਅੰ ਨਮੋਨਾਰਾਯਣ" ਆਖਦੇ ਹਨ.

੨ ਦੇਖੋ ਅੰਗ ੩੧੦.

੩ ਉੱਤਮ ਰੀਤੀ.

੪ ਬਹੁਤ ਅਗ੍ਯਾਨੀ ਮੰਨਦੇ ਹਨ ਕਿ ਵਾਹਿਗੁਰੂ ਮੰਤ੍ਰ ਦਾ ਪ੍ਰਚਾਰ ਦਸਵੇਂ ਸਤਗੁਰੂ ਵੇਲੇ ਹੋਯਾ ਹੈ, ਪਰ ਏਹ ਭੁੱਲ ਹੈ, ਵਾਹਿਗੁਰੂ ਨਾਮ ਦਾ ਉਪਦੇਸ਼ ਪਹਿਲੇ ਸਤਿਗੁਰਾਂ ਤੋਂ ਚਲਿਆ ਆਉਂਦਾ ਹੈ, ਦੇਖੋ ਅੰਗ ੩੭੬.

(੪੩੩) ਨਿਹਚਲ ਨੀਉਂ ਧਰਾਈਓਨ
ਸਾਧੁਸੰਗਤਿ ਸਚਖੰਡ ਸਮੇਉ[੧].
ਗੁਰੁਮੁਖਪੰਥ ਚਲਾਇਓਨ
ਸੁਖਸਾਗਰ ਬੇਅੰਤ ਅਮੇਉ.
ਸੱਚਸ਼ਬਦ ਆਰਾਧੀਐ
ਅਗਮ ਅਗੋਚਰ ਅਲਖ ਅਭੇਉ.
ਚਹੁੰ ਵਰਨਾਂ ਉਪਦੇਸ਼ ਦਾ
ਛਿਅ ਦਰਸ਼ਨ ਸਭ ਸੇਵਕ ਸੇਉ.
ਮਿੱਠਾ ਬੋਲਣ ਨਿਵ ਚਲਣ
ਗੁਰੁਮੁਖ ਭਾਉ ਭਗਤਿ ਅਰਥੇਉ.[੨]
ਆਦਿਪੁਰਖ ਆਦੇਸ਼ ਹੈ
ਅਬਿਨਾਸੀ ਅਤਿ ਅਛਲ ਅਛੇਉ,
ਜਗਤਗੁਰੂ ਗੁਰੁ ਨਾਨਕਦੇਉ.[੩] ੨

(੪੩੪) ਸਤਗੁਰੁ ਸੱਚਾ ਪਾਤਸ਼ਾਹ
ਬੇਪਰਵਾਹ ਅਥਾਹ ਸਹਾਬਾ.[੪]
ਨਾਉਂ ਗਰੀਬਨਿਵਾਜ ਹੈ
ਬੇਮੁਹਤਾਜ, ਨ ਮੋਹ ਮਹਾਬਾ.[੫]

---

੧ ਨਿਸ਼ਚਿਤ, ਅਥਵਾ ਮਿਲਾਪ.

੨ ਜਿਗਯਾਸੂ

੩ ਹੋਰ ਮਤਾਂ ਦੇ ਆਗੂ ਆਪਣੇ ਆਪਣੇ ਮਤ ਦੇ ਗੁਰੂ ਹਨ, ਪਰ ਗੁਰੁ ਨਾਨਕ ਦੇਵ ਜਗਤਗੁਰੂ ਹਨ.

੪ ਸਾਹਿਬ.

੫ ਸਤਗੁਰਾਂ ਦਾ ਲੋਕਾਂ ਨਾਲ ਪਯਾਰ ਅਤੇ ਸਲੂਕ ਕਿਸੀ ਸ੍ਵਾਰਥ ਨੂੰ ਲੈਕੇ ਨਹੀਂ, ਕਿੰਤੂ ਗਰੀਬਨਿਵਾਜ ਹੋਣ ਕਰਕੇ ਹੈ.

ਬੇਸ਼ੁਮਾਰ ਨਿਰੰਕਾਰ ਹੈ
  ਅਲਖ ਅਪਾਰ ਅਲਾਹ ਸਿਵਾਬਾ.
ਕਾਇਮ ਦਾਇਮ ਸਾਹਿਬੀ.
  ਹਾਜ਼ਰ ਨਾਜ਼ਰ ਵੇਦ ਕਿਤਾਬਾ.[1]
ਅਗਮ ਅਡੋਲ ਅਤੋਲ ਹੈ
  ਤੋਲਣਹਾਰ ਨ ਡੰਡੀ ਛਾਬਾ.
ਇਕਛਤ[2] ਰਾਜ ਕਮਾਂਵਦਾ
  ਦੁਸ਼ਮਨ ਦੂਤ ਨ ਸ਼ੋਰਸ਼ਰਾਬਾ.
ਆਦਲ ਅਦਲ ਚਲਾਂਇਦਾ
  ਜ਼ਾਲਮ ਜ਼ੁਲਮ ਨ ਜ਼ੋਰ ਜ਼ਰਾਬਾ.[3]
ਜ਼ਾਹਰਪੀਰ ਜਗਤਗੁਰੁ ਬਾਬਾ. ੩

(੪੩੫) ਗੰਗ ਬਨਾਰਸ ਹਿੰਦੂਆਂ
  ਮੁਸਲਮਾਣਾਂ ਮੱਕਾ ਕਾਬਾ.
ਘਰ ਘਰ ਬਾਬਾ ਗਾਵੀਐ
  ਵੱਜਨ ਤਾਲ ਮ੍ਰਿਦੰਗ ਰਬਾਬਾ.
ਭਗਤਵਛਲ ਹੋ ਆਇਆ
  ਪਤਿਤਉਧਾਰਣ ਅਜਬ ਅਜਾਬਾ.[4]

---

੧ ਜੋ ਸ਼ਰਣਾਗਤ ਵੇਦ ਕਤੇਬੀਆਂ ਨੂੰ ਕ੍ਰਿਪਾ ਦ੍ਰਿਸ਼ਟਿ ਨਾਲ ਦੇਖਕੇ ਨਿਸਤਾਰਾ ਬਖ਼ਸ਼ਦਾ ਹੈ.

੨ ਏਕਛਤ੍ਰ. ਚਕ੍ਰਵਰਤੀ.

੩ ਕੋਈ ਜ਼ਾਲਿਮ ਆਪਣੇ ਜ਼ੋਰਵਿੱਚ ਆਕੇ ਗਰੀਬਾਂ ਉੱਤੇ ਜ਼ੁਲਮ ਨਹੀਂ ਕਰ ਸਕਦਾ, ਅਰ ਨਾ ਦੰਡ ਦਾ ਹੌਸਲਾ ਕਰਦਾ ਹੈ.

੪ ਅਜਾਯਬ, ਅਦਭੁਤ.

ਚਾਰ ਵਰਨ ਇਕਵਰਨ ਹੋ
ਸਾਧੁਸੰਗਤ ਮਿਲ ਹੋਇ ਤਰਾਬਾ,
ਚੰਦਨ ਵਾਸ ਵਣਾਸਪਤਿ
ਅੱਵਲ ਦੋਮ ਨ ਸੇਮ ਖ਼ਰਾਬਾ.[1]
ਹੁਕਮੈ ਅੰਦਰ ਸੱਭਕੋ,
ਕੁਦਰਤ ਕਿਸ ਦੀ ਕਰੈ ਜਵਾਬਾ?
ਜ਼ਾਹਰਪੀਰ ਜਗਤ ਗੁਰੁ ਬਾਬਾ. ੪

(੪੩੬) ਸ਼ਬਦੈ ਸ਼ਬਦ ਮਿਲਾਇਆ
ਗੁਰੁਮੁਖ ਅਘੜ ਘੜਾਏ ਗਹਿਣਾਂ.
ਭਾਇ ਭਗਤਿ ਭੈ ਚੱਲਣਾਂ
ਆਪ ਗਣਾਇ ਨ ਖਲਹਲ[2] ਖਹਿਣਾਂ.
ਦੀਨ ਦੁਨੀ ਦੀ ਸਾਹਿਬੀ
ਗੁਰੁਮੁਖ ਗੋਸ਼ਨਸ਼ੀਨੀ[3] ਬਹਿਣਾਂ.
ਕਾਰਣ ਕਰਨ ਸਮਰਥ ਹੈ
ਹੋਇ ਅਛਲ ਛਲ ਅੰਦਰ ਛਹਿਣਾਂ.[4]
ਸਤ ਸੰਤੋਖ ਦਇਆ ਧਰਮ
ਅਰਥ ਵੀਚਾਰ ਸਹਿਜਘਰ ਘਹਿਣਾਂ.[5]

---

੧ ਸਿੱਖਾਂ ਵਿੱਚ ਜਾਤੀ ਭੇਦ ਕਰਕੇ ਉੱਤਮ ਮੱਧਮ ਅਤੇ ਕਨਿਸ਼੍ਟ ਪਦਵੀ (ਤ੍ਰਿਵਰਣ) ਦੀ ਖਰਾਬੀ ਨਹੀਂ.
੨ ਈਰਖਾ.
੩ ਉਪਰਾਮਤਾ ਸਹਿਤ ਏਕਾਂਤ ਵਾਸ.
੪ ਛਲ ਰੂਪ ਪ੍ਰਪੰਚ ਵਿੱਚ ਆਪਣੀ ਪ੍ਰਸਿੱਧੀ ਨਾ ਚਾਹੁਣੀ.
੫ ਅਭ੍ਯਾਸ ਕਰਣਾ. ਇਸਥਿਤੀ ਕਰਣੀ.

ਕਾਮ ਕਰੋਧ ਵਿਰੋਧ ਛਡ
ਲੋਭ ਮੋਹ ਅਹੰਕਾਰਹੁੰ ਤਹਿਣਾਂ[੧]
ਪੁੱਤ ਸਪੁੱਤ ਬਬਾਣੈਂ ਲਹਿਣਾ.[੨] ੭

(੪੩੭) ਗੁਰੁਮੂਰਤਿ ਗੁਰੁਸ਼ਬਦ ਹੈ
ਸਾਧੁਸੰਗਤਿ ਵਿਚ ਪਰਗਟੀਆਯਾ.[੩] ੨੫

## ਵਾਰ ੨੫

(੪੩੮) ਘਿਉ ਭਾਂਡਾ ਨ ਵਿਚਾਰੀਐ
ਭਗਤਾਂ ਜਾਤਿ ਸਨਾਤਿ ਨ ਕਾਈ.[੪] ੫

(੪੩੯) ਡੇਮੂੰ[੫] ਖੱਖਰ ਮਿਸਰੀ
ਮੱਖੀ ਮੇਲ ਮਖੀਰ[੬] ਉਪਾਯਾ.
ਪਾਟਪਟੰਬਰ ਕੀੜਿਅਹੁੰ
ਕੁਟ ਕੁਟ ਸਣ ਕਿਰਤਾਸ[੭] ਬਣਾਯਾ.
ਮਲਮਲ ਹੋਇ ਵੜੇਵਿਅਹੁੰ
ਚਿੱਕੜ ਕਵਲ ਭਵਰ ਲੋਭਾਯਾ.

---

੧ ਭੱਜਣਾ, ਦੂਰ ਹੋਣਾ.

੨ ਬਾਬੇ ਦਾ ਸੁਪੁਤ੍ਰ ਪੁਤ੍ਰ ਗੁਰੁ ਅੰਗਦ ਦੇਵ ਹੈ.

੩ "ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ, ਗੁਰੁਬਾਣੀ ਕਹੈ ਸੇਵਕੁਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ." *(ਨਟ ਮਹਲਾ ੪)*

੪ "ਘਿਅ ਪਟ ਭਾਂਡਾ ਕਹੈ ਨ ਕੋਇ, ਐਸਾ ਭਗਤੁ ਵਰਨ ਮਹਿ ਹੋਇ' *(ਤਿਲੰਗ ਮਹਲਾ ੧)*

੫ ਭਰਿੰਡ.

੬ ਸ਼ਹਿਦ.

੭ ਕਾਗ਼ਜ਼.

ਜਿਉਂ ਮਣਿ ਕਾਲੇ ਸੱਪ ਸਿਰ
ਪੱਥਰ ਹੀਰੇ ਮਾਣਕ ਛਾਯਾ.
ਜਾਣ ਕਥੂਰੀ[1] ਮਿਰਗ ਤਨ
ਨਾਂਉ ਭਗਉਤੀ[2] ਲੋਹ ਘੜਾਯਾ.
ਮੁਸ਼ਕਬਿਲੀਅਹੁੰ ਮੇਦ[3] ਕਰ
ਮਜਲਸ ਅੰਦਰ ਮਹਿ[4] ਮਹਿਕਾਯਾ.
ਨੀਚਜੋਨਿ ਉੱਤਮ ਫਲ ਪਾਯਾ.[5] ੬

(੪੪੦) [6]ਸ਼ੀਂਹ ਪਜੂਤੀ ਬੱਕਰੀ
ਮਰਦੀ ਹੋਈ ਖਿੜ ਖਿੜ ਹੱਸੀ.

---

੧ ਕਸਤੂਰੀ.
੨ ਤਲਵਾਰ.
੩ ਸੁਗੰਧੀ ਵਾਲੀ ਚਿਕਣਾਈ.
੪ ਮਹਿਕ. ਸੁਗੰਧੀ.
੫ ਭਾਵ ਏਹ ਹੈ ਕਿ ਕਿ ਜਨਮ ਕਰਕੇ ਕੋਈ ਨੀਚ ਊਚ ਨਹੀਂ.
੬ ਇਸ ਪੌੜੀ ਵਿਚ ਸ਼ੇਰ ਅਤੇ ਬੱਕਰੀ ਦਾ ਜੋ ਸੰਬਾਦ ਹੈ ਉਸ ਤੋਂ ਭਾਵ ਏਹ ਹੈ ਕਿ ਜੋ ਲੋਕ ਰਾਜਮਦ ਵਿੱਚ ਆਕੇ ਨਿਰਬਲ ਪ੍ਰਜਾ ਨੂੰ ਸਤਾਉਂਦੇ ਹਨ ਅੰਤ ਨੂੰ ਉਨਾਂ ਦਾ ਬੁਰਾ ਹਾਲ ਹੁੰਦਾ ਹੈ.
ਬਹੁਤਿਆਂ ਦਾ ਖਯਾਲ ਹੈ ਕਿ ਭਾਈ ਗੁਰੁਦਾਸ ਜੀ ਨੇ ਇਸ ਪੌੜੀ ਵਿੱਚ ਹਿੰਸਾ ਦਾ ਨਿਸ਼ੇਧ ਕੀਤਾ ਹੈ, ਪਰ ਜਦੋਂ ਅਸੀਂ ੪੨੯ਵਾਂ ਅੰਗ ਪੜ੍ਹਦੇ ਹਾਂ ਤਾਂ ਮਲੂਮ ਹੁੰਦਾ ਹੈ ਕਿ ਭਾਈ ਸਾਹਿਬ ਮਾਸ ਖਾਣ ਦੇ ਵਿਰੋਧੀ ਨਹੀਂ ਸੇ.
ਏਥੇ ਅਸੀਂ ਇਸ ਪ੍ਰਸੰਗ ਉਤੇ ਚਰਚਾ ਕਰਨੀ ਵ੍ਰਿਥਾ ਸਮਝਦੇ ਹਾਂ, ਕਯੋਂਕਿ ਮਾਸ ਦਾ ਖਾਣਾ ਜਾਂ ਨਾ ਖਾਣਾ ਲੋਕਾਂ ਦੀ ਰੁਚੀ ਪਰ ਹੈ. ਜੋ ਲੋਕ, "ਸੂਰ ਖਾਇ ਸੋ ਖਾਲਸਾ" ਆਖਦੇ ਹਨ, ਅਤੇ ਜੋ ਮਾਸ ਖਾਣ ਵਾਲਿਆਂ ਤੋਂ ਪਰੇ ਨੱਸਦੇ ਹਨ, ਓਹ ਦੋਵੇਂ ਮੂਰਖ ਅਤੇ ਸਿੱਖਮਤ ਦੇ ਤੱਤ ਤੋਂ ਅਗਯਾਤ ਹਨ, ਅਜੇਹੀਆਂ ਤੁਛ ਬਾਤਾਂ ਦਾ ਝਗੜਾ ਛੇੜਕੇ ਬਹੁਤ ਲੋਕ ਕੌਮ ਨੂੰ ਹਾਨੀ ਪੁਚਾਉਂਦੇ ਹਨ, ਔਰ ਜਿਨਾਂ ਬਾਤਾਂ ਦੀ—

ਸੀਂਹ ਪੁਛੈ ਵਿਸਮਾਦ[੧] ਹੁਇ,
  "ਇਤ ਅਉਸਰ ਕਿਤ ਰਹਸ ਰਹੱਸੀ?"[੨]
ਬਿਨਉਂ ਕਰੇਂਦੀ ਬੱਕਰੀ,
  "ਪੁਤ੍ਰ ਅਸਾਡੇ ਕੀਚਨ ਖੱਸੀ. ੫
ਅੱਕ ਧਤੂਰਾ ਖਾਧਿਆਂ
  ਕੁਹਿ ਕੁਹਿ[੩] ਖੱਲ ਉਖੱਲ ਵਿਣੱਸੀ.
ਮਾਸ ਖਾਨ ਗਲ ਵੱਢਕੈ
  ਹਾਲ ਤਿਨਾੜਾ ਕਉਂਣ ਹੋਵੱਸੀ?"
ਗਰਬ ਗਰੀਬੀ ਦੇਹ ਖੇਹ
  ਖਾਜ ਅਖਾਜ ਅਕਾਜ ਕਰੱਸੀ.
ਜਗ ਆਇਆ ਸਭ ਕੋਇ ਮਰੱਸੀ. ੧੭

— ਚਰਚਾ ਅਤੇ ਨਿਰਣਾ ਕਰਨਾ ਜ਼ਰੂਰੀ ਹੈ ਉਨ੍ਹਾਂ ਦਾ ਨਾਉਂ ਭੀ ਨਹੀਂ ਲੈਂਦੇ. ਵਾਹਿਗੁਰੂ ਕ੍ਰਿਪਾ ਕਰੇ, ਕਿ ਸਾਡੇ ਵਿੱਚ ਜਾਪਾਨ ਜੇਹੇ ਉੱਤਮ ਦੇਸ਼ਾਂ ਦੀ ਸਿਖ੍ਯਾ ਅਸਰ ਕਰੇ. ਜੇ ਕਿਤੇ ਜਾਪਾਨੀ ਕੀੜੀ ਅਤੇ ਮੱਛਰ ਮਰਣ ਦੇ ਪਾਪ ਤੋਂ ਡਰਦੇ ਹੋਏ ਅਹਿੰਸਾ ਨੂੰ ਆਪਣੇ (ਬੁੱਧ) ਧਰਮ ਦਾ ਨਿਯਮ ਬਣਾਈ ਰੱਖਦੇ ਤਾਂ ਅੱਜ ਕੋਈ ਜਾਪਾਨੀ ਸ਼ਸਤ੍ਰਧਾਰੀ ਨਜ਼ਰ ਨਾ ਪੈਂਦਾ, ਅਤੇ ਨਾ ਜਾਪਾਨ ਨੂੰ ਏਹ ਪਦਵੀ ਹਾਸਿਲ ਹੁੰਦੀ ਜੋ ਵਾਹਿਗੁਰੂ ਦੀ ਦਯਾ ਕਰਕੇ ਅੱਜ ਹੈ.

੧ ਹੈਰਾਨ ਹੋਕੇ.

੨ ਕਿਸ ਖੁਸ਼ੀ ਨਾਲ ਤੂੰ ਪ੍ਰਸੰਨ ਹੋਈ?

੩ ਮਾਰ ਵੱਢਕੇ.

# ਵਾਰ ੨੬

(੪੪੧) ਅੰਮ੍ਰਿਤ ਵੇਲੇ ਨ੍ਹਾਵਣਾ
ਗੁਰੁਮੁਖ ਜਪ ਗੁਰੁਮੰਤ ਜਪਾਯਾ,
ਰਾਤ ਆਰਤੀਸੋਹਿਲਾ
ਮਾਯਾ ਵਿੱਚ ਉਦਾਸ ਰਹਾਯਾ.[1]
ਮਿੱਠਾ ਬੋਲਣ ਨਿਵ ਚਲਣ
ਹੱਥਹੁੰ ਦੇਇ, ਨ ਆਪ ਗਣਾਯਾ. ੪

(੪੪੨) ਧਿਆਂਨਮੂਲ ਗੁਰੁਦਰਸ਼ਨੋ
ਪੂਰਨਬ੍ਰਹਮ ਜਾਣ ਜਾਣੋਈ.
ਪੂਜਮੂਲ ਸਤਗੁਰੁਚਰਣ
ਕਰ ਗੁਰੁਦੇਵ ਸੇਵ ਸੁਖ ਹੋਈ.

---

੧ ਅੰਮ੍ਰਿਤ ਵੇਲੇ ਸਨਾਨ ਕਰਕੇ ਜਪੁ ਅਤੇ ਸੌਣ ਵੇਲੇ ਸੋਹਿਲੇ ਦਾ ਪਾਠ ਕਰਣਾ, ਸੰਸਾਰ ਦੇ ਵਿਵਹਾਰ ਕਰਦੇ ਹੋਏ ਭੀ ਨਿਰਲੇਪ ਰਹਿਣਾ, ਸਭ ਨਾਲ ਮਿੱਠਾ ਬੋਲ ਕੇ ਪਯਾਰ ਵਧਾਉਣਾ, ਹੰਕਾਰ ਨਾ ਕਰਣਾ, ਦਾਨੀ ਅਤੇ ਉਦਾਰ ਹੋਣਾ, ਏਹ ਗੁਰੁਸਿਖਾਂ ਦੇ ਕਰਮ ਹਨ.
ਅਸੀਂ ਖੇਦ ਨਾਲ ਲਿਖਦੇ ਹਾਂ ਕਿ ਅੱਜ ਕੱਲ ਬਹੁਤ ਘੱਟ ਸਿੱਖ ਹਨ ਜੋ ਇਸ ਪਰ ਅਮਲ ਕਰਦੇ ਹਨ. ਗੁਰੁਬਾਣੀ ਦਾ ਨਿਤਨੇਮ ਇਤਨਾ ਭੀ ਨਹੀਂ ਜਿਤਨਾ ਹਿੰਦੂਆਂ ਵਿੱਚ ਸੰਧਯਾ ਅਤੇ ਮੁਸਲਮਾਨਾਂ ਵਿੱਚ ਨਿਮਾਜ਼ ਦਾ ਹੈ, ਅਤੇ ਜੋ ਸਿੱਖ ਪਾਠ ਕਰਦੇ ਭੀ ਹਨ, ਉਨਾਂ ਦੀ ਇੱਕਰੀਤੀ ਨਹੀਂ ਹੈ, ਸਾਨੂੰ ਚਾਹੀਯੇ ਕਿ ਪੁਰਾਣੇ ਗੁਰੁਮੁਖ ਸਿੱਖਾਂ ਦੀ ਤਰਾਂ ਗੁਰੁਬਾਣੀ ਦੇ ਪ੍ਰੇਮੀ ਹੋਈਏ, ਅਤੇ ਨਿੱਤਨੇਮ ਨੂੰ ਆਪਣਾ ਮੁੱਖ ਕਰਮ ਸਮਝੀਏ, ਪਰੰਤੂ ਨਿੱਤਨੇਮ ਆਨੰਦ ਦੇ ਵਾਕ ਅਨੁਸਾਰ—"ਬੋਲਨ ਪਏ ਰਵਾਣੀ"—ਨਾ ਹੋਵੇ, ਕਿੰਤੂ ਗੁਰੁਬਾਣੀ ਦਾ ਸਿਧਾਂਤ ਜਾਣਕੇ ਪਾਠ ਅਰ ਅਮਲ ਕਰੀਏ.

ਮੰਤ੍ਰ ਮੂਲ ਸਤਗੁਰੁਬਚਨ
ਇਕਮਨ ਹੋਇ ਅਰਾਧੈ ਕੋਈ.
ਮੋਖਮੂਲ ਕਿਰਪਾਗੁਰੂ
ਜੀਵਨਮੁਕਤਿ ਸਾਧੁਸੰਗ ਸੋਈ.
ਆਪ ਗਣਾਇ ਨ ਪਾਈਐ
ਆਪ ਗਵਾਇ ਮਿਲੈ ਵਿਰਲੋਈ.
ਆਪ ਗਵਾਏ ਆਪ ਹੈ
ਸਭ ਕੋ ਆਪ ਆਪੇ ਸਭ ਕੋਈ.
ਗੁਰੁ ਚੇਲਾ, ਚੇਲਾ ਗੁਰੁ ਹੋਈ.[੧] ੬

(੪੪੩) ਭਾਉਭਗਤਿ ਗੁਰੁਪੁਰਬ ਕਰ
ਬੀਜਨ ਬੀਜ ਸਚੀ ਧਰਮਸਾਲਾ.[੨]
ਸਫਲ ਮਨੋਰਥ ਪੂਰਨ ਘਾਲਾ. ੭

*(੪੪੫) ਅਉਗੁਣ ਕੀਤੇ ਗੁਣ ਕਰੈ
ਸਹਿਜ ਸੁਭਾਉ ਤਰੋਵਰ ਹੁੰਦਾ.[੩]
ਵੱਢਣ ਵਾਲਾ ਛਾਂਉ ਬਹਿ
ਮੰਦੇ ਦਾ ਚੰਗਾ ਚਿਤਵੰਦਾ.

---

੧ ਭਾਵ ਏਹ ਹੈ ਕਿ ਸੱਚਾ ਸਿੱਖ ਗੁਰੂ ਨਾਲ ਅਭੇਦ ਹੁੰਦਾ ਹੈ.

੨ ਇਸ ਤੋਂ ਬਿਨਾਂ ਉਨ੍ਹਾਂ ਭਾਈਆਂ ਨੂੰ ਉਪਦੇਸ਼ ਲੈਣਾ ਚਾਹੀਯੇ ਜੋ ਆਪਣੀ ਕੌਮ ਦਾ ਖਯਾਲ ਨਾ ਕਰਕੇ ਅਤੇ ਆਪਣੇ ਆਸ਼੍ਰਮਾਂ ਦੀ ਦੁਰਦਸ਼ਾ ਦੇਖਦੇ ਹੋਏ ਭੀ ਧਨ ਨੂੰ ਕੁਪਾਤ੍ਰਾਂ ਵਿੱਚ ਦਿੰਦੇ, ਅਤੇ ਕੱਲਰ ਵਿੱਚ ਬੀਜ ਬੀਜਦੇ ਹਨ. ੩ ਦਾ.

* ਇਸ ਤੋਂ ਪਹਿਲੇ ੪੪੪ ਨੰ: ਨਹੀਂ ਹੈ।

ਫਲ ਦੇ ਵੱਟ ਵਗਾਇਆਂ
ਵੱਢਣ ਵਾਲੇ ਤਾਰ ਤਰੰਦਾ.[੧]
ਬੇਮੁਖ ਫਲ ਨਹਿ ਪਾਂਇੰਦੇ
ਸੇਵਕ ਫਲ ਅਣਗਣਤ ਫਲੰਦਾ.
ਗੁਰੁਮੁਖ ਵਿਰਲਾ ਜਾਣੀਐਂ
ਸੇਵਕ ਸੇਵਕ ਸੇਵ ਕਰੰਦਾ.
ਜਗ ਜੋਹਾਰੇ[੨] ਚੰਦ ਨੋ
ਸਾਇਰ[੩] ਲਹਿਰ ਆਨੰਦ ਵਧੰਦਾ.
ਜੋ ਤੇਰਾ, ਜਗ ਤਿਸ ਦਾ ਬੰਦਾ.[੪] ੧੧

(੪੪੬) ਦਸ ਦਿਸ[੫] ਬਾਰਹਿੰ ਵਾਟ[੬] ਹੋ
ਪਰ ਘਰ ਮੰਗਨ ਖਾਜ ਅਖਾਜ.[੭] ੧੮

---

੧ ਬੇੜੀ (ਨੌਕਾ) ਰੂਪ ਹੋਕੇ ਨਦੀਓਂ ਪਾਰ ਕਰਦਾ ਹੈ.
੨ ਨਮਸਕਾਰ ਕਰਦਾ ਹੈ.
੩ ਸਮੁਦ੍ਰ.
੪ ਜੋ ਤੇਰਾ ਸੱਚਾ ਸੇਵਕ ਹੈ, ਸਾਰਾ ਜਗਤ ਉਸ ਦਾ ਬੰਦਾ ਹੈ—
"ਜੇ ਤੂੰ ਮੇਰਾ ਹੋ ਰਹੈਂ, ਸਭ ਜਗ ਤੇਰਾ ਹੋਇ." (ਸਲੋਕ ਫ਼ਰੀਦ ਜੀ)
੫ ਸੰਨ੍ਯਾਸੀ.
੬ ਜੋਗੀ. ਭਾਵ ਸਭ ਮੰਗਤੇ ਫ਼ਕੀਰਾਂ ਤੋਂ ਹੈ.
੭ ਮੰਗ ਕੇ ਖਾਣਾ ਅਭੱਖ ਖਾਣਾ ਹੈ. ਕਈ ਸਿੱਖ, ਗਵਾਂਢੀ ਮੰਗਤਿਆਂ ਨੂੰ ਦੇਖਕੇ ਮੰਗਣ ਲੱਗ ਪਏ ਹਨ. ਬਹੁਤ ਗੁਰੁਦ੍ਵਾਰੀਏ ਭੀ ਹੱਥ ਪਸਾਰਦੇ ਨਹੀਂ ਸ਼ਰਮਾਂਉਂਦੇ, ਵਾਸਤਵ ਵਿੱਚ, ਮੰਗਣ ਵਾਲਾ ਸਿੱਖ ਤਨਖਾਹੀਆ ਹੈ. ਪੁਰਾਣੇ ਬਿਹੰਗਮ ਸਿੱਖਾਂ ਨੂੰ ਜੇ ਕੋਈ ਮਾਯਾ ਦਿੰਦਾ ਸੀ ਤਾਂ ਓਹ ਹੱਥ ਉੱਤੇ ਕਦੀ ਨਹੀਂ ਸੀ ਰਖਾਉਂਦੇ ਸੇ, ਕਯੋਂਕਿ ਹੱਥ ਪਸਾਰਣਾ ਪਾਪ ਸਮਝਦੇ ਸੇ. ਦੇਣ ਵਾਲਾ ਆਪਣੀ ਤਲੀ ਪਰ ਮਾਯਾ ਰੱਖਦਾ ਸੀ ਅਤੇ ਬਿਹੰਗਮ ਹੱਥ ਤੋਂ ਇਉਂ ਉਠਾ ਲੈਂਦਾ ਸੀ, ਜਿਸਤਰਾਂ ਰਾਜੇ ਪ੍ਰਜਾ ਦੀ ਨਜ਼ਰ ਲੈਂਦੇ ਹਨ. ਦੇਖੋ ਅੰਗ ੪੦੪

(੪੪੭) ਸਤਗੁਰ ਗੁਣੀ ਨਿਧਾਨ ਹੈ
ਗੁਣ ਕਰ ਬਖਸੈ ਅਵਗੁਣਿਆਰੇ.
ਸਤਗੁਰੁ ਪੂਰਾ ਵੈਦ ਹੈ
ਪੰਜੇ ਰੋਗ ਅਸਾਧ ਨਿਵਾਰੇ.
ਸੁਖਸਾਗਰ ਗੁਰੁਦੇਉ ਹੈ
ਸੁਖ ਦੇ ਮੇਲਲਏ ਦੁਖਿਆਰੇ.
ਗੁਰਪੂਰਾ ਨਿਰਵੈਰੰ ਹੈ
ਨਿੰਦਕ ਦੋਖੀ ਬੇਮੁਖ ਤਾਰੇ.
ਗੁਰੁਪੂਰਾ ਨਿਰਭਉ ਸਦਾ
ਜਨਮ ਮਰਣ ਜਮ ਡਰੇ ਉਤਾਰੇ,
ਸਤਗੁਰੁ ਪੁਰਖ ਸੁਜਾਣ ਹੈ
ਵਡੇ ਅਜਾਣ ਮੁਗਧ ਨਿਸਤਾਰੇ.
ਸਤਗੁਰੁ ਆਗੂ ਜਾਣੀਐਂ
ਬਾਂਹ ਪਕੜ ਅੰਧਲੇ ਉਧਾਰੇ.
ਮਾਣ ਨਿਮਾਣੇ ਸਦ ਬਲਿਹਾਰੇ.[੧] ੧੯

(੪੪੮) ਸਤਿਗੁਰੁ ਪਾਰਸ ਪਰਸਕੈ
ਕੰਚਨ ਕਰੈ ਮਨੂਰ ਮਲੀਣਾਂ.
ਸਤਗੁਰੁ ਬਾਵਨ ਚੰਦਨੋ
ਵਾਸ ਸਵਾਸ ਕਰੈ ਲਾਖੀਣਾਂ,

੧ ਨਿਮਾਣਿਆਂ ਦੇ ਮਾਣ ਦਾਤਾ ਗੁਰੂ ਤੋਂ ਮੈਂ ਸਦ ਬਲਿਹਾਰੇ.

ਸਤਗੁਰੁ ਪੂਰਾ ਪਾਰਿਜਾਤ
ਸਿੰਮਲ ਸਫਲ ਕਰੈ ਸੰਗ ਲੀਣਾਂ.
ਮਾਨਸਰੋਵਰ ਸਤਗੁਰੂ
ਕਾਗਹੁੰ ਹੰਸ ਜਲਹੁੰ ਦੁਧ ਪੀਣਾ.
ਗੁਰੁ ਤੀਰਥ ਦਰੀਆਉ ਹੈ[1]
ਪਸੂ ਪਰੇਤ ਕਰੈ ਪਰਬੀਣਾਂ.
ਸਤਗੁਰੁ ਬੰਦੀਛੋੜ ਹੈ
ਜੀਵਣ ਮੁਕਤਿ ਕਰੈ ਓਡੀਣਾਂ.[2]
ਗੁਰੁਮੁਖ ਮਨ ਅਪਤੀਜ[3] ਪਤੀਣਾਂ. ੨੦

(੪੪੯) ਸਤਗੁਰੁ ਪੂਰਾ ਸ਼ਾਹੁ ਹੈ,
ਤ੍ਰਿਭਵਣ ਜਗ ਤਿਸ ਦਾ ਵਣਜਾਰਾ.
ਰਤਨ ਪਦਾਰਥ ਬੇ ਸ਼ੁਮਾਰ,

---

੧ "ਗੁਰੁ ਦਰੀਆਉ ਸਦਾ ਜਲ ਨਿਰਮਲ ਮਿਲਿਆ ਦੁਰਮਤਿ ਮੈਲ ਹਰੈ, ਸਤਗੁਰੁ ਪਾਇਆ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ"

*(ਪ੍ਰਭਾਤੀ ਮਹਲਾ ੧)*

ਗੁਰੁਤੀਰਥ ਦੀ ਮਹਿਮਾ ਤੋਂ ਅਣਜਾਣ ਸਿੱਖਾਂ ਨੇ ਇੱਕ ਖੁਆਜਾ (ਖ੍ਵਾਜਹ ਖਜ਼ਰ) ਨਾਮਕ ਪੀਰ, ਜੋ ਸਬਜ਼ੀਆਂ ਦਾ ਦੇਵਤਾ ਹਿੰਦੂਆਂ ਦੇ ਵਰੁਣ ਦੇ ਮੁਕਾਬਲੇ ਹੈ, ਆਪਣਾ ਪੂਜਯ ਥਾਪ ਲਯਾ ਹੈ, ਅਤੇ ਉਸ ਨੂੰ "ਗੁਰੁਦਰਿਆਉ" ਸੱਦਦੇ ਹਨ, ਲੋਕਾਂ ਦੀ ਸਿਹਤ ਦਾ ਨਾਸ਼ ਕਰਣ ਲਈ ਖੂਹਾਂ ਵਿੱਚ ਕੜਾਹਪ੍ਰਸ਼ਾਦ ਸਿੱਟਕੇ ਜਲ ਵਿਗਾੜਦੇ ਹਨ ਅਜੇਹੇ ਸਿੱਖਾਂ ਨੂੰ ਕਰਤਾਰ ਦਾ ਉਪਾਸਕ ਅਤੇ ਸਤਗੁਰੁ ਨਾਨਕਦੇਵ ਦਾ ਸਿੱਖ ਕਹਿਣਾ ਮਹਾਂ ਅਯੋਗ ਹੈ,

੨ ਦੁਖ ਕਰਕੇ ਵਯਾਕੁਲ (ਉਦੀਰਣ) ਪੁਰਸ਼ ਨੂੰ, ਜੀਵਨ-ਮੁਕਤ ਕਰਦਾ ਹੈ.

੩ ਬਿਨਾਂ ਸ਼ੁੱਧਾ.

ਭਾਉ ਭਗਤਿ ਲਖ ਭਰੇ ਭੰਡਾਰਾ.
ਪਾਰਿਜਾਤ ਲਖ ਬਾਗ ਵਿੱਚ,
ਕਾਮਧੇਨੁ ਦੇ ਵੱਗ ਹਜਾਰਾ.
ਲੱਛਮੀਆਂ ਲਖ ਗੋਲੀਆਂ,
ਪਾਰਸ ਦੇ ਪਰਬਤ ਆਪਾਰਾ.
ਲਖ ਅੰਮ੍ਰਿਤ ਲੈ ਇੰਦ੍ਰ ਲਖ
ਹੁਇ ਸੱਕੇ ਛਿੜਕਣ ਦਰਬਾਰਾ.
ਸੂਰਜ ਚੰਦ ਚਰਾਗ ਲਖ
ਰਿਧਿ ਸਿਧਿ ਨਿਧਿ ਬੋਹਲ ਅੰਬਾਰਾ.
ਸੱਭੇ ਵੰਡ ਵੰਡ ਦਿਤਿਓਨ
ਭਾਉਭਗਤਿ ਕਰ ਸੱਚ ਪਿਆਰਾ.
ਭਗਤਵਛਲ ਸਤਗੁਰੁ ਨਿਰੰਕਾਰਾ. ੨੨

(੪੫੦) ਸਤਗੁਰੁ ਵੰਸੀ ਪਰਮਹੰਸ
ਗੁਰੁਸਿਖ ਹੰਸਵੰਸ ਨਿਬਹੰਦਾ.
ਪਿਉ ਦਾਦੇ ਦਾ ਰਾਹ ਚਲੰਦਾ.[੧] ੨੯

(੪੫੧) ਜੇ ਗੁਰੁ ਸਾਂਗ ਵਰੱਤਦਾ
ਦੁਬਿਧਾ ਚਿੱਤ ਨ ਸਿੱਖਾਂ ਕੇਰੇ.[੨] ੩੦

---

੧ ਗੁਰੂ ਦੇ ਸਿੱਖ ਗੁਰੁਵੰਸ਼ੀ ਹਨ, ਅਤੇ ਗੁਰੁਅੰਗਦ ਗੁਰੁਨਾਨਕ ਦੇਵ ਦੇ ਪੂਰਨਿਆਂ ਪਰ ਚੱਲਦੇ ਹਨ.

੨ ਇਸ ਵਿਸ਼ਯ ਦੇਖੋ ਗੁਰੁ ਅੰਗਦ ਸਾਹਿਬ ਦੀ ਪਰੀਖਿਆ, ਅਤੇ ਪੰਜ ਪਿਆਰਿਆਂ ਦਾ ਸੀਸ ਮੰਗਣ ਵੇਲੇ ਦਸ਼ਮੇਸ਼ ਜੀ ਸਿੱਖਾਂ ਨੂੰ ਕਸੌਟੀ ਪਰ ਪਰਖਣਾ ਆਦਿਕ ਪ੍ਰਸੰਗ.

(੪੫੨) ਦੁਨਿਆਵੀ ਪਤਸ਼ਾਹ ਦੇ
ਮਰੇ, ਹੋਇ ਪੁੱਤੈ ਪਤਸ਼ਾਹੀ.
ਦੋਹੀ ਫੇਰੈ ਆਪਣੀ,
ਹੁਕਮੀ ਬੰਦੇ ਸੱਭਿ ਸਿਪਾਹੀ.
ਖ਼ੁਤਬਾ ਜਾਇ ਪੜਾਂਇਦਾ[੧]
ਕਾਜੀ ਮੁੱਲਾ ਕਰੈਂ ਉਗਾਹੀ.
ਟਕਸਾਲੈ ਸਿੱਕਾ ਪਵੈ,[੨]
ਹੁਕਮੈ ਵਿੱਚ ਸਪੇਦੀ ਸਜਾਹੀ,[੩]
ਮਾਲ ਮੁਲਕ ਅਪਣਾਂਇਦਾ,
ਤਖਤ ਬਖਤ ਚੜ ਬੇਪਰਵਾਹੀ.
ਬਾਬਾਣੈਘਰ ਚਾਲ ਹੈ[੪]
ਗੁਰੁਮੁਖ ਗਾਡੀਰਾਹ ਨਿਬਾਹੀ.
ਇਕ ਦੋਹੀ[੫] ਟਕਸਾਲ ਇਕ[੬]

੧ ਇਮਾਮ ਤੋਂ ਮਸਜਿਦ ਵਿੱਚ ਆਪਣੇ ਹੱਕ ਵਿਚ (ਖ਼ੁਤਬਾ) ਅਰਦਾਸ ਕਰਾਉਂਦਾ ਹੈ.

੨ ਆਪਣੇ ਨਾਉਂ ਦਾ ਨਵਾਂ ਸਿੱਕਾ.

੩ ਅਦਲ ਬਦਲ. ਬਾਪ ਦੇ ਹੁਕਮ ਰੱਦਕੇ ਆਪਣੇ ਹੁਕਮ ਜਾਰੀ ਕਰਦਾ ਹੈ.

੪ ਗੁਰੂ ਨਾਨਕ ਦੇ ਘਰ ਦੀ ਬਾਦਸ਼ਾਹਾਂ ਦੇ ਉਲਟ ਚਾਲ ਹੈ ਕਯੋਂਕਿ ਗੁਰੂ ਇੱਕ ਰੂਪ ਹਨ, ਅਰ ਇਕ ਜਾਮੇ ਵਿੱਚ ਪ੍ਰਚਲਤ ਕੀਤੇ ਹੁਕਮ ਦੀ ਦੂਜੇ ਜਾਮੇ ਵਿੱਚ ਪ੍ਰੌਢਤਾ ਕਰਦੇ ਹਨ.

੫ "ਜੈਸੋ ਗੁਰੁ ਉਪਦੇਸਿਆ ਮੈ ਤੈਸੋ ਕਹਿਆ ਪੁਕਾਰ"
*(ਗੌੜੀ ਮਾਲਵਾ ਮ: ੫)*

੬ "ਘੜੀਐ ਸਬਦੁ ਸਚੀ ਟਕਸਾਲ." *(ਜਪੁ)*

ਖ਼ੁਤਬਾ ਤਖਤ ਸਦਾ ਦਰਗਾਹੀ.
ਗੁਰੁਮੁਖ ਸੁਖਫਲ ਦਾਤ ਇਲਾਹੀ. ੩੧

(੪੫੩) ਜੇਕੋ ਆਪ ਗਣਾਇਕੈ
ਪਾਤਸ਼ਾਹ ਤੇ ਆਕੀ ਹੋਵੈ.
ਹੋਇ ਕਤਲਾਮ ਹਰਾਮਖ਼ੋਰ
ਕਾਠ ਨ ਖੱਫਣ ਚਿਤਾ ਨ ਟੋਵੈ.[1] ੩੨

[2](੪੫੪) ਬਾਲ ਜਤੀ ਹੈ ਸਿਰੀਚੰਦ
ਬਾਬਾਣਾ ਦੇਹੁਰਾ ਬਣਾਯਾ.[3]
ਲਖਮੀਦਾਸਹੁੰ ਧਰਮਚੰਦ
ਪੋਤਾ ਹੋਇਕੈ ਆਪ ਗਣਾਯਾ.
ਮੰਜੀ ਦਾਸ[4] ਬਹਾਲਿਆ
ਦਾਤੂ ਸਿੱਧਾਸਣ ਸਿਖ ਆਯਾ.

---

੧ ਭਾਵ ਏਹ ਹੈ ਕਿ ਸਿੱਖਾਂ ਨੂੰ ਕਦੇ ਭੀ ਨੀਤਿਮ੍ਯਾਦਾ ਭੰਗ ਨਹੀਂ ਕਰਣੀ ਚਾਹੀਯੇ. ਜਿਸ ਤਰ੍ਹਾਂ ਰਾਜਾ ਦਾ ਧਰਮ ਹੈ ਕਿ ਆਪਣੀ ਪ੍ਰਜਾ ਨੂੰ ਪੁਤ੍ਰ ਰੂਪ ਜਾਣਕੇ ਉਸ ਦਾ ਸਦਾ ਹਿਤ ਚਾਹੇ ਅਤੇ ਉਸ ਦੇ ਸਭ ਹੱਕ ਬਿਨਾਂ ਸ੍ਵਾਰਥ ਦੇ ਦੇਵੇ ਉਸੇ ਤਰਾਂ ਪ੍ਰਜਾ ਦਾ ਧਰਮ ਹੈ ਕਿ ਰਾਜਾ ਨੂੰ ਪਿਤਾਰੂਪ ਜਾਣਕੇ ਸਦਾ ਉਸਦੀ ਆਗਯਾ ਪਾਲਨ ਕਰੇ, ਜੋ ਦੋਹਾਂ ਵਿਚੋਂ ਆਪਣਾ ਧਰਮ ਤਯਾਗਦਾ ਹੈ ਓਹ ਵਿਪਦਾ ਦਾ ਅਧਿਕਾਰੀ ਹੁੰਦਾ ਹੈ.

੨ ਇਸ ਪੌੜੀ ਦਾ ਭਾਵ ਏਹ ਹੈ ਕਿ ਭਾਵੇਂ ਸਤਗੁਰੂ ਦੀ ਸੰਤਾਨ ਹੀ ਹੋਵੇ, ਜੋ ਸਿੱਖੀ ਦੇ ਨਿਯਮ ਨਹੀਂ ਪਾਲਦਾ ਓਹ ਉੱਚਪਦ ਦਾ ਅਧਿਕਾਰੀ ਨਹੀਂ ਹੁੰਦਾ.

੩ ਗੁਰੂ ਨਾਨਕ ਦੇਵ ਦੀ ਆਗਯਾ, ਦਸਮ ਗੁਰੁ ਜੀ ਦੀ ਤਰਾਂ 'ਦੇਹਰਾ' ਬਣਾਉਣ ਦੀ ਨਹੀਂ ਸੀ.

੪ ਗੁਰੂ ਅਮਰਦਾਸ.

ਮੋਹਣ ਕਮਲਾ ਹੋਇਆ
ਚਉਬਾਰਾ ਮੋਹਰੀ ਮਨਾਯਾ.[੧]
ਮੀਣਾ[੨] ਹੋਆ ਪਿਰਥੀਆ[੩]
ਕਰ ਕਰ ਤੋਢਕ[੪] ਬਰਲ[੫] ਚਲਾਯਾ,
ਮਹਾਂਦੇਉ[੬] ਅਹੰਮੇਉ ਕਰ
ਕਰ ਬੇਮੁਖ ਪੁੱਤਾਂ ਭਉਕਾਯਾ.
ਚੰਦਨ ਵਾਸ ਨ ਵਾਂਸ ਬੋਹਾਯਾ.[੭] ੩੩

(੪੫੫) ਬਾਬਾਣੀ ਪੀੜ੍ਹੀ ਚਲੀ[੮]

---

੧ ਮੋਹਰੀ ਜੀ ਨੇ ਸਿੱਖਾਂ ਦੇ ਨਿਯਮ ਵਿਰੁੱਧ, ਉਸ ਚੌਬਾਰੇ ਨੂੰ ਜਿਸ ਵਿੱਚ ਗੁਰੁ ਅਮਰਦੇਵ ਜੀ ਨਿਵਾਸ ਕੀਤਾ ਕਰਦੇ ਸੇ ਪੂਜਯ ਠਹਿਰਾਯਾ.

੨ ਕਪਟੀ. ਛਲੀਆ.

੩ ਪ੍ਰਿਥੀਚੰਦ. ਗੁਰੁ ਰਾਮਦਾਸ ਜੀ ਦਾ ਵਡਾ ਪੁਤ੍ਰ.

੪ ਝੂਠੇ ਕਲੰਕ.

੫ ਬਕਵਾਦ. ਪਾਗਲਪੁਣਾ.

੬ ਗੁਰੂ ਅਰਜਨ ਸਾਹਿਬ ਤੋਂ ਬਡਾ, ਅਤੇ ਪ੍ਰਿਥੀਚੰਦ ਤੋਂ ਛੋਟਾ, ਗੁਰੁ ਰਾਮਦਾਸ ਜੀ ਦਾ ਪੁਤ੍ਰ.

੭ ਚੰਦਨ ਦੀ ਸੁਗੰਧੀ ਨਾਲ ਬਾਂਸ ਜੋ ਅੰਦਰੋਂ ਖਾਲੀ ਹੈ ਓਹ ਸੁਗੰਧਿਤ ਨਹੀਂ ਹੁੰਦਾ ਜੋ ਅੰਦਰੋਂ ਪ੍ਰੇਮ ਭਾਵਨਾ ਤੋਂ ਖਾਲੀ ਅਤੇ ਬਾਂਸ ਦੀ ਤਰ੍ਹਾਂ ਉੱਚੇ ਸਿਰ ਵਾਲੇ ਹੰਕਾਰੀ ਹੈਨ ਓਹ ਸਭ ਗੁਣਾਂ ਤੋਂ ਵੰਚਿਤ ਰਹਿੰਦੇ ਹਨ. ਭਾਈ ਮਨੀ ਸਿੰਘ ਜੀ ਲਿਖਦੇ ਹਨ—"ਵਾਂਸ ਵਿੱਚ ਚਾਰ ਵਿਕਾਰ ਹੈਨ ਜੋ ਚੰਦਨ ਨਹੀਂ ਹੁੰਦਾ ਇੱਕ ਆਪ ਨੂੰ ਵਡਾ ਜਾਣਦਾ ਹੈ ਦੂਜਾ ਵਿਚੋਂ ਪੋਲਾ ਹੈ ਤੀਜਾ ਵਿੱਚ ਗੰਢਾਂ ਹੈਨ ਚੌਥਾ ਵਰਨ ਦੋਖੀ (ਕੁਲਘਾਤਕ) ਹੈ."

*(ਭਗਤ ਰਤਨਾਵਲੀ)*

੮ ਬਾਬੇ ਦੀ ਨਾਦੀ ਪੀੜ੍ਹੀ ਚਲੀ—ਜਿਸ ਸਿਲਸਿਲੇ ਵਿੱਚ ਹੁਣ ਗੁਰੂ ਗ੍ਰੰਥ ਅਤੇ ਪੰਥ ਹੈ.

ਗੁਰੁ ਚੇਲੇ ਪਰਚਾ ਪਰਚਾਯਾ.
ਗੁਰੁ ਅੰਗਦ ਗੁਰੁ ਅੰਗ ਤੇ
ਗੁਰੁ ਚੇਲਾ ਚੇਲਾ ਗੁਰੁ ਭਾਯਾ.
ਅਮਰਦਾਸ ਗੁਰੁ ਅੰਗਦਹੁੰ
ਸਤਗੁਰੁ ਤੇ ਸਤਗੁਰੁ ਸਦਾਯਾ.
ਗੁਰੁ ਅਮਰਹੁੰ ਗੁਰੁ ਰਾਮਦਾਸ
ਗੁਰੁਸੇਵਕ ਗੁਰੁ ਹੋਇ ਸਮਾਯਾ.
ਰਾਮਦਾਸਹੁੰ ਅਰਜਨ ਗੁਰੂ
ਅੰਮ੍ਰਿਤਬਿਰਖ ਅੰਮ੍ਰਿਤਫਲ ਲਾਯਾ.
ਹਰਿਗੋਬਿੰਦ ਗੁਰੁ ਅਰਜਨਹੁੰ
ਆਦਿਪੁਰਖ ਆਦੇਸ ਕਰਾਯਾ.
ਸੁੱਝੈ[੧] ਸੁਝ ਨ ਲੁਕੈ ਲੁਕਾਯਾ. ੩੪

## ਵਾਰ ੨੭

(੪੫੬) ਚੰਦ ਚਕੋਰ ਪਰੀਤਿ ਹੈ
ਲਾਇ ਤਾਰ[੨] ਨਿਹਾਲੇ.
ਚਕਵੀ ਸੂਰਜ ਹੇਤ ਹੈ ਮਿਲ ਹੋਨ ਸੁਖਾਲੇ.
ਨੇਹੁੰ ਕਵਲ ਜਲ ਜਾਣੀਐ ਖਿੜ ਮੁਹਿ ਦੇਖਾਲੇ.
ਮੋਰ ਬਬੀਹੇ ਬੋਲਦੇ ਵੇਖ ਬੱਦਲ ਕਾਲੇ.
ਨਾਰਿ ਭਤਾਰ ਪਿਆਰ ਹੈ, ਮਾਂ ਪੁੱਤ ਸਮੑਾਲੇ.

---

੧ ਸੂਰਯ.
੨ ਧ੍ਯਾਨ. ਇੱਕ ਟਕ.

(ਤੈਸੀ) ਪੀਰ ਮੁਰੀਦਾਂ ਪਿਰਹੜੀ,
ਓਹ ਨਿਬਹੈ ਨਾਲੇ.[੧] ੪

(੪੫੭) ਸਾਹੁਰ ਪੀਹਰ ਪੱਖ ਤ੍ਰੈ ਘਰ ਨਾਨੇਹਾਲਾ.
ਸਹੁਰਾ ਸੱਸ ਵਖਾਣੀਐ ਸਾਲੀ ਤੇ ਸਾਲਾ.
ਮਾਂ ਪਿਉ ਭੈਣਾਂ ਭਾਇਰਾ ਪਰਵਾਰ ਦੁਰਾਲਾ.[੨]
ਨਾਨਾ ਨਾਨੀ ਮਾਸੀਆਂ ਮਾਮੇ ਜੰਜਾਲਾ.
ਸੁਇਨਾ ਰੁਪਾ ਸੰਚੀਐ ਹੀਰਾ ਪਰਵਾਲਾ.[੩]
ਪੀਰ ਮੁਰੀਦਾਂ ਪਿਰਹੜੀ ਏਹੁ ਸਾਕ ਸੁਖਾਲਾ. ੭

(੪੫੮) ਧ੍ਰਿਗ ਸਿਰ ਜੋ ਗੁਰੁ ਨਾ ਨਿਵੈ ਗੁਰੁ ਲਗੈ ਨ ਚਰਣੀ.
ਧ੍ਰਿਗ ਲੋਇਣ ਗੁਰੁਦਰਸ ਵਿਣ, ਵੇਖੈ ਪਰਤਰੁਣੀ.
ਧ੍ਰਿਗ ਸਰਵਣ ਉਪਦੇਸ਼ਵਿਣ ਸੁਣ ਸੁਰਤਿ ਨ ਧਰਣੀ.
ਧ੍ਰਿਗ ਜਿਹਬਾ ਗੁਰੁਸ਼ਬਦ ਵਿਣ ਹੋਰ ਮੰਤ੍ਰ ਸਿਮਰਣੀ.[੪]
ਵਿਣ ਸੇਵਾ ਧ੍ਰਿਗ ਹੱਥ ਪੈਰ ਹੋਰ ਨਿਹਫਲ ਕਰਣੀ.

---

੧ ਸਿੱਖਾਂ ਦੀ ਗੁਰੁ ਨਾਲ ਪ੍ਰੀਤਿ ਓੜ ਨਿਭਦੀ ਹੈ.

੨ ਬਹੁਤ ਬਡਾ, ਦੂਰ ਤਾਂਈ ਸਾਕਾਂ ਦਾ ਸੰਬੰਧ.

੩ ਮੂੰਗਾ.

੪ ਜੋ ਗੁਰੁਬਾਣੀ ਦੀ ਥਾਂ ਗਾਯਤ੍ਰੀ ਗੀਤਾ, ਸਹਸ੍ਰਨਾਮ ਦੁਰਗਾਪਾਠ ਮਹਿਮਨ, ਸੂਰਯ ਆਦਿਕ ਦੇਵਤਿਆਂ ਦੇ ਸਤੋਤ੍ਰ ਪੜ੍ਹਦੇ ਹਨ ਉਨਾਂ ਦੀ ਰਸਨਾ ਧਿੱਕਾਰ ਯੋਗਯ ਹੈ. ਸੰਸਾਰ ਦਾ ਕੋਈ ਮਤ ਭੀ ਐਸਾ ਨਹੀਂ ਦੇਖੋਗੇ ਜੋ ਦੂਜੇ ਮਤ ਦੇ ਧਰਮਪੁਸਤਕ ਦਾ ਪਾਠ ਆਪਣਾ ਨਿੱਤਨੇਮ ਬਣਾਵੇ—ਏਹ ਕੇਵਲ ਸਾਡੀ ਕੌਮ ਦੇ ਹੀ ਭੌਂਦੇ ਹਨ ਜੋ ਅਮੋਲਕਰਤਨ ਛੱਡਕੇ ਕੱਚ ਦੀ ਚਮਕ ਪਰ ਮੋਹਿਤ ਹੁੰਦੇ ਹਨ. ਭਾਈ ਸਾਹਿਬ ਦੇ ਉਪਦੇਸ਼ ਦਾ ਏਹ ਭਾਵ ਨਹੀਂ ਕਿ ਗੀਤਾ ਆਦਿ ਪੁਸਤਕ ਖੋਜ ਅਤੇ ਵਿਚਾਰ ਵਾਸਤੇ ਪੜ੍ਹਨੇ ਬੁਰੇ ਹਨ ਸਗੋਂ ਖੋਜੀ ਹੋਣਾ ਸਿੱਖਾਂ ਦਾ ਮੁਖ ਕਰਮ ਹੈ.

ਪੀਰ ਮੁਰੀਦਾਂ ਪਿਰਹੜੀ ਸੁਖ ਸਤਗੁਰੁ ਸ਼ਰਣੀ. ੧੦

(੪੫੯) ਹੋਰਤ ਰੰਗ ਨ ਰਚੀਐ ਸਭ ਕੂੜ ਦਿਸੰਦਾ.
ਹੋਰਤ ਸਾਦ ਨ ਲੱਗੀਐ ਹੋਇ ਵਿੱਸ ਲਗੰਦਾ.
ਹੋਰਤ ਰਾਗ[1] ਨ ਰੀਝੀਐ ਸੁਣ ਸੁਖ ਨ ਲਹੰਦਾ.
ਹੋਰ ਬੁਰੀ ਕਰਤੂਤ ਹੈ ਲੱਗੈ ਫਲ ਮੰਦਾ.
ਹੋਰਤ ਪੰਥ[2] ਨ ਚੱਲੀਐ ਠਗ ਚੋਰ[3] ਮੁਹੰਦਾ.
ਪੀਰ ਮੁਰੀਦਾਂ ਪਿਰਹੜੀ ਸਚ ਸੱਚ ਮਿਲੰਦਾ. ੧੧

(੪੬੦) ਦਾਤਾ ਓਹ ਨ ਮੰਗੀਐ ਫਿਰ ਮੰਗਣ ਜਾਈਐ.
ਹੋਛਾ ਸ਼ਾਹ ਨ ਕੀਚਈ ਫਿਰ ਪਛੋਤਾਈਐ.
ਸਾਹਿਬ[4] ਓਹੁ ਨ ਸੇਵੀਐ ਜਮਦੰਡ ਸਹਾਈਐ.
ਹਉਮੈ ਰੋਗ ਨ ਕੱਟਈ ਓਹ ਵੈਦ ਨ ਲਾਈਐ.
ਦੁਰਮਤਿਮੈਲ[5] ਨ ਉੱਤਰੈ ਕਿਉਂ ਤੀਰਥ ਨ੍ਹਾਈਐ?
ਪੀਰ ਮੁਰੀਦਾਂ ਪਿਰਹੜੀ ਸੁਖਸਹਿਜ ਸਮਾਈਐ. ੧੫

## ਵਾਰ ੨੮

(੪੬੧) ਚਾਰ ਪਦਾਰਥ[6] ਆਖੀਅਨ

---

੧ ਵਾਹਿਗੁਰੂ ਦੀ ਮਹਿਮਾ ਤੋਂ ਵਿਕਾਰ ਉਤਪੰਨ ਕਰਣ ਵਾਲੇ ਗੰਦੇ ਗੀਤ.

੨ ਸਿੱਖੀ ਦੇ ਮਾਰਗ ਨੂੰ ਛੱਡਕੇ ਹੋਰ ਕਿਸੇ ਮਤ ਦੇ ਰਸਤੇ.

੩ ਸ੍ਵਾਰਥੀ ਛਲੀਏ. "ਗਜ ਸਾਢੇ ਤੈ ਤੈ ਧੋਤੀਆਂ, ਤਿਹਰੇ ਪਾਇਨ ਤਗ, ਗਲੀਂ ਜਿਨਾਂ ਜਪਮਾਲੀਆਂ ਲੋਟੇ ਹਥ ਨਿਬਗ, ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸ ਕੇ ਠਗ." *(ਆਸਾ ਕਬੀਰ ਜੀ)*

੪ ਸਤਗੁਰੂ. ਧਰਮ ਦਾ ਆਗੂ.

੫ ਦੁਰਮਤਿਮੈਲ, ਬਿਨਾਂ ਸਤਿਗੁਰੁ ਤੀਰਥ ਤੋਂ ਨਹੀਂ ਉਤਰਦੀ.

੬ ੧ ਧਰਮ, ੨ ਅਰਥ, ੩ ਕਾਮ, ੪ ਮੋਖ.

ਸਤਗੁਰੁ ਦੇਇ, ਨ ਗੁਰੁਸਿਖ ਮੰਗੈ.
ਅਠ ਸਿੱਧੀ ਨਿੱਧੀ ਨਵੈ
ਰਿੱਧਿ ਨ ਗੁਰੁਸਿਖ ਢਾਕੈ ਟੰਗੈ.[੧]
ਕਾਮਧੇਨੁ ਲਖ ਲੱਖਮੀ
ਪਹੁਚ ਨ ਹੰਘੈ[੨] ਢੰਗ ਸੁਢੰਗੈ.
ਲਖ ਪਾਰਸ ਲਖ ਪਾਰਿਜਾਤ
ਹੱਥ ਨ ਛੁਹਦਾ ਫਲ ਨ ਅਭੰਗੈ.
ਤੰਤ ਮੰਤ ਪਾਖੰਡ ਲਖ
ਬਾਜ਼ੀਗਰ ਬਾਜ਼ਾਰੀ ਨੰਗੈ.
ਪੀਰ ਮੁਰੀਦਾਂ ਗਾਖੜੀ[੩]
ਇੱਕਸ ਅੰਗ ਨ ਅੰਗਣ ਅੰਗੈ.
ਗੁਰੁਸਿਖ ਦੂਜੇਭਾਵਹੁੰ ਸੰਗੈ. ੨

(੪੬੨) ਗੁਰੁਸਿੱਖੀ ਦਾ ਸਿੱਖਣਾ
ਨਾਦ ਨ ਵੇਦ ਨ ਆਖ ਵਖਾਣੈ.
ਗੁਰੁਸਿੱਖੀ ਦਾ ਲਿੱਖਣਾ
ਲੱਖ ਨ ਚਿਤ੍ਰਗੁਪਤ ਲਿਖਜਾਣੈ.
ਗੁਰੁਸਿੱਖੀ ਦਾ ਸਿਮਰਣੋ
ਸੇਖ ਅਸੰਖ ਨ ਰੇਖ ਸਿਵਾਣੈ.

---

੧ ਲੱਕ ਨਾਲ ਨਹੀਂ ਬੰਨ੍ਹਦਾ, ਭਾਵ ਹੈ ਕਿ ਅੰਗੀਕਾਰ ਨਹੀਂ ਕਰਦਾ.
੨ ਸਕਦੀ.
੩ ਕਠਿਨ ਘਾਲ. ਪ੍ਰੀਤੀ.

ਗੁਰੁਸਿੱਖੀ ਦਾ ਵਰਤਮਾਨ
ਵੀਹ ਇਕੀਹ ਉਲੰਘ ਪਛਾਣੈ.[੧]
ਗੁਰੁਸਿੱਖੀ ਦਾ ਬੁੱਝਣਾ
ਗਿਆਨ ਧਿਆਨ ਅੰਦਰ ਕਿਵ ਆਣੈ?
ਗੁਰੁਪਰਸਾਦੀ ਸਾਧੁਸੰਗ
ਸ਼ਬਦਸੁਰਤਿ ਹੋਇ ਮਾਣ ਨਿਮਾਣੈ.
ਭਾਇ ਭਗਤਿ ਵਿਰਲਾ ਰੰਗ ਮਾਣੈ. ੩

(੪੬੩) ਗੁਰੁਸਿੱਖੀ ਦਾ ਬੋਲਣਾ
ਹੁਇ ਮਿਠਬੋਲਾ ਲਿਖੈ ਨ ਲੇਖੈ.
ਗੁਰੁਸਿੱਖੀ ਦਾ ਚੱਲਣਾ
ਚੱਲੈ ਭੈ ਵਿਚ ਲੀਤੈ ਭੇਖੈ.
ਗੁਰੁਸਿੱਖੀ ਦਾ ਰਾਹੁ ਏਹੁ
ਗੁਰੁਮੁਖ ਚਾਲ ਚਲੈ ਜੋ ਦੇਖੈ.
ਘਾਲ ਖਾਇ ਸੇਵਾ ਕਰੈ
ਗੁਰੁਉਪਦੇਸ਼ ਅਵੇਸ਼ ਵਿਸੇਖੈ.
ਮੁਰਦੇ ਵਾਂਗ ਮੁਰੀਦ ਹੋਇ
ਗੁਰੁਗੋਰੀਂ ਵੜ ਅਲਖ ਅਲੇਖੈ. ੬

(੪੬੪) ਗੁਰੁਸਿੱਖੀ ਦਾ ਨ੍ਹਾਵਣਾ
ਗੁਰਮਤ ਲੈ ਦੁਰਮਤਿ ਮਲ ਧੋਵੈ.

---

੧ ਵੀਹ ਉਲੰਘ, ਇਕੀਹ ਪਛਾਣੈ.

ਗੁਰਸਿੱਖੀ ਦਾ ਪੂਜਣਾ
ਗੁਰੁਸਿੱਖ ਪੂਜ ਪਿਰਮਰਸ ਭੋਵੈ.
ਗੁਰਸਿੱਖੀ ਦਾ ਮੰਨਣਾ
ਗੁਰੁਬਚਨੀ ਗਲ ਹਾਰ ਪਰੋਵੈ.
ਗੁਰਸਿੱਖੀ ਦਾ ਜੀਵਣਾ
ਜੀਵੰਦਿਆਂ ਮਰ ਹੌਮੈ ਖੋਵੈ.
ਸਾਧੁਸੰਗਤਿ ਗੁਰੁਸ਼ਬਦ ਵਿਲੋਵੈ. ੯

(੪੬੫) ਗੁਰਸਿੱਖੀ ਦਾ ਕਰਮ ਏਹ—
'ਗੁਰੁ ਫਰਮਾਏ ਗੁਰੁਸਿਖ ਕਰਣਾ'.[੧]
ਗੁਰੁਕਿਰਪਾ ਗੁਰੁਸਿਖ ਗੁਰੁਸ਼ਰਣਾ. ੧੦

(੪੬੬) ਗੁਣ ਕੀਤੇ ਗੁਣ ਕਰੇ ਜਗ,
ਅਵਗੁਣ ਕੀਤੇ ਗੁਣ ਗੁਰੁ ਭਾਏ.[੨]
ਪਰਉਪਕਾਰੀ ਜਗ ਵਿਚ ਆਏ. ੧੧

(੪੬੭) ਪਿਛਲੀ ਰਾਤੀ ਜਾਗਣਾ
ਨਾਮ ਦਾਨ ਇਸਨਾਨ ਦ੍ਰਿੜਾਏ.
ਮਿੱਠਾ ਬੋਲਣ ਨਿਵ ਚਲਣ
ਹੱਥਹੁ ਦੇਕੈ ਭਲਾ ਮਨਾਏ.

---

੧ "ਗੁਰੁ ਕਹਿਆ ਸਾ ਕਾਰ ਕਮਾਵਹੁ." (ਬਿਲਾਵਲ ਮਹਲਾ ੩)

੨ ਗੁਣਕਾਰੀਆਂ ਨਾਲ ਤਾਂ ਲੋਕ ਗੁਣ ਕੀਤਾ ਹੀ ਕਰਦੇ ਹਨ, ਪਰ ਜੋ ਔਗੁਣ ਕਰਣ ਵਾਲਿਆਂ ਨਾਲ ਗੁਣ ਵਰਤਦੇ ਹਨ, ਓਹ ਸਤਗੁਰੂ ਨੂੰ ਪਯਾਰੇ ਹਨ.

ਥੋੜਾ ਸਵਣਾ ਖਾਵਣਾ
ਥੋੜਾ ਬੋਲਣ[੧] ਗੁਰੁਮਤਿਪਾਏ.
ਘਾਲ ਖਾਇ[੨] ਸੁਕ੍ਰਿਤ ਕਰੈ[੩]
ਵੱਡਾ ਹੋਇ ਨ ਆਪ ਗਣਾਏ. ੧੫

(੪੯੮) ਤੇ ਵਿਰਲੇ ਸੈਂਸਾਰ ਵਿਚ
ਦਰਸ਼ਨ ਜੋਤਿ ਪਤੰਗ ਮਿਲੰਦੇ.
ਤੇ ਵਿਰਲੇ ਸੈਂਸਾਰ ਵਿਚ
ਸ਼ਬਦ ਸੁਰਤ ਹੋਇ ਮਿਰਗ ਮਰੰਦੇ.
ਤੇ ਵਿਰਲੇ ਸੈਂਸਾਰ ਵਿਚ
ਚਰਣ ਕਵਲ ਹੁਇ ਭਵਰ ਵਸੰਦੇ.
ਤੇ ਵਿਰਲੇ ਸੈਂਸਾਰ ਵਿਚ
ਪਿਰਮਸਨੇਹੀ ਮੀਨ ਤਰੰਦੇ.
ਤੇ ਵਿਰਲੇ ਸੈਂਸਾਰ ਵਿਚ
ਗੁਰੁਸਿਖ ਗੁਰੁਸਿਖ ਸੇਵ ਕਰੰਦੇ.
ਭੈ ਵਿਚ ਜੰਮਣ ਭੈ ਰਹਨ
ਭੈ ਵਿਚ ਮਰ ਗੁਰੁਸਿੱਖ ਜੀਵੰਦੇ.
ਗੁਰੁਮੁਖ ਸੁਖਫਲ ਪਿਰਮ ਚਖੰਦੇ. ੧੭

੧ ਅੱਖਰ ਥੋੜੇ ਤੇ ਮਤਲਬ ਬਹੁਤਾ, ਔਰ ਐਸਾ ਬੋਲਣਾ, ਜੋ ਸ੍ਰੋਤਿਆਂ ਨੂੰ ਦੁਖਦਾਈ ਨਾ ਹੋਵੇ.
੨ ਮਿਹਨਤ ਨਾਲ ਖੱਟਕੇ.
੩ ਪੁੰਨ. ਧਰਮ ਦੀ ਕਮਾਈ ਵਿਚੋਂ ਵਾਹਿਗੁਰੂ ਨਮਿੱਤ ਦਸਵੰਧ ਦੇਵੇ.

(੪੬੯) ਲਖ ਜਪ ਤਪ ਲਖ ਸੰਜਮਾ,
ਹੋਮ ਜੱਗ ਲਖ ਵਰਤ ਕਰੰਦੇ.
ਲਖ ਤੀਰਥ ਲਖ ਊਲਖਾ,[੧]
ਲਖ ਪੁਰੀਆਂ ਲਖ, ਪੁਰਬ ਲਗੰਦੇ.
ਦੇਵੀ ਦੇਵਾ ਦੇਹੁਰੇ ਲਖ ਪੁਜਾਰੀ ਪੂਜ ਕਰੰਦੇ.
ਜਲ ਥਲ ਮਹੀਅਲ ਭਰਮਦੇ,
ਕਰਮ ਧਰਮ ਲਖ ਫੇਰ ਫਿਰੰਦੇ.
ਲਖ ਪਰਬਤ ਵਣਖੰਡ ਲਖ,
ਲੱਖ ਉਦਾਸੀ ਹੋਇ ਭਵੰਦੇ.
ਅਗਨੀ ਅੰਗ ਜਲਾਂਇਦੇ,
ਲੱਖ ਹਿਮੰਚਲ[੨] ਜਾਇ ਗਲੰਦੇ.
ਗੁਰੁਸਿੱਖੀ ਸੁਖ ਤਿਲ ਨ ਲਹੰਦੇ.[੩] ੧੮

## ਵਾਰ ੨੯

(੪੭੦) ਪਰ ਤਨ ਧਨ ਪਰ ਨਿੰਦ ਮੇਟ,
ਨਾਮਦਾਨ ਇਸਨਾਨ ਦ੍ਰਿੜਾਯਾ.
ਗੁਰੁਮਤ ਮਨ ਸਮਝਾਇਕੈ,
ਬਾਹਰ ਜਾਂਦਾ ਵਰਜਰਹਾਯਾ.

---

੧ ਇਲਖਾਇ, ਦਾਨੀ ਸਰਵੰਸ ਦੇਣ ਵਾਲੇ.

੨ ਹਿਮਾਲਯ.

੩ ਪਰ ਏਹ ਸਭ ਉੱਪਰ ਲਿਖੇ, ਗੁਰੁਸਿੱਖੀ ਦੇ ਤਿਲਮਾਤ੍ਰ ਸੁਖ ਨੂੰ ਭੀ ਨਹੀਂ ਲਹਿੰਦੇ.

ਮਨ ਜਿੱਤੈ ਜਗ ਜਿਣ ਲਾਇਆ[੧],
ਅਸ਼ਟ ਧਾਤੁ ਇਕਧਾਤੁ ਕਰਾਯਾ.
ਪਾਰਸ ਹੋਏ ਪਾਰਸਹੁੰ,
ਗੁਰੁਉਪਦੇਸ਼ ਆਵੇਸ਼ ਦਿਖਾਯਾ.
ਜੋਗ ਭੋਗ ਜਿਣ ਜੁਗਤਿ ਕਰ,
ਭਾਇ ਭਗਤਿ ਭੈ ਆਪ ਗਵਾਯਾ.
ਆਪ ਗਯਾ ਆਪ ਵਰਤਿਆ,
ਭਗਤਵਛਲ[੨] ਹੋਇ ਵਸਗਤਿ ਆਯਾ.
ਸਾਧੁਸੰਗਤ ਵਿਚ ਅਲਖ ਲਖਾਯਾ. ੨

(੪੭੧) ਚਾਰ ਵਰਨ ਇਕ ਵਰਨ ਹੋਇ
ਗੁਰੁਸਿਖ ਵੜੀਅਨ ਸਨਮੁਖ ਗੋਤੇ.[੩]
ਸਾਧੁਸੰਗਤਿ ਮਿਲ ਦਾਦੇ ਪੋਤੇ. ੫

(੪੭੨) ਪਰਮੇਸਰ ਹੈ ਪੰਜ ਮਿਲ,
ਲੇਖ ਅਲੇਖ ਨ ਕੀਮਤ ਪਾਈ.
ਪੰਜ ਮਿਲੇ ਪਰਪੰਚ ਤਜ,
ਅਨਹਦਸ਼ਬਦ ਸੁਰਤ ਲਿਵ ਲਾਈ.
ਸਾਧੁਸੰਗਤਿ ਸੋਹਨ ਗੁਰੁਭਾਈ. ੬

---

੧ "ਮਨ ਜੀਤੈ ਜਗੁ ਜੀਤੁ." (ਜਪੁ)

੨ ਭਗਤਾਂ ਦਾ ਪਯਾਰਾ.

੩ ਪੁਰਾਣੇ ਵਰਣ ਮਿਟਾਕੇ ਸਿੱਖ ਗੁਰੁਸੰਤਾਨ ਹੁੰਦੇ ਹਨ, ਅਤੇ ਉਨਾਂ ਦਾ ਪਿਛਲਾ ਗੋਤ (ਗੋਤ੍ਰ) ਕੋਈ ਨਹੀਂ ਰਹਿੰਦਾ, ਕਿੰਤੂ "ਸਨਮੁਖ" ਗੋਤ੍ਰ ਵਿਚ ਨਵੇਂ ਸਿਰੇ ਜਨਮ ਧਾਰਦੇ ਹਨ, ਭਾਵ ਏਹ ਹੈ ਕਿ ਗੁਰੂ ਦੀ ਆਗਯਾ ਮੰਨਕੇ ਸਿਖਕੌਮ ਵਿੱਚ ਦਾਖਲ ਹੁੰਦੇ ਹਨ.

(੪੭੩) ਦੇਖ ਪਰਾਈਆਂ ਚੰਗੀਆਂ
ਮਾਵਾਂ ਭੈਣਾਂ ਧੀਆਂ ਜਾਣੈ.[੧]
ਉਸ ਸੂਅਰ ਉਸ ਗਾਇਹੈ
ਪਰ ਧਨ ਹਿੰਦੂ ਮੁਸਲਮਾਣੈ.[੨]
ਪੁਤ੍ਰ ਕਲਤ੍ਰ ਕੁਟੰਬ ਦੇਖ
ਮੋਹੇ ਮੋਹ ਨ ਧੋਹਿ ਧਿਙਾਣੈ.[੩]
ਉਸਤਤਿ ਨਿੰਦਾ ਕੰਨ ਸੁਣ
ਆਪਹੁੰ ਬੁਰਾ ਨ ਆਖ ਵਖਾਣੈ.
ਵਡ ਪਰਤਾਪ ਨ ਆਪ ਗਣ
ਕਰ ਅਹੰਮੇਉ ਨ ਕਿਸੈ ਰਵਾਣੈ.[੪]
ਗੁਰੁਮੁਖ ਸੁਖ ਫਲ ਪਾਇਆ
ਰਾਜ ਜੋਗ ਰਸ ਰਲੀਆਂ[੫] ਮਾਣੈ.
ਸਾਧੁਸੰਗਤ ਵਿੱਟਹੁੰ ਕੁਰਬਾਣੈ. ੧੧

(੪੭੪) ਖਸਮੈ ਸੋਈ ਭਾਂਵਦਾ
ਖਸਮੈ ਦਾ ਜਿਸ ਭਾਣਾ ਭਾਵੈ.
ਦੁਨੀਆਂ ਵਿੱਚ ਪਰਾਹੁਣਾ
ਦਾਵਾ ਛੱਡ ਰਹੈ ਲਾਦਾਵੈ.

---

੧ ਪਰਾਈਆਂ ਸੁੰਦਰ (ਮੋਹਨੀ) ਇਸਤ੍ਰੀਆਂ ਨੂੰ ਦੇਖ, ਵਡੀਆਂ ਨੂੰ ਮਾਂ, ਬਰਾਬਰ ਦੀਆਂ ਨੂੰ ਭੈਣ, ਛੋਟੀਆਂ ਨੂੰ ਬੇਟੀ ਜਾਣੇ.
੨ ਜੇਹਾ ਹਿੰਦੂ ਨੂੰ ਗਾਂ ਅਤੇ ਮੁਸਲਮਾਨ ਨੂੰ ਸੂਰ ਦਾ ਮਾਸ ਹੈ, ਤੇਹਾ ਪਰਾਏ ਧਨ ਨੂੰ ਹਰਾਮ ਸਮਝੇ.
੩ ਕਿਸੇ ਨਾਲ ਧੋਖਾ ਅਤੇ ਜ਼ੋਰਾਵਰੀ ਨਾ ਕਰੇ.
੪ ਕਿਸੇ ਦਾ ਦਿਲ ਨਾ ਦੁਖਾਵੇ.
੫ ਖੁਸ਼ੀਆਂ.

ਸਾਧੁਸੰਗਤਿ ਮਿਲ ਹੁਕਮ ਕਮਾਵੈ.[੧] ੧੩

(੪੭੫) ਪਾਰਬ੍ਰਹਮ ਪੂਰਣ ਬ੍ਰਹਮ
ਆਦਿਪੁਰਖ ਹੈ ਸਤਿਗੁਰੁ ਸੋਈ.
ਜੋਗ ਧਿਆਨ ਹੈਰਾਨ ਹੋਇ
ਵੇਦ ਗਿਆਨ ਪਰਵਾਹ ਨ ਹੋਈ.
ਦੇਵੀ ਦੇਵ ਸਰੇਵਦੇ
ਜਲ ਥਲ ਮਹੀਅਲ ਭਵਦੀ ਲੋਈ.
ਹੋਮ ਜੱਗ ਜਪ ਤਪ ਘਣੇ
ਕਰ ਕਰ ਕਰਮ ਧਰਮ ਦੁਖ ਰੋਈ.
ਵੱਸ ਨ ਆਵੈ ਧਾਂਵਦਾ[੨]
ਅੱਠ ਖੰਡ[੩] ਪਾਖੰਡ ਵਿਗੋਈ.
ਗੁਰੁਮੁਖ ਮਨ ਜਿਣ ਜਗ ਜਿਣੈ
ਆਪ ਗਵਾਇ ਆਪੇ ਸਭ ਕੋਈ.
ਸਾਧੁਸੰਗਤਿ ਗੁਣਹਾਰ ਪਰੋਈ. ੧੭

## ਵਾਰ ੩੦

(੪੭੬) ਕੂੜ ਕਪਟਹਥਿਆਰ[੪] ਜਿਉਂ,
ਸਚ ਰਖਵਾਲਾ ਸਿਲਹ ਸੰਜੋਆ.[੫]

---

੧ ਗੁਰੁਹੁਕਮ ਕਮਾਵੈ.
੨ ਚਪਲ ਮਨ.
੩ ਏਕਾਗ੍ਰਤਾ ਤੋਂ ਬਿਨਾਂ, ਵਰਣ ਆਸ਼੍ਰਮ ਆਦਿਕਾਂ ਦੇ ਅਭਿਮਾਨ ਵਿਚ ਲੱਗਿਆ ਹੋਯਾ ਮਨ.
੪ ਬਾਘਨਖਾ ਆਦਿਕ ਸ਼ਸਤ੍ਰ, ਜੋ ਪੌਸ਼ਾਕ ਵਿੱਚ ਛੁਪਾਕੇ ਰੱਖੇ ਜਾਂਦੇ ਹਨ.
੫ ਸੱਚ ਕਵਚ ਤੁੱਲ ਰੱਛਿਆ ਕਰਦਾ ਹੈ.

ਕੂੜ ਵੈਰੀ ਨਿਤ ਜੋਂਹਦਾ[1],
ਸੱਚ ਸੁਮਿੱਤ[2] ਹਿਮਾਇਤਿ ਹੋਆ.
ਸੂਰਵੀਰ ਵਰਿਆਮ ਸੱਚ,
ਕੂੜ ਕੂੜਾਵਾ ਕਰਦਾ ਢੋਆ.[3]
ਨਿਹਚਲ ਸੱਚ ਸੁਥਾਂਇ ਹੈ,
ਲਰਜ਼ੈ ਕੂੜ ਕੁਥਾਂਇ ਖੜੋਆ.
ਸਚ ਫੜ ਕੂੜ ਪਛਾੜਿਆ,
ਚਾਰ ਚੱਕ ਵੇਖਨ ਤ੍ਰੈ ਲੋਆ.
ਕੂੜ ਕਪਟ ਰੋਗੀ ਸਦਾ
ਸੱਚ ਸਦਾ ਹੀ ਨਵਾਂ ਨਿਰੋਆ.
ਸਚ ਸੱਚਾ, ਕੂੜ ਕੂੜ ਵਿਖੋਆ.[4] ੧੦

(੪੭੭) ਲੂਣ ਸਾਹਿਬ ਦਾ ਖਾਇਕੈ
ਰਣ ਅੰਦਰ ਲੜ ਮਰੈ ਸੁ ਜਾਪੈ.[5]
ਸਿਰ ਵੱਢੇ ਹਥਿਆਰ ਕਰ
ਵਰਿਆਮਾ ਵਰਿਆਮ ਸਿਞਾਪੈ. ੧੪

## ਵਾਰ ੩੧

(੪੭੮) ਆਪ ਭਲਾ ਸਭਿ ਜਗ ਭਲਾ,
ਭਲਾ ਭਲਾ ਸਭ ਜਗ ਕਰ ਦੇਖੈ.

---

੧ ਮਾਰਨ ਲਈ ਦਾਉ ਦੇਖਦਾ ਹੈ.
੨ ਸੱਚਾ ਮਿਤ੍ਰ.
੩ ਜੋੜ ਤੋੜ. ਹਮਲਾ.
੪ ਦੇਖਿਆ ਜਾਂਦਾ ਹੈ.
੫ ਪ੍ਰਸਿੱਧੀ ਪਾਉਂਦਾ ਹੈ.

ਆਪ ਬੁਰਾ ਸਭ ਜਗ ਬੁਰਾ,
ਸਭਕੋ ਬੁਰਾ ਬੁਰੈ ਦੇ ਲੇਖੈ.[੧]

(੪੭੯) ਜੇਕਰ ਉਧਰੀ ਪੂਤਨਾ,
ਵਿਹੁ ਪੀਆਲਣ ਕੰਮ ਨਾ ਚੰਗਾ.
ਗਨਿਕਾ ਉਧਰੀ ਆਖੀਐ,
ਪਰਘਰ ਜਾਇ ਨ ਲਈਐ ਪੰਗਾ.
ਬਾਲਮੀਕ ਨਿਸਤਾਰਿਆ,
ਮਾਰੈ ਵਾਟ ਨ ਹੋਇ ਨਿਸੰਗਾ.
ਬੱਧਕ ਉਧਰੇ ਆਖੀਅਨ,
ਫਾਹੀ ਪਾਇ ਨ ਫੜੀਐ ਟੰਗਾ.
ਜੇ ਕਾਸਾਈ ਉਧਰਿਆ,
ਜੀਆਂ ਘਾਇ ਨ ਖਾਯੈ ਭੰਗਾ.[੨]
ਪਾਰ ਉਤਾਰੈ ਬੋਹਿਥਾ,
ਸੁਇਨਾ ਲੋਹ ਨਹੀਂ ਇਕ ਰੰਗਾ.[੩]

---

੧ "ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ."
(ਸੋਰਠ ਮਹਲਾ ੫)

੨ ਖਤਾ. ਅਥਵਾ—ਭੰਗ ਪੀਕੇ (ਪਾਗਲ ਬਣਕੇ)

੩ ਜਹਾਜ ਲੋਹੇ ਅਤੇ ਸੁਇਨੇ, ਦੋਹਾਂ ਨੂੰ ਪਾਰ ਉਤਾਰ ਦਿੰਦਾ ਹੈ. ਪਰ ਸੁਇਨਾ ਸੁਇਨਾ ਹੈ, ਅਤੇ ਲੋਹਾ ਲੋਹਾ ਹੈ, ਦੋਵੇਂ ਤੁੱਲ ਨਹੀਂ ਹੋ ਸਕਦੇ. ਜੇ ਵਾਹਗੁਰੂ ਦੀ ਦਯਾ ਨਾਲ ਪਾਪੀ ਕੁਕਰਮੀ ਜੀਵ ਖਾਸ ਨਿਮਿੱਤ ਕਰਕੇ ਛੁਟਕਾਰਾ ਪਾ ਗਏ, ਤਾਂ ਓਹ ਉਨਾਂ ਦਾ ਤੁੱਲ ਨਹੀਂ ਹੋ ਸਕਦੇ ਜਿਨਾਂ ਨੇ ਆਪਣੀ ਅਵਸਥਾ ਗੁਰਮੁਖਾਂ ਦਾ ਨਮੂਨਾ ਬਣਕੇ ਵਿਤਾਈ ਹੈ. ਭਾਵ ਏਹ ਹੈ— ਦ੍ਰਿਸ਼ਟਾਂਤ ਦੇ ਸਿਧਾਂਤ ਨੂੰ ਸਮਝਕੇ ਸਾਰ ਗ੍ਰਹਿਣ ਕਰਣਾ ਚਾਹੀਯੇ.

ਇਤ ਭਰਵਾਸੈ ਰਹਿਣ ਕੁਢੰਗਾ.[1] ੯

(੪੮੦) ਪਾਣੀ ਪੱਥਰ ਲੀਕ ਜਿਉਂ
ਭਲਾ ਬੁਰਾ ਪਰਕਿਰਤਿ ਸੁਭਾਏ.[2]
ਵੈਰ ਨ ਟਿਕਦਾ ਭਲੇ ਚਿੱਤ,
ਹੇਤ ਨ ਟਿਕੈ ਬੁਰੇ ਮਨ ਆਏ.
ਭਲਾ ਨ ਹੇਤ ਵਿਸਾਰਦਾ,
ਬੁਰਾ ਨ ਬੈਰ ਮਨਹੁ ਵਿਸਰਾਏ.
ਆਸ ਨ ਪੁੱਜੇ ਦੁਹਾਂ ਦੀ[3]
ਦੁਰਮਤਿ ਗੁਰਮਤਿ ਅੰਤ ਲਖਾਏ.
ਭਲਿਅਹੁ ਬੁਰਾ ਨ ਹੋਵਈ
ਬੁਰਿਅਹੁਂ ਭਲਾ ਨ ਭਲਾ ਮਨਾਏ,
ਵਿਰਤੀਹਾਨ ਵਖਾਣਿਆ[4],
ਸਈਂ ਸਿਆਣੀਂ ਸਿੱਖ ਸੁਣਾਏ.
ਪਰਉਪਕਾਰ ਵਿਕਾਰ ਕਮਾਏ.[5] ੧੬

---

੧ ਏਸ ਭਰੋਸੇ ਰਹਿਕੇ ਕਿ ਅੰਤ ਨੂੰ ਅਸੀਂ ਭੀ ਵਾਹਗੁਰੂ ਤੋਂ ਛਿਮਾ ਮੰਗਕੇ ਛੁਟਕਾਰਾ ਪਾਵਾਂਗੇ, ਜੀਵਨ ਕੁਕਰਮਾਂ ਵਿੱਚ ਵਿਤਾਉਣਾ ਕੁਢੰਗਾ ਕੰਮ ਹੈ.

੨ ਭਲੇ ਦੇ ਚਿੱਤ ਵਿੱਚ ਪਰਾਏ ਦਾ ਭਲਾ ਪੱਥਰ ਦੀ ਲੀਕ ਹੈ ਅਤੇ ਪਰਾਏ ਦਾ ਬੁਰਾ ਪਾਣੀ ਦੀ ਲੀਕ ਹੈ. ਬੁਰੇ ਦੇ ਮਨ ਵਿੱਚ ਪਰਾਏ ਦਾ ਭਲਾ ਪਾਣੀ ਦੀ, ਅਤੇ ਬੁਰਾ ਪੱਥਰ ਦੀ ਲੀਕ ਹੈ.

੩ ਭਲਾ ਭਲਿਆਈ ਕਰਕੇ ਅਤੇ ਬੁਰਾ ਬੁਰਿਆਈ ਕਰਕੇ ਤ੍ਰਿਪਤ ਨਹੀਂ ਹੋਂਦਾ.

੪ ਤਜਰਬੇ ਵਿੱਚ ਆਈ ਬਾਤ ਅਸੀਂ ਆਖੀ ਹੈ.

੫ ਭਲਾ ਪਰਉਪਕਾਰ, ਅਤੇ ਬੁਰਾ ਵਿਕਾਰ ਕਮਾਏ.

## ਵਾਰ ੩੨

(੪੮੧) ਪਹਿਲਾਂ ਗੁਰੁਮੁਖ ਜਨਮ ਲੈ,
ਭੈ ਵਿਚ ਵਰਤੈ ਹੋਇ ਇਆਣਾ.
ਗੁਰੁਸਿਖ ਲੈ ਗੁਰੁਸਿੱਖ ਹੈ,
ਭਾਇ ਭਗਤਿ ਵਿਚ ਖਰਾ ਸਿਆਣਾ.
ਗੁਰੁਸਿਖ ਸੁਣ ਮੰਨੈ ਸਮਝ,
ਮਾਣ ਮਹਤ[1] ਵਿਚ ਰਹੈ ਨਿਮਾਣਾ.
ਗੁਰੁਸਿਖ ਗੁਰੁਸਿਖ ਪੂਜਦਾ,
ਪੈਰੀਂਪੈ ਰਹਿਰਾਸ ਲੁਭਾਣਾ.
ਗੁਰੁਸਿਖ ਮਨਹੁ ਨ ਵਿੱਸਰੈ,
ਚੱਲਣ ਜਾਣ ਜੁਗਤਿ ਮਿਹਮਾਣਾ.
ਗੁਰੁਸਿਖ ਮਿੱਠਾ ਬੋਲਣਾ,
ਨਿਵ ਚਲਣਾ ਗੁਰੁਸਿਖ ਪਰਵਾਣਾ.
ਘਾਲਖਾਇ, ਗੁਰੁਸਿਖ ਮਿਲ ਖਾਣਾ.

(੪੮੨) ਨਾਮ ਦਾਨ ਇਸਨਾਨ ਦ੍ਰਿੜ੍ਹ,
ਮਨ ਬਚ ਕਰਮ ਕਰੈ ਮੇਲਾਣਾ.
ਗੁਰੁਸਿਖ ਥੋੜਾ ਬੋਲਣਾ,
ਥੋੜਾ ਸਉਣਾ, ਥੋੜਾ ਖਾਣਾ.

---

੧ ਮਹਤ੍ਵ. ਬਜ਼ੁਰਗੀ.

ਪਰਤਨ ਪਰਧਨ ਪਰਹਰੈ,
ਪਰਨਿੰਦਾ ਸੁਨ ਮਨ ਸ਼ਰਮਾਣਾ.
ਗੁਰੁਮੂਰਤਿ ਸਤਗੁਰੁਸ਼ਬਦ,
ਸਾਧੁਸੰਗਤ ਸਮਸਰ[1] ਪਰਵਾਣਾ.
ਇਕਮਨ ਇੱਕ ਅਰਾਧਣਾ,
ਦੂਤੀਆ ਨਾਸਤਿ, ਭਾਵੈ ਭਾਣਾ.
ਗੁਰੁਮੁਖ ਹੋਂਦੇ ਤਾਣ ਨਿਤਾਣਾ. ੨

(੪੮੩) ਨਾਲ ਸਯਾਣੇ ਭਲੀ ਭਿੱਖ,
ਮੂਰਖ ਰਾਜਹੁੰ ਕਾਜ ਨ ਸਰਿਆ. ੮

(੪੮੪) ਠੰਢਾ ਤੱਤਾ ਕੋਇਲਾ ਕਾਲਾ ਕਰਕੈ ਹੱਥ ਜਲਾਵੈ.[2]
ਵੰਸ ਕੁਪੁੱਤ ਕੁਲੱਖਣਾ ਛੱਡੇ ਬਣੈ ਨ ਵਿੱਚ ਸਮਾਵੈ.
ਦੁਹੀਂ ਪੜਾਵੀਂ[3] ਦੁੱਖ ਵਿਹਾਵੈ. ੯

(੪੮੫) [4]ਠੰਢੇ ਖੂਹਹੁੰ ਨਾਇਕੈ
ਪੱਗ ਵਿਸਾਰ ਆਯਾ ਸਿਰ ਨੰਗੇ.

---

੧ ਬਰੋਬਰ. ਤੁੱਲ. ਗੁਰੁਬਾਣੀ ਅਤੇ ਸਾਧਸੰਗਤ ਦੋਵੇਂ ਤੁੱਲ ਗੁਰੂ ਦਾ ਰੂਪ ਹਨ, ਇਸੇ ਨਿਯਮ ਅਨੁਸਾਰ ਕਲਗੀਧਰ ਸ੍ਵਾਮੀ ਨੇ ਗੁਰੂ ਗ੍ਰੰਥ ਅਤੇ ਪੰਥ ਨੂੰ ਗੁਰਿਆਈ ਦਿੱਤੀ ਹੈ. ਇਸ ਵਿਸ਼ਯ ਦੇਖੋ ਅੰਗ ੧੧੧੫.
੨ ਠੰਢਾ ਕੋਇਲਾ ਹੱਥ ਕਾਲਾ ਕਰੈ, ਅਤੇ ਤੱਤਾ ਹੱਥ ਜਲਾਵੈ.
੩ ਲੋਕ ਪਰਲੋਕ ਵਿੱਚ, ਦੋਵੇਂ ਦਸ਼ਾ-ਤ੍ਯਾਗ ਅਤੇ ਗ੍ਰਹਿਣ.
੪ ਇਸ ਪੌੜੀ ਦਾ ਭਾਵ ਏਹ ਹੈ ਕਿ ਮੂਰਖ ਸੰਸਾਰੀ ਲੋਕ ਭੇਡਚਾਲ ਚਲਦੇ ਹਨ, ਸੱਤ ਅਸੱਤ ਦਾ ਵਿਚਾਰ ਕੁਛ ਨਹੀਂ ਕਰਦੇ. ਗੁਰਮੁਖਾਂ ਨੂੰ ਸਭ ਕਰਮ ਵਿਚਾਰ ਨਾਲ ਕਰਨੇ ਯੋਗ ਹਨ, ਦੇਖਾਦੇਖੀ ਕਰਨੀ ਗੁਰਮਤ ਨਹੀਂ.

ਘਰ ਵਿਚ ਰੰਨਾਂ ਕਮਲੀਆਂ
ਧੁੱਸੀ[1] ਲੀਤੀ ਦੇਖ ਕੁਢੰਗੇ.
ਰੰਨਾ ਦੇਖ ਪਿਟੰਦੀਆਂ
ਢਾਹੈਂ ਮਾਰੈ ਹੋਇ ਨਿਸੰਗੇ.
ਲੋਕ ਸਿਆਪੇ ਆਇਆ
ਰੰਨਾਂ ਪੁਰੁਸ਼ ਜੁੜੇ ਲੈ ਪੰਗੇ.
ਨਾਇਣ ਪੁੱਛਦੀ ਪਿੱਟਦੀਆਂ,
'ਕਿਸ ਦੇ ਨਾਂਇ ਅਲਾਹਣੀ[2] ਅੰਗੇ ?'
"ਸਸੁਰ ਪੁੱਛਹੁ ਜਾਇਕੈ,
ਕਉਣ ਮੁਆ? ਨੂੰਹ ਉੱਤਰ ਮੰਗੇ."
ਕਾਵਾਂਰੌਲਾ ਮੂਰਖ ਸੰਗੇ. ੧੯

## ਵਾਰ ੩੩

(੪੮੬) ਦੁੰਹ[3] ਮਿਲ ਜੰਮੇ ਦੁਇ ਜਣੇ,[4]
ਦੁੰਹ ਜਣਿਆਂ ਦੁਇ ਰਾਹ ਚਲਾਏ.
ਹਿੰਦੂ ਆਖਣ ਰਾਮ ਰਾਮ,
ਮੁੱਸਲਮਾਨਾਂ ਨਾਂਉ ਖ਼ੁਦਾਏ.

---

੧ ਧੁੜ ਧੁੜੀ. ਸ਼ਰੀਰ ਕੰਪ.
੨ ਮ੍ਰਿਤ ਪਾਣੀ ਦਾ ਨਾਮ ਅਤੇ ਗੁਣ ਕਰਮ ਜਿਸ ਗੀਤ ਵਿੱਚ ਹੋਣ.
੩ ਇਸਤ੍ਰੀ ਅਤੇ ਪਤੀ ਦੇ ਸਹਿਯੋਗ ਕਰਕੇ.
੪ ਹਿੰਦੂ ਅਤੇ ਮੁਸਲਮਾਨ. ਭਾਵ ਏਹ ਹੈ ਕਿ ਕੁਦਰਤ ਨੇ ਦੋਹਾਂ ਨੂੰ ਵੱਖੋ ਵੱਖ ਢੰਗ ਨਾਲ ਪੈਦਾ ਨਹੀਂ ਕੀਤਾ.

ਹਿੰਦੂ ਪੂਰਬ ਨਿਉਂਦਿਆਂ.
ਪੱਛਮ ਮੁਸਲਮਾਨ ਨਿਵਾਏ.
ਗੰਗ ਬਨਾਰਸ ਹਿੰਦੂਆਂ,
ਮੱਕਾ ਮੁਸਲਮਾਣ ਮਨਾਏ.
ਵੇਦ ਕਤੇਬਾ ਚਾਰ ਚਾਰ[੧]
ਚਾਰ ਵਰਨ ਚਾਰ ਮਜ਼ਹਬ ਚਲਾਏ.
ਪੰਜ ਤੱਤ ਦੋਵੈਂ ਜਣੇ
ਪੌਣ ਪਾਣੀ ਬੈਸੰਤਰ ਛਾਏ.
ਇਕ ਥਾਂਉ ਦੁਇ ਨਾਂਉ ਧਰਾਏ. ੨

(੪੮੭) ਵੁਣੈ ਜੁਲਾਹਾ ਤੰਦ ਗੰਢ
ਇੱਕ ਸੂਤ ਕਰ ਤਾਣਾ ਵਾਣਾ.
ਦਰਜੀ ਪਾੜ ਵਿਗਾੜਦਾ,
ਪਾਟਾ ਮੁੱਲ ਨ ਲਹੈ ਵਿਕਾਣਾ.
ਕਾਤਣ ਕਤਰੈ ਕਤਰਣੀ,
ਹੋਇ ਦੁਮੂਹੀ ਚੜ੍ਹਦੀ ਸਾਣਾ.
ਸੂਈ ਸੀਵੈ ਜੋੜ ਕੈ,
ਵਿਛੁੜਿਆਂ ਕਰ ਮੇਲ ਮਿਲਾਣਾ.
ਸਾਹਿਬ ਇਕੋ, ਰਾਹ ਦੁਇ
ਜਗ ਵਿਚ ਹਿੰਦੂ ਮੁਸਲਮਾਣਾ.

੧ ਰਿਗ, ਯਜੁਰ, ਸਾਮ, ਅਥਰਵ-ਤੌਰੇਤ, ਜ਼ਬੂਰ, ਅੰਜੀਲ, ਕੁਰਾਨ.

ਗੁਰੁਸਿਖੀ ਪਰਧਾਨ ਹੈ,
ਪੀਰਮੁਰੀਦੀ ਹੈ ਪਰਵਾਣਾ.[1]
ਦੁਖੀ ਦੁਬਾਜਰਿਆ[2] ਹੈਰਾਣਾ.[3] ੪

(੪੮੮) ਸਾਹੁਰ ਪੀਹਰ ਪੱਲਰੈ,[4]
ਹੋਇ ਨਿਲੱਜਨਿ ਲੱਜਾ ਧੋਵੈ.
ਰਾਵੈ ਜਾਰ ਭਤਾਰ ਤਜ,

---

੧ ਗੁਰੁਸਿੱਖੀ ਇਸ ਕਰਕੇ ਸਿਰੋਮਣੀ ਹੈ ਕਿ ਇਸ ਵਿੱਚ ਦੋਵੇਂ ਮਿਲਾ ਲੈਣੇ ਪਰਵਾਣ ਹਨ. ਭਾਈ ਗੁਰੁਦਾਸ ਜੀ ਦੀ ੧੧ਵੀਂ ਵਾਰ ਤੋਂ ਸਪਸ਼ਟ ਹੈ ਕਿ ਮੁਸਲਮਾਨ ਗੁਰੁਸਿੱਖੀ ਧਾਰਦੇ ਰਹੇ ਹਨ, ਯਥਾ—"ਮੀਆਂ ਜਮਾਲ ਨਿਹਾਲ ਹੈ ਭਗਤਿਕਮਾਵੈ ਪਰਉਪਕਾਰਾ." ਇਸ ਦਾ ਟੀਕਾ ਭਾਈ ਮਨੀ ਸਿੰਘ ਜੀ ਇਉਂ ਕਰਦੇ ਹਨ:—
"ਮੀਆਂ ਜਮਾਲ ਗੁਰੁ ਹਰਿਗੋਬਿੰਦ ਜੀ ਦੀ ਸਰਨ ਆਯਾ. ਪ੍ਰਸ਼ਾਦ ਲੀਤਾ ਤੇ ਮੱਥਾ ਟੇਕਿਆ ਤੇ ਕਹਿਆ, ਜੋ ਜੀ ਮੈਨੂੰ ਭੀ ਸਿੱਖ ਕਰੀਯੇ, ਤਾਂ ਬਚਨ ਹੋਇਆ, ਗੁਰੂ ਕੀ ਬਾਨੀ ਸਿਦਕ ਨਾਲ ਪੜ੍ਹਨੀ. ਏਹ ਸ਼ਰੀਰ ਜਿਤਨੇ ਪੰਜਾਂ ਤਤਾਂ ਦੇ ਹੈਨ ਸਭਨਾਂ ਵਿਚ ਇੱਕ ਚੈਤੰਨ ਹੈ, ਜੋ ਇੱਕ ਪਛਾਣਦੇ ਹੈਨ, ਸੋ ਗੁਰੂ ਕੇ ਸਿੱਖ ਹੈਨ.

੨ ਸਾਕਤ. ਦੁਬਿਧਾ ਦਾ ਦਾਸ.

੩ ਇਸ ਪੌੜੀ ਵਿੱਚ ਭਾਈ ਸਾਹਿਬ ਨੇ ਸਿੱਖਧਰਮ ਨੂੰ ਜੁਲਾਹਾ ਅਤੇ ਸੂਈ ਦਾ ਦ੍ਰਿਸ਼ਟਾਂਤ ਇਸ ਵਚਨ ਅਨੁਸਾਰ ਦਿੱਤਾ ਹੈ:—
"ਨਾਨਕ ਸਤਗੁਰੁ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ."
*(ਸ੍ਰੀ ਰਾਗ ਮਹਲਾ ੧)*
ਅਤੇ ਦਰਜ਼ੀ ਤਥਾ ਕੈਂਚੀ ਦਾ ਦ੍ਰਿਸ਼ਟਾਂਤ ਉਨਾਂ ਅਨਯਧਰਮੀਆਂ ਨੂੰ ਦਿੱਤਾ ਹੈ ਜੋ ਕਰਤਾਰ ਦੇ ਹੁਕਮ ਵਿਰੁੱਧ ਜਾਤੀ ਵਰਣ ਆਦਿਕ ਦ੍ਵਾਰਾ ਲੋਕਾਂ ਨੂੰ ਖੰਡ ਖੰਡ ਕਰ ਰਹੇ ਹਨ.

੪ ਨਿਰਾਦਰ ਪਾਉਂਦੀ ਹੈ. ਤਯਾਗੀ ਜਾਂਦੀ ਹੈ.

ਖਿੰਜੋਤਾਣ ਖੁਸ਼ੀ ਕਿਉਂ ਹੋਵੈ?
ਸਮਝਾਈ ਨਾ ਸਮਝਈ,
ਮਰਣੇ ਪਰਣੇ ਲੋਕ ਵਿਗੋਵੈ.
ਧਿਰ ਧਿਰ[੧] ਮਿਲਦੇ ਮੇਂਹਣੇ,
ਹੁਇ ਸ਼ਰਮਿੰਦੀ ਅੰਝੂ ਰੋਵੈ,
ਪਾਪ ਕਮਾਣੈ ਪਕੜੀਐ,
ਹਾਣ ਕਾਣ ਦੀਬਾਣ ਖੜੋਵੈ.
ਮਰੈ ਨ ਜੀਵੈ ਦੁਖ ਸਹੈ,
ਰਹੈ ਨ ਘਰ ਵਿਚ ਪਰਘਰ ਜੋਵੈ.
ਦੁਬਿਧਾ ਅਵਗੁਣ ਹਾਰ ਪਰੋਵੈ.[੨] ੬

(੪੮੯) ਜਿਉਂ ਬਹੁਮਿਤੀ ਵੇਸੁਆ
ਛੱਡੇ ਖਸਮ ਨਿਖਸਮੀ ਹੋਈ.
ਪੁੱਤ ਜਣੈ ਜੇ ਵੇਸੁਆ
ਨਾਨਕ ਦਾਦਕ ਨਾਉਂ ਨ ਕੋਈ.
ਨਰਕ ਸਵਾਰ ਸਿੰਗਾਰਿਆ[੩]
ਰਾਗ ਰੰਗ ਛਲ ਛਲੈ ਛਲੋਈ.

---

੧ ਸਭ ਪਾਸਿਓਂ.

੨ ਇਸ ਪੌੜੀ ਵਿਚ ਭਾਈ ਸਾਹਿਬ ਏਹ ਉਪਦੇਸ਼ ਦਿੰਦੇ ਹਨ ਕਿ ਸਿੱਖਾਂ ਨੂੰ ਪਤਿਵ੍ਰਤਾ ਇਸਤ੍ਰੀ ਬਣਨਾ ਚਾਹੀਯੇ, ਵਿਭਚਾਰਣਿ ਦੀ ਤਰ੍ਹਾਂ ਧਿੱਕਾਰ ਲੈਣੀ ਬਹੁਤ ਬੁਰੀ ਹੈ.

੩ ਵੇਸ਼ਯਾ ਹਾਰ ਸ਼ਿੰਗਾਰ ਨਾਲ ਸਜੀ ਹੋਈ ਨਹੀਂ, ਕਿੰਤੂ ਵਿਸ਼ਈ ਪਾਮਰਾਂ ਲਈ ਨਰਕ ਸਵਾਰਿਆ ਹੋਯਾ ਹੈ.

ਘੰਟਾਹੇੜ ਅਹੇੜੀਆਂ
ਮਾਣਸ ਮਿਰਗ ਵਿਣਾਹ ਸਥੋਈ.[੧]
ਏਥੈ ਮਰੈ ਹਰਾਮਿ ਹੋਇ
ਅੱਗੈ ਦਰਗਹਿ ਮਿਲੈ ਨ ਢੋਈ.
ਦੁਖੀਆ ਦੁਸ਼ਟ ਦੁਬਾਜਰਾ
ਜਾਣ ਰੁਪੱਈਆ ਮੇਖੀ[੨] ਸੋਈ.
ਵਿਗੜੈ ਆਪ, ਵਿਗਾੜੈ ਲੋਈ.[੩] ੯

## ਵਾਰ ੩੪

(੪੯੦) ਰਤਨ ਮਣੀ ਗਲ ਬਾਂਦਰੈ ਕਿਹੁ ਕੀਮ ਨ ਜਾਣੈ.
ਕੜਛੀ ਸਾਉ ਨ ਸੰਮਲੈ ਭੋਜਨ ਰਸ ਖਾਣੈ.
ਡੱਡੂ ਚਿੱਕੜ ਵਾਸ ਹੈ ਕਵਲੈ ਨ ਸਿਵਾਣੈ.
ਨਾਭਿ ਕਥੂਰੀ ਮਿਰਗ ਦੇ ਫਿਰਦਾ ਹੈਰਾਣੈ.
ਗੁੱਜਰ ਗੋਰਸ ਵੇਚਕੈ ਖਲ ਸੂੜੀ ਆਣੈ.
ਬੇਮੁਖ ਮੂਲਹੁ ਘੁੱਥਿਆ ਦੁਖ ਸਹੈ ਜਮਾਣੈ. ੪
(੪੯੧) ਸਾਵਣ ਵਣ ਹਰੀਆਵਲੇ ਸੁੱਕੈ ਜਾਵਾਹਾ.

---

੧ ਸ਼ਿਕਾਰੀ ਦਾ ਨਾਦ ਜਿਸਤਰ੍ਹਾਂ ਮ੍ਰਿਗ ਦੀ ਜਾਨ ਲੈ ਲੈਂਦਾ ਹੈ, ਤੈਸੇ ਰਾਗ ਰੰਗ ਨਾਲ ਵੇਸ਼ਯਾ ਮਨਮੁਖਾਂ ਦਾ ਸ਼ਿਕਾਰ ਕਰਦੀ ਹੈ.

੨ ਜਿਸ ਵਿਚ ਮੇਖ ਲਗੀ ਹੈ. ਖੰਡਿਤ.

੩ ਵੇਸ਼ਯਾਗਾਮੀ ਵਿਗੜੈ ਆਪ, ਵਿਗਾੜੈ ਲੋਕਾਂ ਨੂੰ.

ਸਭਕੋ ਸਰਸਾ[1] ਵਰਸਦੇ ਝੂਰੈ ਜੋਲਾਹਾ.[2]
ਸਭਨਾ ਰਾਤਿ ਮਿਲਾਵੜਾ ਚਕਵੀ ਦੋਰਾਹਾ.
ਸੰਖ ਸਮੁੰਦਹੁ ਸੱਖਣਾ[3] ਰੋਵੈ ਦੇ ਧਾਹਾ,
ਰਾਹੋਂ ਉੱਝੜ ਜੋ ਪਵੈ ਮੁਸੈ ਦੇ ਫਾਹਾ.[4]
ਤਿਉਂ ਜਗ ਅੰਦਰ ਬੇਮੁਖਾ ਨਿਤ ਉੱਭੇਸਾਹਾ.[5] ੫

(੪੯੨) ਕੋਰੜ ਮੋਠ ਨ ਰਿਝਈ ਕਰ ਅਗਨੀ ਜੋਸ਼.
ਟਿੱਲੈ ਨੀਰ ਨ ਠਾਹਰੈ ਘਨ ਵਰਸ ਗਇਓਸ.
ਵਿਣ ਸੰਜਮ ਰੋਗੀ ਮਰੈ ਚਿਤ ਵੈਦ ਨ ਰੋਸ,
ਬੇਮੁਖ ਪੜ੍ਹੈ ਨ ਇਲਮ ਤਿਉਂ ਅਵਗੁਣ ਸਭ ਓਸ. ੮

(੪੯੩) ਵੜੀਐ ਕੱਜਲ ਕੋਠੜੀ ਮੂੰਹ ਕਾਲਖ ਭਰੀਐ.
ਕੱਲਰ ਖੇਤੀ ਬੀਜੀਐ ਕਿਹੁੰ ਕਾਜ ਨ ਸਰੀਐ.
ਟੁੱਟੀ ਪੀਂਘੈ ਪੀਂਘੀਐ ਪੈ ਟੋਏ ਮਰੀਐ.
ਕੰਨ੍ਹਾ ਫੜ ਮਣਤਾਰੂਆਂ[6] ਕਿਉਂ ਦੁਤਰ ਤਰੀਐ?
ਅੱਗ ਲਾਇ ਮੰਦਰ ਸਵੈ ਤਿਸ ਨਾਲ ਨ ਫਰੀਐ.[7]

---

੧ ਅਨੰਦ ਹੋਂਦਾ ਹੈ.
੨ ਜੁਲਾਹੇ ਦੀ ਤਾਣੀ, ਪਾਣ ਲਗਾਕੇ ਧੁੱਪ ਵਿੱਚ ਫੈਲਾਕੇ ਕੁੱਚ ਫੇਰੇ ਬਿਨਾਂ ਠੀਕ ਨਹੀਂ ਹੋ ਸਕਦੀ.
੩ ਵਿਛੁੜਿਆ ਹੋਯਾ.
੪ ਧਾੜਵੀਆਂ ਤੋਂ ਲੁੱਟਿਆ ਅਤੇ ਫਾਹੇ ਲਟਕਾਯਾ ਜਾਂਦਾ ਹੈ.
੫ ਲੰਮੇ ਦੁਖ ਭਰੇ ਹਾਹੁਕੇ ਲੈਂਦੇ ਹਨ.
੬ ਅਣਤਾਰੂਆਂ ਦਾ.
੭ ਅਜਿਹੇ ਮੂਰਖ ਦਾ ਸੰਗ ਨ ਫੜੀਏ (ਕਰੀਏ).

ਤਿਉਂ ਠਗ ਸੰਗਤਿ[1] ਬੇਮੁਖਾਂ
ਜੀਅਜੋਖਹੁੰ ਡਰੀਐ.[2] ੧੫

(੪੯੪) ਗੰਗ ਜਮਨ ਗੋਦਾਵਰੀ ਕੁਲਖੇਤ[3] ਸਿਧਾਰੇ.
ਮਥੁਰਾ ਮਾਇਆ[4] ਅਜੁਧਿਆ ਕਾਸ਼ੀ ਕੇਦਾਰੇ.
ਗਇਆ ਪਿਰਾਗ ਸਰਸੂਤੀ ਗੋਮਤੀ ਦੁਆਰੇ.[5]
ਜਪ ਤਪ ਸੰਜਮ ਹੋਮ ਜੱਗ ਸਭ ਦੇਵ ਜੁਹਾਰੇ.[6]
ਅੱਖੀਪਰਣੈ ਜੇ ਭਵੈ ਤਿਹੁੰ ਲੋਅ[7] ਮਝਾਰੇ.
ਮੂਲ ਨ ਉਤਰੈ ਹੱਤਿਆ ਬੇਮੁਖ ਗੁਰੁਦੁਆਰੇ.[8] ੧੭

(੪੯੫) ਬਹੁਤੀਂ ਘਰੀਂ ਪਰਾਹੁਣਾ ਜਿਉਂ ਰਹਿੰਦਾ ਭੁੱਖਾ.
ਜਿਉਂ ਬਹੁ ਮਿੱਤੀ ਵੇਸਿਆ ਤਨ ਵੇਦਨ ਦੁੱਖਾ.
(ਤਜੋਂ) ਵਿਣਗੁਰੁ ਪੂਜਨ ਹੋਰਨਾਂ ਬਰਨੇ ਬੇਮੁੱਖਾ. ੧੯

(੪੯੬) ਸਾਹਿਬ ਸਉਹੇ[9] ਆਪਣੇ ਹਥਿਆਰ ਨ ਫੜੀਐ. ੨੧

---

੧ ਬੇਮੁਖ ਪ੍ਰਪੰਚੀਆਂ ਦੀ ਸੰਗਤ.

੨ ਜਾਨ ਜਾਣ ਦਾ ਡਰ ਹੈ. ਭਾਵ ਏਹ ਹੈ ਕਿ ਮਾਨੁਸ਼ਜਨਮ ਵ੍ਰਿਥਾ ਖੋਇਆ ਜਾਂਦਾ ਹੈ, ਅਤੇ ਧਨ ਪਦਾਰਥ ਠਗਿਆ ਜਾਂਦਾ ਹੈ.

੩ ਕੁਰੁਛੇਤ੍ਰ.

੪ ਅਵਧ ਦੇ ਇਲਾਕੇ ਜ਼ਿਲਾ ਫ਼ੈਜਾਬਾਦ ਦੀ ਇੱਕ ਨਗਰੀ, ਗਯਾ ਦਾ ਨਾਮ ਭੀ ਮਾਯਾ ਹੈ.

੫ ਦ੍ਵਾਰਿਕਾ.

੬ ਨਮਸਕਾਰ ਕਰੇ. ਪੂਜੇ.

੭ ਲੋਕ.

੮ ਗੁਰੁਦ੍ਵਾਰੇ ਤੋਂ ਵਿਮੁਖ ਹੋਕੇ ਜੋ ਹੋਰ ਥਾਂ ਭਟਕਦੇ ਫਿਰਦੇ ਹਨ ਉਨ੍ਹਾਂ ਨੂੰ ਇਹ ਪੌੜੀ ਕੰਠ ਕਰਕੇ ਨਿੱਤ ਪੜ੍ਹਨੀ ਚਾਹੀਏ.

੯ ਮੁਕਾਬਲੇ ਵਿੱਚ.
"ਜਿਸ ਕਾ ਦਿਤਾ ਖਾਵਣਾ ਤਿਸ ਕਹੀਐ ਸਾਬਾਸ,
ਨਾਨਕ ਹੁਕਮ ਨ ਚਲਈ, ਨਾਲ ਖਸਮ ਚਲੈ ਅਰਦਾਸ." (ਵਾਰ ਆਸਾ)

## ਵਾਰ ੩੫

(੪੯੭) ਨਿੰਦਾ ਭਲੀ ਨ ਕਿਸੈ ਦੀ ਗੁਰੁਨਿੰਦ ਕੁਢੰਗੈ.[੧] ੪

(੪੯੮) ਨਾ ਤਿਸ[੨] ਭਾਰੇ ਪਰਬਤਾਂ ਅਸਮਾਨ ਖਹੰਦੇ.
ਨਾ ਤਿਸ ਭਾਰੇ ਕੋਟ ਗੜ੍ਹ ਘਰਬਾਰ ਦਿਸੰਦੇ.
ਨਾ ਤਿਸ ਭਾਰੇ ਸਾਇਰਾ ਨਦ ਵਾਹ ਵਹੰਦੇ.
ਨਾ ਤਿਸ ਭਾਰੇ ਤਰਵਰਾ ਫਲ ਸੁਫਲ ਫਲੰਦੇ.
ਨਾ ਤਿਸ ਭਾਰੇ ਜੀਅ ਜੰਤ ਅਨਗਣਤ ਫਿਰੰਦੇ.
ਭਾਰੇ ਭੁਈ ਅਕਿਰਤਘਣ[੩] ਮੰਦੀ ਹੂੰ ਮੰਦੇ. ੮

(੪੯੯) ਮਦ ਵਿਚ ਰਿੱਧਾ ਪਾਇਕੈ ਕੁੱਤੇ ਦਾ ਮਾਸ.
ਧਰਿਆ ਮਾਣਸ ਕੋਪਰੀ[੪] ਤਿਸ ਮੰਦੀ ਵਾਸ.
ਰੱਤੂ ਭਰਿਆ ਕੱਪੜਾ ਕਰ ਕਜਣੁ ਤਾਸ.
ਢਕ ਲੈ ਚਲੀ ਚੂਹੜੀ ਕਰ ਭੋਗ ਬਿਲਾਸ.
ਆਖ ਸੁਣਾਏ ਪੁੱਛਿਆ ਲਾਹੇ ਵਿਸਵਾਸ.[੫]
'ਨਦਰੀ ਪਵੈ ਅਕਿਰਤਘਣ
ਮਤ ਹੋਇ ਵਿਨਾਸ!'[੬] ੯

(੫੦੦) ਚੋਰ ਗਯਾ ਘਰ ਸ਼ਾਹ ਦੇ ਘਰ ਅੰਦਰ ਵੜਿਆ.
ਕੁੱਛਾ ਕੂਣਾ ਭਾਲਦਾ ਚਉਬਾਰੇ ਚੜ੍ਹਿਆ.

---

੧ ਅਤੀ ਅਯੋਗ ਹੈ.
੨ ਪ੍ਰਿਥਵੀ ਨੂੰ.
੩ ਕ੍ਰਿਤਘਨ, ਜੋ ਕੀਤੇ ਉਪਕਾਰ ਨੂੰ ਭੁਲਾ ਦੇਵੇ. ਅਹਿਸਾਨ ਫ਼ਰਾਮੋਸ਼.
੪ ਖੋਪਰੀ
੫ ਸੰਸਾ.
੬ ਏਦੂੰ ਭੀ ਅਪਵਿਤ੍ਰ ਨਾ ਹੋ ਜਾਵੇ.

ਸੁਇਨਾ ਰੁਪਾ ਪੰਡ ਬੰਨ੍ਹ ਅਗਲਾਈ ਅੜਿਆ.[੧]
ਲੋਭ ਲਹਿਰ ਹਲਕਾਇਆ ਲੂਣ ਹਾਂਡਾ ਫੜਿਆ.
ਚੁੱਖਕ[੨] ਲੈਕੇ ਚੱਖਿਆ ਤਿਸ ਕੱਖ ਨ ਖੜਿਆ.
ਲੂਣ ਹਰਾਮੀ ਗੁਨਹਗਾਰ
ਧੜਧੰਮਣ ਧੜਿਆ.[੩] ੧੦

(੫੦੧) ਖਾਧੇ ਲੂਣ ਗੁਲਾਮ ਹੋਇ ਪੀਹ ਪਾਣੀ ਢੋਵੈ.
ਲੂੰਣ ਖਾਇ ਕਰ ਚਾਕਰੀ ਰਣ ਟੁਕ ਟੁਕ ਹੋਵੈ.
ਲੂੰਣ ਖਾਇ ਧੀ ਪੁੱਤ ਹੋਇ ਸਭ ਲੱਜਾ ਧੋਵੈ.[੪]
ਲੂੰਣ ਵਣੋਟਾ[੫] ਖਾਇਕੈ ਹੱਥ ਜੋੜ ਖੜੋਵੈ.
ਵਾਟ ਵਟਾਊ ਲੂਣ ਖਾਇ ਗੁਣ ਕੰਠ ਪਰੋਵੈ.[੬]
ਲੂੰਣਹਰਾਮੀ ਗੁਨਹਗਾਰ[੭] ਮਰ ਜਨਮ ਵਿਗੋਵੈ. ੧੧

(੫੦੨) ਜਿਉਂ ਮਰਜਾਦਾ ਹਿੰਦੂਆਂ ਗਊ ਮਾਸ ਅਖਾਜ.[੮]

---

੧ ਅੱਗੇ ਨੂੰ ਤਾਂਘਿਆ. (ਵਧਿਆ)
੨ ਥੋੜਾ ਜਿਹਾ ਲੈ ਕੇ.
੩ ਧੜਾਧੜ ਲਾਠੀ ਮੁਦਗਰ ਆਦਿਕ ਨਾਲ ਤਾੜਿਆ.
੪ ਸੇਵਾ ਕਰਣ ਵਿੱਚ ਸ਼ਰਮ ਨਾ ਕਰੇ.
੫ ਗੁਮਾਸ਼ਤਾ ਸ਼ਾਹ ਦਾ ਲੂੰਣ ਖਾ ਕੇ.
੬ ਰਸਤੇ ਜਾਂਦਾ ਜੇ ਕਿਸੇ ਦਾ ਥੋੜਾ ਉਪਕਾਰ ਸਿਰ ਲੈ ਲਵੇ ਤਾਂ ਉਸ ਨੂੰ ਭੀ ਕਦੇ ਨਾ ਭੁਲਾਵੇ.
੭ ਲੂੰਣ ਤੋਂ ਭਾਵ ਹੈ ਕਿ ਥੋੜਾ ਜੇਹਾ ਕਿਸੇ ਦਾ ਖਾਕੇ ਭੀ ਨਹੀਂ ਭੁਲਾਉਣਾ ਚਾਹੀਯੇ. ਭੋਜਨ ਵਿਚ ਸਭ ਤੋਂ ਘਟ ਖਾਣ ਵਾਲੀ ਚੀਜ਼ ਲੂੰਣ ਹੈ. ਇਸ ਦੇ ਏਹ ਅਰਥ ਨਹੀਂ ਕਿ ਮਿੱਠਾ ਖਾਕੇ ਅਗਲੇ ਦਾ ਘਰ ਲੁਟ ਲੈਣਾ ਚਾਹੀਏ ਸਿੱਧਾਂਤ ਏਹ ਹੈ ਕਿ ਉਪਕਾਰ ਨਹੀਂ ਵਿਸਾਰਣਾ ਚਾਹੀਯੇ. ਕ੍ਰਿਤਗਯ ਹੋਣਾ ਸਿੱਖੀ ਦਾ ਮੁੱਖ ਨਿਯਮ ਹੈ.
੮ ਨਾ ਖਾਣੇ ਜੋਗ, ਅਭੱਖ.

**ਮੁਸਲਮਾਣਾਂ ਸੂਅਰਹੁੰ ਸਉਗੰਦ ਵਿਆਜ.[੧]**
**ਸਹੁਰਾ ਘਰ ਜਵਾਈਐ ਪਾਣੀ ਮਦਰਾਜ.[੨]**
**ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜ.[੩]**

---

੧ ਸੂਦ ਕੁਰਾਨ ਵਿੱਚ ਹਰਾਮ ਲਿਖਿਆ ਹੈ—'ਹਲਾਲ ਕੀਤਾ ਹੈ ਅੱਲਾ ਨੇ ਵਣਿਜ ਅਤੇ ਹਰਾਮ ਕੀਤਾ ਹੈ ਵਿਆਜ'. ਸੂਰਤ ਬਕਰ, ਆਯਤ ੨੭੫.

੨ ਸਹੁਰਾ ਜਵਾਈ ਦੇ ਘਰ ਦਾ ਪਾਣੀ ਸ਼ਰਾਬ ਸਮਝਦਾ ਹੈ. ਉੱਤਮਪੁਰਸ਼ ਬੇਟੀ ਦੇ ਘਰਦੀ ਕੋਈ ਵਸਤੂ ਗ੍ਰਹਿਣ ਨਹੀਂ ਕਰਦੇ. ਉਪਦੇਸ਼ ਇਸਤੋਂ ਏਹ ਹੈ ਕਿ ਕੰਨ੍ਯਾ ਦਾ ਧਨ ਲੈਣ ਵਾਲਾ ਮਹਾਂ ਪਾਤਕੀ ਹੈ.

੩ ਚੂੜ੍ਹਾ ਚਾਹੇ ਨਿਰਧਨ ਭੁੱਖਾ ਭੀ ਹੈ, ਪਰ ਸਹੇ ਖਰਗੋਸ਼ ਦਾ ਮਾਸ ਨਹੀਂ ਖਾਂਦਾ, ਪੈਗ਼ੰਬਰ ਮੂਸਾ ਨੇ ਸਹਾ ਅਪਵਿਤ੍ਰ ਜੀਵਾਂ ਵਿੱਚ ਗਿਣਿਆ ਹੈ, ਇਸ ਲਈ ਯਹੂਦੀ ਇਸਦਾ ਮਾਸ ਖਾਣਾ ਗੁਨਾਹ ਸਮਝਦੇ ਹਨ. ਪਾਰਸੀ ਅਤੇ ਆਰਮੇਨੀਅਨ ਸਹੇ ਦੇ ਮਾਸ ਤੋਂ ਹੁਣ ਭੀ ਪਰਹੇਜ ਕਰਦੇ ਹਨ. ਚਾਹੇ ਮੁਹੰਮਦ ਸਾਹਿਬ ਨੇ ਸਹੇ ਦਾ ਨਿਸ਼ੇਧ ਨਹੀਂ ਕੀਤਾ, ਪਰ ਮੂਸਾ ਨੂੰ ਖ਼ੁਦਾ ਦਾ ਰਸੂਲ ਮੰਨਣ ਕਰਕੇ ਮੁਸਲਮਾਨ ਉਸਦੇ ਹੁਕਮ ਦੀ ਤਾਮੀਲ ਕਰਣੀ ਫਰਜ਼ ਸਮਝਦੇ ਹਨ. ਚੂੜ੍ਹਿਆਂ ਦਾ ਪੀਰ 'ਲਾਲਬੇਗ' ਇਸੇ ਖਯਾਲ ਦਾ ਆਦਮੀ ਸੀ, ਉਸਦੀ ਹਦਾਯਤ ਅਨੁਸਾਰ ਚੂਹੜੇ ਸਹਾ ਨਹੀਂ ਖਾਂਦੇ. ਕਿਤਨਿਆਂ ਦਾ ਖ਼ਯਾਲ ਹੈ ਕਿ ਸਹੇ ਦਾ ਮਾਸ ਇਸ ਕਰਕੇ ਨਿਸ਼ਿੱਧ ਹੈ ਕਿ ਉਸ ਵਿਚੋਂ ਅਨੇਕ ਬਾਰ ਧੋਣ ਕਰਕੇ ਭੀ ਲਹੂ ਖਾਰਿਜ ਨਹੀਂ ਹੋਂਦਾ ਅਤੇ ਕੁਰਾਨ ਵਿੱਚ ਲਹੂ ਨੂੰ ਹਰਾਮ ਲਿਖ੍ਯਾ ਹੈ:—
'ਥੁਆਡੇ ਵਾਸਤੇ ਹਰਾਮ ਕੀਤਾ ਗਯਾ ਹੈ ਮੁਰਦਾਰ, ਲਹੂ ਅਤੇ ਸੂਰ ਦਾ ਮਾਸ'.

*ਸੂਰਤ ਬਕਰ, ਆਯਤ ੧੭੩.*

ਰੋਜ਼ ਸਾਹਿਬ ਦਾ ਲੇਖ ਹੈ ਕਿ ਸ਼ੇਰਸ਼ਾਹ ਪਿੰਡ (ਜ਼ਿਲਾ ਮੁਲਤਾਨ) ਦਾ ਵਸਨੀਕ ਸਾਂਈ ਮਖਦੂਮ ਜਹਾਨੀਆਂ ਨੇ ਆਪਣੇ ਮੁਰੀਦ ਚੂੜ੍ਹਿਆਂ ਨੂੰ ਸਹੇ ਦਾ ਮਾਸ ਖਾਣੋਂ ਵਰਜਿਆ ਹੈ ਇਸ ਵਿਸ਼ਯ ਹੋਰ ਭੀ ਅਨੇਕ ਕਲਪਿਤ ਕਹਾਣੀਆਂ ਹਨ ਕਿ ਇੱਕ ਬਾਰ ਸ਼ਿਕਾਰੀ ਤੋਂ ਡਰਦਾ ਸਹਾ ਬਾਲਮੀਕ ਦੀ ਗੋਦੀ ਵਿੱਚ ਆ ਛੁਪਿਆ, ਉਸ ਦਿਨ ਤੋਂ ਉਸਦੀ ਸੰਪ੍ਰਦਾਯ ਦੇ ਸਹਾ ਨਹੀਂ ਖਾਂਦੇ. ਆਦਿਕ.

ਜਿਉਂ ਮਿੱਠੇ ਮੱਖੀ ਮਰੈ ਤਿਸ ਹੋਇ ਅਕਾਜ.
ਤਿਉਂ ਧਰਮਸਾਲ ਦੀ ਝਾਕ[੧] ਹੈ ਵਿਹੁਖੰਡੂ ਪਾਜ.[੨] ੧੨

(੫੦੩) ਗੁਛਾ ਹੋਇ ਧ੍ਰਿਕੋਨਿਆਂ ਕਿਉਂ ਵੜੀਐ ਦਾਖੈ?[੩]
ਅੱਕੈ ਕੇਰੀ ਖੱਖੜੀ ਕੋਇ ਅੰਬ ਨ ਆਖੈ.
ਗਹਿਣੇ ਜਿਉਂ ਜ਼ਰਪੋਸ਼[੪] ਦੇ ਨਹੀਂ ਸੋਇਨ ਸਾਖੈ.[੫]
ਫਟਕ ਨ ਪੁੱਜਨ ਹੀਰਿਆਂ ਓਇ ਭਰੇ ਬਿਆਖੈ.[੬]
ਧਉਲੇ ਦਿੱਸਨ ਛਾਹਿ[੭] ਦੁਧ
ਸਾਦਹੁੰ ਗੁਣ ਗਾਖੈ.
ਤਿਉਂ ਸਾਧੁ ਅਸਾਧੁ ਪਰੱਖੀਅਨ
ਕਰਤੂਤ ਸੁਭਾਖੈ. ੧੭

---

੧ ਪੂਜਾ ਦਾ ਧਨ. ਧਰਮਸਾਲ ਬੈਠਕੇ ਮਾਯਾ ਦੀ ਝਾਕ ਰੱਖਣੀ ਸਿੱਖਾਂ ਲਈ ਉੱਪਰ ਲਿਖੀਆਂ ਚੀਜ਼ਾਂ ਵਾਂਙ ਹਰਾਮ ਹੈ, ਸਿੱਖਾਂ ਵਿਚ ਕਿਸੇ ਇੱਕ ਆਦਮੀ ਨੂੰ ਪੂਜਾ ਲੈਣ ਦਾ ਅਧਿਕਾਰ ਨਹੀਂ, ਪੂਜਾ ਅਤੇ ਦਸਵੰਧ ਗੁਰੂ ਦੀ ਗੋਲਕ ਵਿਚ ਇਕਤ੍ਰ ਹੋਣਾ ਚਾਹੀਏ, ਜਿਸਨੂੰ ਪੰਜ ਪਯਾਰਿਆਂ ਦਾ ਜੱਥਾ ਯੋਗ ਰੀਤੀ ਪਰ ਖ਼ਰਚ ਕਰੇ. ਗ੍ਰੰਥੀ, ਗੁਣੀ, ਗਯਾਨੀ, ਪ੍ਰਚਾਰਕ ਅਤੇ ਰਾਗੀ ਆਦਿਕਾਂ ਦਾ ਯੋਗਯ ਗੁਜ਼ਾਰਾ ਹੋਣਾ ਚਾਹੀਏ, ਜਿਸ ਕਰਕੇ ਉਨ੍ਹਾਂ ਦਾ ਚੰਗਾ ਨਿਰਬਾਹ ਹੋਵੇ ਅਤੇ ਓਹ ਬੇਫਿਕਰ ਹੋਕੇ ਧਰਮ ਦਾ ਪ੍ਰਚਾਰ ਕਰ ਸਕਣ.

੨ ਪਾਗੀ ਹੋਈ.

੩ ਡੇਕ (ਧ੍ਰੇਕ) ਦੇ ਫਲਾਂ ਦਾ ਗੁੱਛਾ ਦਾਖਾਂ ਵਿਚ ਕਿਸ ਤਰ੍ਹਾਂ ਗਿਣਿਆਂ ਜਾ ਸਕਦਾ ਹੈ?

੪ ਮੁਲੰਮੇ ਦੇ.

੫ ਸਾਰਖੇ. ਜੇਹੇ.

੬ ਖੋਟ ਨਾਲ.

੭ ਲੱਸੀ. ਤਕ੍ਰ.

(੫੦੪) ਸਾਵੇ[੧] ਪੀਲੇ ਪਾਨ ਹਹਿਂ ਉਇ ਵੇਲਹੁੰ ਤੁੱਟੈ.
ਚਿੱਤਮਿਤਾਲੇ[੨] ਫੋਫਲੇ ਫਲ[੩] ਬਿਰਖਹੁੰ ਛੁਟੈ.
ਕੱਥ ਹੁਰੇਹੀ ਭੂਸਲੀ ਦੇ ਚਾਵਲ ਚੁੱਟੈ.[੪]
ਚੂਨਾ ਦਿੱਸੈ ਉਜਲਾ ਦਹ ਪੱਥਰ ਕੁੱਟੈ.[੫]
ਆਪ ਗਵਾਇ ਸਮਾਇ ਮਿਲ ਰੰਗ ਚੀਚਵਹੁੱਟੈ,[੬]
ਤਿਉਂ ਚਹੁੰਵਰਨਾ ਵਿਚ ਸਾਧੂ[੭] ਹਨ
ਗੁਰਮੁਖ ਮੂੰਹ ਜੁੱਟੈ. ੧੮

(੫੦੫) ਚਾਕਰ ਸਭੀ ਸਦਾਂਇਦੇ ਸਾਹਿਬ ਦਰਬਾਰੇ.
ਨਿਵ ਨਿਵ ਕਰਨ ਜੁਹਾਰੀਆਂ ਸਭਿ ਸੈਹਥੀਆਰੇ.[੮]
ਮਜਲਸ ਬਹਿ ਬਾਫਾਂਇਦੇ[੯] ਬੋਲ ਬੋਲਨ ਭਾਰੇ.
ਗਲੀਏਂ ਤੁਰੇ[੧੦] ਨਚਾਂਇਦੇ ਗਜਗਾਹ ਸਵਾਰੇ.
ਰਣ ਵਿਚ ਪਇਆਂ ਜਾਣੀਅਨ ਜੋਧ ਭੱਜਨਹਾਰੇ.[੧੧]
ਤਿਉਂ ਸਾਂਗ ਸਿਵਾਪਨ ਸਨਮੁਖਾਂ
ਬੇਮੁਖ ਹੱਤਿਆਰੇ.[੧੨] ੧੯

---

੧ ਹਰੇ. ੨ ਰੰਗਬਿਰੰਗੇ, ਡੱਬਖੜੱਬੇ.
੩ ਸੁਪਾਰੀ ਦੇ ਫਲ.
੪ ਕੱਥ ਹੌਲੀ ਅਤੇ ਭੂਰੇ ਰੰਗ ਦੀ ਹੈ. ਜਿਸਨੂੰ ਚਾਵਲ ਪ੍ਰਮਾਣ ਚੁਟਕੀ ਨਾਲ ਪਾਨ ਵਿੱਚ ਦਿੰਦੇ ਹਨ.
੫ ਪੱਥਰ ਨੂੰ ਫੂਕ ਕੁੱਟ ਕੇ ਬਣਾਈਦਾ ਹੈ.
੬ ਚੀਚਬਹੁਟੀ (ਇੰਦ੍ਰਵਧੂ) ਜੇਹਾ ਸੁਰਖ ਰੰਗ.
੭ ਸਤਗੁਰੂ ਦੇ ਸਿੱਖ.
੮ ਬਰਛੇਧਾਰੀ, ਸ਼ਸਤ੍ਰਧਾਰੀ.
੯ ਗਰਬ ਦੀਆਂ ਬਾਤਾਂ ਕਰਦੇ ਹਨ.
੧੦ ਘੋੜੇ.
੧੧ ਯੋਧਾ ਅਤੇ ਭਗੌੜੇ.
੧੨ ਸਿੱਖਾਂ ਦੀ ਪਰਖ ਲਈ ਗੁਰੂ ਜਿਸ ਵੇਲੇ ਸ੍ਵਾਂਗ ਬਣਾਕੇ ਸਿਦਕ ਪਰਖਦਾ ਹੈ, ਉਸ ਵੇਲੇ ਸਨਮੁਖ ਅਤੇ ਵਿਮੁਖ ਦੀ ਪਰਖ ਹੋਂਦੀ ਹੈ.

# ਵਾਰ ੩੬

(੫੦੬) ਤੀਰਥ ਮੱਝ ਨਿਵਾਸ ਹੈ ਬਗੁਲਾ ਅਪਤੀਣਾ[੧]
ਲਵੈ ਬਬੀਹਾ ਬਰਸ ਦੇ ਜਲ ਜਾਇ ਨ ਪੀਣਾ.
ਵਾਂਸ ਸੁਗੰਧ ਨ ਹੋਵਈ ਪਰਮਲ[੨] ਸੰਗ ਲੀਣਾ.
ਘੁੱਘੂ ਸੁਝ ਨ ਸੁਝਈ[੩] ਕਰਮਾਂ ਦਾ ਹੀਣਾ.
ਨਾਭਿ ਕਥੂਰੀ ਮਿਰਗ ਦੇ ਵੱਤੇ ਉਡੀਣਾ.[੪]
ਸਤਗੁਰੁ ਸੱਚਾ ਪਾਤਸ਼ਾਹ ਮੁੰਹ ਕਾਲੇ ਮੀਣਾ.[੫] ੧

(੫੦੭) ਰਾਤੀ ਨੀਂਗਰ ਖੇਲਦੇ ਸਭ ਹੋਇ ਇਕੱਠੇ.
ਰਾਜਾ ਪਰਜਾ ਹੋਂਵਦੇ ਕਰ ਸਾਂਗ ਉਪੱਠੇ.
ਇਕ ਲਸਕਰ ਲੈ ਧਾਂਵਦੇ ਇਕ ਫਿਰਦੇ ਨੱਠੇ.
ਠੀਕਰੀਆਂ ਹਾਲੇ ਭਰਨ ਓਇ ਖਰੇ ਅਸੱਠੇ.[੬]
ਖਿਨ ਵਿਚ ਖੇਡ ਉਜਾੜਦੇ ਘਰ ਘਰ ਨੂੰ ਤ੍ਰੱਠੇ.[੭]
ਵਿਣ ਗੁਣ ਗੁਰੂ ਸਦਾਇੰਦੇ ਓਇ ਖੋਟੇ ਮੱਠੇ.[੮] ੯

---

੧ ਸ਼੍ਰੱਧਾ ਤੋਂ ਖਾਲੀ.
੨ ਚੰਦਨ ਦੀ ਸੁਗੰਧੀ.
੩ ਉੱਲੂ ਨੂੰ ਸੂਰਜ ਦਾ ਪ੍ਰਕਾਸ਼ ਨਜ਼ਰ ਨਹੀਂ ਆਉਂਦਾ.
੪ ਹੋਰ ਪਾਸੇ ਭੱਜਿਆ ਫਿਰਦਾ ਹੈ.
੫ ਕਪਟੀ. ਪ੍ਰਿਥੀ ਚੰਦ ਦਾ ਨਾਮ ਭੀ ਮੀਣਾ ਹੈ.
੬ ਚਪਲ. ਚਤੁਰ.
੭ ਭੱਜ ਜਾਂਦੇ ਹਨ.
੮ ਜਿਸ ਤਰਾਂ ਰਾਜੇ ਦਾ ਸ੍ਵਾਂਗ ਬਣਾਉਣ ਨਾਲ ਬਾਲਕ ਰਾਜਾ ਨਹੀਂ ਬਣ ਸਕਦੇ, ਇਸੇ ਤਰਾਂ ਗਦੇਲਾ ਤਕੀਆ ਲਾਕੇ ਬੈਠਣ ਨਾਲ ਅਤੇ ਸਿਰ ਪਰ ਚੌਰ ਫਿਰਾਉਣ ਕਰਕੇ ਕੋਈ ਗੁਰੂ ਨਹੀਂ ਬਣ ਸਕਦਾ, ਗੁਰੂ ਓਹੀ ਹੈ ਜਿਸ ਵਿੱਚ ਗੁਰੂ ਦੇ ਗੁਣ ਹਨ, ਅਤੇ ਜਿਸਨੂੰ ਅਕਾਲ ਨੇ ਸਾਡੇ ਉੱਧਾਰ ਵਾਸਤੇ ਭੇਜਿਆ ਹੈ.

(੫੦੮) ਮਿਲੈ ਨ ਤੀਰਥ ਨਾਤਿਆਂ, ਡੱਡਾਂ ਜਲਵਾਸੀ.
ਵਾਲ ਵਧਾਇਆਂ ਪਾਈਐ ਵੜ ਜਟਾ ਪਲਾਸੀ.[1]
ਨੰਗੇ ਰਹਿਆਂ ਜੇ ਮਿਲੈ ਵਣ ਮਿਰਗ ਉਦਾਸੀ.
ਭਸਮ ਲਾਇ ਜੇ ਪਾਈਐ ਖਰ ਖੇਹ ਨਿਵਾਸੀ.
ਜੇ ਪਾਈਐ ਚੁਪ ਕੀਤਿਆਂ ਪਸ਼ੂਆਂ ਜੜ੍ਹ ਹਾਸੀ.
ਵਿਣ ਗੁਰੁ ਮੁਕਤਿ ਨ ਹੋਵਈ,
ਗੁਰੁ ਮਿਲੈ ਪਲਾਸੀ. ੧੪

(੫੦੯) ਹਉਂ ਅਪਰਾਧੀ ਗੁਨਹਗਾਰ ਹਉਂ ਬੇਮੁਖ ਮੰਦਾ.[2]
ਚੋਰ ਯਾਰ ਜੂਆਰ ਹਉਂ ਪਰਘਰ ਜੋਹੰਦਾ.
ਨਿੰਦਕ ਦੁਸ਼ਟ ਹਰਾਮਖ਼ੋਰ ਠਗ ਦੇਸ ਠਗੰਦਾ.
ਕਾਮ ਕ੍ਰੋਧ ਮਦ ਲੋਭ ਮੋਹ ਅਹੰਕਾਰ ਕਰੰਦਾ.
ਬਿਸਾਸਘਾਤੀ ਅਕਿਰਤਘਣ ਮੈਂ ਕੋ ਨ ਰਖੰਦਾ.
ਸਿਮਰ ਮੁਰੀਦਾਂ ਢਾਡੀਆਂ[3]
ਸਤਗੁਰੁ ਬਖ਼ਸ਼ੰਦਾ. ੨੧

---

੧ ਦਰਖਤ. ਵੜ ਵ੍ਰਿਛ ਦੀਆਂ ਜਟਾ.

੨ ਭਾਈ ਸਾਹਿਬ ਸਾਨੂੰ ਵਾਹੁਗੁਰੂ ਅੱਗੇ ਬੇਨਤੀ ਕਰਣੀ ਦੱਸਦੇ ਹਨ. 'ਅਸੀ ਖਤੇ ਬਹੁਤ ਕਮਾਂਵਦੇ ਅੰਤ ਨ ਪਾਰਾਵਾਰ, ਹਰਿ! ਕਿਰਪਾ ਕਰਕੈ ਬਖਸ ਲੈਹੁ ਹਉ ਪਾਪੀ ਵਡ ਗੁਨਹਿਗਾਰ.'

*(ਮਹਲਾ ੩. ਸ. ਵਾਰਾਂ ਤੋਂ ਵਧੀਕ)*

੩ ਵਾਹਗੁਰੂ ਦੇ ਗੁਣ ਗਾਉਣ ਵਾਲੇ.

## ਵਾਰ ੩੭

(੫੧੦) [1]ਮਾਤ ਪਿਤਾ ਮਿਲ ਨਿੰਮਿਆ,
ਆਸਾਵੰਤੀ ਉਦਰ ਮਝਾਰੇ.
ਰਸਕਸ ਖਾਇ ਨਿਲੱਜ ਹੋਇ,
ਛੁਹਿ ਛੁਹਿ ਧਰਣਿ ਧਰੈ ਪਗ ਧਾਰੇ.
ਪੇਟ ਵਿੱਚ ਦਸ ਮਾਹ ਰਖ,
ਪੀੜਾ ਪਾਇ ਜਣੈ ਪੁਤ ਪਿਆਰੇ.
ਜਣਕੈ ਪਾਲੈ ਕਸ਼ਟ ਕਰ,
ਖਾਨ ਪਾਨ ਵਿਚ ਸੰਜਮ ਸਾਰੇ.
ਗੁੜ੍ਹਤੀ ਦੇਇ ਪਿਆਲ ਦੁੱਧ,
ਘੁੱਟੀ ਵੱਟੀ ਦੇਇ ਨਿਹਾਰੇ.
ਛਾਦਨ ਭੋਜਨ ਪੋਖਿਆ,
ਭੱਦਣ ਮੰਗਣ ਪੜ੍ਹਨ ਚਿਤਾਰੇ.[2]
ਪਾਂਧੇ ਪਾਸ ਬਹਾਲਿਆ,
ਖੱਟ ਲੁਟਾਇ ਹੋਇ ਸਚਿਆਰੇ.[3]

---

੧ ਇਸ ਪੌੜੀ ਵਿੱਚ ਮਾਂ ਪਿਉ ਦੇ ਉਪਕਾਰ ਦੱਸ ਕੇ ਉਨ੍ਹਾਂ ਦੀ ਸੇਵਾ ਕਰਣ, ਅਤੇ ਆਗਯਾ ਮੰਨਣ ਦਾ ਉਪਦੇਸ਼ ਭਾਈ ਸਾਹਿਬ ਦਿੰਦੇ ਹਨ.

੨ ਦੇਸ਼ ਵਿੱਚ ਆਮ ਪ੍ਰਚਲਿਤ ਰੀਤੀ ਨੂੰ ਦ੍ਰਿਸ਼ਟੀ ਅੱਗੇ ਰੱਖਕੇ ਭਾਈ ਸਾਹਿਬ ਦਾ ਏਹ ਲੇਖ ਹੈ.

੩ ਆਪਣੀ ਖੱਟੀ ਸੰਤਾਨ ਵਾਸਤੇ ਲੁਟਾਕੇ ਕਲਪਿਤ ਫਰਜ਼ ਤੋਂ ਬਰੀ ਹੋਂਦੇ ਹਨ.

ਉਰਿਣਤ ਹੋਇ ਭਾਰ ਉਤਾਰੇ.[1] ੧੦

(੫੧੧) ਮਾਤ ਪਿਤਾ ਆਨੰਦ ਵਿੱਚ
ਪੁਤੈ ਦੀ ਕੁੜਮਾਈ ਹੋਈ.
ਰਹਸੀ[2] ਅੰਗ ਨ ਮਾਵਈ
ਗਾਵੈ ਸੋਹਿਲੜੇ ਸੁਖ ਸੋਈ.
ਵਿਗਸੀ ਪੁਤ੍ਰ ਵਿਆਹਿਐ
ਘੋੜੀ ਲਾਵਾਂ ਗਾਵ ਭਲੋਈ.
ਸੁੱਖਾਂ ਸੁੱਖੈ ਮਾਵੜੀ
ਪੁੱਤ ਨੂੰਹ ਦਾ ਮੇਲ ਅਲੋਈ.
ਨੂੰਹ ਨਿਤ ਕੰਤ ਕੁਮੰਤ[3] ਦੇਇ
ਵਿਹਰੇ[4] ਹੋਵਨ ਸੱਸ ਵਿਗੋਈ.[5]

---

੧ ਜੋ ਮਾਂ ਬਾਪ ਦੀ ਪੂਰੀ ਸੇਵਾ ਕਰਕੇ ਉਪਕਾਰ ਦਾ ਭਾਰ ਸਿਰੋਂ ਲਾਹੇ, ਤਾਂ ਮਾਪਿਆਂ ਦੇ ਰਿਣ ਤੋਂ ਛੁਟਕਾਰਾ ਹੋਂਦਾ ਹੈ. ਸ਼ੋਕ ਹੈ ਉਨ੍ਹਾਂ ਉੱਤੇ ਜੋ ਮਾਂ ਬਾਪ ਦੀ ਸੇਵਾ ਨਹੀਂ ਕਰਦੇ ਅਤੇ ਉਨਾਂ ਦੇ ਮਰਣ ਪਿੱਛੋਂ ਨੱਕ ਰੱਖਣ ਲਈ ਬ੍ਰਾਹਮਣ ਆਦਿਕਾਂ ਦੀ ਰਾਹੀਂ ਤੋਸਾ ਪਹੁੰਚਾਉਣਾ ਚਾਹੁੰਦੇ ਹਨ.
'ਜੀਵਤ ਪਿਤਰ ਨ ਮਾਨੈ ਕੋਊ, ਮੂਏ ਸਰਾਧ ਕਰਾਂਹੀ'
*(ਗੌੜੀ ਕਬੀਰ ਜੀ)*

੨ ਖ਼ੁਸ਼ੀ ਹੋਈ.

੩ ਖੋਟੀ ਸਲਾਹ, ਜਿਸ ਤੋਂ ਮਾਂ ਬਾਪ ਨਾਲ ਅਣਬਣੀ ਹੋਵੇ.

੪ ਜੁਦੇ. ਵੱਖ.

੫ ਨਿੰਦਾ ਕਰਕੇ. ਦੋਸ਼ ਦੇਕੇ. ਵਿਆਹ ਹੋਣ ਪਿਛੋਂ ਮਾਂ ਬਾਪ ਤੋਂ ਜੁਦਾ ਰਹਿਣਾ ਅਤੇ ਆਪਣੀ ਕਮਾਈ ਪਰ ਗੁਜ਼ਾਰਾ ਕਰਣਾ ਬਹੁਤ ਹੀ ਉੱਤਮ ਹੈ, ਪਰ ਬਜ਼ੁਰਗਾਂ ਦੀ ਸੇਵਾ ਵਿੱਚ ਹਰ ਵੇਲੇ ਤਤਪਰ ਰਹਿਣਾ ਚਾਹੀਏ. ਸੰਤਾਨ ਤੋਂ ਕੋਈ ਕੰਮ ਅਜੇਹਾ ਹੋਣਾ ਜੋਗ ਨਹੀਂ ਜਿਸ ਤੋਂ ਮਾਂ ਬਾਪ ਦੇ ਚਿੱਤ ਨੂੰ ਦੁੱਖ ਪਹੁੰਚੇ. ਜੋ ਮਾਂ ਬਾਪ ਨੂੰ ਦੁਖੀ ਕਰਕੇ ਅਤੇ ਝਗੜੇ ਕਲੇਸ਼ ਕਰਕੇ ਵੱਖ ਹੋਂਦੇ ਹਨ ਓਹ ਪਾਪੀ ਕੁਪੁਤ੍ਰ ਹਨ.

ਲੱਖ ਉਪਕਾਰ ਵਿਸਾਰ ਕੈ
ਪੁੱਤ ਕਪੁੱਤ ਚੱਕੀ ਉਠ ਝੋਈ.[੧]
ਹੋਵੈ ਸਰਵਣ[੨] ਵਿਰਲਾ ਕੋਈ. ੧੧

(੫੧੨) ਨੂੰਹ ਨਿਤ ਕੰਤ ਕੁਮੰਤ ਦੇਇ.
'ਮਾਂ ਪਿਉ ਛੱਡ, ਵਡੇ ਹਤਿਆਰੇ'.
ਵੱਖ ਹੋਵੈ ਪੁੱਤ ਰੰਨ ਲੈ,
ਮਾਂ ਪਿਉ ਦੇ ਉਪਕਾਰ ਵਿਸਾਰੇ.
ਲੋਕਾਚਾਰ ਹੁਇ ਵਡ ਕੁਚਾਰੇ.[੩] ੧੨

(੫੧੩) ਮਾਂ ਪਿਉ ਪਰਹਰ[੪] ਸੁਣੈ ਵੇਦ,
ਭੇਦ ਨ ਜਾਣੈ ਕਥਾ ਕਹਾਣੀ,
ਮਾਂ ਪਿਉ ਪਰਹਰ ਕਰੈ ਤਪ,
ਵਣ ਖੰਡ ਭੁੱਲਾ ਫਿਰੈ ਬਿਬਾਣੀ.[੫]
ਮਾਂ ਪਿਉ ਪਰਹਰ ਕਰੈ ਪੂਜ,
ਦੇਵੀ ਦੇਵ ਨ ਸੇਵ ਕਮਾਣੀ.

---

੧ ਝਗੜੇ ਖੜੇ ਕਰਦਾ ਹੈ. ਅਥਵਾ ਆਪਣੀ ਰੋਟੀ ਜੁਦੀ ਪਕਾਉਂਦਾ ਹੈ.
੨ ਸਰਵਣ. ਸਿੰਧੁ ਨਾਮਕ ਰਿਖੀ. ਜੋ ਅੰਧਕ ਪਿਤਾ ਦੀ ਅਦੁਤਿਯ ਸੇਵਾ ਕਰਦਾ ਸੀ, ਜਿਸ ਨੂੰ ਬਣਜੀਵ ਦੇ ਭੁਲਾਂਵੇ ਰਾਜਾ ਦਸ਼ਰਥ ਨੇ ਤੀਰ ਨਾਲ ਮਾਰਿਆ ਸੀ.
੩ ਮਾਂ ਬਾਪ ਦੀ ਅਵੱਗਯਾ ਕਰਨ ਵਾਲੇ ਧਰਮ ਅਨੁਸਾਰ ਹੀ ਪਾਪੀ ਨਹੀਂ, ਕਿੰਤੂ ਲੋਕਾਚਾਰੀ ਭੀ ਬਡੇ ਕੁਕਰਮੀ ਮੰਨੇ ਜਾਂਦੇ ਹਨ.
੪ ਤਯਾਗਕੇ.
੫ ਰੋਹੀ. ਬੀਆਬਾਨ. ਭਾਵ ਏਹ ਹੈ ਕਿ ਔਝੜ ਪਯਾ ਭਟਕਦਾ ਹੈ.

ਮਾਂ ਪਿਉ ਪਰਹਰ ਨ੍ਹਾਵਣਾ
ਅਠਸਠ ਤੀਰਥ ਘੁੰਮਣਵਾਣੀ.
ਮਾਂ ਪਿਉ ਪਰਹਰ ਕਰੈ ਦਾਨ
ਬੇਈਮਾਨ ਅਗਿਆਨਿ ਪਰਾਣੀ.
ਮਾਂ ਪਿਉ ਪਰਹਰ ਵਰਤ ਕਰ
ਮਰ ਮਰ ਜੰਮੈ ਭਰਮ ਭੁਲਾਣੀ,
ਗੁਰੁ ਪਰਮੇਸਰ ਸਾਰ ਨ ਜਾਣੀ.[੧] ੧੩

(੫੧੪) ਮੈ ਜੇਹਾ ਨ ਅਕਿਰਤਘਣ,
ਹੈ ਭਿ ਨ ਹੋਆ ਹੋਵਣਹਾਰਾ.
ਮੈ ਜੇਹਾ ਨ ਹਰਾਮਖੋਰ,
ਹੋਰ ਨ ਕੋਈ ਅਵਗੁਣਿਆਰਾ.
ਮੈ ਜੇਹਾ ਨਿੰਦਕ ਨ ਕੋ
ਗੁਰੁਨਿੰਦਾ ਸਿਰ ਬੱਜਰ ਭਾਰਾ.
ਮੈ ਜੇਹਾ ਬੇਮੁਖ ਨ ਕੋ
ਸਤਗੁਰੁ ਤੇ ਬੇਮੁਖ ਹਤਿਆਰਾ.
ਮੈ ਜੇਹਾ ਕੋ ਦੁਸ਼ਟ ਨਾਂਹਿ,
ਨਿਰਵੈਰੈ ਸਿਉਂ ਵੈਰ ਵਿਕਾਰਾ.
ਮੈ ਜੇਹਾ ਨ ਵਿਸਾਸਧ੍ਰੋਹ,
ਬਗੁਲਸਮਾਧੀ ਮੀਨਅਹਾਰਾ.

੧ ਅਜੇਹਾ ਆਦਮੀ ਨਾ ਗੁਰੂ ਦੀ ਅਤੇ ਨਾ ਪਰਮੇਸੁਰ ਦੀ ਸਾਰ ਜਾਣਦਾ ਹੈ.

ਬੱਜਰ ਲੇਪ ਨ ਉੱਤਰੈ
ਪਿੰਡ ਅਪਰਚੇ ਅਉਚਰ ਚਾਰਾ.[1]
ਮੈ ਜੇਹਾ ਨ ਦੁਬਾਜਰਾ,[2]
ਤਜ ਗੁਰੁਮਤਿ ਦੁਰਮਤਿ ਹਿਤਕਾਰਾ.
ਨਾਂਉ ਮੁਰੀਦ, ਨ ਸ਼ਬਦ ਵੀਚਾਰਾ.[3] ੨੯

## ਵਾਰ ੩੮

(੫੧੫) ਗੁਰੁਸਿਖ ਜਤੀ ਸਲਾਹੀਅਨ
ਜਿਨ ਹਉਮੈ ਮਾਰੀ. ੭

(੫੧੬) ਮੁੱਸਲਮਾਣਾਂ ਹਿੰਦੂਆਂ ਦੁਇ ਰਾਹ ਚਲਾਏ.
ਮਜ਼ਹਬ ਵਰਨ ਗਣਾਂਇੰਦਾ ਗੁਰੁ ਪੀਰ ਸਦਾਏ.
ਸਿੱਖ ਮੁਰੀਦ ਪਾਖੰਡ ਕਰ ਉਪਦੇਸ਼ ਦ੍ਰਿੜ੍ਹਾਏ.
ਰਾਮ ਰਹੀਮ ਧਿਆਂਇਦੇ ਹਉਮੈ ਗਰਬਾਏ.
ਮੱਕਾ ਗੰਗ ਬਨਾਰਸੀ ਪੂਜ ਜ਼ਯਾਰਤ ਆਏ.
ਰੋਜ਼ੇ ਵਰਤ ਨਿਮਾਜ਼ ਕਰ ਡੰਡਉਤ ਕਰਾਏ.

---

੧ ਭਾਰੀ ਪਾਪ ਮੇਰੇ ਸਿਰੋਂ ਨਹੀਂ ਉਤਰੂ ਜੋ ਗੁਰੁ ਬਾਣੀ ਦੇ ਪਰਚੇ ਰਹਿਤ ਆਦਮੀਆਂ ਨਾਲ ਮੈਂ ਖਾਨ ਪਾਨ ਕਰਦਾ ਰਹਿਆ ਹਾਂ ਦੇਖੋ ਅੰਗ ੬੦੧.

੨ ਇਸ ਤੁਕ ਵਿਚ ਭਾਈ ਸਾਹਿਬ ਨੇ 'ਦੁਬਾਜਰੇ' ਦਾ ਟੀਕਾ ਕਰ ਦਿੱਤਾ ਹੈ.

੩ ਮੇਰਾ ਨਾਂਉ ਸਿੱਖ (ਮੁਰੀਦ) ਹੈ, ਪਰ ਸ਼ਬਦ ਦਾ ਵੀਚਾਰ ਨਹੀਂ ਕੀਤਾ, ਭਾਵ ਏਹ ਹੈ ਜੋ ਗੁਰੁਸ਼ਬਦ ਦੇ ਸਿੱਧਾਂਤ ਤੋਂ ਅਗਜਾਤ ਹੈ, ਓਹ ਸਿੱਖ ਨਹੀਂ.

ਗੁਰੁਸਿਖ ਰੋਮ ਨ ਪੁੱਜਨੀ ਜੋ ਆਪ ਗਵਾਏ.[੧] ੯

(੫੧੭) ਬਹੁ ਸੁੰਨੀ[੨] ਸ਼ੀਆ[੩] ਰਾਫਜ਼ੀ ਮਜ਼ਹਬ ਮਨ ਭਾਣੇ.
ਮੁਲਹਦ[੪] ਹੋਇ ਮੁਨਾਫ਼ਕਾ[੫] ਸਭ ਭਰਮ ਭੁਲਾਣੇ.
ਈਸਾਈ ਮੂਸਾਈਆ[੬] ਹਉਮੈ ਹੈਰਾਣੇ.
ਹੋਇ ਫਿਰੰਗੀ ਅਰਮਨੀ[੭] ਰੂਮੀ ਗਰਬਾਣੇ.
ਕਾਲੀਪੋਸ਼[੮] ਕਲੰਦਰਾ[੯] ਦਰਵੇਸ਼ ਦੁਗਾਣੇ.[੧੦]
ਗੁਰੁਸਿਖ ਰੋਮ ਨ ਪੁੱਜਨੀ ਗੁਰੁਹੱਟ ਵਿਕਾਣੇ.[੧੧] ੧੧

---

੧ ਏਹ ਦੋਵੇਂ ਉਸ ਗੁਰੁਸਿਖ ਦੇ ਰੋਮ ਨੂੰ ਭੀ ਨਹੀਂ ਪਹੁੰਚ ਸਕਦੇ, ਜੋ ਆਪ ਗਵਾਏ.

੨ ਅਲੀ, ਅਬੂਬਕਰ, ਉਮਰ ਅਤੇ ਉਸਮਾਨ, ਇਨਾਂ ਚਾਰ ਯਾਰਾਂ ਨੂੰ ਤੁੱਲ ਖ਼ਲੀਫ਼ਾ ਜਾਨਣ ਵਾਲੇ ਮੁਸਲਮਾਨ. ਅਹਿਲੇ ਸੁੰਨਤ .

੩ ਕੇਵਲ ਅਲੀ ਨੂੰ ਖ਼ਲੀਫ਼ਾ ਮੰਨਣ ਵਾਲੇ ਇਨਾ ਦੇ ਮਤ ਵਿਚ ਚਾਰੇ ਯਾਰ ਇਕ ਪਦਵੀ ਨਹੀਂ ਰੱਖਦੇ. ਰਾਫ਼ਜੀ ਸ਼ੀਆ ਦਾ ਹੀ ਵਿਸ਼ੇਸ਼ਣ ਹੈ. ਰਾਫ਼ਜੀ ਦਾ ਅਰਥ ਹੈ—ਤਯਾਗੀ. ਸੁੰਨੀ ਮੁਸਲਮਾਨਾਂ ਨੇ ਸ਼ੀਆ ਲੋਗਾਂ ਨੂੰ ਸਤਯ ਦਾ ਤਯਾਗੀ ਜਾਣਕੇ ਨਿੰਦਾ ਵੋਧਕ ਏਹ ਨਾਉਂ ਥਾਪ ਲਯਾ ਹੈ.

੪ ਸੱਚੇ ਰਸਤਿਉਂ ਮੁੜਨ ਵਾਲਾ, ਬੇਈਮਾਨ.

੫ ਨਫਾਕ ਰੱਖਣ ਵਾਲਾ. ਜਿਸ ਦੇ ਮਨ ਵਿਚ ਹੋਰ ਅਤੇ ਜ਼ਾਹਰ ਹੋਰ. ਭੇਦਵਾਦੀ.

੬ ਯਹੂਦੀ. ਮੂਸਾ ਪੈਗ਼ੰਬਰ ਦੇ ਅਨੁਗਾਮੀ.

੭ ਆਰਮੇਨੀਆਂ ਦੇ ਰਹਿਣ ਵਾਲੇ.

੮ ਆਪਣੇ ਆਪ ਨੂੰ ਮੁਰਦਾ ਸਮਝਕੇ ਕਾਲਾ (ਮਾਤਮੀ) ਲਿਬਾਸ ਪਹਿਰਣ ਵਾਲੇ.

੯ ਤਯਾਗੀ ਅਵਧੂਤ.

੧੦ ਤੁੱਛ.

੧੧ ਏਹ ਸਭ ਉਸ ਗੁਰੁਸਿੱਖ ਦੇ ਰੋਮ ਨੂੰ ਭੀ ਨਹੀਂ ਪਹੁੰਚ ਸਕਦੇ, ਜੋ ਗੁਰੂ ਦੀ ਹੱਟ ਉੱਪਰ ਵਿਕ ਗਯਾ ਹੈ.

(੫੧੮) ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ.
ਵਰਤ ਨੇਮ ਤੀਰਥ ਘਣੇ ਅਧਿਆਤਮ[1] ਧਰਣੇ.
ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ.[2]
ਹੋਮ ਜੱਗ ਬਹੁ ਦਾਨ ਕਰ ਮੁਖ ਵੇਦ ਉਚਰਣੇ.
ਕਰਮ ਧਰਮ ਭੈ ਭਰਮ ਵਿਚ ਬਹੁ ਜੰਮ ਮਰਣੇ.
ਗੁਰੁਮੁਖ ਸੁਖ ਫਲ ਸਾਧੁਸੰਗ
ਮਿਲ ਦੁੱਤਰ ਤਰਣੇ. ੧੨

(੫੧੯) ਉਦੈ ਅਸਤ ਵਿਚ ਰਾਜ ਕਰ ਚਕ੍ਰਵਰਤਿ ਘਨੇਰੇ.
ਅਰਬ ਖਰਬ ਲੈ ਦਰਬ ਨਿਧਿ ਰਸ ਭੋਗ ਚੰਗੇਰੇ.
ਨਰਪਤਿ ਸੁਰਪਤਿ ਛਤ੍ਰਪਤਿ ਹਉਮੈ ਵਿਚ ਘੇਰੇ.
ਸ਼ਿਵਲੋਕਹੁ ਚੜ੍ਹ ਬ੍ਰਹਮਲੋਕ ਵੈਕੁੰਠ ਵਸੇਰੇ.
ਚਿਰਜੀਵਣ ਬਹੁ ਹੰਢਣਾ ਹੁਇ ਵਡਹੁ ਵਡੇਰੇ.
ਗੁਰੁਮੁਖ ਸੁਖਫਲ ਅਗਮ ਹੈ ਹੁਇ ਭਲੇ ਭਲੇਰੇ. ੧੩

## ਵਾਰ ੩੯

(੫੨੦) ਵੇਦ ਕਤੇਬ ਵਖਾਣਦੇ
ਸੂਫੀ[3] ਹਿੰਦੂ ਮੁਸਲਮਾਣਾ.

---

੧ ਕਰਮਕਾਂਡੀਆਂ ਦੇ ਕਲਪੇ ਹੋਏ ਆਤਮਪ੍ਰਾਪਤੀ ਦੇ ਕਰਮ.
੨ ਪੂਜਾ ਦੇ ਅਨੇਕ ਭੇਦ ਜੋ ਨਾਰਦ ਪੰਚਰਾਤ੍ਰ ਆਦਿਕ ਗ੍ਰੰਥਾਂ ਵਿਚ ਵਿਸਤਾਰ ਨਾਲ ਵਰਣਨ ਕੀਤੇ ਹਨ.
੩ ਕੰਬਲਮਾਤ੍ਰ ਰੱਖਣ ਵਾਲੇ ਤਯਾਗੀ ਸਾਧੂ. ਅਥਵਾ—ਗਯਾਨੀ. ਮੰਤਕੀ. ਸੂਫੀ ਮੁਸਲਮਾਨਾਂ ਦਾ ਇੱਕ ਫਿਰਕਾ ਹੈ, ਜੋ ਵੇਦਾਂਤ ਅਰ ਇਸਲਾਮ ਦੇ ਨਿਯਮਾਂ ਦਾ ਮੇਲ ਹੋਣ ਤੋਂ ਉਪਜਿਆ ਹੈ. ਦੇਖੋ ਗੁਰੁਸ਼ਬਦਰਤਨਾਕਰ.

ਮੁਸਲਮਾਨ ਖ਼ੁਦਾਇ ਦੇ,
ਹਿੰਦੂ ਹਰਿ ਪਰਮੇਸਰ ਭਾਣਾ.
ਕਲਮਾਸੁੰਨਤ ਸਿਦਕ ਧਰ,
ਪਾਇ ਜਨੇਊ ਤਿਲਕ ਸੁਖਾਣਾ.
ਮੱਕਾ ਮੁਸਲਮਾਨ ਦਾ
ਗੰਗ ਬਨਾਰਸ ਦਾ ਹਿੰਦਵਾਣਾ.
ਰੋਜ਼ੇ ਰੱਖ ਨਿਮਾਜ਼ ਕਰ
ਪੂਜਾ ਵਰਤ ਅੰਦਰ ਹੈਰਾਣਾ.
ਚਾਰ ਚਾਰ ਮਜ਼ਹਬ ਵਰਨ
ਛਿਅ ਘਰ[1] ਗੁਰੁਉਪਦੇਸ਼ ਵਖਾਣਾ.
ਮੁਸਲਮਾਨ ਮੁਰੀਦ ਪੀਰ
ਗੁਰੁ ਸਿੱਖੀ ਹਿੰਦੂ ਲੋਭਾਣਾ.
ਹਿੰਦੂ ਦਸ ਅਵਤਾਰ ਕਰ
ਮੁਸਲਮਾਣ ਇੱਕੋ ਰਹਿਮਾਣਾ.[2]
ਖਿੰਜੋਤਾਣ ਕਰੇਨ ਧਿਙਾਣਾ. ੧੦

(੫੨੧) ਅਮਲੀ ਖ਼ਾਸੇ ਮਜਲਸੀ
ਪਿਰਮ ਪਿਆਲਾ ਅਲਖ ਲਖਾਯਾ,
ਮਾਲਾ ਤਸਬੀ ਤੋੜਕੈ
ਜਿਉਂ ਸਉ ਤਿਵੈਂ ਅਠੋਤਰ ਲਾਯਾ,

---

੧ ਛੀ ਸ਼ਾਸਤ੍ਰ
੨ ਰਹੀਮ. ਕ੍ਰਿਪਾਲੁ ਈਸ਼੍ਵਰ.

ਮੇਰੁ ਇਮਾਮ ਰਲਾਇਕੈ
  ਰਾਮ ਰਹੀਮ ਨ ਨਾਉ ਗਣਾਯਾ.
ਦੁਇ ਮਿਲ ਇੱਕ ਵਜੂਦ ਹੁਇ
  ਚਉਪੜ ਸਾਰੀ ਜੋੜ ਜੁੜਾਯਾ.
ਸ਼ਿਵ ਸ਼ਕਤੀ ਨੋ ਲੰਘਕੈ
  ਪਿਰਮਪਿਆਲੇ ਨਿਜਘਰ ਆਯਾ.
ਰਾਜਸ ਤਾਮਸ ਸਾਂਤ ਕੋ
  ਤੀਨ ਲੰਘ ਚਉਥਾ ਪਦ[1] ਪਾਯਾ.
ਗੁਰੁ ਗੋਬਿੰਦ ਖ਼ੁਦਾਇ ਪੀਰ
  ਗੁਰੁਸਿਖ ਪੀਰ ਮੁਰੀਦ ਲਖਾਯਾ.
ਸੱਚਸ਼ਬਦ ਪਰਗਾਸ ਕਰ
  ਸ਼ਬਦਸੁਰਤਿ ਸੱਚ ਸੱਚ ਮਿਲਾਯਾ.
ਸਚਾਪਾਤਸ਼ਾਹ ਸਚ ਭਾਯਾ.[2] ੧੧

---

੧ ਤੁਰੀਯਾਪਦ. ਨਿਰਵਾਣ ਪਦ.
੨ ਪੌੜੀ ਦਾ ਸਾਰ ਏਹ ਹੈ:— ਸਤਗੁਰੂ ਦੇ ਸਿੱਖ ਵਾਹਗੁਰੂ ਦੇ ਦਰਬਾਰੀ ਹਨ, ਉਨਾਂ ਨੇ ਪ੍ਰੇਮ ਦਾ ਪਯਾਲਾ ਪੀਤਾ ਹੈ, ਮੁਸਲਮਾਨਾਂ ਨੇ ਸੌ ਅਤੇ ਹਿੰਦੂਆਂ ਨੇ ਇੱਕ ਸੌ ਅੱਠ ਮਣਕੇ ਦੀ ਮਾਲਾ ਬਣਾਕੇ ਉੱਤੇ ਇਮਾਮ ਅਤੇ ਮੇਰੁ (ਵਡਾ ਮਣਕਾ) ਲਾਯਾ ਹੈ. ਦੋਵੇਂ ਰਹੀਮ ਅਤੇ ਰਾਮ ਦਾ ਜਾਪ ਜਪਦੇ ਹਨ. ਗੁਰੁਸਿੱਖਾਂ ਨੇ ਦੋਵੇਂ ਮਾਲਾ ਤਯਾਗਕੇ ਨਾਮ ਦਾ ਜਾਪ ਗਿਣਤੀ ਨਾਲ ਨਹੀਂ ਕੀਤਾ, ਅਰਥਾਤ ਵਾਹਗੁਰੂ ਨਾਲ ਬਹੀਖਾਤਾ ਨਹੀਂ ਪਾਯਾ ਓਹ ਸ੍ਵਾਸ ਸ੍ਵਾਸ ਅਤੇ ਰੋਮ ਰੋਮ ਨਾਲ ਸ੍ਵਾਮੀ ਨੂੰ ਅਰਾਧਦੇ ਹਨ. 'ਗੁਰੁਮੁਖ ਰੋਮ ਰੋਮ ਹਰਿ ਧਿਆਵੈ.' (ਸਿਧਗੋਸਟਿ) ਦੋਵੇਂ ਮਿਲ ਕੇ ਇਕ ਸਰੂਪ (ਸਿੱਖ) ਹੋ ਗਏ ਹਨ, ਅਰ ਚੌਪੜ ਦੀ ਨਰਦਾਂ ਵਾਂਙ ਦੋਹਾਂ ਦਾ ਜੋੜ ਜੁੜਿਆ ਹੈ. ਭਾਵ ਏਹ ਹੈ— ਜੈਸੇ ਦੋ ਨਰਦਾਂ ਇਕੱਠੀਆਂ ਹੋਣ ਕਰਕੇ ਮਾਰ ਨਹੀਂ ਖਾਂਦੀਆਂ, ਤੈਸੇ ਪਰਸਪਰ ਪ੍ਰੇਮ ਹੋਣ ਕਰਕੇ ਗੁਰੂ ਦੇ ਸਿੱਖ ਸ਼ਤ੍ਰੂ ਅਰ ਵਿਕਾਰਾਂ ਤੋਂ ਅਜਿੱਤ ਹਨ. ਸ਼ਿਵ ਸ਼ਕਤੀ ਆਦਿਕ ਦੀ ਉਪਾਸ਼ਨਾ ਤਯਾਗਕੇ ਪ੍ਰੇਮਰਸ ਪੀਂਦੇ ਅਰ ਸਰੂਪ ਨੂੰ ਲਖਦੇ ਹਨ.—

(੫੨੨) ਦਸਅਵਤਾਰੀ ਵਿਸ਼ਨੁ ਹੋਇ
ਵੈਰ ਵਿਰੋਧ ਜੋਧ ਲੜਵਾਏ.
ਦੇਵ ਦਾਨਉ ਕਰ ਦੁਇ ਧੜੇ
ਦੈਤ ਹਰਾਏ ਦੇਵ ਜਿਤਾਏ.
ਕਾਮ ਕ੍ਰੋਧ ਨ ਮਾਰਿਓ
ਲੋਭ ਮੋਹ ਅਹੰਕਾਰ ਨ ਜਾਏ.
ਸਾਧੁਸੰਗਤਿ ਵਿਣ ਜਨਮ ਗਵਾਏ. ੧੫

(੫੨੩) ਇਕਦੂੰ ਗਯਾਰਹਿਂ ਰੁਦ੍ਰ[੧] ਹੋਇ

— ਗੁਰੁਸਿੱਖਾਂ ਨੂੰ ਤੁਰੀਆਪਦ ਦੀ ਪ੍ਰਾਪਤੀ ਹੋਈ ਹੈ. ਹਿੰਦੂ ਔਰ ਮੁਸਲਮਾਨਾਂ ਵਿਚੋਂ ਆਏ ਪੁਰੁਸ਼, ਸਿੱਖ ਅਰ ਮੁਰੀਦ ਨਾਉਂ ਨਾਲ ਬੁਲਾਏ ਜਾਂਦੇ ਹਨ. ਅਰ ਸਤਗੁਰਾਂ ਨੂੰ ਦੋਵੇਂ ਜਣੇ ਗੁਰੂ ਅਰ ਪੀਰ ਪਦ ਨਾਲ ਸੰਵੋਧਨ ਕਰਦੇ ਹਨ. ਸੱਚੇ ਬਾਦਸ਼ਾਹ ਸਤਗੁਰੂ ਨੂੰ ਕੇਵਲ ਸੱਚ ਪਸੰਦ ਹੈ, ਅਰਥਾਤ ਪਾਖੰਡ ਅਰ ਕੂੜ ਦੀ ਰਚਨਾ ਗੁਰੂ ਨੂੰ ਨਹੀਂ ਭਾਉਂਦੀ.

੧ ੧ ਅਜ, ੨ ਏਕਪਾਦ ੩ ਅਹਿਰਬੁਧਨਯ, ੪ ਪਿਨਕੀ, ੫ ਅਪਰਾਜਿਤ ੬ ਤ੍ਰਯੰਬੁਕ, ੭ ਮਹੇਸ਼੍ਵਰ ੮ ਸ਼ੰਭੁ ੯ ਬ੍ਰਿਸ਼ਾਕਪਿ ੧੦ ਹਰ, ੧੧ ਈਸ਼੍ਵਰ ਪੁਰਾਣਾਂ ਵਿੱਚ ਗਯਾਰਾਂ ਰੁਦ੍ਰ ਏਹ ਭੀ ਗਿਣੇ ਹਨ:—
ਅਜ, ਏਕਪਾਦ, ਅਹਿਰਬੁਧਨਯ, ਵਿਰੂਪਾਖ, ਸਰੇਸ਼੍ਵਰ, ਜਯੰਤ, ਵਹੁਰੂਪ. ਤ੍ਰਯੰਬੁਕ, ਅਪਰਾਜਿਤ, ਸਾਵਿਤ੍ਰ, ਹਰ.

ਘਰਬਾਰੀ ਅਉਧੂਤ ਸਦਾਯਾ.
ਜਤੀ ਸਤੀ ਸੰਤੋਖੀਆ
ਸਿੱਧ ਨਾਥ ਕਰ ਪਰਚਾ ਲਾਯਾ.
ਰਿਧਿ ਸਿਧਿ ਨਿੱਧਿ ਰਸਾਇਣਾ
ਤੰਤ ਮੰਤ ਚੇਟਕ ਵਰਤਾਯਾ.
ਮੇਲਾ ਕਰ ਸ਼ਿਵਰਾਤ ਦਾ
ਕਰਾਮਾਤ ਵਿੱਚ ਵਾਦ ਵਧਾਯਾ.[੧]
ਪੋਸਤ ਭੰਗ ਸ਼ਰਾਬ ਦਾ
ਚਲੈ ਪਿਆਲਾ ਭੁਗਤ ਭੁੰਚਾਯਾ.[੨]
ਵਜਨ ਬੁਰਗੂ[੩] ਸਿੰਙੀਆਂ
ਸੰਖਨਾਦ ਰਹਿਰਾਸ ਕਰਾਯਾ.
ਆਦਿਪੁਰਖ ਆਦੇਸ ਕਰ
ਅਲਖ ਜਗਾਇ ਨ ਅਲਖ ਲਖਾਯਾ.[੪]
ਸਾਧੁਸੰਗਤਿ ਵਿਣ ਭਰਮ ਭੁਲਾਯਾ. ੧੬

(੫੨੪) ਨਿਰੰਕਾਰ ਆਕਾਰ ਕਰ
ਸਤਗੁਰੁ ਗੁਰਾਂਗੁਰੂ ਅਬਿਨਾਸੀ.

---

੧ ਇਸ ਪ੍ਰਸੰਗ ਪਰ ਦੇਖੋ ਅੰਗ ੩੨੨, ੩੨੪.
੨ ਯੋਗੀ, ਨਸ਼ਿਆਂ ਨੂੰ ਸਮਾਧਿ ਦਾ ਸਹਾਯਕ ਮੰਨਦੇ ਹਨ.
੩ ਰਣਸਿੰਗਾ, ਤੁਰੀ.
੪ ਮੂੰਹੋਂ ਅਲੱਖ ਅਲੱਖ ਬੋਲਦੇ ਹਨ, ਪਰ ਅਲੱਖ ਨੂੰ ਜਾਣਿਆ ਨਹੀਂ.

ਪੀਰਾਂਪੀਰ ਵਖਾਣੀਐ
ਨਾਥਾਂਨਾਥ ਸਾਧੁਸੰਗ ਵਾਸੀ.
ਗੁਰੁਮੁਖਪੰਥ ਚਲਾਇਆ
ਗੁਰੁਸਿੱਖ ਮਾਇਆ ਵਿੱਚ ਉਦਾਸੀ.
ਸਨਮੁਖ ਮਿਲ ਪੰਚ ਆਖੀਅਨ[੧]
ਬਿਰਦ ਪੰਚ ਪਰਮੇਸਰ ਪਾਸੀ.
ਗੁਰੁਮੁਖ ਮਿਲ ਪਰਵਾਣ ਪੰਚ
ਸਾਧੁਸੰਗਤਿ ਸਚਖੰਡ ਬਿਲਾਸੀ.
ਗੁਰੁਦਰਸ਼ਨ ਗੁਰੁਸ਼ਬਦ ਹੈ
ਨਿਜਘਰ ਭਾਇ ਭਗਤਿ ਰਹਿਰਾਸੀ.
ਮਿੱਠਾ ਬੋਲਣ ਨਿਵ ਚਲਣ
ਖੱਟ ਖਵਾਲਣ ਆਸ ਨਿਰਾਸੀ.
ਸਦਾ ਸਹਿਜਬੈਰਾਗ ਹੈ[੨]
ਕਲੀਕਾਲ ਅੰਦਰ ਪਰਗਾਸੀ.
ਸਾਧੁਸੰਗਤਿ ਮਿਲ ਬੰਦਖ਼ਲਾਸੀ.[੩] ੧੭

੧ ਪੰਜ ਸਨਮੁਖ ਮਿਲਣ ਤਾਂ ਪੰਜ ਪਯਾਰੇ ਹਨ. ਮਨਮੁਖ, ਪੰਜਾਂ ਦੀ ਗਿਣਤੀ ਵਿੱਚ ਨਹੀਂ ਆ ਸਕਦੇ.
੨ ਇਸ ਵਿਸ਼ਯ ਦੇਖੋ ਅੰਗ ੬੫੫.
੩ ਅਗ੍ਯਾਨ ਦੇ ਬੰਧਨਾਂ ਤੋਂ ਛੁਟਕਾਰਾ.

(੫੨੫) ਪਿਉ ਦਾਦਾ ਪੜਦਾਦਿਓਂ
ਪੁਤ ਪੋਤਾ ਪੜਪੋਤਾ ਨੱਤਾ.
ਮਾਂ ਦਾਦੀ ਪੜਦਾਦੀਓਂ
ਫੁਫੀ ਭੈਣਾਂ ਧੀਅ ਸਣਖੱਤਾ.[1]
ਨਾਨਾ ਨਾਨੀ ਆਖੀਐ
ਪੜਨਾਨਾ ਪੜਨਾਨੀ ਪੱਤਾ.
ਤਾਇਆ ਚਾਚਾ ਜਾਣੀਐ
ਤਾਈ ਚਾਚੀ ਮਾਇਆ ਮੱਤਾ.
ਮਾਮੇ ਤੈ ਮਾਮਾਣੀਆਂ
ਮਾਸੀ ਮਾਸੜ ਦੇ ਰੰਗ ਰੱਤਾ.
ਮਾਸੜ ਫੁੱਫੜ ਸਾਕ ਸਭ
ਸਹੁਰਾ ਸੱਸ ਸਾਲੀ ਸਾਲੱਤਾ.[2]
ਤਾਇਰ ਪਿਤੀਅਰ ਮੇਲ ਮਿਲ
ਮਾਉਲੇਰ[3] ਫੁਫੇਰ ਅਵੱਤਾ.
ਸਾਂਢੂ ਕੁੜਮ ਕੁਟੰਬ ਸਭ
ਨਦੀ ਨਾਵ ਸੰਜੋਗ ਨਿਸੱਤਾ.[4]
ਸੱਚਾ ਸਾਕ ਨ ਵਿਛੁੜੈ

---

੧ ਨੂੰਹ. ਸਨੁਖਾ.
੨ ਸਾਲੇ ਦੀ ਸੰਤਾਨ.
੩ ਮਾਮੇ ਦੀ ਸੰਤਾਨ.
੪ ਸੱਤਾ ਰਹਿਤ. ਝੂਠੇ.

ਸਾਧੁਸੰਗਤਿ ਗੁਰੁਭਾਈ ਭੱਤਾ.[1]
ਭੋਗਭੁਗਤ ਵਿਚ ਜੋਗਜੁਗੱਤਾ. ੧੯

(੫੨੬) ਪਿਉ ਦੇ ਨਾਂਹ ਪਿਆਰ ਤੁੱਲ
ਨਾ ਫੁੱਫੀ ਨਾ ਪਿਤੀਏ ਤਾਏ.
ਮਾਊ ਹੇਤ ਨ ਪੁੱਜਨੀ
ਹੇਤ ਨ ਮਾਮੇ ਮਾਸੀ ਜਾਏ.
ਅੰਬਾਂ ਸੱਧਰ[2] ਨਾ ਲਹੈ
ਆਣ ਅੰਬਾਕੜੀਆਂ ਜੇ ਖਾਏ.

---

੧ ਭ੍ਰਾਤਾ. ਗੁਰੁਭਾਈਆਂ ਦਾ ਸਾਕ ਉੱਪਰ ਲਿਖੇ ਸਭ ਸਾਕਾਂ ਤੋਂ ਵਧਕੇ ਹੈ. ਜੋ ਸਿੱਖ ਆਪਸ ਵਿੱਚ ਸਕੇ ਭਾਈਆਂ ਜੇਹਾ ਪਜਾਰ ਨਹੀਂ ਰਖਦੇ, ਓਹ ਗੁਰੁਸਿੱਖੀ ਤੋਂ ਪਤਿਤ ਹਨ. ਗੁਰੂ ਸਾਹਿਬ ਨੇ ਭ੍ਰਾਤ੍ਰਿਭਾਵ ਨੂੰ ਪੱਕਾ ਕਰਣ ਲਈ ਸਿੱਖ ਕੌਮ ਵਿੱਚ ਭਾਈ ਪਦ ਦਾ ਪ੍ਰਚਾਰ ਕੀਤਾ ਹੈ. ਕਈ ਅਗਜਾਨੀ 'ਭਾਈ' ਪਦ ਕੇਵਲ ਗਰੰਥੀ, ਗੁਰੁਦੁਾਰੀਏ ਅਤੇ ਰਾਗੀ ਆਦਿਕਾਂ ਲਈ ਹੀ ਵਰਤਦੇ ਹਨ, ਪਰ ਏਹ ਉਨ੍ਹਾਂ ਦੀ ਭੁੱਲ ਹੈ. ਸਿੱਖਾਂ ਵਿੱਚ ਧਰਮ ਸੰਬੰਧੀ 'ਭਾਈ ਸਾਹਿਬ' ਪਰਮ ਉੱਚ ਪਦਵੀ ਹੈ. ਪੁਰਾਣੇ ਸਿੰਘ ਆਪਸ ਵਿੱਚ ਇੱਕ ਦੂਜੇ ਨੂੰ ਭਾਈ ਸਾਹਿਬ ਕਹਿੰਦੇ ਅਤੇ ਲਿਖਦੇ ਸੇ. ਸਾਡੇ ਪਿਤਾ ਸਤਿਗੁਰੂ ਭੀ ਆਪਣੇ ਪਜਾਰੇ ਸਿੱਖਾਂ ਨੂੰ ਭਾਈ ਦੀ ਪਦਵੀ ਨਾਲ ਸੰਵੋਧਨ ਕਰਦੇ ਸੇ ਜੇਹਾ ਕਿ ਇਤਿਹਾਸ ਤੋਂ ਪ੍ਰਗਟ ਹੁੰਦਾ ਹੈ. ਯਥਾ—ਭਾਈ ਬੁੱਢਾ, ਭਾਈ ਗੁਰੁਦਾਸ, ਭਾਈ ਬਹਿਲੋ, ਭਾਈ ਭਗਤੂ, ਭਾਈ ਗੌਰਾ, ਭਾਈ ਰੂਪਚੰਦ, ਭਾਈ ਨੰਦ ਲਾਲ, ਭਾਈ ਦਯਾ ਸਿੰਘ, ਭਾਈ ਤਿਲੋਕ ਸਿੰਘ, ਭਾਈ ਰਾਮ ਸਿੰਘ, ਭਾਈ ਮਨੀ ਸਿੰਘ, ਭਾਈ ਪਰਮ ਸਿੰਘ ਅਤੇ ਭਾਈ ਧਰਮ ਸਿੰਘ ਆਦਿਕ.

੨ ਸਦ੍ਰਿਸ਼ਤਾ. ਅਥਵਾ ਖਾਣ ਦੀ ਰੁਚੀ. ਖ੍ਵਾਹਿਸ਼.

ਮੂਲੀ ਪਾਨ ਪਟੰਤਰਾ[੧]
ਵਾਸ ਡਕਾਰ ਪਰਗਟੀ ਆਏ.
ਸੂਰਜ ਚੰਦ ਨ ਪੁੱਜਨੀ
ਦੀਵੇ ਲਖ ਤਾਰੇ ਚਮਕਾਏ.
ਰੰਗ ਮਜੀਠ ਕੁਸੁੰਭ ਦਾ
ਸਦਾ ਸਥੋਈ[੨] ਵੇਸ ਵਟਾਏ.[੩]
ਸਤਗੁਰੁ ਤੁੱਲ ਨ ਮਿਹਰਬਾਨ
ਮਾਤਾ ਪਿਤਾ ਨ ਦੇਵ ਸਬਾਏ.[੪]
ਡਿਠੇ ਸੱਭੇ ਠੋਕ ਵਜਾਏ.[੫] ੨੦

(੫੨੭) ਮਾਪੇ ਹੇਤ ਨ ਪੁੱਜਨੀ[੬]
ਸਤਗੁਰੁ ਹੇਤ ਸੁਚੇਤ ਸਹਾਈ.
ਸ਼ਾਹ ਵਿਸਾਹ ਨ ਪੁੱਜਨੀ
ਸਤਗੁਰੁ ਸ਼ਾਹ ਅਥਾਹ ਸਮਾਈ.
ਸਾਹਿਬ ਤੁੱਲ ਨ ਸਾਹਿਬੀ
ਸਤਗੁਰੁ ਸਾਹਿਬ ਸੱਚਾਸਾਂਈ.

---

੧ ਬਰਾਬਰੀ. ਮੁਕਾਬਲਾ.
੨ ਸਥਿਤ. ਪੱਕਾ. ਮਜੀਠ ਦਾ ਰੰਗ ਸਦਾ ਰਹਿੰਦਾ ਹੈ.
੩ ਕੁਸੁੰਭੇ ਦਾ, ਰੰਗ ਵੇਸ ਵਟਾਏ.
੪ ਸਾਰੇ.
੫ ਚੰਗੀ ਤਰਾਂ ਪਰਖ ਲਏ ਹਨ.
੬ ਪਹੁੰਚ ਨਹੀਂ ਸਕਦਾ, ਬਰਾਬਰ ਨਹੀਂ ਹੋ ਸਕਦਾ. ਅਰਥਾਤ ਗੁਰੂ ਦਾ ਪਜਾਰ ਸਭ ਤੋਂ ਵਧਕੇ ਹੈ.

ਦਾਤੇ ਦਾਤ ਨ ਪੁੱਜਨੀ
ਸਤਗੁਰੁ ਦਾਤਾ ਸੱਚ ਦ੍ਰਿੜ੍ਹਾਈ.
ਵੈਦ ਨ ਪੁੱਜਨ ਵੈਦਗੀ
ਸਤਗੁਰੁ ਹਉਮੈ ਰੋਗ ਮਿਟਾਈ.
ਦੇਵੀ ਦੇਵ ਨ ਸੇਵ ਤੁੱਲ
ਸਤਗੁਰੁ ਸੇਵ ਸਦਾ ਸੁਖਦਾਈ.
ਸਾਇਰ ਰਤਨ ਨ ਪੁੱਜਨੀ
ਸਾਧੁਸੰਗਤਿ ਗੁਰੁਸ਼ਬਦ ਸੁਭਾਈ.
ਅਕਥ ਕਥਾ ਵੱਡੀ ਵਡਿਆਈ. ੨੧

## ਵਾਰ ੪੦[੧]

(੫੨੮) ਰਾਤ ਅਨ੍ਹੇਰੀ ਚਮਕਦੇ
ਲੱਖ ਕਰੋੜੀ ਅੰਬਰ ਤਾਰੇ.

---

੧ ਬਹੁਤਿਆਂ ਦਾ ਖਯਾਲ ਹੈ ਕਿ ੪੦ਵੀਂ ਵਾਰ ਕਿਸੇ ਹੋਰ ਕਵੀ ਦੀ ਹੈ ਅਥਵਾ ਉਸ ਗੁਰੁਦਾਸ ਦੀ ਹੈ ਜੋ ਦਸਵੇਂ ਬਾਦਸ਼ਾਹ ਦੇ ੫੨ ਕਵੀਆਂ ਵਿੱਚ ਸੀ, ਪਰ ਇਹ ਠੀਕ ਨਹੀਂ, ਕਵੀਜਨ ਪਦਰਚਨਾ ਤੋਂ ਚੰਗੀਤਰ੍ਹਾਂ ਜਾਣ ਸਕਦੇ ਹਨ, ਕਿ ਇਹ ਵਾਰ ਭਾਈ ਗੁਰੁਦਾਸ ਜੀ ਦੀ ਹੀ ਰਚਨਾ ਹੈ ਛੀਵੀਂ ਪਾਤਸ਼ਾਹੀ ਦੇ ਗੁਰੁਵਿਲਾਸ ਵਿੱਚ ਭੀ ਲਿਖਿਆ ਹੈ:—
"ਗੁਰੁ ਅਰਜਨ ਮਮ ਆਗਯਾ ਕਰੀ, ਵਾਰ ਚਾਲੀਸ ਰਚੋ ਸੁਖ ਪਰੀ'.
ਇਕਤਾਲਵੀਂ ਵਾਰ ਜਿਸ ਵਿੱਚ ਏਹ ਰਚਨਾ ਹੈ:—
ਗੁਰੁਬਰ ਅਕਾਲ ਕੇ ਹੁਕਮ ਸਿਉਂ ਉਪਜਯੋ ਵਿਗਯਾਨਾ.
ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ.—

ਚੜ੍ਹਿਐ ਚੰਦ ਮਲੀਨ ਹੋਨ
ਕੋ ਲੁਕੈ ਕੈ ਬੁਕੈ ਬਬਾਰੇ.[੧]
ਸੂਰਜਜੋਤਿ[੨] ਉਦੋਤ ਕਰ
ਤਾਰੇ ਚੰਦ ਨ ਰੈਣ ਅੰਧਾਰੇ.
ਦੇਵੀ ਦੇਵ ਨ ਸੇਵਕਾ
ਤੰਤ ਨ ਮੰਤ ਨ ਫੁਰਣ[੩] ਵਿਚਾਰੇ.

---

— ਇਉਂ ਉਠੇ ਸਿੰਘ ਭਬਕਾਰ ਕਰ ਸਭਿ ਜਗ ਡਰਪਾਨ੍ਹਾ.
ਮੜ੍ਹੀ ਗੋਰ ਦੇਵਲ ਮਸੀਤ ਢਾ ਕੀਏ ਮਦਾਨਾ.
ਸ਼ਾਸਤਰ ਵੇਦ ਪੁਰਾਣ ਸਭਿ ਫੁਨ ਮਿਟੇ ਕੁਰਾਨਾ.
ਮੁੱਲਾਨੇ ਕਾਜ਼ੀ ਪੜ੍ਹ ਥਕੇ ਕਛੁ ਮਰਮ ਨ ਜਾਨਾ.
ਲਖ ਪੰਡਿਤ ਬ੍ਰਹਮਨ ਜੋਤਸ਼ੀ ਬਿਖ ਸਿਉਂ ਉਰਝਾਨਾ.
ਫੁਨ ਪਾਥਰ ਦੇਵਲ ਪੂਜ ਕਰ ਅਤਿ ਹੀ ਭਰਮਾਨਾ.
ਇਉਂ ਦੋਨੋਂ ਫ਼ਿਰਕੇ ਕਪਟ ਮੇਂ ਰਚ ਰਹੇ ਨਿਦਾਨਾ.
ਤਬ ਤੀਸਰ ਮਜ਼ਹਬ ਖਾਲਸਾ ਉਪਜਯੋ ਪਰਧਾਨਾ.
ਜਿਨ ਗੁਰੂ ਗੋਬਿੰਦ ਕੇ ਹੁਕਮ ਸਿਉਂ ਗਹਿ ਖੜਗ ਦਿਖਾਨਾ.
ਤਿੰਹ ਸਭਿ ਦੁਸ਼ਟਨ ਕੋ ਛੇਦ ਕਰ ਅਕਾਲ ਜਪਾਨਾ.
ਤਬ ਫ਼ਤੇ ਡੰਕ ਜਗ ਮੇਂ ਘੁਰੇ ਦੁਖ ਦੁੰਦ ਮਿਟਾਨਾ.
ਤੀਸਰ ਪੰਥ ਚਲਾਇਅਨ ਵਡ ਸੂਰ ਗਹੇਲਾ.
ਵਾਹ ਵਾਹ ਗੋਵਿੰਦ ਸਿੰਘ ਆਪੇ ਗੁਰੁ ਚੇਲਾ.
ਇੱਕ ਹੋਰ ਗੁਰੁਦਾਸ ਦੀ ਰਚਨਾ ਹੈ, ਪਰ ਏਹ ਗੁਰੁਦਾਸ ਨਾ ੫੨ ਕਵੀਆਂ ਵਿੱਚੋਂ ਹੈ ਅਤੇ ਨਾ ਹੀ ਭਾਈ ਬਹਿਲੋ ਦੀ ਵੰਸ ਦਾ ਮਸੰਦ ਗੁਰੁਦਾਸ ਹੈ. ਏਹ ਵਾਰ ਕਲਗੀਧਰ ਸ੍ਵਾਮੀ ਦੇ ਜੋਤੀਜੋਤਿ ਸਮਾਉਣ ਪਿਛੋਂ ਬਣੀ ਹੈ.

੧ ਕੋਈ ਟਿਮਟਿਮਾਂਉਂਦਾ ਹੈ.
੨ ਸਿੱਖਧਰਮ ਨੂੰ ਸੂਰਜ ਦੇ ਪ੍ਰਕਾਸ਼ ਦਾ ਦ੍ਰਿਸ਼ਟਾਂਤ ਹੈ.
੩ ਅੰਗ ਫਰਕਣਾ. ਸੱਜੇ ਖੱਬੇ ਅੰਗਾਂ ਦੇ ਫਰਕਣ ਤੋਂ ਭਰਮੀ ਲੋਕ ਕਈ ਸ਼ੁਭ ਅਸ਼ੁਭ ਫਲ ਕਲਪਦੇ ਹਨ.

ਵੇਦ ਕਤੇਬਾਂ ਅਸ਼ਟਧਾਤੁ ਪੂਰੇ ਸਤਗੁਰੁ ਸ਼ਬਦ ਸਵਾਰੇ,
ਗੁਰੁਮੁਖਪੰਥ ਸੁਹਾਵੜਾ, ਧੰਨ ਗੁਰੂ, ਧੰਨ ਗੁਰੂਪਜਾਰੇ.
ਸਾਧੁਸੰਗਤਿ ਪਰਗਟ ਸੰਸਾਰੇ. ੬

(੫੨੯) ਗੁਰੁਸਿਖ ਭਲਕੇ ਉੱਠਕਰ[੧]
ਅੰਮ੍ਰਿਤਵੇਲੇ ਸਰ ਨ੍ਹਾਵੰਦਾ.[੨]
ਗੁਰੁ ਕੇ ਬਚਨ ਉਚਾਰਕੈ
ਧਰਮਸ਼ਾਲ ਦੀ ਸੁਰਤ ਕਰੰਦਾ.[੩]
ਸਾਧੁਸੰਗਤਿ ਵਿਚ ਜਾਇਕੈ
ਗੁਰੁਬਾਣੀ ਦੇ ਪ੍ਰੀਤਿ ਸੁਣੰਦਾ.
ਸ਼ੰਕਾ ਮਨਹੁਂ ਮਿਟਾਯਕੈ[੪]
ਗੁਰੁਸਿੱਖਾਂ ਦੀ ਸੇਵ ਕਰੰਦਾ.
ਕਿਰਤ ਵਿਰਤਿ ਕਰ ਧਰਮ ਦੀ
ਲੈ ਪਰਸਾਦ ਆਣ ਵਰਤੰਦਾ.
ਗੁਰੁਸਿੱਖਾਂ ਨੋ ਦੇਇਕਰ ਪਿੱਛੋਂ ਬਚਿਆ ਆਪ ਖਵੰਦਾ.
ਕਲੀਕਾਲ ਪਰਗਾਸ ਕਰ ਗੁਰੁਚੇਲਾ ਚੇਲਾਗੁਰੁ ਸੰਦਾ.[੫]
ਗੁਰੁਮੁਖ ਗਾਡੀਰਾਹ ਚਲੰਦਾ. ੧੧

---

੧ ਅਮ੍ਰਿਤ ਵੇਲੇ, ਸੁਦੇਸੀ ਉੱਠਕੇ.
੨ ਦੇਖੋ ਅੰਗ ੩੮੦.
੩ ਨਿੱਤਨੇਮ ਦੀ ਬਾਣੀ ਪੜ੍ਹ ਕੇ, ਫੇਰ ਧਰਮਸਾਲਾ ਜਾਣ ਲਈ ਸੁਰਤ ਕਰੰਦਾ.
੪ ਵਡਿਆਈ ਛੁਟਿਆਈ ਦਾ ਖ਼ਯਾਲ ਮਨੋਂ ਛੱਡਕੇ.
੫ ਚੇਲਾ ਗੁਰੂ ਦਾ ਰੂਪ ਹੁੰਦਾ ਹੈ.

# ਕਬਿੱਤ ਸਵੈਯੇ[1]

(੫੩੦) ਆਦਿਪੁਰਖ[2] ਆਦੇਸ
ਓਨਮ[3] ਸ਼੍ਰੀ ਸਤਗੁਰ ਚਰਣ.
ਘਟ ਘਟ ਕਾ ਪਰਵੇਸ,
ਏਕ ਅਨੇਕ ਬਿਬੇਕ ਸਸਿ.[4] ੧

(੫੩੧) ਗੁਰੁਮਤਿ ਸਤ ਕਰ[5] ਚੰਚਲ ਅਚਲ ਭਏ,
ਮਹਾਂ ਮਲ ਮੂਤ੍ਰਧਾਰੀ ਨਿਰਮਲ ਕੀਨੇ ਹੈਂ.
ਗੁਰੁਮਤਿ ਸੱਤਕਰ ਜੋਨਿ ਕੈ[6] ਅਜੋਨਿ ਭਏ,
ਕਾਲ ਸੇ ਅਕਾਲ ਕੈ ਅਮਰਪਦ ਦੀਨੇ ਹੈਂ.
ਗੁਰੁਮਤਿ ਸੱਤ ਕਰ ਹੌਮੈਂ ਖੋਇ ਹੋਇ ਰੇਣੂ,
ਤ੍ਰਿਕੁਟੀ ਤ੍ਰਿਬੇਨੀ[7] ਪਾਰ ਆਪਾ ਆਪ ਚੀਨੇ ਹੈਂ.

---

੧ ਏਹ ਰਚਨਾ ਭਾਈ ਸਾਹਿਬ ਦੀ ਵਾਰਾਂ ਤੋਂ ਪਿਛਲੀ ਹੈ. ਕਾਸ਼ੀ, ਆਗਰੇ ਆਦਿਕ ਅਸਥਾਨਾਂ ਵਿੱਚ ਰਹਿਣ ਕਰਕੇ ਭਾਈ ਗੁਰੁਦਾਸ ਜੀ ਨੂੰ ਹਿੰਦੀ ਭਾਸ਼ਾ ਦੀ ਰਚਨਾ ਚੰਗੀ ਆ ਗਈ ਸੀ.

੨ ਵਾਹਗੁਰੂ.

੩ ਓਅੰਨਮਹ.

੪ ਸੋਰਠੇ ਦਾ ਅਰਥ ਇਉਂ ਹੈ:—ਵਾਹਗੁਰੂ ਨੂੰ ਨਮਸਕਾਰ ਕਰਕੇ ਗੁਰੂ ਨਾਨਕ ਦੇਵ ਦੇ ਚਰਣਾਂ ਪਰ ਨਮਸਕਾਰ ਹੈ, ਜਿਸਨੇ ਇਕ ਵਾਹਗੁਰੂ ਦਾ ਗਯਾਨ, ਜੋ ਅਨੇਕਰੂਪ ਹੋਕੇ ਘਟ ਘਟ ਵਿਚ ਐਸੇ ਵਯਾਪ ਰਹਿਆ ਹੈ ਜੈਸੇ ਜਲਭਰੇ ਘੜਿਆਂ ਵਿੱਚ ਚੰਦ੍ਰਮਾਂ ਦਾ ਪ੍ਰਤਿਬਿੰਬ ਹੁੰਦਾ ਹੈ; ਸਾਨੂੰ ਯਥਾਰਥ ਕਰਵਾ ਦਿੱਤਾ ਹੈ.

੫ ਗੁਰੁਉਪਦੇਸ਼ ਦੀ ਸੱਤਾ (ਸ਼ਕਤੀ) ਕਰਕੇ.

੬ ਸੇ. ਜੰਮਣ ਤੋਂ.

੭ ਇੜਾ, ਪਿੰਗੁਲਾ, ਸੁਖਮਨਾ ਅਤੇ ਧਯਾਤਾ, ਧਯਾਨ, ਧੇਯ.

ਗੁਰੁਮਤਿ ਸੱਤਕਰ ਬਰਨ ਅਬਰਨ ਭੇ,[1]
ਭੈ ਭ੍ਰਮ ਨਿਵਾਰ ਡਾਰ ਨਿਰਭੈ ਕੈ ਲੀਨੇ ਹੈਂ. ੨੪

(੫੩੨) ਸ਼ਬਦ ਸੁਰਤਿ ਲਿਵ ਗੁਰੁਸਿੱਖ ਸੰਧਿ ਮਿਲੇ,
ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈਂ.[2] ੨੯

(੫੩੩) ਗੁਰੁਮੁਖ ਪੰਥ[3] ਗਹੇ ਜਮਪੁਰਪੰਥ ਮੇਟੈ,[4]
ਗੁਰੁਸਿੱਖ ਸੰਗ ਪੰਚਦੂਤ ਸੰਗ ਤਯਾਗੇ ਹੈਂ. ੫੭

(੫੩੪) ਲੋਗਨ ਮੈ ਲੋਗਾਚਾਰ ਬੇਦਨ ਮੈ ਬੇਦਾਚਾਰ,
ਲੋਗ ਬੇਦ ਬੀਸ, ਇਕਈਸ ਗੁਰੁਗਯਾਨ ਹੈ.[5] ੬੦

(੫੩੫) ਜੈਸੇ ਨਾਉ ਬੂਡਤਿ ਸੇ ਜੋਈ ਬਚੈ ਸੋਈ ਭਲੋ.
ਬੂਡਗਏ ਪਾਛੈ ਪਛਤਾਯੋ ਰਹਿਜਾਤ ਹੈ.
ਜੈਸੇ ਘਰਲਾਗੈ ਆਗ ਜੋਈ ਬਚੈ ਸੋਈ ਭਲੋ,
ਜਰੇ ਬੁਝੇ ਪਾਛੈ ਕਛੁ ਬਸ ਨ ਬਸਾਤ ਹੈ.

---

੧ ਭਯੇ.

੨ ਜਿਨਾਂ ਗੁਰਸਿੱਖਾਂ ਦੀ ਅਖੰਡ ਪ੍ਰੀਤੀ (ਲਿਵ) ਕਰਕੇ ਸ਼ਬਦ ਨਾਲ ਸੁਰਤ ਦੀ ਸੰਧੀ ਮਿਲੀ ਹੈ, ਜਿਨਾਂ ਨੂੰ ਪੰਜ ਵਿਕਾਰ ਨਹੀਂ ਛਲ ਸਕਦੇ, ਐਸੇ ਪੰਜ ਪਯਾਰੇ ਸਿੱਖਕੌਮ ਵਿੱਚ ਸਿਰੋਮਣੀ ਹਨ.

੩ ਸਿੱਖਧਰਮ.

੪ 'ਦੂਰ ਰਹੀ ਉਹ ਜਨ ਤੇ ਬਾਟ'.
*(ਆਸਾ ਮਹਲਾ ੫)*

੫ ਲੋਕਾਂ ਵਿੱਚ ਲੋਕਾਚਾਰ ਦੀ ਮੁਖਤਾ ਹੈ. ਯਥਾ—'ਯਦਯਪਿ ਸ਼ੁੱਧੰ ਲੋਕ ਵਿਰੁੱਧੰ ਨ ਕਰਣੀਯੰ, ਨ ਕਰਣੀਯੰ.' ਅਰ ਵੇਦਾਂ ਵਿੱਚ ਵੇਦ ਕਰਮਾਂ ਦੀ ਸਭ ਤੋਂ ਵਧਕੇ ਮਹਿਮਾ ਹੈ, ਪਰ ਇਹ ਦੋਵੇਂ ਵੀਹ ਹਨ, ਅਤੇ ਸਤਗੁਰਾਂ ਦਾ ਗਯਾਨ (ਉਪਦੇਸ਼) ਇਕੀਹ ਹੈ, ਅਰਥਾਤ ਦੋਹਾਂ ਤੇ ਸਿਰੋਮਣਿ ਹੈ.

ਜੈਸੇ ਚੋਰ ਲਾਗੇ ਜਾਗੇ ਜੋਈ ਰਹੈ ਸੋਈ ਭਲੋ,
ਸੋਇਗਏ ਰੀਤੋ[੧] ਘਰ ਦੇਖੈ ਉਠ ਪ੍ਰਾਤ ਹੈ.
ਤੈਸੇ ਅੰਤਕਾਲ ਗੁਰੁਚਰਨ ਸ਼ਰਨ ਆਵੈ,
ਪਾਵੈ ਮੋਖ ਪਦਵੀ, ਨਤੁਰ[੨] ਬਿਲਲਾਤ ਹੈ. ੬੯

(੫੩੬) ਸਤਗੁਰੁ ਚਰਨਸ਼ਰਨ ਚਲਜਾਇ ਸਿੱਖ,
ਚਰਨਸ਼ਰਨ ਤਾਂਕੀ ਜਗ ਚਲ ਆਵਈ.
ਸਤਗੁਰੁ ਆਗਜਾ ਸਤਜ ਸਤਜ ਕਰਮਾਨੈ ਸਿੱਖ,
ਆਗਜਾ ਤਾਂਹਿ ਸਕਲ ਸੰਸਾਰਹਿੰ ਹਿਤਾਵਈ.[੩]
ਸਤਗੁਰੁਸੇਵਾ ਭਾਇ ਪ੍ਰਾਨਪੂਜਾ[੪] ਕਰੈ ਸਿੱਖ,
ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ.
ਸਤਗੁਰੁਸੀਖਜਾ[੫] ਦੀਖਜਾ[੬] ਹਿਰਦੈ ਪ੍ਰਵੇਸ਼ ਜਾਂਹਿੰ,
ਤਾਂਕੀ ਸੀਖ ਸੁਨਤ ਪਰਮਪਦ ਪਾਵਈ. ੮੭

(੫੩੭) ਨਹੀਂ ਦਦਸਾਰ ਪਿਤਾ ਪਿਤਾਮਾ ਪਰਪਿਤਾਮਾ,
ਸੱਜਨ ਕੁਟੰਬ ਸੁਤ ਬਾਂਧਵ ਨ ਭ੍ਰਾਤਾ ਹੈ.
ਨਹੀਂ ਨਨਸਾਰ ਮਾਤਾ ਪਰਮਾਤਾ ਬ੍ਰਿਧਮਾਤਾ,
ਮਾਮੂ ਮਾਮੀ ਮਾਸੀ ਮੌਸਾ ਬਿਬਿਧ ਬ੍ਰਿਖਜਾਤਾ ਹੈ.
ਨਹੀਂ ਸਸਰਾਰ ਸਾਸ ਸਸੁਰਾ ਔ ਸਾਰੋ ਸਾਰੀ,
ਨਹੀਂ ਬਿਰਤੀਸੁਰ ਔ ਜਾਚਕ ਨ ਦਾਤਾ ਹੈ.

---

੧ ਖਾਲੀ.
੨ ਨਹੀਂ ਤਾਂ.
੩ ਹਿਤ ਕਰਣ ਵਾਲੀ ਹੋਂਦੀ ਹੈ, ਪਜਾਰੀ ਲਗਦੀ ਹੈ.
੪ ਜ਼ਿੰਦਗੀ ਅਰਪਨ.
੫ ਉਪਦੇਸ਼ , ਨਸੀਹਤ.
੬ ਗੁਰੁਮੰਤ੍ਰ ਦਾ ਉਪਦੇਸ਼.

ਅਸਨ ਬਸਨ ਧਨ ਧਾਮ ਕਾਹੂੰ ਮੇਂ ਨ ਦੇਖਯੋ,
ਜੈਸੇ ਗੁਰੁਸਿਖ ਸਾਧੁਸੰਗਤਿ ਕੋ ਨਾਤਾ ਹੈ. ੧੦੦

(੫੩੮) ਜੈਸੇ ਮਾਤ ਪਿਤਾ ਕੇਰੀ ਸੇਵਾ ਸਰਵਨ[1] ਕੀਨੀ,
ਸਿੱਖ ਬਿਰਲੋ ਈ ਗੁਰੁਸੇਵਾ ਠਹਿਰਾਵਈ.
ਜੈਸੇ ਲਛਮਨ ਰਘੁਪਤਿ ਭਾਇ ਭਗਤਿ ਮੈਂ,
ਕੋਟਿ ਮੱਧੇ ਕਾਹੂੰ ਗੁਰੁਭਾਈ ਬਨ ਆਵਈ.
ਜੈਸੇ ਜਲ ਬਰਨ ਬਰਨ ਸਰਬੰਗ ਰੰਗ,[2]
ਬਿਰਲੋ ਬਿਬੇਕੀ ਸਿੰਧੁ ਸੰਗਤਿ ਸਮਾਵਈ.
ਗੁਰੁਸਿੱਖ ਸੰਧਿ ਮਿਲੇ ਬੀਸ ਇਕਈਸ ਈਸ,
ਪੂਰਨ ਕ੍ਰਿਪਾ ਕੈ ਕਾਹੂੰ ਅਲਖ ਲਖਾਵਈ. ੧੦੩

(੫੩੯) ਨੈਹਰ[3] ਕੁਆਰਿਕੰਨਯਾ ਲਾਡਲੀ ਕੈ ਮਾਨਿਯਤ,
ਬਯਾਹੇ ਸਸੁਰਾਰ ਜਾਇ ਗੁਨਨਕੈ ਮਾਨੀਐ.
ਬਨਜ ਬਯੋਹਾਰ ਲਗ ਜਾਤ ਹੈ ਬਿਦੇਸ ਪ੍ਰਾਣੀ,
ਕਹੀਏ ਸੁਪੂਤ ਲਾਭਲਭਿਤ ਕੈ ਆਨੀਐ.
ਜੈਸੇ ਤੋ ਸੰਗ੍ਰਾਮ ਸਮੈ ਪਰ ਦਲ ਮੈ ਅਕੇਲੋ—
ਜਾਇ ਜੀਤ ਆਵੈ, ਸੋਈ ਸੁਭਟ ਬਖਾਨੀਐ.

---

੧ ਦੇਖੋ ਅੰਗ ੫੧੧.

੨ ਅਨੇਕ ਰੰਗੀ ਜਲ ਤੋਂ ਭਾਵ ਜਾਤੀ ਵਰਣ ਅਰ ਮਜ਼ਹਬ ਹੈ. ਸਿੱਖਧਰਮ ਸਮੁਦ੍ਰ ਹੈ, ਜਿਸ ਵਿੱਚ ਸਾਰੇ ਜਲ ਇਕ ਰੂਪ ਹੋ ਜਾਂਦੇ ਹਨ.

੩ ਪਿਤਾ ਦਾ ਘਰ.

ਮਾਨਸਜਨਮ ਪਾਇ ਚਰਨਸ਼ਰਨ ਗੁਰੁ,
ਸਾਧੁਸੰਗ ਮਿਲੈ ਗੁਰੁਦ੍ਵਾਰ ਪਹਿਚਾਨੀਐ.[1] ੨੧੮

(੫੪੦) ਨੈਹਰਕੁਟੰਬ ਤਜ ਬਜਾਹੇ ਸਸੁਰਾਰ ਜਾਇ,
ਗੁਨਨ ਕੈ ਕੁਲਬਧੂ[2] ਬਿਰਧ ਕਹਾਵਈ.
ਪੂਰਨ ਪਤਿਬ੍ਰਤ ਅਉ ਗੁਰੁਜਨ[3] ਸੇਵਾ ਭਾਇ,
ਗ੍ਰਿਹਿ ਮੈ ਗ੍ਰਿਹੇਸੁਰਿ[4] ਸੁਜਸ ਪ੍ਰਗਟਾਵਈ.
ਅੰਤਕਾਲ ਜਾਇ ਪ੍ਰਿਯ ਸੰਗ ਸਹਿਗਾਮਿਨੀ[5] ਹ੍ਵੈ,
ਲੋਕ ਪਰਲੋਕ ਬਿਖੈ ਊਚਪਦ ਪਾਵਈ.
ਗੁਰੁਮੁਖ ਮਾਰਗ ਭੈ ਭਾਇ ਨਿਰਬਾਹ ਕਰੈ,
ਧੰਨਜ ਗੁਰੁਸਿੱਖ ਆਦਿ ਅੰਤ ਠਹਿਰਾਵਈ.[6] ੧੧੯

(੫੪੧) ਤੁਸ[7] ਮੈ ਤੰਦੁਲ[8] ਬੋਏ ਨਿਪਜੈ ਸਹਸ੍ਰ ਗੁਨੋ,
ਦੇਹ ਧਾਰ ਕਰਤ ਹੈ ਪਰਉਪਕਾਰਜੀ.
ਤੁਸ ਮੈ ਤੰਦੁਲ ਨਿਰਬਿਘਨ ਨ ਲਾਗੈ ਘੁਨ,[9]

---

੧ ਤੈਸੇ, ਜੋ ਪੁਰੁਸ਼ ਗੁਰੂ ਦੀ ਚਰਨਸਰਣ ਆਕੇ ਗੁਰੁਦੁਆਰੇ ਸਾਧੁਸੰਗਤ ਦੀ ਸੰਗਤਿ ਕਰਕੇ ਗਯਾਨ ਪ੍ਰਾਪਤ ਕਰਦਾ ਹੈ ਉਸੇ ਦਾ ਮਨੁੱਖਜਨਮ ਸਫਲ ਹੈ.

੨ ਕੁਲੀਂਨ ਵਹੁਟੀ.

੩ ਬਜ਼ੁਰਗ, ਸੱਸ ਸਹੁਰਾ ਆਦਿਕ.

੪ ਗ੍ਰਿਹਿ ਈਸ਼੍ਵਰੀ.

੫ ਪਤੀ ਸਾਥ ਪਰਲੋਕ ਜਾਣ ਵਾਲੀ. ਸੱਚੀ ਸਤੀ. ਏਥੇ ਆਤਮਘਾਤ ਕਰਕੇ ਮਰਣ ਵਾਲੀ ਇਸਤ੍ਰੀ ਦਾ ਜ਼ਿਕਰ ਨਹੀਂ.

੬ ਪਤਿਵ੍ਰਤਾ ਇਸਤ੍ਰੀ ਦੀ ਤਰਾਂ ਜੋ ਸਿੱਖ ਗੁਰੂ ਦੇ ਦੱਸੇ ਰਸਤੇ ਪ੍ਰੇਮ ਭਯ ਸਾਥ ਚਲਦਾ ਹੈ ਅਤੇ ਆਦ ਤੋਂ ਅੰਤ ਤਾਂਈ ਇੱਕਰਸ ਨਿਬਾਂਹੁੰਦਾ ਹੈ, ਓਹ ਧੰਨ ਹੈ.

੭ ਛਿਲਕਾ.

੮ ਚਾਉਲ.

੯ ਕੀੜਾ.

ਰਾਖੇ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ.
ਤੁਸ ਤੈਂ ਨਿਕਸ ਹੋਇ ਭਗਨ ਮਲੀਨ ਰੂਪ,
ਸ੍ਵਾਦ ਕਰਵਾਇ[1] ਰਾਂਧੇ[2] ਰਹੈ ਨ ਸੰਸਾਰ ਜੀ.
ਗੁਰਉਪਦੇਸ਼ ਗੁਰਸਿੱਖ ਗ੍ਰਿਹਿ ਮੈ ਬੈਰਾਗੀ,
ਗ੍ਰਿਹਿ ਤਜ ਬਨਖੰਡ ਹੋਤ ਨ ਉਧਾਰ ਜੀ.[3] ੧੨੧

(੫੪੨) ਕੋਟਿਨ ਕੋਟਾਨ ਮਿਸ਼ਟਾਨ ਪਾਨ ਸੁਧਾਰਸ
ਪੁਜਸ ਨ ਸਾਧੁਮੁਖ ਮਧੁਰ ਬਚਨ ਕਉ.
ਸੀਤਲ ਸੁਗੰਧਿ ਚੰਦ ਚੰਦਨ ਕੋਟਾਨਕੋਟਿ
ਪੁਜਸ ਨ ਸਾਧੁਮਤਿ ਨਿੰਮ੍ਰਤਾ ਸਚਨ ਕਉ.
ਕੋਟਿਨਕੋਟਾਨ ਕਾਮਧੇਨ ਔ ਕਲਪਤਰੁ
ਪੁਜਸ ਨ ਕਿੰਚਤ ਕਟਾਛ[4] ਕੇ ਰਚਨ ਕਉ.
ਸਰਬ ਨਿਧਾਨ ਫਲ ਸਕਲ ਕੋਟਾਨਕੋਟਿ
ਪੁਜਸ ਨ ਪਰਉਪਕਾਰ ਕੇ ਖਚਨ ਕਉ. ੧੩੦

(੫੪੩) ਗੁਰਮੁਖ ਸਾਧੁਸੰਗ ਸ਼ਬਦ ਸੁਰਤਿ ਲਿਵ
ਪੂਰਨਬ੍ਰਹਮ ਸਰਬਾਤਮਾ ਕੈ ਜਾਨੀਐ.

---

੧ ਕੌੜਾ. ਕਸੈਲਾ.
੨ ਪਕਾਉਣ ਕਰਕੇ.
੩ ਇਸ ਕਬਿੱਤ ਵਿੱਚ ਭਾਈ ਸਾਹਿਬ ਨੇ ਗੁਰਸਿੱਖ ਨੂੰ ਚਾਉਲ ਅਤੇ ਗ੍ਰਿਹਸਥ ਆਸ਼੍ਰਮ ਨੂੰ ਤੁਸ (ਛਿਲਕੇ) ਦਾ ਦ੍ਰਿਸ਼ਟਾਂਤ ਦਿੱਤਾ ਹੈ. ਭਾਵ ਏਹ ਹੈ ਕਿ ਗ੍ਰਿਹਸਥ ਵਿੱਚ ਬਹੁਤ ਵਿਕਾਰਾਂ ਤੋਂ ਬਚਾਉ ਹੋਂਦਾ ਹੈ, ਅਤੇ ਘਰਬਾਰ ਛੱਡਕੇ ਜੰਗਲ ਵਿੱਚ ਵਾਹਗੁਰੂ ਨੂੰ ਟੋਲਣ ਵਾਲਿਆਂ ਵਿੱਚੋਂ ਬਹੁਤੇ ਵਿਕਾਰ ਵਾਸਨਾ ਦਾ ਸ਼ਿਕਾਰ ਹੁੰਦੇ ਹਨ.
੪ ਕ੍ਰਿਪਾਦ੍ਰਿਸ਼ਟੀ.

ਸਹਿਜਸੁਭਾਇ ਰਿਦੇ ਭਾਵਨੀ ਭਗਤਿਭਾਇ
ਬਿਹਸ ਮਿਲਨ ਸਮਦਰਸ ਧਿਆਨੀਐ.
ਨੰਮ੍ਰਤਾ ਨਿਵਾਸ ਦਾਸ ਦਾਸਨਦਾਸਾਨ ਮਤਿ
ਮਧੁਰਬਚਨ ਮੁਖ ਬੇਨਤੀ ਬਖਾਨੀਐ.
ਪੂਜਾ ਪ੍ਰਾਨ ਗ੍ਯਾਨ ਗੁਰੁ ਆਗ੍ਯਾਕਾਰੀ ਅਗ੍ਰਭਾਗ
ਆਤਮ ਅਵੇਸ਼ ਪਰਮਾਤਮ ਨਿਧਾਨੀਐ.[1] ੧੩੭

(੫੪੪) [2]ਸਤਗੁਰੁ ਸੱਤ, ਸਤਗੁਰੁਮਤਿ ਸੱਤ ਰਿਦੈ
ਰਾਖੈ ਨਾ ਦੁਤੀਆਭਾਉ ਤ੍ਰਿਗੁਨ ਅਤੀਤ ਹੈ.
ਪੂਰਨ ਬ੍ਰਹਮ ਗੁਰੂ ਪੂਰਨ ਸਰਬਮਈ
ਏਕ ਹੀ ਅਨੇਕ ਮੇਕ ਸਗਲ ਕੋ ਮੀਤ ਹੈ.
ਨਿਰਵੈਰ ਨਿਰਲੇਪ ਨਿਰਾਧਾਰ ਨਿਰਾਲੰਬ
ਨਿਰੰਕਾਰ ਨ੍ਰਿਬਿਕਾਰ ਨਿਹਚਲ ਚੀਤ ਹੈ.
ਨਿਰਮਲ ਨਿਰਮੋਲ ਨਿਰੰਜਨ ਨਿਰਾਹਾਰੇ
ਨਿਰਮੋਹ ਨਿਰਭੇਦ ਅਛਲ ਅਜੀਤ ਹੈ. ੧੫੦

(੫੪੫) ਲੱਜਾ ਕੁਲਅੰਕੁਸ਼[3] ਔ ਗੁਰੁਜਨ ਸੀਲ ਡੀਲ,
ਕੁਲਬਧੂ ਬ੍ਰਤਕੈ ਪਤਿਬ੍ਰਤਾ ਕਹਾਵਈ.

---

੧ ਸਤਗੁਰੂ ਅੱਗੇ ਜੋ ਪ੍ਰਾਣ ਪੂਜਾ (ਅਰਥਾਤ ਜ਼ਿੰਦਗੀ) ਅਰਪਦਾ ਹੈ ਅਤੇ ਆਗ੍ਯਾਕਾਰੀ ਰਹਿਕੇ ਉਸ ਤੋਂ ਪ੍ਰਾਪਤ ਹੋਏ ਉਪਦੇਸ਼ ਨੂੰ ਮਨ ਵਸਾਉਂਦਾ ਹੈ, ਓਹ ਮਹਾਂਨਿਧਿ (ਵਾਹਗੁਰੂ) ਨੂੰ ਲੱਭਦਾ ਹੈ.

੨ ਇਸ ਕਬਿੱਤ ਵਿਚ ਭਾਈ ਸਾਹਿਬ "ਪੂਰਣਗੁਰੂ" ਦੇ ਲੱਛਣ ਲਿਖਦੇ ਹਨ.

੩ ਕੁਲ ਦੀ ਕਾਣ. ਬਜ਼ੁਰਗਾਂ ਦਾ ਭੈ.

ਦੁਸ਼ਟਸਭਾ ਸੰਜੋਗ ਅਧਮ ਅਸਾਧੁ ਸੰਗ,
ਬਹੁ ਬਿਭਚਾਰ ਧਾਰ ਗਨਿਕਾ ਬੁਲਾਵਈ.
ਕੁਲਬਧੂ ਸੁਤ ਕੋ ਬਖਾਨੀਅਤ ਗੋਤ੍ਰਾਚਾਰ,[੧]
ਗਨਿਕਾ ਸੁਅਨ[੨] ਪਿਤਾਨਾਮ ਕੋ ਬਤਾਵਈ?
ਦੁਰਮਤਿ ਲਾਗ ਜੈਸੇ ਕਾਗ ਬਨ ਬਨ ਫਿਰੈ,
ਗੁਰੁਮਤਿ ਹੰਸ ਏਕਟੇਕ ਜਸ ਪਾਵਈ. ੧੬੪

(੫੪੬) ਨਿਹਕਾਮ ਨਿਹਕ੍ਰੋਧ ਨਿਰਲੋਭ ਨਿਰਮੋਹ
ਨਿਰਮੇਵ ਨਿਹਟੇਵ[੩] ਨਿਰਦੋਖ ਵਾਸੀ ਹੈ.[੪]
ਨਿਰਲੇਪ ਨਿਰਬਾਨ[੫] ਨਿਰਮਲ ਨਿਰਵੈਰ
ਨਿਰਬਿਘਨਾਇ ਨਿਰਾਲੰਬ[੬] ਅਬਿਨਾਸੀ ਹੈ.
ਨਿਰਾਹਾਰ ਨਿਰਾਧਾਰ ਨਿਰੰਕਾਰ ਨ੍ਰਿਬਿਕਾਰ
ਨਿਹਚਲ ਨਿਹਭ੍ਰਾਂਤਿ ਨਿਰਭੈ ਨਿਰਾਸੀ ਹੈ.
ਨਿਹਕ੍ਰਮ ਨਿਹਭ੍ਰਮ ਨਿਹਸ਼੍ਰਮ[੭] ਨਿਹਸ੍ਵਾਦ
ਨਿਰੰਜਨ ਨਿਰਵਾਦ ਸੁੰਨਮੈ ਸਨਯਾਸੀਹੈ.[੮] ੧੬੮

(੫੪੭) ਤਨਕ ਹੀ ਜਾਮਨ ਕੈ[੯] ਦੂਧ ਦਧਿ ਹੋਤ ਜੈਸੇ
ਤਨਕ ਹੀ ਕਾਂਜੀ ਪਰੈ ਦੂਧ ਫਟ ਜਾਤ ਹੈ.

---

੧ ਵੰਸ਼ਾਵਲੀ.
੨ ਬੇਟਾ.
੩ ਖੋਟੇ ਸੁਭਾਵ ਤੋਂ ਬਿਨਾਂ.
੪ ਸਭ ਦੋਸ਼ਾਂ ਤੋਂ ਰਹਿਤ ਵਾਹਗੁਰੂ ਵਿੱਚ, ਮਨ ਵਸਾਉਂਦਾ ਹੈ.
੫ ਅਡੋਲ.
੬ ਬਿਨਾਂ ਵਾਹਗੁਰੂ ਦੇ ਹੋਰ ਕਿਸੇ ਨੂੰ ਆਧਾਰ ਨਹੀਂ ਜਾਣਦਾ.
੭ ਲੋਕਲਾਜ ਦਾ ਤਯਾਗੀ. ਅਥਵਾ ਕਠਿਨ ਘਾਲ ਘਾਲਣ ਵਾਲਾ, ਅਥਕ.
੮ ਗੁਰੂ ਦਾ ਸਿੱਖ ਐਸਾ ਸਨਯਾਸੀ ਹੈ.
੯ ਜਾਗ, (ਲਾਗ) ਨਾਲ.

ਤਨਕ ਹੀ ਬੀਜ ਬੋਏ ਬਿਰਖ ਬਿਥਾਰ ਹੋਇ,
ਤਨਕ ਚਿਨਗ ਪਰੇ ਭਸਮ ਸਮਾਤ ਹੈ.
ਤਨਕ ਹੀ ਖਾਏ ਬਿਖ ਹੋਤ ਹੈ ਬਿਨਾਸਕਾਲ,
ਤਨਕ ਹੀ ਅੰਮ੍ਰਿਤ ਕੈ ਅਮਰ ਹ੍ਵੈ ਗਾਤ ਹੈ.
ਸੰਗਤਿ ਅਸਾਧੁ ਸਾਧੁ ਗਨਿਕਾ ਬਿਵਾਹਿਤਾ ਜ੍ਯੋਂ
ਤਨਕ ਮੈ ਉਪਕਾਰ ਔ ਬਿਕਾਰ ਘਾਤ ਹੈ.[1] ੧੭੪

(੫੪੮) ਸਾਧੁ ਸੰਗ ਦ੍ਰਿਸ਼ਟ ਦਰਸਕੈ ਹ੍ਵੈ ਬ੍ਰਹਮਗ੍ਯਾਨ,
ਸੋਈ ਤੋ ਅਸਾਧੁ ਸੰਗ ਦ੍ਰਿਸ਼ਟਿ ਵਿਕਾਰ ਹੈ,[2]
ਸਾਧੁਸੰਗ ਸ਼ਬਦ ਸੁਰਤਿਕੈ ਹ੍ਵੈ ਬ੍ਰਹਮਗ੍ਯਾਨ,
ਸੋਈ ਤੋ ਅਸਾਧੁ ਸੰਗ ਬਾਦ ਅਹੰਕਾਰ ਹੈ.[3]

---

੧ ਸਾਧੁਸੰਗਤਿ ਬਿਵਾਹਿਤਾ ਇਸਤ੍ਰੀ ਅਤੇ ਅਸਾਧੁਸੰਗਤ ਗਨਿਕਾ ਤੁੱਲ ਹੈ, ਜਿਨਾਂ ਦੀ ਸੰਗਤ ਕਰਕੇ ਉਪਕਾਰ (ਉੱਤਮ ਸੰਤਾਨ ਅਤੇ ਗ੍ਰਿਹਸਥ ਦੇ ਅਨੇਕ ਲਾਭ) ਅਤੇ ਵਿਕਾਰ ਤਥਾ ਰੋਗਾਂ ਕਰਕੇ ਪ੍ਰਾਣ ਜਾਂਦੇ ਹਨ.

੨ ਸਾਧੁ ਦੀ ਸੰਗਤ ਨਾਲ, 'ਜੋ ਦੇਖੈ ਸੋ ਹਰਿ ਕਾ ਰੂਪ' ਏਹ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ, ਪਾਮਰਾਂ ਦੀ ਸੰਗਤ ਕਰਕੇ ਨੇਤ੍ਰ ਪਰਧਨ ਪਰਇਸਤ੍ਰੀ ਨੂੰ ਵਿਕਾਰਭਰੀ ਨਜ਼ਰ ਦੇਖਦੇ ਹਨ.

੩ ਸਾਧੁ ਦੀ ਸੰਗਤ ਤੋਂ ਗੁਰੁਸ਼ਬਦ ਦੇ ਗ੍ਯਾਨ ਦ੍ਵਾਰਾ ਵਾਹਗੁਰੂ ਦੀ ਜਾਣ ਹੁੰਦੀ ਹੈ, ਅਤੇ ਆਤਮਾ ਵਿੱਚ ਲਿਵ ਲਗਦੀ ਹੈ. ਅਸਾਧੁ ਸੰਗਤ ਹੋਣ ਕਰਕੇ, ਗੁਰੁਸ਼ਬਦ ਦਾ ਅਰਥ ਆਉਣ ਪਰ ਭੀ, (ਅਰਥਾਤ—ਵਿਦ੍ਵਾਨ ਗ੍ਯਾਨੀ ਹੋਣ ਪਰ ਭੀ) ਵਿਤੰਡਾਵਾਦ ਦੀ ਰੁਚੀ ਅਤੇ ਹੰਕਾਰ ਉਪਜਦਾ ਹੈ.

ਸਾਧੁ ਸੰਗ ਅਸਨ ਵਸਨ ਕੈ ਮਹਾਂਪ੍ਰਸਾਦ,
ਸੋਈ ਤੋ ਅਸਾਧੁ ਸੰਗ ਬਿਖਮ ਅਹਾਰ ਹੈ.[੧]
ਦੁਰਮਤਿ ਜਨਮ ਮਰਨ ਹੈ ਅਸਾਧੁ ਸੰਗ,
ਗੁਰੁਮਤਿ ਸਾਧੁ ਸੰਗ ਮੁਕਤਿਦੁਆਰ ਹੈ. ੧੭੫

(੫੪੯) ਸਤਗੁਰੁ ਦਰਸ ਧਿਆਨ ਆਸ਼ਚਰਜ ਮੈ,[੨]
ਦਰਸ਼ਨੀ ਹੋਤ ਖਟ ਦਰਸ਼ ਅਤੀਤ ਹੈ.[੩]
ਸਤਗੁਰੁ ਚਰਨਸ਼ਰਨ ਨਿਹਕਾਮ ਧਾਮ,
ਸੇਵਕਨ ਆਨਦੇਵ ਸੇਵ ਕੀ ਨ ਪ੍ਰੀਤਿ ਹੈ.
ਸਤਗੁਰੁਸ਼ਬਦ ਸੁਰਤਿ ਲਿਵ ਮੂਲਮੰਤ੍ਰ,[੪]
ਆਨ ਤੰਤ੍ਰ ਮੰਤ੍ਰ ਕੀ ਨ ਸਿੱਖਨ ਪ੍ਰਤੀਤ ਹੈ.
ਸਤਗੁਰੁਕ੍ਰਿਪਾ ਸਾਧੁਸੰਗਤਿ ਪੰਗਤਿ ਸੁਖ,
ਹੰਸਬੰਸ ਮਾਨਸਰ ਅਨਤ ਨ ਚੀਤ ਹੈ. ੧੮੩

---

੧ ਸਾਧੁ ਦੀ ਸੰਗਤ ਕਰਕੇ ਸੰਤੋਖ ਪਾਈਦਾ ਹੈ (ਅਰਥਾਤ-ਜੈਸੇ ਵਸਤ੍ਰ ਮਿਲਣ ਉਨਾ ਵਿੱਚ ਅਨੰਦ ਹੈ, ਅਤੇ ਰੁੱਖਾ ਸੁੱਖਾ ਜੇਹਾ ਭੋਜਨ ਮਿਲੇ ਓਹ ਮਹਾਂਪ੍ਰਸਾਦ (ਕੜਾਹਪ੍ਰਸਾਦ) ਹੈ ਅਤੇ ਮਨ ਵਿਕਾਰਾਂ ਵੱਲ ਨਹੀਂ ਧਾਉਂਦਾ, ਅਸਾਧੁ ਸੰਗਤ ਹੋਣ ਕਰਕੇ ਏਹੀ ਸਾਮਗ੍ਰੀ ਉਲਟੇ ਅਸਰਵਾਲੀ ਵਿਸ਼ਮਯ ਹੋ ਜਾਂਦੀ ਹੈ.

੨ ਅਚਰਜ ਰੂਪ, ਅਦਭੁਤ.

੩ ਛੀ ਦਰਸ਼ਨਾਂ ਨੂੰ ਤਯਾਗਕੇ. ਗੁਰੁਦਰਸ਼ਨੀ (ਸਿੱਖ ਧਰਮਧਾਰੀ) ਹੋਂਦਾ ਹੈ.

੪ ਮੂਲਮੰਤ੍ਰ ਵਿੱਚ ਵ੍ਰਿੱਤੀ ਲਗਦੀ ਹੈ. ਦੇਖੋ ਅੰਗ ੩੫੮ ਅਤੇ ੬੨੧.

(੫੫੦) ਸਤ ਬਿਨ ਸੰਜਮ ਨ ਪਤ ਬਿਨ ਪੂਜਾ ਹੋਇ
ਸਚ ਬਿਨ ਸੌਚ ਨ ਜਨੇਊ ਜਤਹੀਨ ਹੈ.[1]
ਬਿਨ ਗੁਰੁਦੀਖ੍ਯਾ ਨ ਗ੍ਯਾਨ ਬਿਨ ਦਰਸ ਧ੍ਯਾਨ
ਭਾਉ ਬਿਨ ਭਗਤਿ ਨ ਕਥਨੀ ਭੈ ਭੀਨ ਹੈ.
ਸ਼ਾਂਤਿ ਨ ਸੰਤੋਖ ਬਿਨ ਸੁਖ ਨ ਸਹਿਜ ਬਿਨ
ਸ਼ਬਦ ਸੁਰਤ ਬਿਨ ਪ੍ਰੇਮ ਨ ਪ੍ਰਬੀਨ ਹੈ.
ਬ੍ਰਹਮਬਿਬੇਕ ਬਿਨ ਹਿਰਦੈ ਨ ਏਕ ਟੇਕ
ਬਿਨ ਸਾਧੁ ਸੰਗਤ ਨ ਰੰਗ ਲਿਵ ਲੀਨ ਹੈ. ੨੧੫

(੫੫੧) ਰੂਪਹੀਂਨ ਕੁਲਹੀਂਨ ਗੁਨਹੀਂਨ ਗ੍ਯਾਨਹੀਂਨ
ਸ਼ੋਭਾਹੀਂਨ ਭਾਗਹੀਂਨ ਤਪਹੀਂਨ ਬਾਵਰੀ.
ਦ੍ਰਿਸ਼ਟਿ ਦਰਸਹੀਂਨ ਸ਼ਬਦ ਸੁਰਤਿਹੀਂਨ,
ਬੁਧਿ ਬਲਹੀਂਨ ਸੂਧੇ ਹਸਤ ਨ ਪਾਵਰੀ.
ਪ੍ਰੀਤਿਹੀਂਨ ਰੀਤਿਹੀਂਨ ਭਾਇ ਭੈ ਪ੍ਰਤੀਤਿਹੀਂਨ,
ਚਿਤਹੀਂਨ ਬਿਤਹੀਂਨ ਸਹਿਜਸੁਭਾਵਰੀ.
ਅੰਗ ਅੰਗਹੀਂਨ ਦੀਨਾਧੀਂਨ[2] ਪਰਚੀਨ ਲਗ[3]
ਚਰਨਸ਼ਰਨ ਕੈਸੇ ਪ੍ਰਾਪਤ ਹੋ ਰਾਵਰੀ ? ੨੨੦

---

੧ ਪਤ ਵਿਣ ਪੂਜਾ, ਸਤ ਵਿਣ ਸੰਜਮ, ਜਤ ਵਿਣ ਕਾਹੇ ਜਨੇਊ,
ਨਾਵਹੁ ਧੋਵਹੁ ਤਿਲਕ ਚੜਾਵਹੁ, ਸਚ ਵਿਣ ਸੋਚ ਨ ਹੋਈ.'
*(ਰਾਮਕਲੀ ਅਸਟਪਦੀ ਮ: ੧)*

੨ ਦੀਨ ਅਧੀਨ.

੩ ਚਿਰ ਕਾਲ ਤੋਂ, ਮੁੱਢ ਤੋਂ ਲੈਕੇ.

(੫੫੨) ਹੋਮ ਜੱਗ ਨਈਵੇਦ ਆਦਿਕ ਪੂਜਾ ਅਨੇਕ.
ਜਪ ਤਪ ਸੰਜਮ ਅਨੇਕ ਪੁੰਨ ਦਾਨ ਕੈ.
ਜਲ ਥਲ ਗਿਰਿ ਤਰੁ ਤੀਰਥ ਭਵਨ ਭੂਅ,[੧]
ਹਿਮਾਚਲ ਧਾਰਾ ਅਗ੍ਰ ਅਰਪਨ ਪ੍ਰਾਨ ਕੈ.[੨]
ਰਾਗ ਨਾਦ ਬਾਦ ਔ ਸਾਂਗੀਤ ਬੇਦਪਾਠ ਬਹੁ,
ਸਹਿਜਸਮਾਧਿ ਸਾਧ ਕੋਟ ਜੋਗਧ੍ਯਾਨ ਕੈ.
ਚਰਨਸ਼ਰਨ ਗੁਰੁਸਿੱਖ ਸਾਧੁਸੰਗ ਪਰ,
ਵਾਰ ਡਾਰੋਂ ਨਿਗ੍ਰਹਿ ਹਠ ਜਤਨ[੩] ਕੋਟਾਨਕੈ ੨੫੫

(੫੫੩) ਮਧੁਰਬਚਨ ਸਮਸਰ ਨ ਪੁਜਸ ਮਧੁ,[੪]
ਕਰਕਸ਼ਬਦ[੫] ਸਮ ਬਿਖ ਨ ਬਿਖਮ[੬] ਹੈ.
ਮਧੁਰਬਚਨ ਸੀਤਲਤਾ ਮਿਸ਼ਟਾਨਪਾਨ,
ਕਰਕ ਸ਼ਬਦ ਸਤਪਤ[੭] ਕਟੁ ਕਮ ਹੈ.[੮]
ਮਧੁਰਬਚਨ ਕਰ ਤ੍ਰਿਪਤਿ ਸੰਤੋਖ ਸ਼ਾਂਤਿ,
ਕਰਕਸ਼ਬਦ ਅਸੰਤੋਖ ਰੋਖ ਸ਼੍ਰਮ ਹੈ.[੯]

---

੧ ਭੂਮਿ.
੨ ਹਿਮਾਲੇ ਦੀ ਬਰਫ਼ ਅਤੇ ਗੰਗਾ ਆਦਿਕ ਨਦੀਆਂ ਦੀ ਧਾਰ ਵਿੱਚ ਪ੍ਰਾਣ ਦੇ ਦੇਣੇ.
੩ ਹਠ ਸਾਥ ਇੰਦ੍ਰੀਆਂ ਦੇ ਦਮਨ ਕਰਣ ਦੇ ਅਨੇਕ (ਸਾਧਨ) ਜਤਨ.
੪ ਸ਼ਹਿਦ.
੫ ਕੌੜਾ ਸ਼ਬਦ.
੬ ਦੁਖਦਾਈ.
੭ ਤਪਾਉਣ ਵਾਲਾ, ਰਿਦਾ ਭਸਮ ਕਰਣ ਵਾਲਾ.
੮ ਸਭ ਕੌੜੀਆਂ ਚੀਜਾਂ ਕੌੜੇ ਬਚਨ ਤੋਂ ਘੱਟ ਹੈਨ.
੯ ਕ੍ਰੋਧ ਅਤੇ ਕਲੇਸ਼ਦਾਯਕ ਹੈ.

ਮਧੁਬਚਨ ਲਗ[੧] ਅਗਮ ਸੁਗਮ ਹੋਇ[੨]
ਕਰਕਸ਼ਬਦ ਲਗ ਸੁਗਮ ਅਗਮ ਹੈ. ੨੫੬

(੫੫੪) ਗੁਰੁਮੁਖਮਾਰਗ ਮੈ ਮਨਮੁਖ ਥਕਿਤ ਹ੍ਵੈ
ਲਗਨ ਸਗਨ ਮਾਨੈ, ਕੈਸੇ ਮਨਮਾਨੀਐ?[੩] ੨੬੪

(੫੫੫) ਸਾਧੁ ਕੀ ਸੁਜਨਤਾਈ ਪਾਹਨ ਕੀ ਰੇਖ ਪ੍ਰੀਤਿ
ਬੈਰ ਜਲਰੇਖ ਹ੍ਵੈ ਬਿਸੇਖ ਸਾਧੁਸੰਗ ਮੈ.[੪]
ਦੁਜਨ ਅਸਾਧੁ, ਪ੍ਰੀਤਿ ਜਲਰੇਖ ਕੇ ਸਮਾਨ,
ਬੈਰ ਤੌ ਪਾਖਾਨਰੇਖ ਸੇਖ ਅੰਗ ਅੰਗ ਮੈ.[੫] ੨੯੭

(੫੫੬) ਜੈਸੇ ਤੌ ਬਸਨ ਅੰਗ ਸੰਗ ਮਿਲ ਹ੍ਵੈ ਮਲੀਨ
ਸਲਿਲ ਸਾਬੁਨ ਮਿਲ ਨਿਰਮਲ ਹੋਤ ਹੈ.
ਜੈਸੇ ਤੌ ਸਰੋਵਰ ਸਿਵਾਲ ਕੈ ਅਛਾਦਯੋ ਜਲ
ਝੋਲ ਪੀਐ ਨਿਰਮਲ ਦੇਖੀਐ ਅਛੋਤ[੬] ਹੈ.
ਜੈਸੇ ਨਿਸ ਅੰਧਕਾਰ ਤਾਰਕਾ ਚਮਤਕਾਰ
ਹੋਤ ਉਜਿਆਰੋ ਦਿਨਕਰ ਕੇ ਉਦੋਤ ਹੈ.

---

੧ ਕਰਕੇ.
੨ ਔਖੀ ਗੱਲ ਸੌਖੀ ਹੋ ਜਾਂਦੀ ਹੈ.
੩ ਸਿੱਖਮਾਰਗ ਵਿੱਚ ਮਨਮੁਖ (ਸਾਕਤ-ਦੇਵੀ ਦੇਵਤਾ ਦਾ ਸੇਵਕ, ਅਤੇ ਅੰਨਯਮਤੀਆਂ ਦਾ ਲਾਦੂ (ਟੱਟੂ) ਨਹੀਂ ਚਲ ਸਕਦਾ, ਅਰ ਉਸਦਾ ਮਨ ਗੁਰੁਉਪਦੇਸ਼ ਪਰ ਨਹੀਂ ਪਤੀਜਦਾ.
੪ ਸਾਧੂ ਦੀ ਪ੍ਰੀਤੀ ਪੱਥਰ ਦੀ ਲੀਕ ਹੈ, ਅਤੇ ਬੈਰ ਪਾਣੀ ਦੀ ਰੇਖਾ ਹੈ.
੫ ਪਾਂਮਰ ਅਸਾਧੂ ਦੀ ਪ੍ਰੀਤੀ ਜਲ ਰੇਖਾ ਹੈ. ਅਤੇ ਵੈਰ ਪੱਥਰ ਦੀ ਲੀਕ ਹੈ.
੬ ਸ਼ੁੱਧ.

ਤੈਸੇ ਮਾਯਾ ਮੋਹ ਭ੍ਰਮ ਹੋਤ ਹੈ ਮਲੀਨ ਮਤਿ
ਸਤਗੁਰੁਗ੍ਯਾਨ ਧ੍ਯਾਨ ਜਗਮਗਜੋਤਿ ਹੈ. ੩੧੨

(੫੫੭) ਮਾਰਬੇ ਕੋ ਤ੍ਰਾਸ ਦੇਖ ਚੋਰ ਨ ਤਜਤ ਚੋਰੀ,
ਬਟਪਾਰਾ ਬਾਟਪਾਰੀ ਸੰਗ ਹ੍ਵੈ ਤਕਤ ਹੈ.
ਵੇਸ੍ਵਾਰਤ[1] ਬ੍ਰਿਥਾ ਭਏ ਮਨ ਮੈ ਨ ਸ਼ੰਕਾ ਮਾਨੈ,[2]
ਜੁਆਰੀ ਨ ਸਰਬਸ[3] ਹਾਰੇ ਸੈਂ ਥਕਤ ਹੈ.
ਅਮਲੀ ਨ ਅਮਲ ਤਜਤ ਜ੍ਯੋਂ ਧਿੱਕਾਰ ਕੀਏ,
ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ.[4]
ਅਧਮ ਅਸਾਧੁਸੰਗ ਛਾਡਤ ਨ ਅੰਗੀਕਾਰੀ
ਗੁਰੁਸਿਖ ਸਾਧੁਸੰਗ ਛਾਡ ਕ੍ਯੋਂ ਸਕਤ ਹੈ[5]? ੩੨੩

(੫੫੮) ਸਫਲ ਬਿਰਖ ਫਲ ਦੇਤ ਜ੍ਯੋਂ ਪਖਾਨਮਾਰੇ
ਸਿਰ ਕਰਵਤ ਸਹਿ ਤਰੁ ਪਾਰ ਪਾਰ[6] ਹੈ.

---

੧ ਵੇਸ੍ਯਾਗਾਮੀ.
੨ ਛੂਤ ਦੇ ਰੋਗ ਹੋਣ ਪਰ ਭੀ ਮਨ ਵਿਚ ਗਿਲਾਨੀ ਨਹੀਂ ਉਪਜਦੀ.
੩ ਸਾਰਾ ਮਾਲ ਧਨ.
੪ ਅਮਲੀ (ਨਸ਼ਈ) ਅਨੇਕ ਲਾਣਤਾਂ ਮਿਲਣ ਪਰ, ਨਸ਼ਿਆਂ ਦੇ ਔਗੁਣ ਸੁਣਕੇ ਅਤੇ ਗ੍ਰੰਥਾਂ ਵਿਚ ਨਿਸ਼ੇਧ ਪੜ੍ਹਦਾ ਹੋਯਾ ਭੀ ਨਸ਼ੇ ਨਹੀਂ ਛਡਦਾ.
੫ ਜਦ ਕਿ ਨੀਚ ਲੋਕ ਨਿੰਦਿਤ ਚੀਜ਼ਾਂ ਅੰਗੀਕਾਰ ਕਰਕੇ ਨਹੀਂ ਛੱਡਦੇ, ਤਦ ਗੁਰਸਿੱਖ, ਮਹਾਂ ਉਤਮ ਸਾਧੁਸੰਗ ਨੂੰ ਕਿਸ ਤਰ੍ਹਾਂ ਛੱਡ ਸਕਦੇ ਹਨ? ਭਾਵ ਏਹ ਹੈ ਕਿ ਅਨੇਕ ਵਿਘਨ ਹੋਣ ਪਰ ਭੀ ਗੁਰੁਮੁਖ ਸਿੱਖ ਆਪਣੇ ਮਤ ਦੇ ਨਿਯਮ ਨਹੀਂ ਤ੍ਯਾਗਦੇ. ਇਸ ਕਬਿੱਤ ਵਿਚ ਭਾਈ ਸਾਹਿਬ ਨੇ ਨਸ਼ਿਆਂ ਦਾ ਖਾਣਾ ਪੀਣਾ ਮਹਾਂ ਨੀਚਕਰਮ ਦੱਸਿਆ ਹੈ, ਜੋ ਸਿੱਖ ਹੋਕੇ ਨਸ਼ਿਆਂ ਦਾ ਸੇਵਨ ਕਰਦੇ ਹਨ ਓਹ ਧਰਮ ਤੋਂ ਪਤਿਤ ਹਨ.
੬ ਖੰਡ ਖੰਡ.

ਸਾਗਰ ਸੇ ਕਾਢ ਮੁਖ ਫੋਰਿਅਤ ਸੀਪ ਕੋ ਜਯੋਂ
ਦੇਤ ਮੁਕਤਾਹਲ ਅਵਗਯਾ ਨਾ ਵਿਚਾਰ ਹੈ.
ਜੈਸੇ ਖਨਵਾਰਾ ਖਾਨਿ ਖਨਤ ਹਨਤ ਘਨ
ਮਾਨਕ ਅਮੋਲ ਹੀਰਾ ਪਰਉਪਕਾਰ ਹੈ.
ਊਖ ਮੈ ਪਯੂਖ ਜਯੋਂ ਪ੍ਰਗਾਸ ਹੋਤ ਕੋਲੂ ਪਰੇ
ਅਵਗੁਨ ਕੀਏ ਗੁਨ ਸਾਧੁਨ ਕੇ ਦ੍ਵਾਰ ਹੈ. ੩੨੬

(੫੫੯) ਜੈਸੇ ਰਾਜਨੀਤਿ ਰੀਤਿ ਚਕ੍ਰਵੈ[1] ਚੈਤੰਨ ਰੂਪ[2]
ਤਾਂਤੇ ਨਿਹਚਿੰਤ ਨ੍ਰਿਭੈ ਬਸਤ ਹੈਂ ਲੋਗ ਜੀ.[3]
ਤੈਸੇ ਗੁਰੁਪੂਰਨ ਬ੍ਰਹਮਗਯਾਨ ਧਯਾਨ ਲਿਵ
ਤਾਂਤੇ ਨਿਰਦੋਖ ਸਿੱਖ ਨਿਜਪਦ ਜੋਗ ਜੀ. ੩੫੪

(੫੬੦) ਬੂੰਦ ਬੂੰਦ ਬਰਖ ਪ੍ਰਨਾਲੇ ਚਲੇ ਜਲ ਬਹਿ,
ਬਹੁਰ ਉਮਗ ਬਹੈ ਬੀਥੀ ਬੀਥੀ ਆਇ ਕੈ.
ਤਾਂਤੇ ਨੋਰਾ ਨੋਰਾ[4] ਭਰ ਚਲਤ ਚਤੁਰਕੁੰਟ,
ਸਰਿਤਾ ਸਰਿਤ ਪ੍ਰਤਿ[5] ਮਿਲਤ ਹੈਂ ਜਾਇਕੈ.
ਸਰਿਤਾ ਸਕਲ ਜਲ ਪ੍ਰਬਲ ਪ੍ਰਵਾਹ ਜਲ
ਸੰਗਮ ਸਮੁੰਦ ਹੋਤ ਸਮਿਤ ਸਮਾਇਕੈ.

---

੧ ਚਕ੍ਰਵਰਤੀ ਰਾਜਾ.

੨ ਆਲਸ ਤੋਂ ਬਿਨਾਂ, ਚਤੁਰ. ਚਮਤਕਾਰੀ ਬੁੱਧਿ ਵਾਲਾ.

੩ ਜੋ ਰਾਜਾ ਨੀਤੀ ਦੀ ਰੀਤਿ ਪਾਲਦਾ ਹੈ ਅਤੇ ਪ੍ਰਜਾ ਦੇ ਪਾਲਨ ਵਿੱਚ ਸਾਵਧਾਨ ਰਹਿੰਦਾ ਹੈ, ਉਸ ਦੀ ਪ੍ਰਜਾ ਦੁਸ਼ਟਾਂ ਦੇ ਉਪਦ੍ਰਵਾਂ ਤੋਂ ਬਚਕੇ ਬਿਨਾਂ ਚਿੰਤਾ ਸੌਂਦੀ ਹੈ.

੪ ਨਾਲਾ.

੫ ਬਡੀਆਂ ਨਦੀਆਂ ਨਾਲ.

ਜਾਮੈ ਜੈਸੀਐ ਸਮਾਈ ਤੈਸੀ ਮਹਿਮਾ ਬਡਾਈ,
ਓਛੌ ਔ ਗੰਭੀਰ ਧੀਰ ਬੂਝੀਐ ਬੁਲਾਇ ਕੈ[1] ੩੭੨

(੫੬੧) ਜੈਸੇ ਸਰ ਸਰਿਤਾ ਸਕਲ ਮੇ ਸਮੁੰਦ ਬਡੋ,
ਮੇਰੁ[2] ਮੇ ਸੁਮੇਰੁ ਬਡੋ ਜਗਤ ਬਖਾਨ ਹੈ.
ਤਰੁਵਰ ਵਿਖੇ ਜੈਸੇ ਚੰਦਨ ਬਿਰਖ ਬਡੋ,[3]
ਧਾਤੁ ਮੇ ਕਨਿਕ ਅਤਿ ਉਤਮ ਕੈ ਮਾਨ ਹੈ.
ਪੰਛਿਨ ਮੇ ਹੰਸ, ਮ੍ਰਿਗਰਾਜਨ ਮੇ ਸਾਰਦੂਲ,[4]
ਰਾਗਨ ਮੇ ਸਿਰੀਰਾਗ,[5] ਪਾਰਸ ਪਖਾਨ ਹੈ.
ਗ੍ਯਾਨਨ ਮੇ ਗ੍ਯਾਨ ਅਰੁ ਧ੍ਯਾਨਨ ਮੇ ਧ੍ਯਾਨ ਗੁਰੁ,
ਸਕਲ ਧਰਮ ਮੇ ਗ੍ਰਿਹਸਥ ਪ੍ਰਧਾਨ ਹੈ. ੩੭੬

(੫੬੨) ਤੀਰਥਮਜਨ ਕਰਬੇ ਕੋ ਹੈ ਇਹੈ ਗੁਨਾਉ,[6]
ਨਿਰਮਲ ਤਨ ਤ੍ਰਿਖਾ ਤਪਤ ਨਿਵਾਰੀਐ.
ਦਰਪਨ ਦੀਪ ਕਰ ਗਹੇ ਕੋ ਇਹੈ ਗੁਨਾਉ,
ਪੇਖਤ ਚਿਹਨ ਮਗ ਸੁਰਤਿ ਸਮ੍ਹਾਰੀਐ.
ਭੇਟਤ ਭਤਾਰ ਇਹੈ ਨਾਰਿ ਕੋ ਗੁਨਾਉ,
ਸ੍ਵਾਤਿਬੂੰਦ ਸੀਪ ਗਤਿ ਲੈ ਗਰਭ ਪ੍ਰਤਿ ਪਾਰੀਐ.

---

੧ ਕਬਿੱਤ ਦਾ ਭਾਵ ਏਹ ਹੈ ਕਿ ਗੰਭੀਰ ਆਦਮੀ ਵਡਿਆਈ ਪਾਕੇ ਸਮਾਈ ਕਰਦੇ ਹਨ, ਅਤੇ ਓਛੇ ਮਨੁੱਖ ਥੋੜੀ ਜਿਹੀ ਵਡਿਆਈ ਪਾਉਣ ਪਰ ਭੀ ਵਿਤੋਂ ਬਾਹਰ ਹੋ ਜਾਂਦੇ ਹਨ.

੨ ਪਹਾੜਾਂ ਵਿੱਚ.

੩ ਗੁਣ ਕਰਕੇ ਬਡਾ ਹੈ. ਉੱਤਮ.

੪ ਕੇਸਰੀ ਸਿੰਘ.

੫ "ਰਾਗਾਂ ਵਿਚ ਸ੍ਰੀ ਰਾਗ ਹੈ." *ਮਹਲਾ ੧ ਵਾਰ ਸ੍ਰੀਰਾਗ*

੬ ਗੁਣ. ਲਾਭ.

ਤੈਸੇ ਗੁਰੁਚਰਨ ਸ਼ਰਨ ਕੋ ਇਹੈ ਗੁਨਾਉ,
ਗੁਰੁਉਪਦੇਸ਼ ਹਾਰ ਉਰ ਧਾਰੀਐ. ੩੭੭

(੫੬੩) ਜੋਈ ਕੁਲਾਧਰਮ ਕਰਮ ਕੇ ਸੁਚਾਰੁ ਚਾਰੁ,
ਸੋਈ ਪਰਵਾਰ ਬਿਖੈ ਸ੍ਰੇਸ਼ਟ ਬਖਾਨੀਐ.
ਬਨਜ ਬਯੋਹਾਰ ਸਾਚੋ ਸ਼ਾਹ ਸਨਮੁਖ ਸਦਾ,
ਸੋਈ ਤੌ ਬਨੌਟਾ[1] ਨਿਹਕਪਟ ਕੈ ਮਾਨੀਐ.
ਸੁਆਮਿਕਾਮ ਸਾਵਧਾਨ ਮਾਨਤ ਨਰੇਸ ਆਨ,
ਸੋਈ ਸ੍ਵਾਮਿਕਾਰਜੀ[2] ਪ੍ਰਸਿੱਧ ਪਹਿਚਾਨੀਐ.
ਗੁਰੁਉਪਦੇਸ਼ ਪਰਵੇਸ਼ ਰਿਦਅੰਤਰ ਹੈ,
ਸ਼ਬਦ ਸੁਰਤਿ ਸੋਈ ਸਿਖ ਜਗ ਜਾਨੀਐ.[3] ੩੮੦

---

੧ ਸ਼ਾਹੂਕਾਰ ਦਾ ਗੁਮਾਸ਼ਤਾ. ਮੁਨੀਮ.
੨ ਸ੍ਵਾਮੀ ਦਾ ਕੰਮ ਕਰਣ ਵਾਲਾ ਸੇਵਕ.
੩ ਜਿਸ ਦੇ ਚਿੱਤ ਵਿੱਚ ਗੁਰੂ ਦੇ ਉਪਦੇਸ਼ ਦਾ ਅਸਰ ਹੈ ਅਤੇ ਜਿਸਦੀ ਸੁਰਤ ਗੁਰੁਸ਼ਬਦ ਵਿੱਚ ਲੀਨ ਹੈ, ਓਹੀ 'ਸਿੱਖ' ਹੈ:—

ਕਬਿੱਤ

ਸੱਤਕਰਤਾਰ ਕੀ ਉਪਾਸਨਾ ਕਰਨਹਾਰੋ,
ਪੂਜੈ ਨਾਹਿ ਮਾਯਾ ਵਿਧਿ ਵਿਸ਼ਨੁ ਮਹੇਸ਼ ਕੋ.
ਉੱਦਮ ਸੇ ਲੱਛਮੀ ਕਮਾਵੈ ਆਪ ਖਾਵੈ ਭਲੇ,
ਔਰਨ ਖੁਲਾਵੈ ਕਰੈ ਨਿਤ ਹਿਤ ਦੇਸ਼ ਕੋ.
ਵਾਦ ਵੈਰ ਈਰਖਾ ਵਿਕਾਰ ਮਨ ਲਾਵੈ ਨਾਹਿ,
ਪਰਹਿਤ ਖੇਦ ਸਹੈ, ਦੇਵੈ ਨ ਕਲੇਸ਼ ਕੋ.
ਸਦਾਚਾਰੀ ਸਾਹਸੀ ਸੁਹ੍ਰਿਦ ਸਤਯਵ੍ਰਤਧਾਰੀ,
ਐਸੇ ਗੁਰੁਸਿੱਖ ਸਰਤਾਜ ਹੈ ਵ੍ਰਿਜੇਸ਼ ਕੋ. (ਸੇਵਕ)

(੫੬੪) ਜੈਸੇ ਕੁਲਵਧੂ ਅੰਗ ਰਚਤ ਸ੍ਰਿੰਗਾਰ ਖੋੜ,[1]
ਤੇਈ ਗਨਕਾ ਰਚਤ ਸਕਲ ਸਿੰਗਾਰ ਜੀ!
ਕੁਲਵਧੂ ਸੇਜਾ ਸਮੈ ਰਮਤ ਭਤਾਰ ਏਕ,
ਵੇਸ੍ਵਾ[2] ਤੌ ਅਨੇਕ ਸੇ ਕਰਤ ਬਿਭਚਾਰ ਜੀ!
ਕੁਲਵਧੂ ਸੰਗਮ ਸੁਯਸ ਨਿਰਦੋਖ ਮੋਖ,
ਵੇਸ੍ਵਾ ਪਰਸਤ ਅਪਯਸ ਹ੍ਵੈ ਵਿਕਾਰ ਜੀ!

---

੧ ਸੋਲਾਂ. ਕਾਵ੍ਯ ਗ੍ਰੰਥਾਂ ਵਿੱਚ ੧੬ ਸ਼ਿੰਗ੍ਾਰ ਏਹ ਹੈਂਨ:—
ਪ੍ਰਥਮ ਸਕਲ ਸੁਚਿ ਮੱਜਨ ਅਮਲ ਵਾਸ,
ਜਾਵਕ ਸੁਦੇਸ ਕੇਸ਼ ਪਾਸ਼ ਕੋ ਸੁਧਾਰਬੋ.
ਅੰਗਰਾਗ ਭੂਸ਼ਣ ਵਿਵਿਧ ਮੁਖਬਾਸ ਰੰਗ,
ਕੱਜਲ ਕਲਿਤ ਲੋਲ ਲੋਚਨ ਨਿਹਾਰਬੋ.
ਬੋਲਨ ਹਸਨ ਮ੍ਰਿਦੂ ਚਲਨ ਚਿਤੌਨ ਚਾਰੁ,
ਪਲ ਪਲ ਪਤਿਵ੍ਰਤ ਪ੍ਰੀਤਿ ਪ੍ਰਤਿਪਾਰਬੋ.
ਕੇਸ਼ੋਦਾਸ ਸਵਿਲਾਸ ਕਰਹੋ ਕੁਵਰਿ ਰਾਧੇ!
ਇਹ ਬਿਧਿ ਸੋਰਹਿਂ ਸ਼ਿੰਗਾਰਨ ਸ਼ਿੰਗਾਰਬੋ. (ਰਸਿਕ ਪ੍ਰਿਯਾ)
ਸਿੱਖਮਤ ਵਿੱਚ ਮਹਿੰਦੀ, ਮਾਂਗ, ਗਹਿਣੇ, (ਖਾਸ ਕਰਕੇ ਛੇਦਕ) ਪਾਨ, ਦੰਦਾਸਾ, ਕੱਜਲ ਆਦਿਕ ਸ਼ਿੰਗਾਰ (ਅਰਥਾਤ ਚਪਲਤਾ ਵਧਾਉਣ ਵਾਲੇ, ਅਤੇ ਮਨ ਨੂੰ ਵਿਕਾਰਾਂ ਵੱਲ ਪ੍ਰੇਰਣ ਵਾਲੇ) ਨਿੰਦਿਤ ਹਨ. ਦੇਖੋ, ਇਸ ਵਿਸ਼ਯ ਗੁਰੂਵਾਕ:—
"ਭਰਤਾ ਕਹੈ ਸੁ ਮਾਨੀਐ, ਇਹ ਸਿੰਗਾਰ ਬਣਾਇ ਰੀ."
(ਆਸਾ ਮਹਲਾ ੫)
"ਬਿਨ ਪਿਰ ਕਿਆ ਤਿਸ ਧਨ ਸੀਗਾਰਾ? ਪਰਪਿਰ ਰਾਤੀ ਖਸਮ ਵਿਸਾਰਾ. ਜਿਉ ਬੇਸੁਆ ਪੂਤ ਬਾਪ ਕੋ ਕ਼ਹੀਐ? ਤਿਉਂ ਫੋਕਟ ਕਾਰ ਵਿਕਾਰਾ ਹੇ."
(ਮਾਰੂ ਮਹਲਾ ੧)

੨ ਵੇਸ਼੍ਯਾ. ਗਨਿਕਾ.

ਤੈਸੇ ਗੁਰੁਸਿੱਖਨ ਕੋ ਪਰਮ ਪਵਿਤ੍ਰ ਮਾਯਾ,
ਸੋਈ ਦੁਖਦਾਯਕ ਹੈ ਦਹਿਤ ਸੰਸਾਰ ਜੀ! ੩੮੪

(੫੬੫) ਆਪਨੋ ਸੁਅਨ ਜੈਸੇ ਲਾਗਤ ਪਿਆਰੇ ਜੀਅ,
ਜਾਨੀਐ ਵੈਸੋਈ ਪਯਾਰੋ ਸਕਲ ਸੰਸਾਰਕੋ.
ਆਪਨੋ ਦਰਬ ਜੈਸੋ ਰਾਖੀਐ ਜਤਨ ਕਰ,
ਵੈਸੋਈ ਸਮਝ ਸਭਕਾਹੂੰ ਕੇ ਬਿਹਾਰ ਕੋ.
ਉਸਤਤਿ ਨਿੰਦਾ ਸੁਨ ਬਯਾਪਤ ਹਰਖ ਸੋਗ.
ਵੈਸੇਈ ਲਗਤ ਜਗ ਅਨਿਕ ਪ੍ਰਕਾਰ ਕੋ.
ਤੈਸੇ ਕੁਲਧਰਮ ਕਰਮ ਜੈਸੋ ਜੈਸੋ ਜਾਂਕੋ,
ਉਤਮ ਕੈ ਮਾਨ ਜਾਨ ਬ੍ਰਹਮ ਬਿਸਥਾਰ ਕੋ.[1] ੩੯੮

(੫੬੬) ਜੈਸੇ ਨੈਨ ਬੈਨ ਪੰਖ ਸੁੰਦਰ ਸੁਬੰਗ ਮੋਰ,
ਤਾਂਕੇ ਪਗ ਓਰ ਦੇਖ ਦੋਖ ਨ ਬਿਚਾਰੀਐ.
ਚੰਦਨ ਸੁਗੰਧ ਅਤਿ ਕੋਮਲ ਕਮਲ ਕਟੁ,
ਕੰਟਕ[2] ਬਿਲੋਕ ਨ ਔਗੁਨ ਉਰ ਧਾਰੀਐ.

---

੧ ਕਿਸੇ ਦੀ ਕੁਲ ਅਤੇ ਧਰਮ ਦੀ ਰੀਤਿ ਪਰ ਤਰਕ ਕਰਕੇ ਮਨ ਨਹੀਂ ਦੁਖਾਉਣਾ ਚਾਹੀਯੇ ਭਰਮ ਅਤੇ ਅਗਯਾਨ ਵਿੱਚ ਪਏ ਲੋਕਾਂ ਨੂੰ ਮਿਤ੍ਰਤਾ ਅਤੇ ਵਿਚਾਰ ਨਾਲ ਕੁਮਾਰਗੋਂ ਕੱਢਕੇ ਸੁਮਾਰਗ ਪਾਉਣਾ ਲੋੜੀਏ. ਕਬਿੱਤ ਦਾ ਭਾਵ ਆਸਾ ਦੀ ਵਾਰ ਦੀ ਇਸ ਤੁਕ ਅਨੁਸਾਰ—'ਜੇਹਾ ਵੇਖੈ ਤੇਹਾ ਵੇਖ' ਏਹ ਹੈ ਕਿ ਜੇਹਾ ਹਿਤ ਤੁਸੀਂ ਆਪਣਾ ਚਾਹੁਨੇ ਹੋ ਤੇਹਾ ਸਭਸ ਲਈ ਚਾਹੋ, ਅਤੇ ਜੋ ਤੁਸੀਂ ਆਪਣੇ ਵਾਸਤੇ ਨਹੀਂ ਚਾਹੁੰਦੇ, ਓਹ ਦੂਜਿਆਂ ਲਈ ਨਾ ਚਾਹੋ.

੨ ਚੰਨਣ ਨੂੰ ਕੌੜਾ ਅਤੇ ਕਮਲ ਨੂੰ ਕੰਡਿਆਂ ਵਾਲਾ ਦੇਖਕੇ.

ਜੈਸੇ ਹੈ ਅੰਮ੍ਰਿਤਫਲ ਮਿਸ਼ਟ ਗੁਨਾਦ ਸ੍ਵਾਦ,
ਬੀਜ ਕਰਵਾਈ ਕੈ ਬੁਰਾਈ ਨ ਸਮ੍ਹਾਰੀਐ.[੧]
ਤੈਸੇ ਗੁਰੁਗਜਾਨ ਦਾਨ ਸਬ ਹੂੰ ਸੇ ਮਾਂਗ ਲੀਜੈ,
ਬੰਦਨਾ ਸਕਲ ਭੂਤ ਨਿੰਦ ਨਤੁਕਾਰੀਐ.[੨] ੩੯੯

(੫੬੭) ਜੈਸੇ ਚੀਟੀ ਕਰਮ ਕਰਮ ਕੈ ਬਿਰਖ ਚੜ੍ਹੈ,
ਪੰਛੀ ਉਡ ਜਾਇ ਬੈਸੈ ਨਿਕਟ ਹੀ ਫਲ ਕੈ.
ਜੈਸੇ ਗਾਡੀ ਚਲੀ ਜਾਤ ਲੀਕਨ ਮੈ ਧੀਰਜ ਸੇ,
ਘਰੇ ਦੌਰ ਜਾਇ ਬਾਂਇ ਦਾਹਨੇ ਸਬਲ ਕੈ.
ਜੈਸੇ ਕੋਸਭਰ ਚਲ ਸਕੀਐ ਨ ਪਾਂਇਨ ਸੇ,
ਆਤਮਾ ਚਤੁਰਕੁੰਟ ਧਾਇਆਵੈ ਪਲ ਕੈ.
ਤੈਸੇ ਲੋਗ ਬੇਦ ਭੇਦ ਗਜਾਨ ਅਨੁਮਾਨ ਪਛ,
ਗੰਮ ਗੁਰੁਚਰਨ ਸਰਨ ਅਸਥਲ ਕੈ.[੩] ੪੦੪

---

੧ ਅੰਬ ਸੀਤਾਫਲ ਆਦਿਕਾਂ ਦੇ ਬੀਜਾਂ ਵਿਚ ਕਸੈਲਾ ਸਵਾਦ ਹੁੰਦਾ ਹੈ.

੨ ਮਿਠਾਸ (ਗੁਣ) ਗ੍ਰਹਿਣ ਸਭ ਥਾਂ ਤੋਂ ਕਰ ਲੈਣਾ ਚਾਹੀਏ, ਅਤੇ ਕਸੈਲਾਪਨ (ਅਵਗੁਣ) ਛੱਡ ਦੇਣਾ ਚਾਹੀਏ, ਦੇਖੋ ਇਸ ਵਿਸ਼ਯ "ਰਤਨਮਾਲ ਸਾਖੀ" ਦਾ ਬਚਨ:—
"ਵੇਦ ਆਦਿਕਾਂ ਦਾ ਵਿਅਰਥ ਵਾਕ ਤਿਆਗਣਾ, ਸਾਰ ਵਾਲਾ ਵਾਕ ਬਾਲਕ ਦਾ ਭੀ ਮੰਨਣਾ."

੩ ਵੇਦ ਸ਼ਾਸਤ੍ਰਾਂ ਦੇ ਮਤ ਅਨੁਸਾਰ ਕਰਮਾਂ ਤੋਂ ਆਤਮਗਜਾਨ ਦੀ ਪ੍ਰਾਪਤੀ ਕੀੜੀ ਗੱਡੀ ਅਰ ਪੈਦਲ ਚਾਲ ਵਤ ਹੈ, ਸਤਗੁਰਾਂ ਦੀ ਚਰਣਸ਼ਰਣ ਆਉਣ ਕਰਕੇ ਪੰਛੀ ਦੀ ਉਡਾਰੀ—ਘੋੜੇ ਦੀ ਸਵਾਰੀ ਅਰ ਮਨ ਦੇ ਵੇਗ ਤੁੱਲ ਹੈ.

(੫੬੮) ਦੈਤਸੁਤ ਭਗਤ ਪ੍ਰਗਟ ਪ੍ਰਹਲਾਦ ਭਏ,
ਦੇਵਸੁਤ ਜਗਮੈ ਸਨੀਚਰ ਬਖਾਨੀਐ.
ਮਧੁਪੁਰ[1] ਬਾਸੀ ਕੰਸ ਅਧਮ ਅਸੁਰ ਭਏ,
ਲੰਕਾਬਾਸੀ ਸੇਵਕ ਬਿਭੀਖਨ ਪਛਾਨੀਐ.
ਸਾਗਰ ਗੰਭੀਰ ਬਿਖੈ ਬਿਖਿਆ[2] ਪ੍ਰਗਾਸ ਭਈ,
ਅਹਿ ਮਸਤਕ ਮਨਿ ਉਦੈ ਅਨੁਮਾਨੀਐ.
ਬਰਨ ਸਥਾਨ ਲਘੁ ਦੀਰਘ ਜਤਨ ਕਰੈ
ਅਕਥਕਥਾ ਬਿਨੋਦ ਬਿਸਮਨ ਜਾਨੀਐ.[3] ੪੦੭

(੫੬੯) ਜੈਸੇ ਤੌ ਮਿਠਾਈ ਰਾਖੀਐ ਛਿਪਾਇ ਜਤਨ ਕੈ,
ਚੀਟੀ ਚਲਜਾਇ ਚੀਨ ਤਾਹਿ ਲਪਟਾਤ ਹੈ.
ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ,
ਪ੍ਰਗਟ ਪਤੰਗ ਤਾਮੈ ਸਹਿਜ ਸਮਾਤ ਹੈ.
ਜੈਸੇ ਤੌ ਬਿਮਲ ਜਲ ਕਮਲ ਇਕਾਂਤ ਬਸੈ
ਮਧੁਕਰ ਮਧੁ[4] ਅਚਵਨ ਤਹਿਂ ਜਾਤ ਹੈ.
ਤੈਸੇ ਗੁਰੁਮੁਖ ਜਿਹ ਘਟ ਪ੍ਰਗਟਤ ਪ੍ਰੇਮ,
ਸਕਲ ਸੰਸਾਰ ਤਿਹ ਦ੍ਵਾਰ ਬਿਲਲਾਤ ਹੈ.[5] ੪੧੦

---

੧ ਮਥੁਰਾ
੨ ਜ਼ਹਿਰ. ਸ਼ਰਾਬ.
੩ ਜਾਤੀ ਭੇਦ ਕਰਕੇ ਜੋ ਬਡਿਆਈ ਅਤੇ ਛੁਟਿਆਈ ਮੰਨੀ ਜਾਵੇ ਤਾਂ ਭੁੱਲ ਹੈ, ਭਾਵ ਏਹ ਹੈ ਕਿ ਉੱਤਮ ਅਤੇ ਨੀਚ ਕਿਸੇ ਖਾਸ ਜਾਤੀ ਵਿੱਚ ਨਹੀਂ ਉਪਜਦੇ.
੪ ਪਰਾਗ. ਫੁੱਲ ਦਾ ਮਿਠਾਸ.
੫ ਦਰਸ਼ਨ ਲਈ ਵ੍ਯਾਕੁਲ ਹੁੰਦਾ ਹੈ. ਭਾਵ ਏਹ ਹੈ ਕਿ ਗੁਰੁਮੁਖਾਂ ਦੀ ਸੁਤੇ ਹੀ ਪ੍ਰਸਿੱਧੀ ਹੁੰਦੀ ਹੈ.

(੫੭੦) ਜੈਸੇ ਏਕ ਚੀਟੀ ਪਾਛੈ ਕੋਟਿ ਚੀਟੀ ਚਲੀ ਜਾਤ,
ਏਕ ਟਕ ਪਗ ਡਗ ਮਗ ਸਾਵਧਾਨ ਹੈ.
ਜੈਸੇ ਕੂੰਜ ਪਾਂਤਿ ਬਾਂਧ ਭਲੀ ਭਾਂਤ ਸਹਿਜਮੈ,
ਉਡਤ ਅਕਾਸਚਾਰੀ ਆਗੇ ਅਗਵਾਨ ਹੈ.
ਜੈਸੇ ਮ੍ਰਿਗਮਾਲ ਚਾਲ ਚਲਤ ਟਲਤ ਨਾਹਿ,
ਜਤ੍ਰ ਤਤ੍ਰ ਅਗ੍ਰਭਾਗੀ ਹਮੈ ਤਤ ਧ੍ਯਾਨ ਹੈ.
ਚੀਟੀ ਖਗ ਮ੍ਰਿਗ ਸਨਮੁਖ[1] ਪਾਛੇ ਲਾਗੇ ਜਾਂਹਿ,
ਪ੍ਰਾਨੀ ਗੁਰੁਪੰਥ ਛਾਡ ਚਲਤ ਅਗ੍ਯਾਨ ਹੈ.[2] ੪੧੩

(੫੭੧) [3]ਸੁਰਸਰੀ ਸਰਸੁਤੀ ਜਮਨਾ ਔ ਗੋਦਾਵਰੀ,
ਗਯਾ ਪ੍ਰਾਗ ਸੇਤੁ ਕੁਰੁਖੇਤ ਮਾਨਸਰ ਹੈਂ.
ਕਾਂਸ਼ੀ ਕਾਂਤੀ ਦ੍ਵਾਰਾਵਤੀ ਮਾਯਾ ਮਥੁਰਾ ਅਯੁਧ੍ਯਾ,
ਗੋਮਤੀ ਅਵੰਤਕਾ ਕਿਦਾਰ ਹਿਮਧਰ ਹੈਂ.

---

੧ ਆਗੂ.

੨ ਜੋ ਸਤਗੁਰਾਂ ਦੇ ਪਿੱਛੇ ਗੁਰੁਮਾਰਗ ਨਹੀਂ ਚਲਦੇ ਓਹ ਪਸ਼ੂਆਂ ਨਾਲੋਂ ਭੀ ਮੰਦਤਰ ਹੈਨ. ਉਪਦੇਸ਼ ਏਹ ਹੈ ਕਿ ਗ੍ਰੰਥ ਪੰਥ ਦੇ ਦੱਸੇ ਹੋਏ ਰਸਤੇ ਚੱਲਣਾ ਚਾਹੀਏ. ਆਪੋਧਾਪੀ ਗੁਰੁਮਤ ਵਿਰੁੱਧ ਹੈ.

੩ ਕਈ ਗ੍ਯਾਨੀ ਗੁਰੁਗ੍ਰੰਥਸਾਹਿਬ ਦੀ ਕਥਾ ਕਰਣ ਵੇਲੇ ਇਹ ਕਬਿੱਤ ਪੜ੍ਹ ਕੇ ਮੰਗਲਾਚਰਣ ਕਰਦੇ ਹਨ, ਅਤੇ ਮੁਕਤੀ ਢੂੰਡਣ ਗੰਗਾ, ਗਯਾ, ਗੋਦਾਵਰੀ ਆਦਿਕ ਤੀਰਥਾਂ ਪਰ ਜਾਂਦੇ ਹਨ, ਅਜੇਹੇ ਗ੍ਯਾਨੀਆਂ ਨੂੰ ਜੇ ਅਗ੍ਯਾਨੀ ਆਖਿਆ ਜਾਵੇ ਤਾਂ ਕੁਛ ਨਿੰਦਾ ਨਹੀਂ, ਸਗੋਂ ਯੋਗ੍ਯ ਹੈ. ਬਹੁਤ ਅਗ੍ਯਾਨੀ ਸ਼੍ਰੋਤਾ ਇਹ ਕਬਿੱਤ ਸੁਣਕੇ ਸਮਝਦੇ ਹਨ ਕਿ ਕਥਾ ਦੇ ਆਰੰਭ ਵਿੱਚ ਮਹਾਤਮ ਸਮਝ ਕੇ ਤੀਰਥਾਂ ਦਾ ਨਾਂਉਂ ਲਯਾ ਜਾਂਦਾ ਹੈ, ਪਰ ਓਹ ਅੰਤ ਦੇ ਪਦ ਨੂੰ ਨਹੀਂ ਵਿਚਾਰਦੇ ਕਿ ਭਾਈ ਗੁਰੁਦਾਸ ਜੀ ਇਨ੍ਹਾਂ ਸਭ ਤੀਰਥਾਂ ਨੂੰ ਗੁਰੁਚਰਨਰਜ ਦੀ ਤੁੱਲਤਾ ਭੀ ਨਹੀਂ ਦਿੰਦੇ.

ਨਰਬਦਾ ਬਿਬੁਧਜਨ ਦੇਵਸਥਲ ਕੈਲਾਸ,
ਨੀਲ ਮੰਦ੍ਰਾਚਲ ਸੁਮੇਰੁ ਗਿਰਿਵਰ ਹੈਂ.
ਤੀਰਥ ਅਰਥ[੧] ਸੁਚਿ[੨] ਧਰਮ[੩] ਦਯਾ[੪] ਸੰਤੋਖ,[੫]
ਸ਼੍ਰੀਗੁਰੁ ਚਰਨਰਜ ਤੁੱਲ ਨ ਸਗਰ ਹੈਂ. ੪੧੬

(੫੭੨) ਜੈਸੇ ਰਾਜਾ ਧਰਮਸਰੂਪ ਰਾਜਨੀਤਿ ਬਿਖੈ,
ਤਾਂਕੇ ਦੇਸ ਪਰਜਾ ਬਸਤ ਸੁਖ ਪਾਇਕੈ.[੬] ੪੧੮

(੫੭੩) ਜੈਸੇ ਘਾਉ ਘਾਇਲ ਕੋ ਜਤਨ ਕੈ ਨੀਕੋ ਹੋਤ,
ਪੀਰ ਮਿਟ ਜਾਇ ਲੀਕ[੭] ਮਿਟਤ ਨ ਪੇਖੀਐ.
ਜੈਸੇ ਫਾਟੋ ਅੰਬਰੋ[੮] ਸਿਆਇ ਪੁਨ ਓਢੀਅਤ,
ਨਾਂਗੋ ਤੌ ਨ ਹੋਇ ਤਊ ਥੇਗਰੀ[੯] ਪਰੇਖੀਐ.
ਜੈਸੇ ਟੂਟੋ ਬਾਸਨ ਸਵਾਰ ਦੇਤ ਹੈ ਠਠੇਰੋ,
ਗਿਰਤ ਨ ਪਾਨੀ, ਪੈ ਗਠੀਲੋ ਭੇਖ ਭੇਖੀਐ.
ਤੈਸੇ ਗੁਰੁਚਰਨ ਬਿਮੁਖ ਦੁਖ ਦੇਖ ਪੁਨ,

---

੧ ਪ੍ਰਾਰਥਨਾ. ਸਤੋਤ੍ਰ ਅਰ ਮੰਤ੍ਰਾਂ ਦੇ ਪਾਠ.

੨ ਭਰਮ ਅਵਿਦ੍ਯਾ ਨਾਲ ਮਿਲੀ ਹੋਈ ਕਰਮਕਾਂਡੀਆਂ ਦੀ ਸੁੱਚ. ਛੂਤਛਾਤ ਦਾ ਵਹਿਮ.

੩ ਅਗ੍ਯਾਨ ਕਲਪਿਤ ਨਿਯਮਾਂ ਵਾਲੇ ਅਸਾਧਾਰਣ ਧਰਮ.

੪ ਜੈਨ ਮਤ ਦੀ ਮੰਨੀ ਹੋਈ ਦਯਾ.

੫ ਉੱਦਮ ਤ੍ਯਾਗਕੇ ਆਲਸ ਧਾਰਣਾ. ਧਰਮਕਿਰਤ ਦਾ ਤ੍ਯਾਗ ਕਰਕੇ ਦੂਜਿਆਂ ਦੇ ਭਰੋਸੇ ਰਹਿਣਾ.

੬ ਧਰਮ ਅਤੇ ਨੀਤਿ ਦੋਵੇਂ ਸਮਾਨ ਹੋਣ, ਤਦ ਪੂਰਣ ਰਾਜ੍ਯ ਹੈ.

੭ ਘਾਉ ਦਾ ਨਿਸ਼ਾਨ.

੮ ਵਸਤ੍ਰ.

੯ ਟਾਕੀ. ਗੱਠ.

ਸ਼ਰਨ ਗਹੇ ਪੁਨੀਤ, ਪੈ ਕਲੰਕ ਲੇਖੀਐ.[੧] ੪੧੯

(੫੭੪) ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ,
ਅਗਨਿ ਅਗਨਿ ਕਹੈ ਸੀਤ ਨ ਵਿਨਾਸ਼ ਹੈ.
ਬੈਦ ਬੈਦ ਕਹੈ ਰੋਗ ਕਾਹੂੰ ਕੋ ਮਿਟਤ ਨਾਂਹਿ,
ਦੂੱਬ ਦੂੱਬ ਕਹੈ ਕੋਊ ਦੂੱਬੇ ਨ ਵਿਲਾਸ਼ ਹੈ.
ਚੰਦਨ ਚੰਦਨ ਕਹੈ ਹੋਤ ਨ ਸੁਬਾਸ ਬਾਸ,
ਚੰਦ ਚੰਦ ਕਹੈ ਉਜੀਆਰੋ ਨ ਪ੍ਰਕਾਸ਼ ਹੈ.
ਤੈਸੇ ਗ੍ਯਾਨਗੋਸ਼ਟਿ ਕਹਿਤ ਨ ਰਹਿਤ ਪਾਵੈ,
ਕਰਨੀ ਪ੍ਰਧਾਨ ਭਾਨੁ ਉਦਿਤ ਅਕਾਸ਼ ਹੈ. ੪੩੭

(੫੭੫) ਪੂਛਤ ਪਥਕ[੨] ਤਿਹ ਮਾਰਗ ਨ ਧਾਰੈ ਪਗ,
ਪ੍ਰੀਤਮ ਕੇ ਦੇਸ਼ ਕੈਸੇ ਬਾਤਨ ਕੈ ਜਾਈਐ?
ਪੂਛਤ ਹੈ ਬੈਦ ਖਾਤ ਔਖਧਿ ਨ ਸੰਜਮ ਸੇ,[੩]
ਕੈਸੇ ਮਿਟੈ ਰੋਗ ਸੁਖ ਸਹਿਜ ਸਮਾਈਐ?
ਪੂਛਤ ਸੁਹਾਗਨਿ, ਹੈਂ ਕਰਮ ਦੁਹਾਗਨਿ ਕੇ
ਰਿਦੈ ਬਿਭਚਾਰ, ਕਤ ਸਿਹਜਾ ਬੁਲਾਈਐ?

---

੧ ਗੁਰੁਮਤ ਵਿਰੁੱਧ ਕਰਮ ਕਰਣ ਤੋਂ ਪਤਿਤ ਹੋਯਾ ਸਿੱਖ ਤਨਖਾਹ (ਧਰਮਦੰਡ) ਲਾਕੇ ਸੰਗਤ ਤੋਂ ਬਖਸ਼ਿਆ ਤਾਂ ਜਾਂਦਾ ਹੈ, ਪਰ ਦਾਗੀ ਹੋ ਜਾਂਦਾ ਹੈ. ਭਾਵ ਭਾਈ ਸਾਹਿਬ ਦਾ ਏਹ ਹੈ ਕਿ ਸਿੱਖ ਨੂੰ ਕਦੇ ਕਲੰਕੀ ਕਰਮ ਨਹੀਂ ਕਰਣਾ ਚਾਹੀਏ. ਗੁਰੁਉਪਦੇਸ਼ ਵਿੱਚ ਸਾਵਧਾਨ ਰਹਿਕੇ ਸ਼ੁੱਧਾਚਾਰੀ ਹੋਕੇ ਜੀਵਨ ਬਿਤਾਉਣਾ ਚਾਹੀਏ.

੨ ਰਾਹੀ.

੩ ਪੱਥ ਨਾਲ.

ਗਾਏ ਸੁਨੇ ਆਖੈਂ ਮੀਚੇ ਪਾਈਐ ਨ ਪਰਮਪਦ,
ਗੁਰੁਉਪਦੇਸ਼ ਗਹਿ[1] ਜੌਲੌ ਨ ਕਮਾਈਐ. ੪੩੯

(੫੭੬) ਜੈਸੇ ਬਛੁਰਾ ਬਿਛਰ ਪਰੈ ਆਨ ਗਾਇ[2] ਥਨ,
ਦੁਗਧ ਨ ਪਾਨ ਕਰੈ ਮਾਰ ਸਹੈ ਲਾਤ ਕੀ.
ਜੈਸੇ ਮਾਨਸਰ ਤਯਾਗ ਹੰਸ ਆਨ ਸਰ ਜਾਤ,
ਖਾਤ ਨ ਮੁਕਤਫਲ[3] ਭੁਗਤ ਜੁ ਗਾਤ ਕੀ.[4]
ਜੈਸੇ ਰਾਜਦ੍ਵਾਰ ਤਜ ਆਨ ਦ੍ਵਾਰ ਜਾਤ ਜਨ,[5]
ਹੋਤ ਮਾਨਭੰਗ ਮਹਿਮਾ ਨ ਕਾਹੂੰ ਬਾਤ ਕੀ.
ਤੈਸੇ ਗੁਰੁਸਿੱਖ ਆਨਦੇਵ ਕੀ ਸਰੰਨ ਜਾਤ,
ਰਹਯੋ ਨ ਪਰਤ ਰਾਖ ਸਕਤ ਨ ਪਾਤਕੀ[6]. ੪੪੧

(੫੭੭) ਬੈਸ਼ਨੋ ਅਨੰਨ[7] ਬ੍ਰਹਮੰਨ ਸਾਲਗ੍ਰਾਮ ਸੇਵਾ,
ਗੀਤਾ ਭਾਗਵਤ ਸ਼੍ਰੋਤਾ ਏਕਾਕੀ ਕਹਾਵਈ.
ਤੀਰਥ ਧਰਮ ਦੇਵਜਾਤ੍ਰਾ ਕੋ ਪੰਡਿਤ ਪੂਛ,
ਕਰਤ ਗਵਨ, ਸੋ ਮੁਹੂਰਤ ਸੋਧਾਵਈ.
ਬਾਹਰ ਨਿਕਸ ਗਰਧਬ ਸ੍ਵਾਨ ਸਗਨਕੈ,

---

੧ ਗ੍ਰਹਿਣ ਕਰਕੇ, ਧਾਰਣ ਕਰਕੇ.
੨ ਆਪਣੀ ਮਾਂ ਤੋਂ ਛੁੱਟ ਹੋਰ ਗਾਂ ਦੇ ਥਣ ਨੂੰ.
੩ ਮੋਤੀ.
੪ ਜੋ ਭੋਗ ਹੈ ਉਸ ਦੇ ਗਤ (ਸ਼ਰੀਰ ਦਾ).
੫ ਆਪਣੇ ਸ੍ਵਾਮੀ ਦੇ ਦਰ ਨੂੰ ਛੱਡਕੇ ਜੋ ਨੌਕਰ ਹੋਰ ਰਾਜਾ ਦੇ ਦੁਆਰੇ ਜਾਵੇ.
੬ ਤਿਸ ਪਾਤਕੀ ਨੂੰ ਕੋਈ ਦੇਵਤਾ ਭੀ ਆਪਣੀ ਸ਼ਰਣ ਵਿਚ ਨਹੀਂ ਰੱਖ ਸਕਦਾ.
੭ ਅਨਨਯ. ਜੋ ਇਕ ਤੋਂ ਬਿਨਾਂ ਦੂਜੇ ਵਿੱਚ ਸ਼੍ਰੱਧਾ ਨ ਰਖੇ.

ਸ਼ੰਕਾ ਉਪਰਾਜਿਤ ਬਹੁਰ ਘਰ ਆਵਈ.[1]
ਪਤਿਬ੍ਰਤ ਗਹਿ ਰਹਿ ਸਕਤ ਨ ਏਕ ਟੇਕ,
ਦੁਬਿਧਾ ਅਛਤ[2] ਨ ਪਰਮਪਦ ਪਾਵਈ. ੪੪੭

(੫੭੮) ਗੁਰੁਸਿਖ ਸੰਗਤ ਮਿਲਾਪ ਕੋ ਪ੍ਰਤਾਪ ਐਸੋ,
ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ.[3]
ਪੂਛਤ ਨ ਜੋਤਕ ਔ ਬੇਦ ਥਿੱਤ ਵਾਰ ਕਛੁ,
ਗ੍ਰਿਹ ਔ ਨਛਤ੍ਰ ਕੀ ਨ ਸ਼ੰਕਾ ਉਰ ਧਾਰੀ ਹੈ,
ਜਾਨਤ ਨ ਸਗਨ ਲਗਨ ਆਨਦੇਵ ਸੇਵ,
ਸ਼ਬਦਸੁਰਤਿ ਲਿਵ ਨੇਹ ਨਿਰੰਕਾਰੀ ਹੈ.
ਸਿੱਖ ਸੰਤ ਬਾਲਕ ਸ਼੍ਰੀ ਗੁਰੁ ਪ੍ਰਤਿਪਾਲਕ ਹੈ,
ਜੀਵਨਮੁਕਤਿ ਗਤਿਬ੍ਰਹਮ ਬੀਚਾਰੀ ਹੈ. ੪੪੮

(੫੭੯) ਨਾਰਿ ਭਰਤਾਰ ਕੇ ਸਨੇਹ ਪਤਿਬ੍ਰਤਾ ਹੋਇ,
ਗੁਰੁਸਿਖ ਏਕ ਟੇਕ ਪਤਿਬ੍ਰਤ ਲੀਨ ਹੈ.[4]
ਰਾਗ ਨਾਦ ਬਾਦ ਔ ਸੰਬਾਦ ਸੁਨੈ ਪਤਿਬ੍ਰਤਾ,
ਬਿਨ ਗੁਰੁ ਸ਼ਬਦ ਨ ਕਾਨ ਸਿੱਖ ਦੀਨ ਹੈ.
ਰੂਪ ਰੰਗ ਅੰਗ ਸਰਬੰਗ ਹੇਰੇ ਪਤਿਬ੍ਰਤਾ,

---

੧ ਵਿਦ੍ਵਾਨ ਜੋਤਸ਼ੀਆਂ ਦਾ ਸ਼ਾਸਤ੍ਰ ਅਨੁਸਾਰ ਸੋਧਿਆ ਹੋਯਾ ਮੁਹੂਰਤ ਅਤੇ ਗ੍ਰਹਿ ਆਦਿਕਾਂ ਦੀ ਪੂਜਾ ਦਾ ਫਲ, ਗਧੇ ਔਰ ਕੁੱਤੇ ਦੀ ਆਵਾਜ਼ ਅੱਗੇ ਨੱਸ ਜਾਂਦਾ ਹੈ.

੨ ਹੁੰਦੇ.

੩ ਇਸ ਕਬਿੱਤ ਨੂੰ ਪੜ੍ਹ ਕੇ ਨਾਉਂ ਮਾਤ੍ਰ ਦੇ ਸਿੱਖਾਂ ਨੂੰ ਸ਼[illegible] ਕਰਣੀ ਲੋੜੀਏ ਕਿ ਓਹ ਗੁਰੁਮਤ ਵਿਰੁੱਧ ਕਰਮ ਕਰਕੇ ਆਪਣੇ ਆਪ ਨੂੰ ਕਿਸ ਤਰਾਂ ਧਰਮ ਤੋਂ ਪਤਿਤ ਕਰ ਰਹੇ ਹਨ.

੪ ਤੈਸੇ ਗੁਰੂ ਦੇ ਸਿੱਖ ਇੱਕ ਪਤੀ ਪਰ ਸ਼੃ਧਾ ਰਖਦੇ ਹਨ.

ਆਨਦੇਵ ਸੇਵਕ ਨ ਦਰਸਨ ਕੀਨ ਹੈ.
ਸੁਜਨ ਕੁਟੰਬ ਗ੍ਰਿਹਿ ਗੌਨ ਕਰੈ ਪਤਿਬ੍ਰਤਾ,
ਆਨਦੇਵ ਥਾਨ ਜੈਸੇ ਜਲ ਬਿਨ ਮੀਨ ਹੈ.[1] ੪੪੯

(੫੮੦) ਜੈਸੇ ਉੱਲੂ ਦਿਨ ਸਮੈ ਕਾਹੂੰਐਂ ਨ ਦੇਖਜੋ ਭਾਵੈ,
ਤੈਸੇ ਸਾਧੁਸੰਗਤਿ ਮੈ ਆਨਦੇਵ ਸੇਵਕੈ.
ਜੈਸੇ ਕਾਗ ਵਿਦਜਾਮਾਨ ਬੋਲਤ ਨ ਕਾਹੂੰ ਭਾਵੈ,
ਆਨਦੇਵ ਸੇਵਕ ਜੌ ਬੋਲੈ ਅਹੰਮੇਵ ਕੈ.
ਕਟਤ ਚਟਤ ਸ੍ਵਾਨ ਪ੍ਰੀਤਿ ਵਿਪਰੀਤ ਜੈਸੇ,
ਆਨਦੇਵ ਸੇਵਕ ਸਹਾਇ ਨ ਕੁਟੇਵਕੈ.[2]
ਜੈਸੇਕੈ ਮਰਾਲ ਮਾਲ ਸੋਭਤ ਨ ਬਗ ਠਗ,[3]
ਕਾਢੀਐ ਪਕਰ ਕਰ ਆਨਦੇਵ ਸੇਵਕੈ.[4] ੪੫੨

---

੧ ਆਪਣੇ ਇਸ਼ਟ ਤੋਂ ਛੁੱਟ ਹੋਰ ਦੇਵੀ ਦੇਵਤਿਆਂ ਦੇ ਅਸਥਾਨਾਂ ਦੇ ਦਰਸਣ ਨੂੰ ਸਿੱਖਾਂ ਦਾ ਮਨ ਨਹੀਂ ਚਾਹੁੰਦਾ.

੨ ਕੁਟਿਲ ਵ੍ਰਿੱਤੀ ਕਰਕੇ.

੩ 'ਤੈਸੇ ਸਾਧੁਸੰਗਤਿ ਮੈ ਆਨ ਦੇਵ ਸੇਵਕੈ' ਇਸ ਪਦ ਦਾ ਏਥੇ ਸੰਬੰਧ ਹੈ.

੪ ਕਰਤਾਰ ਤੋਂ ਵਿਮੁਖ, ਦੇਵੀ ਦੇਵਤਾ ਦਾ ਸੇਵਕ, ਪ੍ਰਪੰਚੀ ਪੁਰੁਸ਼ ਖ਼ਾਲਸਾਦਿਵਾਨ ਦਾ ਅਧਿਕਾਰੀ ਨਹੀਂ.

ਕਬਿੱਤ—ਦੇਵੀ ਕੋ ਭਗਤ ਕਭੀ ਮੀਰਾਂ ਕੋ ਉਪਾਸਕ ਹੈ,
ਦਾਸ ਸੁਲਤਾਨ ਕੋ ਔ ਕਭੂੰ ਲਾਲਬੇਗੀ ਹੈ.
ਮਨ ਮੇਂ ਹੈ ਔਰ ਅਰੁ ਮੁਖ ਮਾਹਿ ਦੂਜੀ ਬਾਤ,
ਪਰਮ ਪਾਖੰਡੀ ਨਖ ਸਿਖ ਲੌ ਫਰੇਬੀ ਹੈ.
ਸ੍ਵਾਰਥ ਕੋ ਮਾਨਤ ਹੈ, ਮੁੱਖ ਪਰਮਾਰਥ ਤੇਂ,
ਨਿੰਬੂ ਕੋ ਨਿਚੋੜ ਆਗੇ ਕਰਤ ਰਕੇਬੀ ਹੈ.
ਸਿੰਘ ਰੂਪ ਧਾਰੀ ਹਿੰਦੂ ਮਤ ਕੋ ਪ੍ਰਚਾਰੀ ਭਾਰੀ,
ਪੰਥ ਤੇ ਨਿਕਾਰੋ ਜੋ ਚਮਚ ਹਰਦੇਗੀ ਹੈ. (ਸੇਵਕ)

(੫੮੧) ਮਾਨਸਰ ਤਯਾਗ ਆਨਸਰ ਜਾਇ ਬੈਠੇ ਹੰਸ,
ਖਾਇ ਜਲਜੰਤੁ ਹੰਸਬੰਸਹਿੰ ਲਜਾਵਈ.
ਸਲਿਲ[1] ਬਿਛੋਹ ਭਏ ਜੀਅਤ ਜੌ ਰਹੈ ਮੀਨ,
ਕਪਟਸਨੇਹਕੈ ਸਨੇਹੀ ਨ ਕਹਾਵਈ.
ਬਿਨ ਘਨਬੂੰਦ ਜੌ ਅਨਤ ਜਲ ਪਾਨ ਕਰੈ,
ਚਾਤ੍ਰਿਕ ਸੰਤਾਨ ਬਿਖੈ ਲਾਂਛਨ[2] ਲਗਾਵਈ.
ਚਰਨਕਮਲ ਅਲਿ ਗੁਰੁਸਿੱਖ ਮੋਖ ਹੋਇ,
ਆਨਦੇਵ ਸੇਵਕ ਹ੍ਵੈ ਮੁਕਤਿ ਨ ਪਾਵਈ. ੪੬੩

(੫੮੨) ਜੈਸੇ ਪਤਿਬ੍ਰਤਾ ਪਰਪੁਰਖੈ ਨ ਦੇਖਯੋ ਚਾਹੈ,
ਪੂਰਨ ਪਤਿਬ੍ਰਤਾ ਕੋ ਪਤਿ ਹੀ ਮੇ ਧਯਾਨ ਹੈ.
ਸਰ ਸਰਿਤਾ ਸਮੁਦ੍ਰ ਚਾਤ੍ਰਕ ਨ ਚਾਹੈ ਕਾਹੂੰ,
ਆਸ ਘਨਬੂੰਦ ਪ੍ਰਿਯ ਪ੍ਰਿਯ ਗੁਨਗਾਨ ਹੈ.
ਦਿਨਕਰ[3] ਓਰ ਭੋਰ[4] ਚਾਹਤ ਨਹੀਂ ਚਕੋਰ,
ਮਨ ਬਚ ਕ੍ਰਮ ਹਿਮਕਰ[5] ਪ੍ਰਿਯ ਪ੍ਰਾਨ ਹੈ.
ਤੈਸੇ ਗੁਰੁਸਿੱਖ ਆਨਦੇਵ ਸੇਵ ਰਹਿਤ,

---

੧ ਪਾਣੀ.
੨ ਦਾਗ, ਕਲੰਕ.
੩ ਸੂਰਜ.
੪ ਥੋੜਾ ਜੇਹਾ ਭੀ.
੫ ਚੰਦ੍ਰਮਾ.

ਪੈ ਸਹਿਜ ਸੁਭਾਵ ਨ ਅਵਗ੍ਯਾ ਅਭਿਮਾਨ ਹੈ.[1] ੪੬੬

(੫੮੩) ਦੋਇ ਦਰਪਨ ਦੇਖੈ ਏਕ ਸੋਂ ਅਨੇਕ ਰੂਪ,
ਦੋਇ ਨਾਵ ਪਾਂਵ ਧਰੈ ਪਹੁਚੈ ਨ ਨ ਪਾਰ ਹੈ.
ਦੋਇ ਦਿਸ਼ਾ ਗਹੇ ਰਾਹਿ ਜੈਸੇ ਪਥ ਪਾਂਉ ਟੂਟੈ,
ਦੁਰਾਹੇ ਦੁਚਿਤ ਹੋਇ ਭੂਲ ਪਗ ਧਾਰ ਹੈ.
ਦੋਇ ਭੂਪ ਤਾਂਕੇ ਗਾਂਉ ਪਰਜਾ ਨ ਸੁਖੀ ਹੋਇ,
ਦੋਇ ਪੁਰਖਨ ਕੀ ਨ ਕੁਲਵਧੂ ਨਾਰਿ ਹੈ.
ਗੁਰੁਸਿੱਖ ਹੋਇ ਆਨ ਦੇਵ ਸੇਵ ਟੇਵ[2] ਗਹੈ,
ਸਹੈ ਜਮਡੰਡ, ਧ੍ਰਿਗ ਜੀਵਨ ਸੰਸਾਰ ਹੈ. ੪੬੭

(੫੮੪) ਕੂਆ ਕੋ ਮੇਂਡਕ ਨਿਧਿ ਜਾਨੈ ਕਹਾਂ ਸਾਗਰ ਕੀ?
ਸ੍ਵਾਤਿਬੂੰਦ ਮਹਿਮਾ ਨ ਸੰਖ ਜੀਅ ਜਾਨਈ.
ਦਿਨਕਰ ਜੋਤਿ ਕੋ ਉਦੋਤ ਕਹਾਂ ਜਾਨੈ ਉੱਲੂ?
ਸੇਂਬਲਸੇ ਕਹਾਂ ਖਾਇ ਸੂਆ[3] ਹਿਤ ਠਾਨਈ.
ਬਾਇਸ[4] ਨ ਜਨਤ ਮਰਾਲਮਾਲ[5] ਸੰਗੀਤ ਕੋ,
ਮਰਕਟ[6] ਮਾਨਕ ਹੀਰਾ ਨ ਪਹਿਚਾਨਈ.

---

੧ ਜਿਸ ਤਰਾਂ ਚਕ੍ਰਵਰਤੀ ਰਾਜਾ ਦਾ ਸੇਵਕ ਸੁਭਾਵਿਕ ਹੀ ਮੰਡਲੀਕ ਰਾਜਾ ਦੀ ਸੇਵਾ ਦਾ ਤ੍ਯਾਗੀ ਹੁੰਦਾ ਹੈ, ਇਸੇ ਤਰਾਂ ਗੁਰੂ ਦਾ ਸਿੱਖ ਹੋਰ ਦੇਵਤਿਆਂ ਦੀ ਸੇਵਾ ਨਹੀਂ ਕਰਦਾ, ਪਰ ਬਡੇ ਮਾਲਿਕ ਦਾ ਸੇਵਕ ਹੋਣ ਕਰਕੇ ਹੰਕਾਰੀ ਨਹੀਂ ਹੁੰਦਾ ਅਤੇ ਨਾ ਕਿਸੇ ਦਾ ਨਿਰਾਦਰ ਕਰਦਾ ਹੈ.

੨ ਆਧਾਰ, ਭਰੋਸਾ.

੩ ਤੋਤਾ.

੪ ਕਾਂਉ.

੫ ਹੰਸਾਂ ਦੀ ਟੋਲੀ.

੬ ਬਾਂਦਰ.

ਆਨਦੇਵ ਸੇਵਕ, ਨ ਜਾਨੈ ਗੁਰੁਦੇਵ ਸੇਵ,[੧]
ਗੁੰਗੇ ਬਹਿਰੇ ਨ ਕਹਿ ਸੁਨ ਮਨ ਮਾਨਈ. ੪੭੧

(੫੮੫) ਆਂਬ ਕੀ ਸਧਰ[੨] ਕਤ ਮਿਟਤ ਆਂਮਲੀ ਖਾਏ?
ਪਿਤਾ ਕੋ ਪਿਆਰ ਨ ਪਰੋਸੀ ਪਹਿੰ ਪਾਈਐ.
ਸਾਗਰ ਕੀ ਨਿਧਿ ਕਤ ਪਾਈਅਤ ਪੋਖਰ[੩] ਸੇ?
ਦਿਨਕਰ ਸਰ[੪] ਦੀਪਜੋਤਿ ਨ ਪੁਜਾਈਐ.
ਇੰਦ੍ਰਬਰਖਾ[੫] ਸਮਾਨ ਪੁਜਤ ਨ ਕੂਪਜਲ,
ਚੰਦਨਸੁਬਾਸ ਨ ਪਲਾਸ ਮਹਿਕਾਈਐ.
ਸ਼੍ਰੀ ਗੁਰੁ ਦਯਾਲੁ ਸੀ ਦਯਾ, ਨ ਆਨਦੇਵ ਮੈ,[੬]
ਜੌ ਖੰਡ ਬ੍ਰਹਮੰਡ ਉਦੈ ਅਸਤ ਲੌ ਧਾਈਐ. ੪੭੨

(੫੮੬) ਅੰਬਰ ਬੇਚਨ ਜਾਇ ਦੇਸ ਦਿਗੰਬਰਨ ਕੇ,[੭]
ਪ੍ਰਾਪਤ ਨ ਹੋਇ ਲਾਭ ਸਹਿਸੋ ਹੈ ਮੂਲ ਕੋ.
ਰਤਨ ਪਰੀਖਯਾ ਸੀਖਯਾ ਚਾਹੈ ਜੌ ਆਂਧਰਨ ਪੈ,[੮]
ਰੰਕਨ ਪੈ ਰਾਜ ਮਾਂਗੈ ਮਿਥਯਾ ਭ੍ਰਮ ਭੂਲ ਕੋ.
ਗੁੰਗਾ ਪੈ ਪੜ੍ਹਨਜਾਇ ਜੋਤਕ ਬੈਦਕ ਬਿਦਯਾ,
ਬਹਿਰਾ ਪੈ ਰਾਗ ਨਾਦ ਅੰਨਥਾ ਅਭੂਲ ਕੋ.

---

੧ ਤੈਸੇ ਆਨਦੇਵ ਸੇਵਕ ਨ ਜਾਨੈ ਗੁਰੁਦੇਵ ਸੇਵ.
੨ ਅੰਬ ਖਾਣ ਦੀ ਖ਼ਾਹਿਸ਼.
੩ ਛਪੜੀ. ਟੋਭਾ.
੪ ਬਰਾਬਰ. ਜੇਹੀ.
੫ ਮੇਘ ਦੀ ਜਲਧਾਰਾ.
੬ ਤੈਸੇ ਸ਼੍ਰੀ ਗੁਰੁ ਦਯਾਲੁ ਸੀ ਦਯਾ ਨ ਆਨਦੇਵ ਮੇ.
੭ ਨਾਂਗਿਆਂ ਦੇ.
੮ ਅੰਨ੍ਹਿਆਂ ਪਾਸੋਂ.

ਤੈਸੇ ਆਨਦੇਵ ਸੇਵ ਦੋਖ ਮੇਟ ਮੋਖ ਚਾਹੈ,
ਬਿਨ ਸਤਗੁਰੁ, ਦੁਖ ਸਹੈ ਜਮਸੂਲ ਕੋ.[1] ੪੭੫

(੫੮੭) ਬੀਜ ਬੋਏ ਕਾਲਰ ਮੈ ਨਿਪਜੈ ਨ ਧਾਨ ਪਾਨ,
ਮੂਲ ਖੋਇ ਰੋਵੈ ਪੁਨ ਰਾਜਡੰਡ[2] ਲਾਗਈ.
ਸਲਿਲ ਬਿਲਾਏ ਜੈਸੇ ਨਿਕਸਤ ਨਾਹਿ ਘ੍ਰਿਤ,
ਮਟਕੀ ਮਥਨੀਆਂ ਹੂੰ ਫੇਰ ਤਰ ਭਾਗਈ.
ਭੂਤਨ ਪੈ ਪੂਤ ਮਾਂਗੈ ਹੋਤ ਨ ਸਪੂਤੀ ਕੋਊ,
ਜੀਅ ਕੋ ਪਰਤ ਸੰਸੋ ਤਜ਼ਾਗ ਹੂੰ ਨ ਤਜ਼ਾਗਈ.[3]
ਬਿਨ ਗੁਰੁਦੇਵ ਆਨਸੇਵ ਦੁਖਦਾਇਕ ਹੈ
ਲੋਕ ਪਰਲੋਕ ਸ਼ੋਕ ਜਾਂਹਿ ਅਨੁਰਾਗਈ. ੪੭੬

(੫੮੮) ਜੈਸੇ ਮ੍ਰਿਗਰਾਜਸੁਤ ਜੰਬੁਕ[4] ਅਧੀਨ ਹੋਤ,

---

੧ ਤੈਸੇ. ਗੁਰੁਸੇਵਾ ਤੋਂ ਬਿਨਾਂ ਕਿਸੇ ਦੇਵੀ ਦੇਵ ਦੀ ਸੇਵਾ ਕਰਕੇ ਦੋਸ਼ ਦੀ ਨਿਵ੍ਰਿੱਤੀ ਅਤੇ ਮੁਕਤੀ ਦੀ ਪ੍ਰਾਪਤੀ ਚਾਹੇ, ਤਾਂ ਮਿਥਜ਼ਾਸੰਕਲਪ ਹੈ.

੨ ਮੁਆਮਲਾ. ਕਰ.

੩ ਮਸਾਣਾਂ ਵਿੱਚ ਭੂਤ ਜਗਾਉਣ ਦੇ ਯਤਨ ਕਰਨ ਵਾਲੀ ਕੋਈ ਇਸਤ੍ਰੀ ਭੂਤ ਦੇ ਵਰਦਾਨ ਨਾਲ ਪੁਤ੍ਰਵਤੀ ਨਹੀਂ ਹੁੰਦੀ, ਸਗੋਂ ਉਸ ਨੂੰ ਕੋਈ ਐਸਾ ਭੂਤਰੂਪ ਰੋਗ ਚਿੰਬੜ ਜਾਂਦਾ ਹੈ ਜੋ ਬਹੁਤ ਯਤਨ ਕਰਣ ਪਰ ਭੀ ਨਹੀਂ ਦੂਰ ਹੁੰਦਾ. ਅਥਵਾ ਭ੍ਰਮਭੂਤ ਤੋਂ ਛੁਟਕਾਰਾ ਨਹੀਂ ਹੁੰਦਾ.
ਅਥਵਾ—ਭੇਖਧਾਰੀ ਪ੍ਰਪੰਚੀ ਫਕੀਰਾਂ (ਭੂਤਾਂ) ਤੋਂ ਪੁਤ੍ਰ ਮੰਗਣ ਵਾਲੀ ਕੋਈ ਇਸਤ੍ਰੀ ਸਪੁੱਤ੍ਰੀ ਨਹੀਂ ਹੋਂਦੀ, ਸਗੋਂ ਉਨ੍ਹਾਂ ਠੱਗਾਂ ਦੇ ਬਸ ਐਸੀ ਪੈਂਦੀ ਹੈ ਕਿ ਛੁਟਕਾਰਾ ਹੋਣਾ ਔਖਾ ਹੋ ਜਾਂਦਾ ਹੈ. ਇਸ ਵਿਸ਼ਯ ਅਸੀਂ ਅਨੇਕ ਦੁਖਦਾਈ ਪ੍ਰਸੰਗ ਅਖਬਾਰਾਂ ਵਿੱਚ ਨਿੱਤ ਪੜ੍ਹਦੇ ਹਾਂ ਅਤੇ ਸਰਕਾਰੀ ਰਪੋਟਾਂ ਵਿੱਚ ਪਾਮਰਾਂ ਦੀਆਂ ਕਰਤੂਤਾਂ ਦੇਖਦੇ ਹਾਂ.

੪ ਗਿੱਦੜ.

ਖਗਪਤਿਸੁਤ ਜਾਇ ਜੁਹਾਰਤ ਕਾਗ ਹੈ.
ਜੈਸੇ ਰਾਹੁ ਕੇਤੁ ਬਸ ਗ੍ਰਹਨ ਮੈ, ਸੁਰਤਰੁ
ਸੋਭ ਨ ਅਰਕ ਬਨ, ਰਵਿ ਸਸਿ ਲਾਗ ਹੈ.[1]
ਜੈਸੇ ਕਾਮਧੇਨਸੁਤ ਸੂਕਰੀਸਥਨ ਪਾਨ,
ਐਰਾਪਤ ਸੁਤ[2] ਗਰਧਬ ਅਗ੍ਰਭਾਗ ਹੈ.
ਤੈਸਾ ਗੁਰੁਸਿੱਖਸੁਤ ਆਨਦੇਵ ਸੇਵਕ ਹ੍ਵੈ,
ਨਿਫਲ ਜਨਮ ਜਿਉਂ ਹੰਸ ਮੈ ਬਜਾਗ ਹੈ.[3] ੪੭੭

(੫੮੯) ਕੌਡਾ ਪੈਸਾ ਰੁਪੈਯਾ ਸੁਨੈਯਾ[4] ਕੋ ਬਨਜ ਕਰੈ,
ਰਤਨਪਾਰਖੁ ਹੁਇ ਜਹੁਰੀ ਕਹਾਵਈ.
ਜਹੁਰੀ ਕਹਾਇ ਪੁਨ ਕੌਡਾ ਕੋ ਬਨਜ ਕਰੈ,
ਪੰਚਪਰਵਾਨ ਮੈ ਪ੍ਰਤਿਸ਼ਟਾ ਘਟਾਵਈ.
ਆਨਦੇਵ ਸੇਵ ਗੁਰੁਦੇਵ ਕੋ ਸੇਵਕ ਹੋਇ,
ਲੋਕ ਪਰਲੋਕ ਬਿਖੈ ਊਚਪਦ ਪਾਵਈ.
ਛਾਡ ਗੁਰੁਦੇਵ ਸੇਵ ਆਨਦੇਵ ਸੇਵਕ ਹ੍ਵੈ,
ਨਿਹਫਲ ਜਨਮ ਕੁਪੂਤ ਹ੍ਵੈ ਹਸਾਵਈ. ੪੭੯

---

੧ ਜੈਸੇ ਅਸੁਰ ਰਾਹੁ ਕੇਤੁ, ਸੂਰਯ ਚੰਦ੍ਰਮਾ ਆਦਿਕ ਦੇਵਗ੍ਰਹਾਂ ਵਿਖੇ ਨਹੀਂ ਸੋਭਦੇ, ਕਲਪਤਰੁ ਅੱਕ ਦੇ ਜੰਗਲ ਵਿਖੇ ਨਹੀਂ ਸ਼ੋਭਾ ਦਿੰਦਾ, ਅਤੇ ਚੰਦ੍ਰਮਾ ਤਥਾ ਸੂਰਯ ਨੂੰ ਗ੍ਰਹਿਣ ਲੱਗਿਆ ਨਹੀਂ ਸ਼ੋਭਦਾ.
੨ ਸ੍ਵਰਗੀਯ ਹਾਥੀ ਏਰਾਵਤ ਦਾ ਪੁਤ੍ਰ.
੩ ਮੇਂਡਕ. ਡੱਡੂ.
੪ ਮੁਹਰ. ਅਸ਼ਰਫੀ.

(੫੯੦) ਲੋਗ ਵੇਦ ਗਯਾਨ ਉਪਦੇਸ਼ ਹੈ ਪਤਿਬ੍ਰਤਾ ਕੋ,
'ਮਨ ਵਚ ਕ੍ਰਮ ਸ੍ਵਾਮੀਸੇਵਾ ਅਧਿਕਾਰ ਹੈ.
ਨਾਮ ਇਸਨਾਨ ਦਾਨ ਸੰਜਮ ਨ ਜਾਪ ਤਾਪ,
ਤੀਰਥ ਬਰਤ ਪੂਜਾ ਨੇਮ ਨਤਕਾਰ ਹੈ.
ਹੋਮ ਜਗ ਭੋਗ ਨਈਵੇਦ ਨਹੀਂ ਦੇਵੀ ਦੇਵ
ਰਾਗ ਨਾਦ ਬਾਦ ਨ ਸੰਬਾਦ ਆਨਦ੍ਵਾਰ ਹੈ'.[੧]
ਤੈਸੇ ਗੁਰੁਸਿੱਖਨ ਮੇ ਏਕਟੇਕ ਹੀ ਪ੍ਰਧਾਨ,
ਆਨ ਗਯਾਨ ਧਯਾਨ ਸਿਮਰਨ ਬਿਭਚਾਰ ਹੈ. ੪੯੨

(੫੯੧) ਆਦਿਤ ਅਉ ਸੋਮ ਭਉਮ[੨] ਬੁਧ ਹੂੰ ਬ੍ਰਿਹਸਪਤਿ,
ਸ਼ੁਕ੍ਰ ਸਨੀਚਰ ਸਾਤੋਂ ਬਾਰ ਬਾਂਟ ਲੀਨ ਹੈ.
ਥਿੱਤ ਪੱਖ ਮਾਸ ਰੁੱਤ ਲੋਗਨ ਮੈ ਲੋਗਾਚਾਰ,
ਏਕ ਏਕੰਕਾਰ ਕੋ ਨ ਕੋਊ ਦਿਨ ਦੀਨ ਹੈ.
ਜਨਮਾਸ਼ਟਮੀ[੩] ਰਾਮ ਨੌਮੀਂ[੪] ਏਕਾਦਸ਼ੀ[੫] ਭਈ,
ਦ੍ਵਾਦਸ਼ੀ[੬] ਚਤੁਰਦਸ਼ੀ[੭] ਜਨਮ ਏ ਕੀਨ ਹੈ.

---

੧ ਭਾਵ ਏਹ ਹੈ ਕਿ ਸਭ ਸਾਧਨਾਂ ਤੋਂ ਵਧਕੇ ਪਤਿਸੇਵਾ ਹੈ.
੨ ਮੰਗਲ.
੩ ਕ੍ਰਿਸ਼ਨ ਜਨਮ, ਭਾਦੋਂ ਬਦੀ ੮.
੪ ਰਾਮ ਜਨਮ, ਚੇਤ ਸੁਦੀ ੯.
੫ ਕ੍ਰਿਸ਼ਨ ਏਕਾਦਸ਼ੀ, ਫੱਗੁਣ ਬਦੀ ੧੧. ਆਮਲੋਕ ਏਕਾਦਸ਼ੀ ਫੱਗਣ ਸੁਦੀ ੧੧. ਨਿਰਜਲਾ ਏਕਾਦਸ਼ੀ, ਜੇਠ ਸੁਦੀ ੧੧.
੬ ਕੂਰਮ ਦ੍ਵਾਦਸ਼ੀ, ਪੋਹ ਸੁਦੀ ੧੨. ਵੈਰਾਹ ਦ੍ਵਾਦਸ਼ੀ, ਮਾਘ ਸੁਦੀ ੧੨.
੭ ਨਰਸਿੰਘ ਚੌਦੇਂ, ਬੈਸਾਖ ਸੁਦੀ ੧੪.

ਪਰਜਾਉਪਾਰਜਨ ਕੋ ਨ ਕੋਊ ਪਾਵੈ ਦਿਨ,[੧]
ਅਜੋਨੀ ਜਨਮਦਿਨ, ਕਹੋ ! ਕੈਸੇ ਚੀਨ ਹੈ? ੪੮੪

(੫੯੨) ਜਾਂਕੋ ਨਾਮਹੈ ਅਜੋਨੀ ਕੈਸੇਕੈ ਜਨਮ ਲੇਤ?
ਕਹਾਂ ਜਾਨ ਜਨਮਬ੍ਰਤ ਅਸ਼੍ਰਮੀ ਕੋ ਕੀਨੋ ਹੈ?
ਜਾਂਕੋ ਜਗਜੀਵਨ ਅਕਾਲ ਅਬਿਨਾਸ਼ੀ ਨਾਮ,
ਕੈਸੇਕੈ ਬਧਕ ਮਾਰਯੋ ਅਪਯਸ਼ ਲੀਨੋ ਹੈ?[੨]
ਨ੍ਰਿਮਲ ਨ੍ਰਿਦੋਖ ਮੋਖਪਦ ਜਾਂਕੇ ਨਾਮ ਹੋਤ,
ਗੋਪੀਨਾਥ ਕੈਸੇ ਹ੍ਵੈ ਬਿਰਹਿ ਦੁਖ ਦੀਨੋ ਹੈ?[੩]
ਪਾਹਨ ਕੀ ਪ੍ਰਤਮਾ ਕੋ ਅੰਧ ਕੰਧ[੪] ਹੈ ਪੁਜਾਰੀ,
ਅੰਤਰ ਅਗ੍ਯਾਨਮਤਿ ਗ੍ਯਾਨਗੁਰੁ ਹੀਨੋ ਹੈ.[੫]੪੮੫

(੫੯੩) ਨਿਸ ਦਿਨ ਅੰਤਰ ਜਯੋਂ ਅੰਤਰ ਬਖਾਨੀਅਤ,[੬]
ਤੈਸੇ ਆਨਦੇਵ ਗੁਰੁਦੇਵ ਸੇਵ ਜਾਨੀਐ.
ਨਿਸ ਅੰਧਕਾਰ ਬਹੁ ਤਾਰਕਾ ਚਮਤਕਾਰ,
ਦਿਨ ਦਿਨਕਰ ਏਕੰਕਾਰ ਪਹਿਚਾਨੀਐ.

---

੧ ਸੰਸਾਰ ਦੀ ਉਤਪਤੀ ਕਰਣ ਵਾਲੇ, ਕਰਤਾਰ ਦਾ ਜਨਮਦਿਣ ਕੋਈ ਨਹੀਂ ਜਾਣ ਸਕਦਾ, ਕਯੋਂਕਿ ਓਹ ਅਯੋਨੀ ਹੈ.

੨ ਯਾਦਵਾਂ ਦੀ ਕੁਲਨਾਸ਼ ਕਰਨ ਦਾ ਕਲੰਕ.

੩ ਜੋ ਕਾਮ ਆਦਿਕ ਦੋਸ਼ਾਂ ਤੋਂ ਬਿਨਾਂ ਹੈ, ਓਹ ਪਰਇਸਤ੍ਰੀ ਗੋਪੀਆਂ ਦਾ ਪਤੀ ਕਿਸ ਤਰ੍ਹਾਂ ਹੋ ਸਕਦਾ ਹੈ? ਅਤੇ ਪ੍ਰੀਤ ਲਾਕੇ ਵਿਛੋੜੇ ਦਾ ਸੱਲ ਕਿਸ ਤਰਾਂ ਦੇ ਸਕਦਾ ਹੈ?

੪ ਅਗ੍ਯਾਨੀ, ਜੜ੍ਹਮੂਰਤਿ.

੫ ਗੁਰੁਮਤ ਗ੍ਯਾਨ ਤੋਂ ਰਹਿਤ ਹੈ.

੬ ਰਾਤ ਅਤੇ ਦਿਣ ਵਿੱਚ ਜੇਹਾ ਭੇਦ ਹੈ.

ਨਿਸ ਅੰਧਿਆਰੀ ਮੈ ਵਿਕਾਰ ਹੈ ਬਿਕਾਰੀ ਹੇਤ,
ਪ੍ਰਾਤ ਸਮੈ ਨੇਹ ਨਿਰੰਕਾਰੀ ਅਨੁਮਾਨੀਐ.
ਰੈਨ ਸੈਨ ਸਮੈ ਠਗ ਚੋਰ ਜਾਰ ਹੈ ਅਨੀਤਿ,
ਰਾਜਨੀਤਿ ਰੀਤਿ ਪ੍ਰੀਤਿ ਬਾਸਰ[1] ਬਖਾਨੀਐ. ੪੮੭

(੫੯੪) ਕੁਲਵਧੂ ਛਾਡ ਭਰਤਾਰ ਆਨਦ੍ਵਾਰ ਜਾਇ,
ਲਾਂਛਨ ਲਗਾਵੈ ਕੁਲਅੰਕੁਸ ਨ ਮਾਨ ਹੈ. ੪੯੦

(੫੯੫) ਜੈਸੇ ਘਰ ਲਾਗੈ ਆਗ ਜਾਗ ਕੂਆ ਖੋਦ੍ਯੋ ਚਾਹੈ,
ਕਾਰਜ ਨ ਸਿੱਧ ਹੋਇ ਰੋਇ ਪਛਤਾਈਐ.
ਜੈਸੇ ਤੌ ਸੰਗ੍ਰਾਮ ਸਮੈ ਸੀਖ੍ਯੋ ਚਾਹੈ ਵੀਰਵਿਦ੍ਯਾ,[2]
ਅੰਨਥਾ[3] ਉੱਦਮ ਜੈਤਪਦਵੀ ਨ ਪਾਈਐ.
ਜੈਸੇ ਨਿਸ ਸੋਵਤ ਸੰਗਾਤੀ ਚਲ ਜਾਤ ਪਾਛੇ,
ਭੋਰ ਭਏ ਭਾਰ ਬਾਂਧ ਚਲੇ ਕਤ ਜਾਈਐ?
ਤੈਸੇ ਮਾਯਾ ਧੰਧ ਅੰਧ ਅਵਧਿ ਬਿਹਾਇਜਾਇ,
ਅੰਤਕਾਲ ਕੈਸੇ ਹਰਿਨਾਮ ਲਿਵ ਲਾਈਐ? ੪੯੫

(੫੯੬) ਜੈਸੇ ਏਕ ਸਮੈ ਦ੍ਰੁਮ ਸਫਲ ਸਪਤ੍ਰ ਪੁਨ,
ਏਕ ਸਮੈ ਪਤ੍ਰ ਫਲ ਫੂਲ ਗਿਰਜਾਤ ਹੈ.
ਸਰਿਤਾ ਸਲਿਲ ਜੈਸੇ ਕਬਹੂ ਸਮਾਨ ਬਹੈ,
ਕਬਹੂ ਅਥਾਹ ਅਤਿ ਪ੍ਰਬਲ ਦਿਖਾਤ ਹੈ.

---

੧ ਦਿਣ.

੨ ਯੁੱਧਵਿਦ੍ਯਾ. ਸ਼ਸਤ੍ਰਵਿਦ੍ਯਾ.

੩ ਬ੍ਰਿਥਾ. ਨਿਸਫਲ.

ਏਕ ਸਮੈ ਹੀਰਾ ਜੈਸੇ ਹੋਤ ਜੀਰਣਾਂਬਰ[1] ਮੈ,
ਏਕ ਸਮੈ ਕੰਚਨ ਜਟਿਤ ਜਗਮਗਾਤ ਹੈ.
ਤੈਸੇ ਗੁਰੁਸਿੱਖ ਰਾਜਕੁੰਵਰ ਜੋਗੀਸੁਰ ਹੈ,
ਮਾਯਾਧਾਰੀ ਭਾਰੀ ਜੋਗਜੁਗਤ ਜੁਗਾਤ ਹੈ. ੪੯੭

(੫੯੭) ਸਫਲ ਜਨਮ ਗੁਰੁਚਰਨ ਸ਼ਰਨ ਲਿਵ,
ਸਫਲ ਦ੍ਰਿਸ਼ਟਿ ਗੁਰੁਦਰਸ ਅਲੋਈਐ.
ਸਫਲ ਸੁਰਤਿ ਗੁਰੁਸ਼ਬਦ ਸੁਨਤ ਨਿਤ,
ਜਿਹਵਾ ਸਫਲ ਗੁਨਨਿਧਿ ਗੁਨ ਗੋਈਐ.[2]
ਸਫਲ ਹਸਤ ਗੁਰੁਚਰਨ ਪੂਜਾ ਪ੍ਰਨਾਮ,
ਸਫਲ ਚਰਨ ਪਰਦੱਛਨਾ[3] ਕਰੋਈਐ.

---

੧ ਪੁਰਾਣਾ ਵਸਤ੍ਰ.

੨ ਗਾਈਏ. ਕਹੀਏ.

੩ ਆਪਣਾ ਸੱਜਾ (ਦੱਖਿਣ) ਪਾਸਾ ਇਸ਼ਟ ਵੱਲ ਰਖ ਕੇ ਚਾਰੇ ਪਾਸੇ ਫਿਰਣ ਦਾ ਨਾਂਉ ਪਰਦੱਖਣਾ ਹੈ. ਹਿੰਦੂਮਤ ਵਿੱਚ ਜਿਸ ਤਰਾਂ ਦੇਵੀ ਦੀ ਇੱਕ, ਸੂਰਜ ਦੀਆਂ ਸੱਤ, ਗਣੇਸ਼ ਦੀਆਂ ਤਿੰਨ, ਵਿਸ਼ਨੁ ਦੀਆਂ ਚਾਰ, ਅਤੇ ਸ਼ਿਵ ਦੀ ਅੱਧੀ ਪਰਿਕ੍ਰਮਾ ਹੈ, ਉਸ ਤਰਾਂ ਸਿੱਖਮਤ ਵਿੱਚ ਕੋਈ ਖਾਸ ਗਿਣਤੀ ਨਹੀਂ, ਸਿੱਖਾਂ ਵਿੱਚ ਪਰਦੱਖਣਾ ਕਰਣ ਤੋਂ ਭਾਵ ਇਹ ਹੈ ਕਿ ਅਸੀਂ ਆਪਣਾ ਆਪ ਗੁਰੂ ਤੋਂ ਕੁਰਬਾਨ ਕਰਦੇ ਹਾਂ.
ਕਈ ਸਿੱਖ ਜੋ ਸ਼੍ਰੀ ਸਾਹਿਬ (ਕ੍ਰਿਪਾਨ) ਪਹਿਰਦੇ ਹਨ ਓਹ ਇਸ਼ਟ ਨੂੰ ਆਪਣੇ ਖੱਬੇ ਪਾਸੇ ਰੱਖ ਕੇ ਪਰਦੱਖਣਾ ਕਰਦੇ ਹਨ, ਪਰ ਐਸਾ ਕਰਣਾ ਅਯੋਗ ਹੈ ਅਤੇ ਓਨਾਂ ਦਾ ਇਹ ਖ਼ਯਾਲ ਹੈ ਕਿ ਕ੍ਰਿਪਾਨ ਜੋ ਖੱਬੇ ਪਾਸੇ ਗਾਤ੍ਰੇ ਝੁਲਾਈ ਹੋਈ ਹੈ ਉਸ ਦੀ ਭੀ ਸਾਥ ਦੀ ਪਰਿਕ੍ਰਮਾ ਹੁੰਦੀ ਹੈ, ਸਹੀ ਨਹੀਂ, ਕਯੋਂਕਿ ਏਹ ਰੀਤੀ ਕਿਸੇ ਮਤ ਵਿਚ ਭੀ ਨਹੀਂ ਕਿ ਜਿਸ ਦੀ ਪਰਦੱਖਣਾ ਕਰੀਏ ਉਸ ਨੂੰ ਭੀ ਆਪਣੇ ਨਾਲ ਹੀ ਚਾਰੇ ਪਾਸੇ ਫੇਰੀਏ, ਇਸ ਤੋਂ ਬਿਨਾਂ, ਇਸ਼ਟ ਨੂੰ ਖੱਬੇ ਪਾਸੇ ਕਰਣਾ ਭੀ ਯੋਗ ਨਹੀਂ. ਅਰ ਸਤਗੁਰੁ ਬਿਨਾਂ ਹੋਰ ਕਿਸੇ ਦੀ ਪਰਿਕ੍ਰਮਾ ਵਿਧਾਨ ਨਹੀਂ.

ਸੰਗਮ ਸਫਲ ਸਾਧੁਸੰਗਤਿ ਸਹਿਜਘਰ,
ਹਿਰਦਾ ਸਫਲ ਗੁਰੁਮਤਿਕੈ ਸਮੋਈਐ. ੪੯੯

(੫੯੮) ਜੈਸੇ ਤੌਂ ਅਰੋਗ ਭੋਗ ਭੋਗਵੈ ਨਾਨ੍ਹਾ ਪ੍ਰਕਾਰ,
ਬ੍ਰਿਥਾਵੰਤ[1] ਖਾਨ ਪਾਨ ਰਿਦੈ ਨ ਹਿਤਾਵਈ.
ਜੈਸੀ ਮਹਿਖੀ[2] ਸਹਿਨਸ਼ੀਲ ਕੈ ਧੀਰਜਧੁਜਾ,
ਅਜਿਆ[3] ਮੈ ਤਨਕ ਕਲੇਜੋ ਨ ਸਮਾਵਈ.
ਜੈਸੇ ਜੌਹਰੀ ਬਸਾਵੈ[4] ਬੇਚੈ ਹੀਰਾ ਮਾਨਕਾਦਿ,
ਰੰਕ ਪੈ ਨ ਰਾਖਜੋ ਪਰੈ ਜੋਗ ਨ ਜੁਰਾਵਈ.[5]
ਤੈਸੇ ਗੁਰੁਪਰਚੇ ਪਵਿਤ੍ਰ ਹੈ ਪੂਜਾਪ੍ਰਸਾਦ,
ਅਪਚ ਅਪਰਚੈ ਦੁਸਹਿ ਦੂਖ ਪਾਵਈ.[6] ੫੦੫

(੫੯੯) ਜੈਸੇ ਬਿਖ ਤਨਕ ਹੀ ਖਾਤ ਮਰਜਾਤ ਤਾਤ,[7]
ਗਾਤ ਮੁਰਝਾਤ ਪ੍ਰਤਿਪਾਲੀ ਬਰਖਾਨ ਕੀ.
ਮਹਿਖੀ ਦੁਹਾਇ ਦੂਧ ਰਾਖੀਐ ਭਾਂਜਨ ਭਰ,
ਪਰਤ ਕਾਂਜੀ ਕੀ ਬੂੰਦ ਬਾਦ ਨ ਰਖਾਨ ਕੀ.[8]

---

੧ ਰੋਗੀ.
੨ ਮਹਿਂ. ਭੈਂਸ.
੩ ਅਜਾ. ਬੱਕਰੀ.
੪ ਖਰੀਦਦਾ ਹੈ.
੫ ਜੋਗ ਨਹੀਂ ਜਾਪਦਾ.
੬ ਗੁਰੁਮਤ ਦਾ ਪ੍ਰਚਾਰ ਕਰਣ ਕਰਕੇ ਭਾਵ ਏਹ ਹੈ ਕਿ ਪੂਜਾ ਦਾ ਮਾਲ ਖਾਕੇ ਜੋ ਧਰਮ ਦਾ ਪ੍ਰਚਾਰ ਨਹੀਂ ਕਰਦੇ ਉਨ੍ਹਾਂ ਨੂੰ ਪੂਜਾ ਦਾ ਧਾਨ ਭਾਰੀ ਕਲੇਸ਼ ਦਿੰਦਾ ਹੈ.
੭ ਤੁਰਤ. ਤਤਕਾਲ.
੮ ਕਾਂਜੀ ਪੈਣ ਪਿੱਛੋਂ ਦੁੱਧ, ਦੁੱਧ ਦੀ ਸ਼ਕਲ ਵਿੱਚ ਨਹੀਂ ਰੱਖਿਆ ਜਾ ਸਕਦਾ.

ਜੈਸੇ ਕੋਟਿ ਭਾਰ ਤੂਲ[1] ਰੰਚਕ ਚਿਨਗ ਪਰੇ,
ਹੋਤ ਭਸਮਾਤ ਛਿਨ ਮੈ ਅਕਰਖਾਨ ਕੀ.[2]
ਤੈਸੇ ਪਰਧਨ[3] ਧਨ ਦੂਖਨ ਬਿਕਾਰ ਕੀਏ,
ਹਰੈ ਨਿਧਿਸੁਕ੍ਰਿਤ ਸਹਿਜ ਹਰਖਾਨ ਕੀ.[4] ੫੦੬

(੬੦੦) ਜੈਸੇ ਪਰਦਾਰਾ ਕੋ ਦਰਸ ਦ੍ਰਿਗ ਦੇਖਯੋ ਚਾਹੈ,
ਤੈਸੇ ਗੁਰੁਦਰਸ਼ਨ ਦੇਖ ਹੈ ਨ ਚਾਹਕੈ.
ਜੈਸੇ ਪਰਨਿੰਦਾ ਸੁਨੈ ਸਾਵਧਾਨ ਸੁਰਤਿ ਕੈ,
ਤੈਸੇ ਗੁਰੁਸ਼ਬਦ ਸੁਨੈ ਨ ਉਤਸਾਹ ਕੈ.
ਜੈਸੇ ਪਰਦਰਬ ਹਰਨ ਕੋ ਚਰਨ ਧਾਂਵੈਂ,
ਤੈਸੈ ਕੀਰਤਨ ਸਾਧੁਸੰਗ ਨ ਉਮਾਹਕੈ.
ਉੱਲੂ[5] ਕਾਗ[6] ਨਾਗ[7] ਧਯਾਨ ਖਾਨ ਪਾਨ ਕੋ ਅਜਾਨ,
ਊਚਪਦ ਪਾਵੈ ਨਹੀਂ, ਨੀਚਪਦ ਗਾਹ ਕੈ.[8] ੫੦੮

(੬੦੧) ਜੈਸੇ ਕਾਚੋ ਪਾਰੋ ਖਾਤ ਉਪਜੈ ਬਿਕਾਰ ਗਾਤ,

---

੧ ਰੂੰਈ.
੨ ਜਮ੍ਹਾਂ ਕੀਤੀ ਹੋਈ
੩ ਪਰਤਨਯ, ਪਰਪੁਤ੍ਰ ਅਤੇ ਪਰ ਇਸਤਰੀ.
੪ ਪਰਾਈ ਇਸਤ੍ਰੀ ਅਤੇ ਪਰਾਯਾ ਧਨ ਅੰਗੀਕਾਰ ਕਰਣ ਤੋਂ ਆਨੰਦਦਾਯਕ ਪੁੰਨਾਂ ਦੀ ਪੂੰਜੀ (ਨਿਧਿ) ਨਾਸ਼ ਹੋ ਜਾਂਦੀ ਹੈ.
੫ ਵਿਦਯਾ ਅਤੇ ਗਯਾਨ ਦੇ ਪ੍ਰਕਾਸ਼ ਦਾ ਵਿਰੋਧੀ.
੬ ਮਲਭੱਛੀ, ਪਾਂਮਰ, ਵਿਸ਼ਈ.
੭ ਉਪਕਾਰੀਆਂ ਨਾਲ ਅਪਕਾਰ ਕਰਣ ਵਾਲਾ.
੮ ਨੀਚ ਨੂੰ ਕੇਵਲ ਖਾਨ ਪਾਨ ਦਾ ਹੀ ਧਯਾਨ ਹੈ, ਭਾਵ ਏਹ ਹੈ ਕਿ ਪੇਟਦਾਸੀਆ ਉੱਚੀ ਪਦਵੀ ਦਾ ਅਧਿਕਾਰੀ ਨਹੀਂ,

ਰੋਮ ਰੋਮਕੈ ਪਿਰਾਤ[1] ਮਹਾ ਦੁਖ ਪਾਈਐ.
ਜੈਸੇ ਤੌ ਲਸਨ ਖਾਇ ਮੌਨਕੈ ਸਭਾ ਮੈ ਬੈਠੇ,
ਪ੍ਰਗਟ ਦੁਰਗੰਧਿ ਨਹਿਂ ਦੁਰਤ ਦੁਰਾਈਐ.
ਜੈਸੇ ਮਿਸ਼ਟਾਨਖਾਨ ਸੰਗਮਕੈ ਮਾਖੀ ਲੀਲੇ,[2]
ਹੋਤ ਉਕਲੇਦ[3] ਖੇਦ ਸੰਕਟ ਸਹਾਈਐ.
ਤੈਸੇ ਅਪਰਚੇ ਪਿੰਡ ਸਿੱਖਨ ਕੀ ਭਿਖ੍ਯਾ ਖਾਏ,
ਅੰਤਕਾਲ ਭਾਰੀ ਹੋਇ ਯਮਲੋਕ ਜਾਈਐ.[4] ੫੧੭

(੬੦੨) ਜੈਸੇ ਗਜਰਾਜ ਗਾਜ[5] ਮਾਰਤ, ਮਾਨੁਖ ਸਿਰ,
ਡਾਰਤ ਹੈ ਛਾਰ, ਤਾਂਹਿ ਕਹਿਤ ਅਰੋਗ ਜੀ.
ਸੂਆ ਜ੍ਯੋਂ ਪਿੰਜਰ ਮਾਂਹਿ ਕਹਿਤ ਬਨਾਯ ਬਾਤੇਂ,
ਪੇਖ ਸੁਨ ਕਹੈਂ ਤਿਂਹ ਰਾਜਗ੍ਰਿਹਿ ਯੋਗ ਜੀ.[6]
ਜਤੀ ਸਤੀ ਔ ਸੰਤੋਖੀ ਸਾਧੁਨ ਕੀ ਨਿੰਦਾ ਕਰੈਂ,[7]
ਉਲਟੋਈ ਗ੍ਯਾਨ ਧ੍ਯਾਨ ਹੈ ਅਗ੍ਯਾਨਿ ਲੋਗਜੀ.

---

੧ ਫੁੱਟਕੇ ਨਿਕਲਦਾ ਹੈ.
੨ ਨਿਗਲ ਜਾਵੇ.
੩ ਡਾਕੀ. ਵਮਨ.
੪ ਜਿਨਾਂ ਦਾ ਗੁਰੁਮਤ ਵਿਚ ਪਰਚਾ ਨਹੀਂ, ਅਤੇ ਵਿਭਚਾਰਣ ਦੀ ਤਰਾਂ ਅਨੇਕ ਇਸ਼ਟ ਰਖਦੇ ਹਨ ਉਨਾਂ ਦਾ ਭੋਜਨ ਖਾਣ ਕਰਕੇ.
੫ ਚਿੰਘਾਰ.
੬ ਰਾਜਾ ਦੇ ਮਹਿਲਾਂ ਵਿੱਚ ਰਹਿਣ ਲਾਇਕ ਹੈ.
੭ ਅਗ੍ਯਾਨੀ ਲੋਕ ਜਤੀ ਨੂੰ ਨਪੁੰਸਕ, ਉਦਾਰ ਨੂੰ ਲੁਟਾਊ ਅਤੇ ਸੰਤੋਖੀ ਨੂੰ ਆਲਸੀ ਆਖਦੇ ਹਨ.

ਤੈਸੇ ਸੁਖ ਸੰਪਦ ਮਦੋਨਮੱਤ ਪਾਪ ਕਰੈ,
ਤਾਂਹਿ ਕਹੈਂ ਸੁਖੀ ਅਰ ਮੱਤ ਰਸ ਭੋਗ ਜੀ[੧] ੫੨੬

(੬੦੩) ਤੋਸੋ ਨ ਨਾਥ, ਅਨਾਥ ਨ ਮੋਸਰ,[੨]
ਤੋਸੋ ਨ ਦਾਨਿ, ਨ ਮੋ ਸੋ ਭਿਖਾਰੀ.
ਮੋ ਸੋ ਨ ਦੀਨ, ਦਯਾਲੁ ਨ ਤੋਸਰ,
ਮੋ ਸੋ ਅਗਯਾਨਿ, ਨ ਤੋਸੋ ਵਿਚਾਰੀ.
ਮੋਸੋ ਪਤੱਤ ਨ ਪਾਵਨ ਤੋਸਰ,
ਮੋਸੋ ਵਿਕਾਰਿ ਨ ਤੋਸੋਪਕਾਰੀ.[੩]
ਮੋਰੇ ਹੈਂ ਔਗੁਨ, ਤੂੰ ਗੁਨਸਾਗਰ,
ਜਾਤ ਰਸਾਤਲ[੪] ਓਟ ਤਿਹਾਰੀ ! ੫੨੮

(੬੦੪) ਬਾਹਰ ਕੀ ਅਗਨਿ ਬੁਝਤ ਜਲ ਸਰਿਤਾ ਕੈ,
ਨਾਉ ਮੈ ਜੌ ਆਗ ਲਾਗੈ ਕੈਸੇਕੈ ਬੁਝਾਈਐ?
ਬਾਹਰ ਸੇਂ ਭਾਗ ਓਟ ਲੀਜੀਅਤ ਕੋਟ ਗੜ੍ਹ,
ਗੜ੍ਹ ਮੈ ਜੋ ਲੂਟ ਲੀਜੈ, ਕਹੋ ! ਕਤ ਜਾਈਐ?

---

੧ ਜੋ ਆਦਮੀ ਧਨ ਅਤੇ ਸੁਖ ਪਾਕੇ ਮਦ ਵਿਚ ਮੱਤਾ ਹੋਯਾ ਪਾਪ ਅਤੇ ਵਿਕਾਰ ਕਰਦਾ ਹੈ, ਉਸ ਨੂੰ ਅਗਯਾਨੀ ਲੋਕ ਕਹਿੰਦੇ ਹਨ ਕਿ ਬਡਾ ਸੁਖੀ ਹੈ, ਪਰ ਐਸੇ ਵਿਕਾਰੀ ਨੂੰ ਸੁਖੀ ਮੰਨਣਾ ਭੁੱਲ ਹੈ, ਕਯੋਂਕਿ ਓਹ ਵਿਕਾਰਾਂ ਵਿਚ ਪੈਕੇ ਆਤਮਘਾਤ ਕਰ ਰਿਹਾ ਹੈ.

੨ ਬ੍ਰੋਬਰ. ਜੇਹਾ.

੩ ਤੋਸੋ ਉਪਕਾਰੀ.

੪ ਮੈਂ ਜ਼ਮੀਨ ਹੇਠ ਨਿਘਰਿਆ ਜਾ ਰਿਹਾ ਹਾਂ. ਭਾਵ ਏਹ ਹੈ ਕਿ ਮੈਂ ਨਰਕ ਜਾਣ ਦੇ ਕਰਮ ਕਰ ਰਿਹਾ ਹਾਂ.

ਚੋਰਨ ਕੇ ਤ੍ਰਾਸ ਜਾਇ ਸ਼ਰਨ ਗਹੇ ਨਰਿੰਦ,
ਮਾਰੇ ਮਹੀਪਤਿ ਜੀਉ ਕੈਸੇ ਕੈ ਬਚਾਈਐ?
ਮਾਯਾਡਰ ਡਰਪਤ ਹਾਰ ਗੁਰੁਦ੍ਵਾਰੇ ਜਾਵੈ,
ਤਹਾਂ ਜੌ ਮਾਯਾ ਬਿਆਪੈ, ਕਹਾਂ ਠਹਿਰਾਈਐ[1] ੫੪੪

(੬੦੫) ਜੈਸੇ ਤੌ ਸਕਲ ਨਿਧਿ ਪੂਰਨ ਸਮੁਦ੍ਰ ਬਿਖੈ,
ਹੰਸ ਮਰਜੀਵਾ[2] ਨਿਹਚੈ ਪ੍ਰਸਾਦ[3] ਪਾਵਈ.
ਤੈਸੇ ਗੁਰੁਬਾਨੀ ਬਿਖੈ ਸਕਲ ਪਦਾਰਥ ਹੈਂ,
ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ.[4] ੫੪੬

(੬੦੬) ਪਰਤ੍ਰਿਯ ਦੀਰਘ ਸਮਾਨ ਲਘੁ ਯਾਵਦੇਕ,
ਜਨਨਿ ਭਗਨਿ ਸੁਤਾ ਰੂਪ ਕੈ ਨਿਹਾਰੀਐ.[5]
ਪਰ ਦਰਵਾਸਾ[6] ਗਊਮਾਸ ਤੁੱਲ ਜਾਨੈ ਰਿਦੈ,
ਕੀਜੈ ਨ ਸਪਰਸ ਅਪਰਸ ਸਿਧਾਰੀਐ.

---

੧ ਇਸ ਕਬਿੱਤ ਦਾ ਭਾਵ ਏਹ ਹੈ ਕਿ ਗੁਰੁਦ੍ਵਾਰੀਏ ਅਤੇ ਧਰਮ ਸਾਲੀਏ ਲੋਕਾਂ ਨੂੰ ਆਪ ਨਮੂਨਾ ਬਣ ਕੇ ਦੱਸਣਾ ਲੋੜੀਏ. ਜੇ ਗੁਰੁਦ੍ਵਾਰਿਆਂ ਵਿੱਚ ਅਨਰਥ ਹੋਣ, ਤਾਂ ਸੁਧਾਰ ਦਾ ਦੂਜਾ ਕੇਹੜਾ ਠਿਕਾਣਾ ਹੈ? ਗੁਰੂ ਸਾਹਿਬ ਦਾ ਬਚਨ ਹੈ, 'ਥਾਨਿਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗ., *(ਧਨਾਸਰੀ ਮਹਲਾ ੧)*

੨ ਮਰਜੀਵੜਾ. ਗੋਤਾ ਲਾਉਣ ਵਾਲਾ.

੩ ਫਲ. ਰਤਨ.

੪ ਪ੍ਰਾਪਤ ਹੋਂਦਾ ਹੈ

੫ ਯਾਵ੍ਤ ਪਰਤ੍ਰਿਯ ਹੈਨ, ਉਨਾਂ ਵਿਚੋਂ ਦੀਰਘੋ ਨੂੰ ਜਨਨਿ, ਸਮਾਨ ਨੂੰ ਭਗਨਿ, ਲਘੁ ਨੂੰ ਸੁਤਾਰੂਪ ਨਿਹਾਰੀਐ.

੬ ਪਰਾਏ ਧਨ ਦੀ ਆਸਾ.

ਘਟ ਘਟ ਪੂਰਨ ਬ੍ਰਹਮਜੋਤਿ ਓਤ ਪੋਤ,
ਅਵਗੁਨ ਗੁਣ ਕਾਹੂੰ ਰਿਦੈ ਨ ਵਿਚਾਰੀਐ.
ਗੁਰੁਉਪਦੇਸ਼ ਮਨਧਾਵਤ ਵਰਜ ਰਾਖੈ,
ਪਰਤਨ ਪਰ ਧਨ ਪਰਦੂਖਨ ਨਿਵਾਰੀਐ. ੫੪੭

(੬੦੭) ਜੈਸੇ ਪ੍ਰਾਤਸਮੇ ਖਗ ਜਾਤਉਡ ਬਿਰਖ ਸੇ,
ਬਹੁਰਾਇ[1] ਬੈਠਤ ਬਿਰਖ ਹੀ ਪੈ ਆਇਕੈ.
ਚੀਟੀ ਚੀਟਾ ਬਿਲ ਸੇ ਨਿਕਸ ਧਰ ਗਵਨ ਕੈ,
ਬਹੁਰੋ ਪੈਸਤ ਜੈਸੇ ਬਿਲ ਹੀ ਮੇ ਜਾਇਕੈ.
ਲਰਕਾ ਲਰੈਕੈ ਰੂਠ ਜਾਤ ਤਾਤ ਮਾਤ ਸਨ,[2]
ਭੂਖ ਲਾਗ ਤਯਾਗ ਹਠ ਆਵੈ ਪਛਤਾਇਕੈ.
ਤੈਸੇ ਗ੍ਰਿਹਿ ਤਯਾਗ ਭਾਗ ਯੁਵਤਿ[3] ਉਦਾਸ ਬਾਸ
ਆਸਰੌ ਤਕਤ ਪੁਨਾ ਗ੍ਰਸਤ ਕੌ ਧਾਇਕੈ. ੫੪੮

(੬੦੮) ਦਰਸ਼ਨ ਦੀਪ ਦੇਖ ਹੋਇ ਨ ਮਿਲੈ ਪਤੰਗ,
ਪਰਚਾ ਵਿਹੂਨ ਗੁਰੁਸਿੱਖ ਨ ਕਹਾਵਈ.
ਸੁਨਤ ਸ਼ਬਦ ਧੁਨਿ ਹੋਇ ਨ ਮਿਲਤ ਮ੍ਰਿਗ,
ਸ਼ਬਦਸੁਰਤ ਹੀਨ ਜਨਮ ਲਜਾਵਈ.
ਗੁਰੁਚਰਨਾਮ੍ਰਿਤ ਕੈ ਚਾਤ੍ਰਿਕ ਨ ਹੋਇ ਮਿਲੈ,
ਰ੍ਰਿਦੈ ਨ ਵਿਸ੍ਵਾਸ ਗੁਰਦਾਸ ਹ੍ਵੈ ਹਸਾਵਈ.

---

੧ ਬਹੁਰ ਆਇ.
੨ ਨਾਲ.
੩ ਇਸਤ੍ਰੀ.

ਸੱਤਿ ਰੂਪ ਸਤਿਨਾਮ ਸਤਗੁਰੁ ਗ੍ਯਾਨ ਧ੍ਯਾਨ,
ਏਕ ਟੇਕ ਸਿੱਖ ਜਲਮੀਨ ਹੈ ਦਿਖਾਵਈ. ੫੫੧

(੬੦੯) ਜੈਸੇ ਮਧੁਮਾਖੀ[੧] ਸੀਂਚ ਸੀਂਚਕੈ ਇਕਤ੍ਰ ਕਰੈ,
ਹਰੈ ਮਧੁਹਾਰ[੨] ਤਾਂਕੇ ਮੁਖ ਛਾਰ ਡਾਰਕੈ.
ਜੈਸੇ ਬੱਛ ਹੇਤ ਗਊ ਸੰਚਤ ਹੈ ਛੀਰ,
ਤਾਂਹਿ ਲੇਤ ਹੈ ਅਹੀਰ ਦੂਹਿ ਬਛੁਰੇ ਬਿਟਾਰਕੈ.[੩]
ਜੈਸੇ ਧਰ ਖੋਦ ਖੋਦਕਰ ਬਿਲ ਸਾਜੈ ਮੂਸਾ,
ਪੈਸਤ ਸਰਪ ਧਾਇ ਖਾਇ ਤਾਂਹਿ ਮਾਰਕੈ.
ਤੈਸੇ ਕੋਟਿ ਪਾਪ ਕਰ ਮਾਯਾ ਜੋਰ ਜੋਰ ਮੂੜ੍ਹ,
ਅੰਤਕਾਲ ਛਾਡ ਚਲੈ ਦੋਨੋ ਕਰ ਝਾਰਕੈ.[੪] ੫੫੪

(੬੧੦) ਜਾਂਕੇ ਏਕ ਫਨਿ ਅਗ੍ਰਭਾਗ ਹੈ ਧਰਨਿ ਧਾਰੀ,
ਤਾਂਹਿ 'ਗਿਰਿਧਰ' ਕਹੇ ਕੌਨਸੀ ਬਡਾਈ ਹੈ ?[੫]

---

੧ ਸ਼ਹਿਦ ਦੀ ਮੱਖੀ.

੨ ਸ਼ਹਿਦ ਚੋਣ ਵਾਲਾ.

੩ ਹਟਾਕੇ, ਪਰੇ ਕਰਕੇ.

੪ ਇਸ ਕਬਿੱਤ ਤੋਂ ਸੂਮਾਂ ਨੂੰ ਉਪਦੇਸ਼ ਲੈਣਾ ਚਾਹੀਏ, ਜੋ ਧਨ ਨੂੰ ਅੱਛੇ ਕੰਮਾਂ ਵਿੱਚ ਨਹੀਂ ਖਰਚਦੇ, ਅਤੇ ਕਲੇਸ਼ਾਂ ਨਾਲ ਜਮ੍ਹਾਂ ਕਰਦੇ ਕਰਦੇ ਧਨ ਤੋਂ ਲਾਭ ਉਠਾਏ ਬਿਨਾਂ ਮਰ ਜਾਂਦੇ ਹਨ.

੫ ਪੁਰਾਣ ਕਥਾ ਹੈ ਕਿ ਵਿਸ਼ਨੁ ਸ਼ੇਸ਼ਨਾਗ ਪਰ ਸੌਂਦਾ ਹੈ ਅਤੇ ਨਾਗ ਉਸ ਦਾ ਹਜ਼ਾਰ ਨਵਾਂ ਨਾਉਂ ਲੈ ਕੇ ਨਿੱਤਨੇਮ ਪੂਰਾ ਕਰਦਾ ਹੈ. ਅਤੇ ਸ਼ੇਸ਼ਨਾਗ ਐਸਾ ਬਲੀ ਹੈ ਕਿ ਆਪਣੀ ਹਜ਼ਾਰ ਫਣਾਂ ਵਿਚੋਂ ਇੱਕ ਫਣ ਉੱਪਰ ਸਾਰੀ ਪ੍ਰਿਥਵੀ ਚੁੱਕੀ ਖੜਾ ਹੈ, ਭਾਈ ਸਾਹਿਬ ਕਹਿੰਦੇ ਹਨ ਕਿ ਜਿਸਦੇ ਨਾਗ ਨੇ ਸਾਰੀ ਜਮੀਨ ਚੁੱਕੀ ਹੋਈ ਹੈ ਉਸ ਵਿਸ਼ਨੁ ਦੇ ਅਵਤਾਰ ਕ੍ਰਿਸ਼ਨ ਨੂੰ ਇੱਕ ਪਹਾੜੀ ਚੁੱਕਣ ਵਾਲਾ ਕਹਿਣਾ, ਕੀ ਵਡਿਆਈ ਹੈ?

ਜਾਂਕੋ ਏਕ ਬਾਵਰੋ ਹੂੰ 'ਵਿਸ਼ਨਾਥ ਨਾਮ ਕਹੈ,
ਤਾਂਹਿ 'ਬ੍ਰਿਜਨਾਥ' ਕਹੇ ਕੌਨ ਅਧਿਕਾਈ ਹੈ?
ਅਨਿਕ ਅਕਾਰ ਓਅੰਕਾਰ ਕੈ ਬਿਥਾਰ,
ਤਾਂਹਿ 'ਨੰਦ ਕੋ ਨੰਦਨ' ਕਹੇ ਕੌਨ ਪ੍ਰਭੁਤਾਈ ਹੈ?
ਜਾਨੈ ਉਸਤਤਿ ਔਰ ਕਰਤ ਹੈਂ ਨਿੰਦਾ ਮੂੜ,[1]
ਐਸੇ ਹੀ ਆਰਾਧਬੇ ਤੇ ਮੋਨ ਸੁਖਦਾਈ ਹੈ.[2] ੫੫੬

## ਇਤਿ ਦੂਜੀ ਕਲਾ

---

੧ ਮੂੜਾਂ ਦੀ ਗਿਣਤੀ ਸਾਡੇ ਵਿੱਚ ਭੀ ਘੱਟ ਨਹੀਂ ਜੋ ਆਖਦੇ ਹਨ ਕਿ ਗੁਰੂ ਨਾਨਕ ਜੀ ਨੇ ਵਰੁਣ ਤੋਂ ਪਾਣੀ, ਸ਼ਿਵ ਤੋਂ ਮੈਦਾ xxxx ਲੈ ਕੇ ਕੜਾਹ ਪ੍ਰਸ਼ਾਦ ਬਣਾਯਾ, ਖ੍ਵਾਜੇ ਪੀਰ ਤੋਂ ਅੰਮ੍ਰਿਤ ਵੇਲੇ ਦਾ ਸਨਾਨ ਲਇਆ, ਦਸਵੇਂ ਗੁਰੂ ਨੇ ਦੇਵੀ ਤੋਂ ਕੇਸ਼, ਅਤੇ ਲੰਕੁੜੀਏ ਤੋਂ ਕਛਨੀ ਲੈ ਕੇ ਖਾਲਸਾ ਰਚਿਆ xxx ਚਾਰ ਸਾਹਿਬਜ਼ਾਦੇ ਅਤੇ ਇੱਕ ਲੱਖ ਸਿੱਖ ਦਾ ਲਹੂ ਦੇਵੀ ਨੂੰ ਦੇਣਾ ਕੀਤਾ, xxxxx ਅਰ ਕ੍ਰੋਧ ਵਸ਼ਿ ਹੋ ਕੇ ਅਵਗਯਾ ਕਰਣ ਵਾਲਿਆਂ ਨੂੰ ਸ੍ਰਾਪ ਦੇਕੇ ਸੁਖ ਸੰਪਦਾ ਦਾ ਨਾਸ਼ ਕਰ ਦਿੱਤਾ xxxx ਆਦਿਕ—ਕੀ ਓਹ ਅਕਲਵਾਲੇ ਕਹੇ ਜਾ ਸਕਦੇ ਹਨ? ਸਾਡੀ ਸਮਝ ਵਿਚ "ਮੂੜਰਾਜ" ਦੀ ਪਦਵੀ ਜੇ ਉਨ੍ਹਾਂ ਨੂੰ ਦਿੱਤੀ ਜਾਵੇ ਤਾਂ ਕੁਛ ਅਜੋਗ ਨਹੀਂ. ਅਰ ਕੇਹਾ ਚੰਗਾ ਹੁੰਦਾ ਜੋ ਅਜਿਹੇ ਮੂੜ ਆਪਣੀ ਪੰਡਿਤਾਈ ਸਿੱਧ ਕਰਣ ਲਈ ਪੋਥੀਆਂ ਨਾ ਲਿਖਦੇ.

੨ ਐਸੀ ਮਹਿਮਾ ਕਰਣ ਨਾਲੋਂ ਚੁਪ ਕਰਣਾ ਹੀ ਭਲਾ ਹੈ—
"ਮੂਢ ਸੋਭੈ ਕਰੈ ਮੋਨ."

ੴ ਸਤਿਗੁਰ ਪ੍ਰਸਾਦਿ.

# ਕਲਾ ੩

## (੬੧੧) ਭਾਈ ਬਾਲੇ ਬਾਲੀ ਜਨਮਸਾਖੀ[1]

---

੧ ਇਸ ਸਾਖੀ ਵਿੱਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਦੇ ਜੋਤੀ ਜੋਤਿ ਸਮਾਉਣ ਪਿੱਛੋਂ ਭਾਈ ਬਾਲਾ ਆਪਣੀ ਜਨਮਭੂਮੀ ਤਲਵੰਡੀ ਤੋਂ ਗੁਰੂ ਅੰਗਦ ਸਾਹਿਬ ਦੇ ਦਰਸ਼ਨ ਨੂੰ ਖਡੂਰ ਗਯਾ, ਅਤੇ ਦੂਜੀ ਪਾਤਸ਼ਾਹੀ ਦੇ ਪ੍ਰਸ਼ਨ ਕਰਣ ਪਰ ਉਸ ਨੇ ਏਹ ਸਾਰੀ ਸਾਖੀ ਸੁਣਾਈ, ਜਿਸ ਨੂੰ ਸੁਲਤਾਨਪੁਰ ਨਿਵਾਸੀ ਭਾਈ ਪੈੜੇ ਮੋਖੇ ਨੇ ਗੁਰੁਮੁਖੀ ਅੱਖਰਾਂ ਵਿੱਚ ਲਿਖਿਆ, ਇਸੇ ਕਾਰਣ ਏਸ ਸਾਖੀ ਦਾ ਦੂਜਾ ਨਾਉਂ "ਪੈੜੇ ਮੋਖੇ ਵਾਲੀ ਸਾਖੀ" ਭੀ ਹੈ.

ਭਾਈ ਬਾਲੇ ਦੀ ਉਮਰ ਗੁਰੂ ਨਾਨਕ ਸਾਹਿਬ ਤੋਂ ਤਿੰਨ ਵਰ੍ਹੇ ਛੋਟੀ ਲਿਖੀ ਹੈ, ਇਸ ਹਿਸਾਬ ਨਾਲ ਭਾਈ ਬਾਲੇ ਦਾ ਜਨਮ ੧੫੨੯ ਬਿਕ੍ਰਮੀ ਵਿੱਚ ਹੋਯਾ. ਇਸ ਸਾਖੀ ਅਨੁਸਾਰ ਭਾਈ ਮਰਦਾਨੇ ਦੀ ਤਰਾਂ ਭਾਈ ਬਾਲਾ ਭੀ ਗੁਰੂ ਸਾਹਿਬ ਦੇ ਨਾਲ ਦੇਸ਼ ਦੇਸ਼ਾਂਤਰਾਂ ਵਿੱਚ ਵਿਚਰਦਾ ਰਿਹਾ ਹੈ.

ਇਸ ਪੁਸਤਕ ਦੇ ਲਿਖੇ ਜਾਣ ਦੇ ੧੫੮੨ ਅਤੇ ੧੫੯੨ ਬਿਕ੍ਰਮੀ ਦੋ ਸਾਲ ਲਿਖੇ ਹਨ, ਪਰ ਏਹ ਦੋਵੇਂ ਸਹੀ ਨਹੀਂ, ਕਯੋਂਕਿ ਗੁਰੂ ਨਾਨਕ ਸਾਹਿਬ ਜੋਤੀ ਜੋਤਿ ਸਮਾਏ ਹਨ ੧੫੯੬ ਵਿੱਚ ਇਸ ਤੋਂ ਪਹਿਲਾਂ ਗੁਰੂ ਅੰਗਦ ਜੀ ਦਾ ਗੁਰਗੱਦੀ ਪਰ ਬੈਠਣਾ ਬਣ ਨਹੀਂ ਸਕਦਾ. ਅਤੇ ੧੫੮੨ ਵਿੱਚ ਲਹਿਣਾ ਜੀ ਗੁਰੂ ਨਾਨਕ ਦੇਵ ਦੀ ਸ਼ਰਣ ਭੀ ਨਹੀਂ ਆਏ ਸੇ.

ਅੱਜ ਕਲ ਇਸ ਸਾਖੀ ਦੇ ਤਿੰਨ ਚਾਰ ਭੇਦ ਦੇਖਣ ਵਿਚ ਆਉਂਦੇ ਹਨ ਜੋ ਆਪਣੀ ਆਪਣੀ ਬੁਧਿ ਅਨੁਸਾਰ ਸਿੱਖਾਂ ਤੋਂ ਲਿਖੇ ਗਏ ਹਨ, ਵਿਧੀਚੰਦ ਹੰਦਾਲੀਏ ਦੀ ਐਡੀਸ਼ਨ ਸਭ ਤੋਂ ਮਹਾਂ ਨਿਸ਼ਿੱਧ ਹੈ, ਜਿਸ ਵਿੱਚ ਗੁਰਮਤ ਵਿਰੁੱਧ ਅਨੇਕ ਬਾਤਾਂ ਨਿੰਦਾ ਦੇ ਭਾਵ ਨਾਲ ਲਿਖੀਆਂ ਹਨ.

## ਸਾਖੀ ੧੯[1]

ਬੇਬੇ ਨਾਨਕੀ[2] ਨੇ ਕਹਿਆ, "ਭਾਈ ਜੀ, ਦਿਣਾਂ ਵਿੱਚ ਤਾਂ ਮੈਂ ਆਪਤੋਂ ਬਡੀ ਹਾਂ, ਪਰ ਕਰਮ ਵਿੱਚ ਬਡੀ ਨਹੀਂ. ਅਰ ਬਡਾ ਸੋਈ ਹੈ, ਜੋ ਕਰਮ ਵਿੱਚ ਬਡਾ ਹੋਵੇ."[3]

## ਸਾਖੀ ੨੨

(੬੧੨) ਸ੍ਰੀ ਨਿਰੰਕਾਰ ਜੀ ਨੇ ਕਹਿਆ, 'ਹੇ ਨਾਨਕ! ਮੈਂ ਤੇਰੇ ਨਾਲ ਹਾਂ ਅਤੇ ਮੈਂ ਤੈਨੂੰ ਨਿਹਾਲ[4] ਕੀਤਾ ਹੈ, ਅਤੇ ਜੋ ਕੋਈ ਤੇਰਾ ਨਾਮ[5] ਲਵੇਗਾ, ਸੋ ਭੀ ਨਿਹਾਲ ਹੋਵੇਗਾ, ਅਰ ਜੋ ਕੋਈ ਤੇਰੇ ਪੰਥ[6] ਮੈ ਆਵੈਗਾ, ਤਿਸ ਨੂੰ ਮੈਂ ਮੁਕਤ ਕਰਾਂਗਾ.'

---

੧ ਏਹ ਨੰਬਰ ਐਡੀਸ਼ਨਾਂ ਦੇ ਭੇਦ ਕਰਕੇ ਭਿੰਨ ਭਿੰਨ ਹੈਨ.
੨ ਗੁਰੁ ਨਾਨਕ ਸਾਹਿਬ ਦੀ ਵਡੀ ਭੈਣ.
੩ ਵਿਦਯਾ, ਬੁੱਧੀ, ਰਹਿਣੀ ਵਿੱਚ ਜੋ ਬਡਾ ਹੈ ਗੁਰੁਮਤ ਵਿੱਚ ਓਹੀ ਬਡਾ ਜਾਨਿਆ ਜਾਂਦਾ ਹੈ, ਜਦ ਤਾਈਂ ਏਹ ਨਿਯਮ ਸਿੱਖਕੌਮ ਵਿੱਚ ਮੁਖ ਰਿਹਾ ਉਦੋਂ ਤਾਈਂ ਉੱਨਤੀ ਹੁੰਦੀ ਰਹੀ, ਜਦ ਤੋਂ ਕੁਸੰਗਤਿ ਕਰਕੇ ਜਨਮ ਅਤੇ ਧਨ ਕਰਕੇ ਵਡਾ ਜਾਣਨ ਲੱਗੇ ਤਦ ਤੋਂ ਅਧੋਗਤੀ ਨੂੰ ਜਾ ਰਹੇ ਹਨ.
੪ ਆਨੰਦਰੂਪ, ਸਭ ਕਲੇਸ਼ਾਂ ਤੋਂ ਰਹਿਤ.
੫ ਤੇਰਾ ਉਪਦੇਸ਼ ਕੀਤਾ ਹੋਯਾ "ਸਤਿਨਾਮ-ਵਾਹਗੁਰੂ" ਮੰਤ੍ਰ.
੬ ਸਿੱਖਧਰਮ. ਦੇਖੋ, ਅੰਗ ੯੫, ੬੬੦

## ਸਾਖੀ ੪੧

(੬੧੩) [1]ਸੁਣ ਮਰਦਾਨਾ, ਨਜ਼ਰ ਕਰਤਾਰ ਉੱਪਰ ਰੱਖੀਦੀ ਹੈ, ਬੰਦੇ ਦੀ ਆਸ ਵਿੱਚ ਔਗੁਣ ਵਡਾ ਹੋਂਦਾ ਹੈ,[2] ਅਤੇ ਪਰਮੇਸਰ ਦੀ ਆਸ ਵਿੱਚ ਸੰਤੋਖ ਹੋਂਦਾ ਹੈ.[3]

## ਸਾਖੀ ੬੪

(੬੧੪) ਜੋ ਮੇਰੇ ਸਿੱਖਾਂ ਨੂੰ ਕਿਸੀ ਅਸਥਾਨ ਕਾਰਜ ਪੜੇਗਾ ਤਾਂ ਨਿੰਮ੍ਰ ਹੋਇਕੇ ਅਰਦਾਸ[4] ਕਰਨਗੇ, ਤਾਂ ਤਿਨ੍ਹਾਂ ਦੇ ਸਭ ਕਾਰਜ ਰਾਸ ਹੋਵਨਗੇ, ਏਹੁ ਮੇਰਾ ਬਚਨ ਹੈ.

## ਸਾਖੀ ੧੦੯

(੬੧੫) ਮਰਦਾਨੇ ਕਹਿਆ,"ਗੁਰੂ ਜੀ! ਹਿੰਦੂ ਕਹਿੰਦੇ ਹੈਂਨ 'ਦਰਸ਼ਨ ਕੀਤਾ' ਅਤੇ ਤੁਰਕ ਆਖਦੇ ਹੈਂਨ 'ਦੀਦਾਰ ਪਾਇਆ ਹੈ', ਏਹ ਸੱਚ ਕਹਿੰਦੇ ਹੈਨ ਕਿ ਝੂਠੇ ਹੈਨ? ਗੁਰੂ ਜੀ ਨੇ ਕਹਿਆ, 'ਸੁਣ ਮਰਦਾਨਾ ! ਇਹ ਸਭ

---

੧ ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ.

੨ 'ਮਾਨੁਖ ਕੀ ਟੇਕ ਬਿਰਥੀ ਸਭ ਜਾਨ, ਦੇਵਨ ਕੋ ਏਕੈ ਭਗਵਾਨ.'
(ਸੁਖਮਨੀ)

੩ 'ਆਸਾ ਕਰਤਾ ਜਗ ਮੁਆ, ਆਸਾ ਮਰੈ ਨ ਜਾਇ,
ਨਾਨਕ ਆਸਾ ਪੂਰੀਆਂ ਸਚੇ ਸਿਉ ਚਿਤ ਲਾਇ.
(ਮ: ੩ ਵਾਰ ਗੂਜਰੀ ੧)

੪ ਕਰਤਾਰ ਅੱਗੇ ਪ੍ਰਾਰਥਨਾ.

ਝੂਠ ਹੈ,[1] ਜੋ ਦਰਸ਼ਨ ਕਰਦੇ ਭੀ ਹੈਂਨ ਦੋਵੇਂ ਧਿਰਾਂ, ਸੋ ਕੀਤੇ ਹੋਏ ਦਾ ਕਰਦੇ ਹੈਂਨ, ਉਸ ਨੇ ਆਪਣਾ ਆਪ ਕਿਸੇ ਨੂੰ ਨਹੀਂ ਦਿਖਾਇਆ, ਏਵੇਂ ਹੀ ਦੋਵੇਂ ਦਾਵੇ ਵਿੱਚ ਪਏ ਹੋਏ ਸੜਦੇ ਹੈਂਨ.'

## ਸਾਖੀ ੧੨੩

(੬੧੬) ਏਕੰਕਾਰ ਗੁਰੂ ਸਿਰ ਮੇਰੇ,[2]
ਕਹਿ ਨਾਨਕ, ਸੁਣ ਗੋਪੀਚੰਦਾ!
ਦਰਸਮਾਨ[3] ਕੀਨੇ ਸਭ ਚੇਰੇ.

---

੧ ਭਾਵ ਏਹ ਹੈ ਕਿ ਵਾਹਗੁਰੂ ਨੇਤ੍ਰਾਂ ਦਾ ਵਿਸ਼ਯ ਨਹੀਂ ਓਹ ਅਗੋਚਰ ਹੈ, ਅਤੇ ਜੋ ਉਸਨੂੰ ਖ਼ਾਸ ਮੂਰਤੀ ਵਾਲਾ ਅਤੇ ਖ਼ਾਸ ਅਸਮਾਨ ਅਥਵਾ ਵੈਕੁੰਠ ਆਦਿਕ ਲੋਕ ਵਿੱਚ ਰਹਿਣ ਵਾਲਾ ਆਖਦੇ ਹਨ ਸੋ ਝੂਠੇ ਹਨ. ਇਸ ਕਥਨ ਦਾ ਏਹ ਭਾਵ ਨਹੀਂ ਕਿ ਵਾਹਗੁਰੂ ਦਾ ਸਾਖਯਾਤਕਾਰ ਗਯਾਨ ਕਰਕੇ ਨਹੀਂ ਹੋਂਦਾ, ਏਥੇ ਏਹ ਦੱਸਿਆ ਹੈ ਕਿ ਓਹ ਸਥੂਲ ਨੇਤ੍ਰਾਂ ਦਾ ਵਿਸ਼ਯ ਨਹੀਂ. ਇਸ ਸਾਖੀ ਵਿੱਚ ਵੈਕੁੰਠ ਨਿਵਾਸੀ ਚਤੁਰਭੁਜ, ਅਤੇ ਸਤਵੇਂ ਅਸਮਾਨ ਰਹਿਣ ਵਾਲਾ ਖ਼ੁਦਾ, ਜਿਸਦੀ ਮੁਲਾਕਾਤ ਲਈ ਪੈਗੰਬਰ ਮੁਹੰਮਦ ਬੁਰਰਾਕ ਪਰ ਚੜ੍ਹਕੇ ਗਏ ਸਨ, ਕਲਪਿਤ ਸਿੱਧ ਕੀਤਾ ਹੈ.

੨ ਗੋਪੀਚੰਦ ਨਾਮਕ ਜੋਗੀ ਦੇ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਗੁਰੂ ਸਾਹਿਬ ਆਪਣਾ ਗੁਰੂ ਅਕਾਲਪੁਰਖ ਦੱਸਦੇ ਹਨ, ਜੋ ਲੋਕ ਵਿਸ਼ਨੁ ਵਰੁਣ ਅਤੇ ਸੰਤਰੇਣੁ ਆਦਿਕਾਂ ਨੂੰ ਜਗਤ ਗੁਰੂ ਦਾ ਗੁਰੂ ਲਿਖਦੇ ਹਨ ਓਹ ਮਹਾਂ ਅਗਯਾਨੀ ਹਨ ਦੇਖੋ ਇਸ ਵਿਸ਼ਯ ਗੁਰੁਵਾਕ—"ਅਪਰੰਪਰ ਪਾਰਬ੍ਰਹਮ ਪਰਮੇਸਰ ਨਾਨਕ ਗੁਰੁ ਮਿਲਿਆ ਸੋਈ ਜੀਉ"

(ਸੋਰਠ ਮਹਲਾ ੧)

੩ ਦੇਹਧਾਰੀ

## ਸਾਖੀ ੧੪੯

(੬੧੭) ਬ੍ਰਹਮਾ, ਬਿਸ਼ਨੁ, ਮਹੇਸ਼, ਓਹ ਭੀ ਅੰਤ ਪਾਇ ਥੱਕੇ ਹੈਨ ਤੇ ਕਿਸੇ ਨੂੰ ਅੰਤ ਨਹੀਂ ਆਇਆ, ਓਹ ਪਰਮੇਸਰ ਆਪਣੀ ਕੁਦਰਤ ਕੋ ਆਪੈ ਹੀ ਜਾਣੈ, ਕਮਲਾ ਸੰਸਾਰ ਅਵਤਾਰਾਂ ਨੂੰ ਪਰਮੇਸਰ ਆਖਦਾ ਹੈ, ਅਤੇ ਉਨਾਂ ਭੀ[੧] ਅੰਤ ਨਹੀਂ ਪਾਇਆ.[੨]

## ਸਾਖੀ ੧੫੫

(੬੧੮) [੩]ਨਿਵਣਾ ਸਭ ਅੱਗੇ, ਖਿਮਾ ਕਰਨੀ, ਮਿੱਠਾ ਬੋਲਣਾ, ਏਹ ਵਚਨ ਤ੍ਰੈ ਦ੍ਰਿੜ ਰੱਖਨੇ.[੪]

## ਸਾਖੀ ੧੫੭

(੬੧੯) [੫]ਸੱਤਨਾਮ ਦਾ ਸ਼ਬਦ ਚਿੱਤ ਕਰਕੇ ਪੜ੍ਹੋ, ਭਲਿਆਈ ਕਰੋ, ਦਾਨ ਕਰੋ, ਕਿਸੇ ਨਾਲ ਗੁੱਸਾ

---

੧ ਉਨਾਂ ਅਵਤਾਰਾਂ ਨੇ ਭੀ.

੨ "ਅਵਤਾਰ ਨਾ ਜਾਨਹਿ ਅੰਤ, ਪਰਮੇਸਰੁ ਪਾਰਬ੍ਰਹਮ ਬੇਅੰਤ."
*(ਰਾਮਕਲੀ ਮਹਲਾ ੫)*

੩ ਇੱਕ ਰਾਣੀ ਨੂੰ ਗੁਰੂ ਸਾਹਿਬ ਨੇ ਉਪਦੇਸ਼ ਦਿਤਾ.

੪ 'ਨਿਵਣ ਸੁ ਅਖਰ, ਖਵਣ ਗੁਣ, ਜਿਹਬਾ ਮਣੀਆ ਮੰਤ, ਏਹ ਤ੍ਰੈ ਭੈਣੇ! ਵੇਸ ਕਰ, ਤਾ ਵਸਿ ਆਵੀ ਕੰਤ.'
*(ਸਲੋਕ ਸ਼ੇਖ ਫਰੀਦ ਜੀ)*

੫ ਇਲਾਵ੍ਰਤਖੰਡ ਨਿਵਾਸੀਆਂ ਨੂੰ ਗੁਰੂ ਸਾਹਿਬ ਦਾ ਉਪਦੇਸ਼.

ਨਾ ਕਰੋ, ਸ਼ਰੀਰ ਨੂੰ ਅਨਿੱਤ ਜਾਣੋ ਸਬਦ ਅੰਮ੍ਰਿਤ ਕੋ ਪੀਵੋ, ਤੁਹਾਡੀ ਕਲਿਆਣ ਹੋਵੇਗੀ, ਜੋ ਸ਼ਬਦ[੧] ਨੂੰ ਮੰਨਦੇ ਹੈਂਨ ਤਿਨਾਂ ਕੀ ਪਤ ਲੋਕ ਪਰਲੋਕ ਮੈਂ ਹੁੰਦੀ ਹੈ.

## ਸਾਖੀ ੧੬੧

(੬੨੦) [੨]ਗੁਰੂ ਨਾਨਕ ਜੀ ਕਹਿਆ,"ਹਮਾਰਾ ਇਸ਼ਟ ਏਕੰਕਾਰ ਹੈ. ਸੱਚ ਮੰਤ੍ਰ[੩] ਹੈ, ਉਸ ਸੇ ਹਮਾਰਾ ਨਿਸਤਾਰਾ ਹੋਵੇਗਾ. ਉਸਤਾਦ ਸਾਡਾ ਪੂਰਾ ਸਤਿਗੁਰੂ[੪] ਹੈ ਜੋ ਆਦਿ ਅੰਤ ਬਚਨਾਂ ਕਾ ਸ਼ੂਰਬੀਰਹੈ[੫]'

## ਸਾਖੀ ਨੌਲਖੇ ਬਾਗ ਕੀ[੬]

(੬੨੧) ਸ੍ਰੀ ਗੁਰੂ ਜੀ ਨੇ ਬਚਨ ਕੀਤਾ—"ਹੇ ਭਾਈ ਬਾਲਾ!
"੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ—ਗੁਰ ਪ੍ਰਸਾਦਿ' ਜਿਸ ਸਿੱਖ ਦੇ ਮੂੰਹ ਅਤੇ ਮਨ ਵਿੱਚ ਇਹ ਸਲੋਕ ਹੋਵੇਗਾ

---

੧ ਗੁਰੁਵਾਕ: ਗੁਰੁਨਾਨਕ ਦੇਵ ਦ੍ਵਾਰਾ ਪ੍ਰਾਪਤ ਹੋਯਾ ਕਰਤਾਰ ਦਾ ਹੁਕਮ.
੨ ਸਿੱਧਾਂ ਨੂੰ ਗੁਰੂ ਸਾਹਿਬ ਨੇ ਕਹਿਆ.
੩ ਸਤਿਨਾਮ.
੪ ਵਾਹਿਗੁਰੂ.
੫ ਜਿਸਦੀ ਆਗਜ਼ਾ ਅਮੇਟ ਹੈ. ਜਿਸਦਾ ਸ਼ਬਦ ਸਦਾ ਇੱਕ ਹੈ.
੬ ਇਨਾਂ ਸਾਖੀਆਂ ਦੇ ਨੰਬਰ ਨਹੀਂ ਦਿੱਤੇ ਇਸਲਈ ਸਾਖੀਆਂ ਦੇ "ਸਿਰਲੇਖ" ਦਾ ਪਤਾ ਦਿੱਤਾ ਗਯਾ ਹੈ.

ਅਰ ਉਸ ਦੇ ਪਿੱਛੇ ਜਿਤਨੀ ਸੁਣੇਗੀ[1] ਤਿਤਨੀ ਭਉਜਲ ਤੇ ਪਾਰ ਲੰਘੇਗੀ."

## ਸਾਖੀ ਉੱਪਲ ਖਤ੍ਰੀ ਪਰਥਾਇ

(੬੨੨) ਸ਼੍ਰੀਗੁਰੂ ਜੀ ਨੇ ਕਹਿਆ, "ਮਰਦਾਨਿਆਂ ! ਏਹ ਪਦਾਰਥ ਪੂਜਾ ਦਾ ਖਾਣਾ ਐਸਾ ਹੈ ਜੈਸੇ ਵਿਸ ਖਾਧੀ ਪਚਦੀ ਨਹੀਂ, ਤੈਸੇ ਹੀ ਪੂਜਾ ਦਾ ਧਾਨ ਖਾਧਾ ਪਚਦਾ ਨਾਹੀਂ. ਜੇਹੜਾ ਅੱਠੇ ਪਹਿਰ ਪਰਮੇਸਰ ਦੀ ਬੰਦਗੀ ਕਰੇ, ਰਾਤ ਦਿਨ ਭਗਵੰਤ ਦਾ ਭਜਨ ਕਰਦਾ ਰਹੇ, ਵੰਡ ਖਾਏ, ਆਪਣੀ ਤਮਾ ਨ ਕਰੇ ਹਰ ਕੋਈ ਜੀਵ ਜੋ ਆਵੇ ਤਿਸ ਨਾਲ ਖ਼ੁਸ਼ੀ ਰਹੇ, ਅਰ ਥੋੜਾ ਅਹਾਰ ਕਰੇ ਤੇ ਸੰਜਮ ਨਾਲ ਰਹੇ, ਤਾਂ ਉਸ ਨੂੰ ਪਚਦਾ ਹੈ. ਜੇਹੜਾ ਭਜਨ ਬੰਦਗੀ ਨਾ ਕਰੇ ਪੱਲੇ ਬੰਨ੍ਹੇ, ਲਾਲਚ ਹਰਚੀਜ਼ ਦਾ ਕਰੇ, ਪੂਜਾ ਦੀ ਚੀਜ਼ ਵੰਡ ਕੇ ਨਾ ਖਾਏ, ਉਸ ਨੂੰ ਵਿਖਵਤ ਹੋਕੇ ਲਗਦੀ ਹੈ. ਜਿਸਤਰਾਂ ਅਗਨਿ ਦਾ ਕੁੰਡ ਬਲਦਾ ਹੋਵੇ ਤੇ ਇਕ ਛੰਨਾ ਪਾਣੀ ਦਾ ਉਸ ਵਿਚ ਪਾਵੀਏ ਤਾਂ ਓਹ ਪਾਣੀ ਭੀ ਦਗਧ ਹੋ ਜਾਂਦਾ ਹੈ, ਅਗਨਿ ਭੀ ਬਲਦੀ ਰਹਿੰਦੀ ਹੈ, ਅਤੇ ਅਗਨਿ ਥੋੜੀ ਹੋਵੇ ਤੇ ਪਾਣੀ ਬਹੁਤ ਪਾਵਏ, ਤਾਂ ਅਗਨਿ ਸਭ ਬੁਝ

---

੧ ਸ਼੍ਰੱਧਾ ਨਾਲ ਇਕਮਨ ਹੋਕੇ.

ਜਾਂਦੀ ਹੈ.[੧] ਤਿਸੀ ਤਰਾਂ ਜੋ ਕੋਈ ਪੂਜਾ ਕਾ ਧਾਨ ਗੁਰੂਕੇ ਗੁਰਦੁਆਰਿਆਂ ਕੀ ਮਾਇਆ ਮਿੱਠੀ ਜਾਣਕੇ ਚਾਹ ਨਾਲ ਖਾਂਦੇ ਹਨ, ਸੋ ਬਹੁਤ ਦੁਖੀ ਹੋਂਦੇ ਹਨ, ਉਨਾਂ ਵਾਸਤੇ ਅੱਗੇ ਨਰਕ ਤਿਆਰ ਹੈਂਨ ਤੇ ਏਸ ਲੋਕ ਵਿੱਚ ਭੀ ਦੁਖ ਪਾਂਵਦੇ ਹੈਂਨ."

## ਸਾਖੀ ਇੱਕ ਖਤ੍ਰੀ ਨਾਲ ਹੋਈ

(੬੨੩) ਗੁਰੂ ਨਾਨਕ ਜੀ ਨੇ ਬਚਨ ਕੀਤਾ,"ਸੁਣੋ ਭਾਈ, ਜਿੱਥੇ ਏਹ ਸ਼ਬਦ[੨] ਪ੍ਰਾਣੀ ਦੇ ਸਸਕਾਰ ਉੱਤੇ ਚਲਾਣੇ ਕੇ ਸਮੇ ਪੜੀਐਗਾ ਤਾਂ ਮੁਕਤਿ ਹੋਵੇਗੀ[੩]

ਧੰਨ ਸਿਰੰਦਾ[੪] ਸਚਾਪਾਤਸ਼ਾਹ ਜਿਨ ਜਗ ਧੰਧੈ ਲਾਇਆ.
ਮੁਹਲਤ ਪੁੰਨੀ ਪਾਈ ਭਰੀ[੫], ਜਾਨੀਅੜਾ[੬] ਘਤ ਚਲਾਇਆ,
ਜਾਨੀ ਘਤ ਚਲਾਇਆ ਲਿਖਿਆ ਆਇਆ, ਰੁੰਨੇਵੀਰ ਸਬਾਏ.
ਕਾਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ, ਮੇਰੀ ਮਾਏ!

---

੧ ਇਸ ਦ੍ਰਿਸ਼ਟਾਂਤ ਵਿੱਚ ਸ਼ੁਭਗੁਣਾਂ ਨੂੰ ਅਗਨੀ ਅਤੇ ਪੂਜਾ ਨੂੰ ਜਲ ਦੱਸਿਆ ਹੈ. ਭਾਵ ਏਹ ਹੈ ਕਿ ਸੁਭਗੁਣ ਪ੍ਰਬਲ ਹੋਣ ਅਤੇ ਥੋੜੀ ਪੂਜਾ ਨਿਰਬਾਹਮਾਤ੍ਰ ਲਈ ਜਾਵੇ, ਤਦ ਹਾਨੀ ਨਹੀਂ ਜੇ ਸੁਭਗੁਣ ਘੱਟ ਹੋਣ ਅਤੇ ਪੂਜਾ ਦਾ ਲਾਲਚ ਵਧ ਜਾਵੇ ਤਾਂ ਸੁਭਗੁਣਾਂ ਦਾ ਨਾਸ਼ ਹੋ ਜਾਂਦਾ ਹੈ.

੨ ਵਡਹੰਸ ਮਹਲਾ ੧ ਅਲਾਹਣੀਆਂ.

੩ ਭਾਵ ਏਹ ਹੈ ਕਿ ਸੰਬੰਧੀ ਅਤੇ ਸੱਜਨ ਗੁਰੁਸ਼ਬਦ ਦਾ ਵਿਚਾਰ ਕਰਦੇ ਹੋਏ ਰੋਣਾ ਪਿੱਟਣਾ ਛੱਡਕੇ ਵਾਹਗੁਰੂ ਦਾ ਭਾਣਾ ਸਿਰ ਮੰਨਣ ਅਤੇ ਮੋਹਬੰਧਨ ਤੋਂ ਮੁਕਤ ਹੋਣ.

੪ ਸਿਰਜਣਹਾਰ.

੫ ਜਦ ਸ੍ਵਾਸਾਂ ਦਾ ਪੈਮਾਨਾ ਪੂਰਾ ਹੋਯਾ. ੬ ਜੀਵ.

ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬ ਕਮਾਇਆ, ਧੰਨ ਸਿਰੰਦਾ ਸਚਾ ਪਾਤਸਾਹ ਜਿਨ ਜਗ ਧੰਧੈ ਲਾਇਆ. ਸਾਹਿਬ ਸਿਮਰਹੁ, ਮੇਰੇ ਭਾਈਹੋ ! ਸਭਨਾ ਏਹ ਪਇਆਣਾ, ਏਥੈ ਧੰਧਾ ਕੂੜਾ ਚਾਰ ਦਿਹਾ, ਆਗੈ ਸਰਪਰ ਜਾਣਾ, ਆਗੈ ਸਰਪਰ ਜਾਣਾ ਜਿਉ ਮਿਹਮਾਣਾ, ਕਾਹੇ ਗਾਰਬਕੀਜੈ, ਜਿਤੁ ਸੇਵੀਐ ਦਰਗਹਿ ਸੁਖ ਪਾਈਐ ਨਾਮ ਤਿਸੈ ਕਾ ਲੀਜੈ. ਆਗੈ ਹੁਕਮ ਨ ਚਲੈ ਮੂਲੇ, ਸਿਰ ਸਿਰ ਕਿਆ ਵਿਹਾਣਾ? ਸਾਹਿਬ ਸਿਮਰਹੁ, ਮੇਰੇ ਭਾਈਹੋ! ਸਭਨਾ ਏਹ ਪਇਆਣਾ. ਜੋ ਤਿਸ ਭਾਵੈ ਸੰਮ੍ਰਥ ਸੋ ਥੀਐ, ਹੀਲੜਾ[1] ਏਹ ਸੰਸਾਰੋ, ਜਲ ਥਲ ਮਹੀਅਲ ਰਵ ਰਹਿਆ ਸਚੜਾ ਸਿਰਜਣਹਾਰੋ, ਸਾਚਾ ਸਿਰਜਨਹਾਰੋ ਅਲਖ ਅਪਾਰੋ, ਤਾਂਕਾਅੰਤ ਨ ਪਾਇਆ, ਆਇਆ ਤਿਨ ਕਾ ਸਫਲ ਭਇਆ ਹੈ ਇਕ ਮਨ ਜਿਨੀ ਧਿਆਇਆ. ਢਾਹੇ ਢਾਹ ਉਸਾਰੇ ਆਪੇ ਹੁਕਮ ਸਵਾਰਣ ਹਾਰੋ. ਜੋ ਤਿਸ ਭਾਵੈ ਸੰਮ੍ਰਥ ਸੋ ਥੀਐ, ਹੀਲੜਾ ਏਹ ਸੰਸਾਰੋ. ਨਾਨਕ ਰੁੰਨਾ, ਬਾਬਾ! ਜਾਣੀਐ ਜੇ ਰੋਵੈ ਲਾਇ ਪਿਆਰੋ. ਵਾਲੇਵੇ[2] ਕਾਰਣ, ਬਾਬਾ! ਰੋਈਐ ਰੋਵਣ ਸਗਲ ਵਿਕਾਰੋ. ਰੋਵਣ ਸਗਲ ਵਿਕਾਰੋ ਗਾਫਲ ਸੰਸਾਰੋ ਮਾਇਆ ਕਾਰਣ ਰੋਵੈ, ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨ ਏਵੈ ਖੋਵੈ.

---

੧ ਬਹਾਨਾ. ਦੁਨੀਆ ਬਹਾਨੇਬਾਜ਼ ਹੈ.

੨ ਧਨਪਦਾਰਥ. ਸ੍ਵਾਰਥ.

ਐਥੈ ਆਇਆ ਸਭਕੋ ਜਾਸੀ, ਕੂੜ ਕਰਹੁ ਅਹੰਕਾਰੋ.
ਨਾਨਕ ਰੁੰਨਾ, ਬਾਬਾ! ਜਾਣੀਐ ਜੇ ਰੋਵੈ ਲਾਇ ਪਿਆਰੋ.[੧]

## ਸਾਖੀ ਧਰਮਸਾਲਾ ਨਗਰ ਮੇਂ ਪਵਾਈ

(੬੨੪) ਸ਼੍ਰੀ ਗੁਰੂ ਨਾਨਕ ਜੀ ਬਚਨ ਕਰਤੇ ਹੈਂ "ਹਰਇਕ ਧਰਮਸ਼ਾਲਾ ਮੈ ਜੋ ਕੋਈ ਮਾਨੁੱਖ ਸੇਵਾ ਕਰੇਗਾ, ਜਲ ਭਰੈਗਾ, ਧਰਮਸ਼ਾਲਾ ਮੈ ਦੀਪਕ ਜਗਾਵੈਗਾ, ਝਾੜੂ ਕਰੇਗਾ, ਉਸ ਕਾ ਮਨ ਨਿਰਮਲ ਹੋਵੈਗਾ, ਪਾਪ ਦੂਰ ਹੋਵਨਗੇ, ਅੰਤ ਸਮੇਂ ਸਦਗਤਿ ਕਾ ਅਧਿਕਾਰੀ ਹੋਇਗਾ. ਸਤਿਨਾਮ ਸਿਮਰੈਗਾ ਸੋ ਸਰਬ ਸੁਖਾਂ ਕਾ ਅਧਿਕਾਰੀ ਹੋਵੈਗਾ."

## ਸਾਖੀ ਬਾਬਰ[੨] ਨਾਲ ਹੋਈ

(੬੨੫) ਬਾਬਰ ਨੇ ਕਹਿਆ, "ਹੇ ਦਰਵੇਸ਼! ਏਹ ਭੰਗ ਤੁਸੀਂ ਪੀਵਹੁ". ਤਾਂ ਸ਼੍ਰੀ ਗੁਰੂ ਜੀ ਨੇ ਕਹਿਆ, "ਹੇ ਮੀਰ[੩] ਜੀ! ਮੈਂ ਐਸੀ ਭੰਗ ਪੀਤੀ ਹੈ ਜਿਸ ਦੀ ਖ਼ੁਮਾਰੀ ਕਦੇ ਉਤਰਦੀ ਨਹੀਂ"[੪] ਤਾਂ ਬਾਬਰ ਨੇ ਕਹਿਆ—

---

੧ ਜੇ ਵੈਰਾਗ ਨਾਲ ਪਸ਼ਚਾਤਾਪ ਕਰਦਾ ਹੋਯਾ ਪ੍ਰਭੂ ਦੇ ਪ੍ਰੇਮ ਵਿੱਚ ਰੋਵੇ ਅਤੇ ਕੁਕਰਮਾਂ ਤੋਂ ਸਦਾਲਈ ਮਨ ਮੋੜੇ.

੨ ਭਾਰਤ ਵਿੱਚ ਮੁਗਲੀਆ ਖ਼ਾਨਦਾਨ ਦਾ ਪਹਿਲਾ ਬਾਦਸ਼ਾਹ.

੩ ਬਾਦਸ਼ਾਹ.

੪ ਭੰਗੀ ਸਿੱਖਾਂ ਨੇ ਪਤਾ ਨਹੀਂ ਏਹ ਕਥਾ ਗੁਰੁਵਾਕ ਵਿਰੁੱਧ ਕਿਸ ਤਰਾਂ ਘੜਮਾਰੀ ਹੈ ਗੁਰੂ ਸਾਹਿਬ ਨੇ ਸੱਤ ਮੁੱਠੀਆਂ ਭੰਗ ਦੀਆਂ ਬਾਬਰ ਤੋਂ ਲਈਆਂ, ਅਤੇ ਸੱਤ ਪੁਸ਼ਤ ਲਈ ਬਾਦਸ਼ਾਹਤ ਬਖਸ਼ੀ.

"ਹੇ ਦਰਵੇਸ਼ ! ਓਹ ਭੰਗ
ਕੈਸੀ ਹੈ ਜਿਸ ਦੀ ਖੁਮਾਰੀ ਕਦੇ ਉਤਰਦੀ ਨਹੀਂ?"
ਤਾਂ ਗੁਰੂ ਜੀ ਸ਼ਬਦ ਕਹਿਆ:—
ਭਉ ਤੇਰਾ ਭਾਂਗ, ਖਲੜੀ[1] ਮੇਰਾ ਚੀਤ.
ਮੈ ਦੇਵਾਨਾ ਭਇਆ ਅਤੀਤ.
ਕਰ ਕਾਸਾ[2] ਦਰਸਨ ਕੀ ਭੂਖ.
ਮੈ ਦਰ ਮਾਂਗਉਂ ਨੀਤਾਨੀਤ.
ਤਉ ਦਰਸਨ ਕੀ ਕਰਉਂ ਸਮਾਇ.[3]
ਮੈ ਦਰ ਮਾਂਗਤ ਭੀਖਿਆ ਪਾਇ.
ਕੇਸਰ, ਕੁਸਮ,[4] ਮਿਰਗਮੈ,[5] ਹਰਣਾ,[6]
ਸਰਬ ਸਰੀਰੀ ਚੜ੍ਹਣਾ.
ਚੰਦਨ ਭਗਤਾ ਜੋਤ[7] ਇਨੇਹੀ,
ਸਰਬੇ ਪਰਮਲ[8] ਕਰਣਾ.
ਘਿਅ[9] ਪਟ[10] ਭਾਂਡਾ[11] ਕਹੈ ਨ ਕੋਇ.
ਐਸਾ ਭਗਤ ਵਰਣ[12] ਮਹਿ ਹੋਇ.

---

੧ ਭੰਗ ਪਾਉਣ ਲਈ ਚੰਮ ਦੀ ਥੈਲੀ ਜੋ ਫ਼ਕੀਰਾਂ ਪਾਸ ਹੁੰਦੀ ਹੈ.
੨ ਪਯਾਲਾ.
੩ ਖ਼ੁਮਾਰੀ. ਨਸ਼ਾ. ਮਸਤੀ.
੪ ਫੁੱਲ. ੫ ਮ੍ਰਿਗਮਦ, ਕਸਤੂਰੀ.
੬ ਹਿਰੰਨਯ, ਸੁਵਰਣ.
੭ ਸ਼ਕਤੀ.
੮ ਸੁਗੰਧਿਤ ਅਤੇ ਸ਼ੋਭਿਤ
੯ ਘੀ.
੧੦ ਪੱਟ. ਰੇਸ਼ਮ.
੧੧ ਨਿੰਦਿਤ. ਅਪਵਿਤ੍ਰ ਭਿੱਟੜ.
੧੨ ਨੀਚਵਰਣ ਮੇਂ.

ਤੇਰੇ ਨਾਮ ਨਿਵੇ ਰਹੇ ਲਿਵ ਲਾਇ.
ਨਾਨਕ ਤਿਨ ਦਰ ਭੀਖਿਆ ਪਾਇ.[੧]

(੬੨੬) ਮੀਰ ਬਾਬਰ ਨੇ ਕਹਿਆ, "ਹੇ ਫ਼ਕੀਰ ਜੀ! ਮੁਝ ਕੋ ਤੁਸੀਂ ਕੁਛ ਉਪਦੇਸ਼ ਕਰੋ," ਤਾਂ ਸ਼੍ਰੀ ਗੁਰੂ ਜੀ ਨੇ ਕਹਿਆ— "ਹੇ ਪਾਤਸ਼ਾਹ ! ਤੁਸਾਂ ਧਰਮ ਦਾ ਨਿਆਉਂ ਕਰਣਾ ਤੇ ਪਰਉਪਕਾਰ ਕਰਣਾ."

## ਸਾਖੀ ਸਤਸੰਗ ਕੀ ਮਹਿਮਾ

(੬੨੭) ਸ੍ਰੀ ਗੁਰੂ ਨਾਨਕ ਜੀ ਨੇ ਕਹਿਆ—"ਮਰਦਾਨਿਆ! ਜੋ ਸਤਸੰਗ ਨਹੀਂ ਕਰਦੇ ਸੋ ਨਿਸਫਲ ਹੈਂਨ. ਮਾਨੁਖ ਦੇਹ ਭਗਵੰਤ ਨੇ ਜੋ ਦਿੱਤੀ ਹੈ ਸੋ ਪਰਉਪਕਾਰ ਵਾਸਤੇ, ਸਤਸੰਗ ਕਰਣ ਨੂੰ ਤੇ ਨਾਮ ਜਪਣੇ ਨੂੰ, ਸੋ ਪਰਉਪਕਾਰ ਕੀਏ ਤੇ ਦੇਹੀ ਸਫਲ ਹੋਂਦੀ ਹੈ ਸਤਸੰਗ ਕਰਣ ਤੋਂ ਪਵਿਤ੍ਰ[੨] ਹੋਵੀਦਾ ਹੈ, ਨਾਮ ਦੇ ਪ੍ਰਤਾਪ ਤੇ ਸਦਗਤੀ[੩] ਪ੍ਰਾਪਤ ਹੋਂਦੀ ਹੈ."

## ਸਾਖੀ ਸਿੱਧਾਂ ਨਾਲ

(੬੨੮) ਸ੍ਰੀ ਗੁਰੂ ਜੀ ਕਹਿਆ, "ਜਿਨਾਂ ਦੇ ਰਿਦੇ ਮੈਂ ਮਾਇਆ ਦਾ ਮੋਹ ਹੈ ਸੋ ਜਗਤ ਨੂੰ ਪ੍ਰਬੋਧਦੇ ਹੈਂਨ,[੪]

---

੧ ਤਿਲੰਗ ਮਹਲਾ ੧.
੨ ਮਨ ਦੀ ਪਵਿਤ੍ਰਤਾ ਤੋਂ ਭਾਵ ਹੈ.
੩ ਮੁਕਤਿ.
੪ ਆਪਣੀ ਪੂਜਾ ਪ੍ਰਤਿਸ਼ਠਾ ਅਤੇ ਸਿੱਖੀ ਸੇਵਕੀ ਫੈਲਾਉਣ ਵਾਸਤੇ ਪ੍ਰੇਰਦੇ ਹਨ.

ਤੇ ਮੜ੍ਹੀਆਂ ਬੰਨ੍ਹ ਬੈਠਦੇ ਹੈਂਨ, ਆਸਣ ਛੋਡਕੇ ਦੁਆਰੇ ਦੁਆਰੇ ਫਿਰਦੇ ਹੈਨ, ਉਨਾਂ ਨੂੰ ਸੱਚ ਕਿਸ ਤਰਾਂ ਪ੍ਰਾਪਤ ਹੋਵੇਗਾ? ਮੋਹ ਮਮਤਾ ਦੇ ਮੋਹੇ ਤੇ ਇਸਤ੍ਰੀਆਂ ਦੇ ਹਿਤਕਾਰੀ ਹੈਂਨ, ਨ ਓਹ ਔਧੂਤ ਹੈਂਨ ਤੇ ਨਾ ਸੰਸਾਰੀ ਹੈਨ."[1]

## ਸਾਖੀ ਮਰਦਾਨੇ ਦੇ ਪੁਤ੍ਰ ਲਿਆਉਣ ਦੀ

(੬੨੯) [2]ਬਾਬੇ ਨਾਨਕ ਜੀ ਕਹਿਆ, "ਪੀਰ ਜੀ! ਖ਼ੁਦਾ ਦਾ ਯਾਦ ਕਰਨਾ. ਬਜ਼ੁਰਗਾਂ ਦੀ ਸੁਹਬਤ ਕਰਨਾ, ਖ਼ੁਦਾ ਦਾ ਖ਼ੌਫ ਦਿਲ ਅੰਦਰ ਕਰਨਾ, ਇਨ੍ਹਾਂ ਕਰਮਾਂ ਤੋਂ ਮੁਕਤਿ ਪਦਵੀ ਮਿਲੇਗੀ."

## ਸਾਖੀ ਕੰਨਯਾ ਪਰਥਾਇ

(੬੩੦) ਗੁਰੂ ਜੀ ਕਹਿਆ—"ਸੁਣ ਭਾਈ ਬਾਲਾ! ਏਹ ਬਡੀ ਭਾਰੀ ਹੱਤਿਆ ਹੈ ਕੰਨਿਆਂ ਦਾ ਦਰਬ ਲੈਣਾ ਤੇ ਕੰਨਿਆਂ ਮਾਰਨੀ[3] ਪਰ ਸੰਸਾਰ ਇਸ ਹੱਤਿਆ ਵਿੱਚ ਲੱਗ

---

੧ "ਮਮਤਾ ਮੋਹ ਕਾਮਣਿ ਹਿਤਕਾਰੀ, ਨ ਅਉਧੂਤੀ ਨ ਸੈਸਾਰੀ."
(ਰਾਮਕਲੀ ਮਹਲਾ ੧)

੨ ਮੁਲਤਾਨ ਦੇ ਪੀਰਾਂ ਨੂੰ ਗੁਰੂ ਸਾਹਿਬ ਨੇ ਕਹਿਆ.

੩ ਸਿੱਖ ਕੌਮ ਵਿੱਚ ਬੇਟੀ ਬੇਟੇ ਤੁੱਲ ਹੈ, ਗੁਰੂ ਸਾਹਿਬ ਨੇ "ਕੁੜੀਮਾਰ" ਨਾਲ ਬਰਤੋਂ ਬਿਹਾਰ ਤਯਾਗਣ ਦਾ ਹੁਕਮ ਦਿੱਤਾ ਹੈ.

ਰਹਿਆ ਹੈ, ਜੋ ਪਦਾਰਥ ਲੈਕੇ ਖਾਂਦੇ ਹੈਂਨ
ਤਿਨਾਂ ਦੀ ਸੱਤਿਆ ਨਹੀਂ ਰਹਿੰਦੀ."[੧]

## ਸਾਖੀ ਜਗੰਨਾਥ ਕੀ ਯਾਤ੍ਰਾ

(੬੩੧) ਉਥੋਂ ਦੇ ਪੰਡਤਾਂ ਨੇ[੨] ਕਹਿਆ—'ਤੁਸੀਂ ਭੀ ਆਪਣੇ ਪਿਤਰਾਂ ਦਾ ਉਧਾਰ ਕਰੋ." ਤਾਂ ਬਾਬੇ ਜੀ ਕਹਿਆ ਅਸਾਂ ਆਪਣੇ ਪਿਤਰਾਂ ਦਾ ਆਪਣਾ, ਆਪਣੇ ਜੱਗਿਆਸੀਆਂ ਦਾ, ਤੇ ਉਨ੍ਹਾਂ ਦੇ ਪਿਤਰਾਂ ਦਾ ਉੱਧਾਰ ਕਰ ਛੱਡਿਆ ਹੈ. ਐਸੀ ਕਿਰਿਆ, ਕਰਮ, ਦੀਵਾ, ਪਿੰਡ, ਪੱਤਲ ਕੀਤੀ ਜੋ ਅਗਿਆਨ ਦਾ ਅੰਧੇਰਾ ਦੂਰ ਕਰ ਛੱਡਿਆ ਹੈ. ਜਿਨ੍ਹਾਂ ਨੇ ਗਿਆਨ ਰੂਪੀ ਦੀਵਾ ਬਾਲਿਆ ਹੈ ਤਿਨ੍ਹਾਂ ਦਾ ਉੱਧਾਰ ਹੂਆ ਹੈ.' ਤਾਂ ਸ਼੍ਰੀ ਗੁਰੂ ਬਾਬਾ ਜੀ ਨੇ ਸ਼ਬਦ ਕਹਿਆ:—

ਆਸਾ ਮਹਲਾ ੧

ਦੀਵਾ ਮੇਰਾ ਏਕਨਾਮ, ਦੁਖ ਵਿਚ ਪਾਇਆ ਤੇਲ.
ਉਨ ਚਾਨਣ ਓਹ ਸੋਖਿਆ, ਚੂਕਾ ਜਮ ਸਿਉ ਮੇਲ.
ਲੋਕਾ ! ਮਤ ਕੋ ਫਕੜ ਪਾਇ.
ਲਖ ਮੜਿਆਂ ਕਰ ਏਕਠੇ ਏਕ ਰਤੀ ਲੇ ਭਾਹਿ.

---

੧ ਬੇਟੀ ਦਾ ਧਨ ਲੈਣਾ ਸਿੱਖਮਤ ਵਿੱਚ ਮਹਾਂ ਨਿਸ਼ਿੱਧ ਹੈ. ਇਸ ਕੁਕਰਮ ਕਰਣ ਤੋਂ ਸਿੱਖ ਆਪਣੀ ਪੰਗਤਿ ਤੋਂ ਛੇਕਿਆ ਜਾਂਦਾ ਹੈ.
੨ ਗਯਾ ਦੇ ਪੰਡਿਤਾਂ ਨੇ.

ਪਿੰਡਪਤਲ ਮੇਰੀ ਕੇਸਉਕਿਰਿਆ ਸਚਨਾਮਕਰਤਾਰ.
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰ.
ਗੰਗ ਬਨਾਰਸਿ ਸਿਫਤ ਤੁਮਾਰੀ, ਨ੍ਾਵੈ ਆਤਮਰਾਉ.
ਸਚਾਨ੍ਾਵਣ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ,
ਇਕ ਲੋਕੀ ਹੋਰ ਛਮਛਰੀ, ਬ੍ਾਹਮਣ ਵਟ ਪਿੰਡਖਾਇ,
ਨਾਨਕ ਪਿੰਡ ਬਖਸੀਸ ਕਾ ਕਬਹੂੰ ਨਿਖੂਟਸਨਾਹਿ.[1]

---

੧ ਸ਼ਬਦ ਦਾ ਅਰਥ:—
ਮੇਰਾ ਦੀਵਾ ਇੱਕ ਵਾਹਗੁਰੂ ਦਾ ਨਾਮ ਹੈ, ਜਿਸ ਵਿੱਚ ਜਲਾਉਣ ਲਈ ਸਾਰੀਰਿਕ ਅਤੇ ਮਾਨਸਿਕ ਕਲੇਸ਼ ਤੇਲ ਦੀ ਥਾਂ ਪਾਏ ਹਨ.
ਅਜੇਹਾ ਦੀਵਾ ਮਚਾਉਣ ਵਾਲਿਆਂ ਨੂੰ ਸੱਚਾ ਪ੍ਰਕਾਸ਼ ਹੋਯਾ ਹੈ, ਅਤੇ ਦੁਖ ਜਲ ਗਏ ਹਨ, ਔਰ ਉਨਾਂ ਦਾ ਜਮ ਨਾਲ ਮੇਲ ਨਹੀਂ ਹੁੰਦਾ, ਭਾਵ ਏਹ ਹੈ ਕਿ ਯਮਮਾਰਗ ਨਹੀਂ ਪੈਂਦੇ.
ਹੇ ਲੋਕੋ ! ਬ੍ਰਿਥਾ ਫੋਕੇ ਕਰਮਾਂ ਵਿੱਚ ਨਾ ਪਓ.
ਵਾਹਗੁਰੂ ਦਾ ਨਾਮ ਸਭ ਕਲੇਸ਼ਾਂ ਨੂੰ ਇਉਂ ਨਾਸ ਕਰ ਦਿੰਦਾ ਹੈ, ਜੈਸੇ ਲੱਖਾਂ ਕਾਠ ਦੇ ਭਾਰਾਂ ਨੂੰ ਅੱਗ ਦੀ ਇੱਕ ਚਿਨਗਾਰੀ ਭਸਮ ਕਰ ਦਿੰਦੀ ਹੈ.
ਕਰਤਾਰ ਦਾ ਸਤਿਨਾਮ ਜਪਣਾ ਹੀ ਮੇਰੇ ਲਈ ਪਿੰਡ ਪੱਤਲ ਆਦਿਕ ਸਭ ਪਿਤ੍ਰਿਯੱਗ ਹੈ.
ਸਾਰੀ ਅਵਸਥਾ ਅਤੇ ਦੋਹਾਂ ਲੋਕਾਂ ਵਿੱਚ ਨਾਮ ਹੀ ਮੇਰਾ ਅਧਾਰ ਹੈ.
ਹੇ ਵਾਹਗੁਰੂ! ਤੇਰੀ ਮਹਿਮਾ ਮੇਰੀ ਗੰਗਾ ਅਤੇ ਕਾਸ਼ੀ ਹੈ, ਜਿਸ ਵਿੱਚ ਅੰਤਹਕਰਣ ਮੱਜਨ ਕਰ ਰਹਿਆ ਹੈ. ਸੱਚਾ ਸਨਾਨ ਤਦ ਹੀ ਪ੍ਰਾਪਤ ਹੁੰਦਾ ਹੈ ਜੋ ਰਾਤ ਦਿਣ ਕਰਤਾਰ ਵਿੱਚ ਲਿਵ ਲੱਗੀ ਰਹੇ.
ਇਕ ਪਿੰਡ (ਲੋਕੀ) ਦੇਵਤਿਆਂ ਵਾਸਤੇ ਦਿੱਤੇ ਜਾਂਦੇ ਹਨ, ਅਤੇ ਦੂਜੇ (ਛਮਾਚਰ) ਪਿਤਰਾਂ ਲਈ, (ਪਰ ਦੋਹਾਂ ਨੂੰ ਕੁਛ ਨਹੀਂ ਮਿਲਦਾ) ਬ੍ਾਹਮਣ ਪਿੰਡ ਵੱਟਕੇ ਆਪ ਹੀ ਛਕ ਛਕਾ ਜਾਂਦੇ ਹਨ.
ਗੁਰੂ ਸਾਹਿਬ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਵਾਹਗੁਰੂ ਦੀ ਬਖਸ਼ਸ਼ ਕਰਕੇ ਸੱਚਾ ਪਿੰਡ ਪ੍ਰਾਪਤ ਹੋਯਾ ਹੈ. ਓਹ ਨਿੱਤ ਤ੍ਰਿਪਤ ਹਨ.

# ਸਾਖੀ ਪਾਕਪਟਣ ਦੀ

(੬੩੨) 'ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰ ਜਾਇ?
ਏਕੋ ਸਿਮਰੋ, ਨਾਨਕਾ! ਜਲ ਥਲ ਰਹਿਆ ਸਮਾਇ.'[੧]

# ਸਾਖੀ ਸੇਖ ਮਾਲੋ ਅਤੇ ਉਬਾਰੇ ਖਾਂ ਨਾਲ

(੬੩੩) ਪਠਾਣ ਕਹਿਆ, 'ਤਪਾ ਜੀ ! ਮੈ ਆਪ ਕੀ ਤਾਰੀਫ ਬਹੁਤ ਸੁਣੀ ਹੈ. ਪਰ ਤੁਸੀ ਹਿੰਦੂ ਹੋ ਕਿ ਮੁਸਲਮਾਨ? ਬਾਬੇ ਕਹਿਆ, 'ਖਾਨ ਸਾਹਿਬ!
ਪਾਂਚਭੂਤ ਦੋਹਾਂ ਕੀ ਦੇਹ.
ਦਿਵਸ ਚਾਰ ਮੇ ਹੋਤੀ ਖੇਹ.
ਨਾਮ ਜੁ ਉਸ ਕਾ ਮਿਟੇ ਨ ਜਾਇ.
ਨਾਨਕ ਅਸਥਿਰ ਏਕ ਖ਼ੁਦਾਇ.
ਹਿੰਦੂ ਜਾਇ ਮਸਾਣੀ ਜਲਤੇ,
ਮੁਸਲਮਾਨ ਗੋਰ ਘਰ ਕਰਤੇ.
ਦੋਵੇਂ ਭੁੱਲੇ ਹੋਏ ਹੈਂਨ, ਖੁਦਾਇ ਕੋ ਦੁਹਾਂ ਨੇ ਨਹੀ ਜਾਤਾ.[੨] ਜਿਸ ਪਰ ਖ਼ੁਦਾਇ ਮਿਹਰ ਕਰੇਗਾ ਉਨਾਂ

---

੧ ਗੁਰੂ ਨਾਨਕ ਦੇਵ ਜਿਸ ਸਮੇਂ ਪਾਕਪਟਨ (ਪਾਕਪੱਤਨ) ਗਏ ਉਸ ਵੇਲੇ ਸੇਖ ਫਰੀਦ ਦੀ ਗੱਦੀ ਉੱਤੇ ਸ਼ੇਖ ਇਬਰਾਹਿਮ (ਜਿਨ੍ਹਾਂ ਨੂੰ ਸ਼ੇਖ ਬ੍ਰਹਮ ਅਤੇ ਫਰੀਦ ਸਾਨੀ ਆਖਦੇ ਸਨ). ਉਨਾਂ ਨੇ ਪ੍ਰਸ਼ਨ ਕੀਤਾ—"ਇਕ ਸਾਹਿਬ ਤੇ ਦੁਇ ਹੱਦੀਂ, ਕੇਹੜਾ ਸੇਵੀ ਕੇਹੜਾ ਰੱਦੀਂ?" ਇਸ ਦਾ ਉੱਤਰ ਰੂਪ ਏਹ ਸਲੋਕ ਹੈ.

੨ ਸੱਚ ਨੂੰ ਛੱਡਕੇ ਜੋ ਹਿੰਦੂ ਮੁਸਲਮਾਨ ਈਰਖਾ ਬਾਦ ਵਿੱਚ ਸੜਦੇ ਅਤੇ ਪਰਮਾਰਥ ਤੋਂ ਖ਼ਾਲੀ ਹਨ, ਉਨ੍ਹਾਂ ਨੇ ਵਾਹਗੁਰੂ ਨੂੰ ਨਹੀਂ ਜਾਤਾ, 'ਸੱਚ ਕਿਨਾਰੇ ਰਹਿਗਯਾ ਖਹਿ ਖਹਿ ਮਰਦੇ ਬਾਮਣ ਮੌਲਾਣੇ.'

*(ਭਾਈ ਗੁਰਦਾਸ)*

ਨੂੰ ਆਪਣੀ ਪਛਾਣ ਬਖਸ਼ੇਗਾ ਤੇ ਬਖ਼ਸ਼ਦਾ ਭੀ ਹੈ,
ਅਤੇ ਓਹ ਬੰਦਾ ਕਹੀਦਾ ਹੈ.'

## ਸਾਖੀ ਗੁਰੂ ਅੰਗਦ ਜੀ ਦੇ ਮਿਲਾਪ ਦੀ

(੬੩੪) ਇਕ ਦਿਨ ਪਿਛਲੀ ਰਾਤ ਸੂਹੇ ਬਸਤ੍ਰ ਪਹਿਰੇ ਇੱਕ ਇਸਤ੍ਰੀ ਬਾਬੇ ਜੀ ਦੇ ਮੰਦਰ ਦੀ ਟਹਿਲ ਕਰਕੇ ਚੱਲੀ, ਅੰਗਦ ਜੀ ਇਸਨਾਨ ਵਾਸਤੇ ਜਲ ਲੈ ਕੇ ਆਏ, ਪੁਛਿਆ, 'ਤੂੰ ਕੌਣ ਹੈਂ?' ਉਸਨੇ ਕਹਿਆ—'ਮੈਂ ਦੁਰਗਾ ਭਵਾਨੀ ਹਾਂ, ਇਸ ਮੰਦਿਰ ਦੀ ਟਹਿਲ ਕਰਨੇ ਤੇ ਏਹ ਸ਼ਕਤੀ ਇਨ੍ਹਾਂ ਸੰਤਾਂ ਨੇ ਮੈਨੂੰ ਦਿੱਤੀ ਹੈ.'[1]

## ਸਾਖੀ ਗੁਰੂ ਅੰਗਦ ਜੀ ਦੀ ਪਰੀਛਿਆ

(੬੩੫) [2]ਸਿੱਖ ਨਿਰਮਲ ਓਹ ਹੈਂਨ ਜਿਨ੍ਹਾਂ ਗੁਰੂ ਤੋਂ ਬਿਨਾ ਹੋਰ ਕੁਛ ਨਹੀਂ ਜਾਤਾ, ਤੇ ਗੁਰੂ ਨਿਰਮਲ ਓਹ

---

੧ ਇਸ ਕਥਾ ਦਾ ਭਾਵ ਹੈ ਕਿ ਗੁਰੂ ਨਾਨਕ ਦੇਵ ਦੀ ਸ਼ਰਣ ਵਿੱਚ ਆਕੇ ਗੁਰੂ ਅੰਗਦ ਜੀ ਨੂੰ, ਆਪਣਾ ਪਹਿਲਾ ਇਸ਼ਟ ਦੇਵੀ, ਗੁਰਦਰਬਾਰ ਦੀ ਝਾੜੂ ਬਰਦਾਰ ਜਾਪਣ ਲੱਗੀ. ਭਾਈ ਗੁਰਦਾਸ ਜੀ ਲਿਖਦੇ ਹੈਨ:—
"ਸਤਿਗੁਰੁ ਨਾਨਕ ਦੇਵ, ਦੇਵ ਦੇਵੀ ਸਭ ਧਿਆਵਹਿ."

੨ ਗੁਰੂ ਅੰਗਦ ਜੀ ਦਾ ਭਾਈ ਬਾਲੇ ਪ੍ਰਤਿ ਉਪਦੇਸ਼.

ਹੈਂਨ ਜੋ ਸਿੱਖਾਂ ਦੀਆਂ ਕਾਰਾਂ ਭੇਟਾਂ ਨਹੀਂ ਲੈਂਦੇ.[੧] ਜਿਸ ਗੁਰੂ ਹੋਇ ਕਰ ਮਲੀਨ ਬਿਹਾਰ ਵਾਲੇ ਦਾ[੨] ਅਹਾਰ ਕੀਤਾ ਸੋ ਗੁਰੂ ਮਲੀਨ ਹੈ ਅਤੇ ਜੋ ਗੁਰੂ ਦੇ ਬਚਨਾਂ ਤੇ ਨਹੀਂ ਤੁਰਦਾ ਓਹ ਸਿਖ ਭੀ ਮਲੀਨ ਹੈ.[੩]

## ਇਤਿ ਤੀਜੀ ਕਲਾ

੧ ਇਸ ਉਪਦੇਸ਼ ਨੂੰ ਪੜ੍ਹਕੇ ਉਨ੍ਹਾਂ ਨੂੰ ਸ਼ਰਮ ਕਰਣੀ ਚਾਹੀਏ ਜੋ ਆਪਣੇ ਤਾਂਈਂ ਗੁਰੂ ਸਦਾਕੇ ਕਾਰ ਭੇਟ ਟੈਕਸ ਦੀ ਤਰਾਂ ਉਗਰਾਹੁੰਦੇ ਹਨ. ਸਿੱਖ ਧਰਮ ਵਿੱਚ ਐਸੇ ਆਦਮੀ 'ਮਸੰਦ' ਕਹੇ ਜਾਂਦੇ ਹਨ, ਜਿਨ੍ਹਾਂ ਨਾਲ ਵਰਤਣ ਦਾ ਦਸਵੇਂ ਗੁਰੂ ਦਾ ਹੁਕਮ ਨਹੀਂ.

੨ ਜੋ ਧਰਮ ਦੀ ਕਮਾਈ ਨਹੀਂ ਕਰਦੇ ਓਹ ਮਲੀਨ ਬਿਹਾਰ ਵਾਲੇ ਹਨ.

੩ ਗੁਰੁਸਿੱਖਾਂ ਨੂੰ ਗੁਰੁਬਚਨਾਂ ਪਰ ਅਮਲ ਕਰਕੇ 'ਨਿਰਮਲ' ਪਦ ਦੇ ਅਧਿਕਾਰੀ ਹੋਣਾ ਚਾਹੀਏ.

ੴ ਸਤਿਗੁਰੁਪ੍ਰਸਾਦਿ.

# ਕਲਾ ੪

## ਛੀਵੇਂ ਗੁਰੂ ਸਾਹਿਬ ਦਾ ਗੁਰੁਵਿਲਾਸ.[1]

## ਅਧ੍ਯਾਯ ੨

(੬੩੯) **ਮਨੀ ਸਿੰਘ ਐਸੇ ਕਹਾ, ਸੁਨ ਸਾਧੂ! ਨਿਰਧਾਰ;**
**ਸੰਤ ਗੁਰੂ ਸਮਚਿਤ ਸਦਾ ਕਪਟ ਕਰੈਂ ਨਿਰਵਾਰ. ੫੭**

**ਹਿਰਦੇ ਔ ਮੁਖ ਗੁਰੂ ਕੇ ਏਕ ਬਾਤ ਸਦ ਹੋਯ,**
**ਦੁਸ਼ਟ ਜੀਵ ਰਿਦ ਕਪਟ ਧਰ ਮੁਖਮੀਠਾ ਰਹਿਸੋਯ. ੫੮**

---

੧ ਇਸ ਗ੍ਰੰਥ ਦੀ ਭੂਮਿਕਾ ਇਸਤਰਾਂ ਹੈ:—ਇਕ ਵਾਰ ਭਾਈ ਮਨੀ ਸਿੰਘ ਜੀ ਨਾਨਕਾਨੇ ਸਾਹਿਬ, ਨਾਨਕ ਸਰ ਦੇ ਸਨਾਨ ਨੂੰ ਗਏ, ਓਥੇ ਰਾਗੀਆਂ ਨੇ ਭਾਈ ਗੁਰੁਦਾਸ ਜੀ ਦੀ ਏਹ ਪੌੜੀ ਗਾਈ—"ਪੰਜ ਪਿਆਲੇ ਪੰਜ ਪੀਰ ਛਟਵਾਂ ਪੀਰ ਬੈਠਾ ਗੁਰ ਭਾਰੀ," ਇਸ ਨੂੰ ਸੁਣ ਕੇ ਨਾਨਕ ਸਰ ਨਿਵਾਸੀ ਭਾਈ ਭਗਤ ਸਿੰਘ ਨੇ, ਭਾਈ ਮਨੀ ਸਿੰਘ ਜੀ ਤੋਂ ਛੀਵੇਂ ਸਤਿਗੁਰਾਂ ਦੀ ਸਾਰੀ ਕਥਾ ਸੁਣਨ ਲਈ ਬੇਨਤੀ ਕੀਤੀ, ਭਾਈ ਮਨੀ ਸਿੰਘ ਜੀ ਨੇ ਆਖਿਆ ਕਿ ਜੋ ਕਥਾ ਦਸਵੇਂ ਬਾਦਸ਼ਾਹ ਨੇ ਭਾਈ ਦਯਾ ਸਿੰਘ ਜੀ ਨੂੰ ਅਤੇ ਉਨਾਂ ਨੇ ਮੈਨੂੰ ਸੁਣਾਈ ਹੈ, ਮੈਂ ਆਪ ਨੂੰ ਓਹੀ ਸੁਣਾਂਉਂਨਾ ਹਾਂ. ਗੁਰੁਵਿਲਾਸ ਦਾ ਕਰਤਾ (ਜਿਸ ਦਾ ਨਾਉਂ ਗੁਪਤ ਹੈ) ਲਿਖਦਾ ਹੈ:— "ਮੇਰੇ ਗੁਰੁਦੇਵ ਧਰਮ ਸਿੰਘ ਜੀ ਨੇ ਏਹ ਕਥਾ ਖਾਲਸਾ ਦੀਵਾਨ ਵਿੱਚ ਭਾਈ ਮਨੀ ਸਿੰਘ ਜੀ ਦੇ ਮੂੰਹੋਂ ਸੁਣੀ, ਜਿਨ੍ਹਾਂ ਨੇ ਦਯਾ ਕਰਕੇ ਮੈਨੂੰ ਸੁਣਾਈ, ਅਤੇ ਮੈਂ ਇਸ ਕਥਾ ਦੀ ਛੰਦਰਚਨਾ ੧੭੭੫ ਬਿਕ੍ਰਮੀ ਵਿੱਚ ਬਣਾਈ." ਅਸਲ ਵਿੱਚ ਏਸ ਗ੍ਰੰਥ ਦੇ ਕਰਤਾ ਭਾਈ ਗੁਰੁਮੁਖਸਿੰਘ ਅਕਾਲਬੁੰਗੀਏ ਅਤੇ ਭਾਈ ਦਰਬਾਰਾ ਸਿੰਘ ਚੌਂਕੀ ਵਾਲੇ ਅੰਮ੍ਰਿਤਸਰ ਨਿਵਾਸੀ ਹਨ ਏਹ ਗ੍ਰੰਥ ਸਾਲ ੧੮੯੦ ਵਿੱਚ ਆਰੰਭ ਹੋ ਕੇ ੧੯੦੦ ਬਿ: ਵਿੱਚ ਸਮਾਪਤ ਹੋਯਾ ਹੈ.

## ਅਧ੍ਯਾਯ ੩

(੬੩੭) [1]ਫੂਟ ਪ੍ਰਹਿਲਾਦ ਹਰਨਾਖ ਨਰਹਰਿ[2] ਹਤਜੋ,
ਫੂਟਕੈ ਵਿਭੀਖਨ ਲੁਟਾਇ ਲੰਕ ਦਈ ਹੈ.
ਫੂਟ ਕੁਰੁ ਪੰਡੁ[3] ਗਏ ਸਭੈ ਕੁਲ ਨਾਸ਼ ਕਏ,
ਫੂਟੀ ਦੇਖੋ! ਕੇਕਈ ਸੁ ਰਾਮ ਸੀਅ ਗਈ ਹੈ.
ਫੂਟੇ ਰਾਜਪੂਤ ਜੋਈ ਬਡੇ ਦੁਖ ਪਾਯੋ ਸੋਈ,[4]
ਔਰ ਹੈਂ ਅਨੇਕ ਗਾਥ[5] ਜੋਊ ਪਾਛੈ ਭਈ ਹੈ.
ਮੇਲ ਕੀਏ ਹੋਤ ਸੁਖ, ਫੂਟਨ ਤੇ ਮਹਾ ਦੁਖ,
ਤਾਂਤੇ ਮੇਲ ਕਰੋ ਪਾਛੇ ਭਈ ਬੀਤਗਈ ਹੈ.[6] ੯

## ਅਧ੍ਯਾਯ ੪

(੬੩੮) [7]ਗੁਰੂ ਦਰਸ ਜਿਹ ਦੇਖਨਾ ਸ਼੍ਰੀ ਗ੍ਰੰਥ ਦਰਸਾਇ.
ਬਾਤ ਕਰਨ ਗੁਰੁ ਸੋਂ ਚਹੈ ਪੜ੍ਹੈ ਗ੍ਰੰਥ ਮਨ ਲਾਇ. ੪੧੩

---

੧ ਸ਼੍ਰੀ ਗੁਰੂ ਅਰਜਨ ਸਾਹਿਬ ਦੇ ਭ੍ਰਾਤਾ ਮਹਾਂ ਦੇਵ ਜੀ ਨੇ ਆਪਣੇ ਬਡੇ ਭਾਈ ਪ੍ਰਿਥੀ ਚੰਦ ਨੂੰ ਫੁੱਟ ਦੇ ਔਗੁਣ ਅਤੇ ਮਿਲਾਪ ਦੇ ਗੁਣ ਦੱਸਕੇ ਉੱਤਮ ਉਪਦੇਸ਼ ਦਿੱਤਾ.

੨ ਨਰਸਿੰਘ ਅਵਤਾਰ ਨੇ.

੩ ਕੈਰਵ, ਪਾਂਡਵ.

੪ ਭਾਰਤ ਦੀ ਹਕੂਮਤ ਖੋਕੇ ਰਾਜਾ ਦੀ ਥਾਂ ਪ੍ਰਜਾ ਬਣ ਗਏ. ਦੇਖੋ ਇਤਿਹਾਸ ਵਿੱਚ ਪ੍ਰਿਥੀਰਾਜ ਅਰ ਜਯ ਚੰਦ ਦੀ ਕਥਾ.

੫ ਕਥਾ.

੬ ਜੋ ਪਿੱਛੇ ਗੱਲਾਂ ਹੋਈਆਂ ਉਨ੍ਹਾਂ ਨੂੰ ਭੁਲਾ ਦੇਓ.

੭ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਯਾਰ ਹੋਣ ਪਰ ਗੁਰੂ ਅਰਜਨ ਦੇਵ ਸਾਹਿਬ ਨੇ ਏਹ ਉਪਦੇਸ਼ ਸਭ ਸੰਗਤ ਨੂੰ ਦਿੱਤਾ.

(੬੩੯) ਆਗ੍ਯਾ ਔਰ ਸੁਨੋ ਮਨ ਲਾਇ.
ਅਬਿਹੀ ਮਨ ਧਾਰੋ ਸੁਖ ਪਾਇ.
ਮ੍ਰਿਤ ਪਾਛੇ ਇਹ ਰੀਤਿ ਸੁ ਕਰੋ.
ਗੁਰੂ ਗ੍ਰੰਥ ਕਾ ਪਾਠ ਸੁ ਧਰੋ.[੧] ੪੧੪

## ਅਧ੍ਯਾਯ ੫

(੬੪੦) ਨਿਜ ਮਨ ਇਹੁ ਵਿਚਾਰਤੇ ਭਏ.[੨]
ਗੁਰੂਗ੍ਰੰਥ ਸੇਵਕ ਕਿਹ ਕਏ?[੩]
ਬੇਦੀ ਸੋਢੀ ਕੋ ਦਿਉਂ ਸੇਵਾ.
ਬੰਸ ਊਚ ਮਾਨੈ ਨਿਜ ਭੇਵਾ. ੬
ਚਾਰ ਗੁਰੂ ਸੇਵਾ ਕਰੀ ਪਾਯੋ ਪਰਮ ਨਿਧਾਨ.[੪]
ਸੇਵਕ ਕੀ ਏਹ ਵਸਤੁ ਹੈ ਸ਼੍ਰੀਮੁਖ ਕੀਓ ਬਖਾਨ. ੭

੧ ਮ੍ਰਿਤ ਪ੍ਰਾਣੀ ਨੂੰ ਪਾਠ ਦਾ ਫਲ ਪਹੁਚਾਉਣ ਲਈ ਸਿੱਖਮਤ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪਾਠ ਨਹੀਂ ਕੀਤਾ ਜਾਂਦਾ, ਕਿੰਤੂ ਪਰਵਾਰ ਨੂੰ ਸਾਂਤਿ ਵਿਚਾਰ ਭਾਣੇ ਦਾ ਵਿਸ੍ਵਾਸ ਦ੍ਰਿੜ ਕਰਾਉਣ ਲਈ ਹੈ, ਜੋ ਲੋਕ ਕਿਸੇ ਧਰਮਸ਼ਾਲਾ ਵਿਖੇ ਪਾਠ ਕਰਵਾਉਂਦੇ ਅਤੇ ਆਪ ਰੋਣੇ ਪਿੱਟਣੇ ਵਿੱਚ ਰੁੱਝੇ ਰਹਿੰਦੇ ਹਨ ਓਹ ਗੁਰੁਮਤ ਤੋਂ ਅਣਜਾਣ ਹਨ.

੨ ਸ੍ਰੀ ਗੁਰੂ ਅਰਜਨ ਸਾਹਿਬ ਨੇ ਮਨ ਵਿੱਚ ਵੀਚਾਰਿਆ.

੩ ਇਸ ਤੋਂ ਇਹ ਉਪਦੇਸ਼ ਲੈਣਾ ਚਾਹੀਏ ਕਿ ਗ੍ਰੰਥੀ ਉਸ ਨੂੰ ਥਾਪੋ ਜੋ ਸਭ ਤਰਾਂ ਜੋਗ ਹੋਵੇ. ਜੋ ਗ੍ਰੰਥੀ ਧਰਮ ਦਾ ਚੰਗਾ ਪ੍ਰਚਾਰਕ ਨਹੀਂ ਅਤੇ ਆਪਣੇ ਉਪਦੇਸ਼ ਦੇ ਅਸਰ ਨਾਲ ਧਰਮਭਾਵ ਨਹੀਂ ਫੈਲਾਸਕਦਾ, ਔਰ ਜਿਸ ਦਾ ਆਚਰਣ ਭਾਈ ਮਨੀ ਸਿੰਘ ਜੀ ਦੀ ਤਰਾਂ ਹਜ਼ਾਰਾਂ ਉਪਦੇਸ਼ਕਾਂ ਦਾ ਕੰਮ ਨਹੀਂ ਕਰਦਾ, ਉਸਨੂੰ ਕਦੇ ਧਰਮਸਥਾਨਾਂ ਦਾ ਗ੍ਰੰਥੀ, ਗ੍ਯਾਨੀ, ਪੁਜਾਰੀ ਆਦਿਕ ਨਾ ਬਣਾਓ.

੪ ਸੁਭਗੁਣਾਂ ਦਾ ਖ਼ਜ਼ਾਨਾ.

ਗੁਰੂ ਗ੍ਰੰਥ ਸੇਵਾ ਨਿਪੁਨ ਜੋ ਸੇਵਾ ਸੁਖ ਕਾਰ.
ਸੋ ਅਸਥਾਪਨ ਕੀਜੀਏ ਸੇਵਕ ਸ਼੍ਰੀ ਦਰਬਾਰ. ੮
ਕਰਤ ਬਿਚਾਰ ਏਹੁ ਠਹਿਰਾਈ.
ਬੁਢਾ ਜੀ ਸੇਵਾ ਨਿਪੁਨਾਈ.
ਗੁਰੁ ਨਾਨਕ ਇਨ ਦਰਸ਼ਨ ਕਰੇ.
ਸੇਵਾ ਮੈ ਅਤਿ ਹਿਤ ਇਹ ਧਰੇ. ੯

## ਅਧ੍ਯਾਯ ੬

(੬੪੧) [੧]ਸਿੱਖ ਅਨੰਨ[੨], ਪੰਡਿਤ! ਦਿਖ ਐਸੇ.
ਗ੍ਰਹਿ, ਤਿਥਿ, ਵਾਰ, ਜਾਨ ਨਹਿ ਕੈਸੇ. ੧੩੮
ਏਕ ਭਰੋਸਾ ਪ੍ਰਭੁ ਕਾ ਪਾਏ.
ਤ੍ਯਾਗ ਲਗਨ ਅਰਦਾਸ ਕਰਾਏ.[੩] ੧੪੦

## ਅਧ੍ਯਾਯ ੮

(੬੪੨) [੪]ਸ਼੍ਰੀ ਮੁਖ ਸੋਂ ਅਸ ਬਚਨ ਉਚਾਰੇ—

---

੧ ਕਾਸ਼ੀ ਨਿਵਾਸੀ ਗੁਪਾਲਰਾਇ ਪੰਡਿਤ ਨੂੰ ਗੁਰੂਸਾਹਿਬ ਨੇ ਆਪਣੇ ਸਿੱਖਾਂ ਦੀ ਅਨੰਨ੍ਯਤਾ ਦਿਖਾਈ.

੨ ਜੋ ਇੱਕ ਵਾਹਗੁਰੂ ਤੋਂ ਬਿਨਾਂ ਦੂਜੇ ਨੂੰ ਨਹੀਂ ਮੰਨਦਾ.

੩ ਲਗਨ, ਸ਼ਗਨ ਅਤੇ ਮੁਹੂਰਤ ਆਦਿਕ ਛੱਡਕੇ ਸਭ ਕਾਰਜਾਂ ਦੇ ਆਦਿ ਗੁਰੁਬਾਣੀ ਦਾ ਪਾਠ ਅਤੇ ਕਰਤਾਰ ਅੱਗੇ ਬੇਨਤੀ ਕਰਦੇ ਹਨ. ਦੇਖੋ ਸਰਦਾਰ ਰਤਨ ਸਿੰਘ ਕ੍ਰਿਤ ਪੰਥ ਪ੍ਰਕਾਸ਼:—

"ਮੁਹੂਰਤ ਵਾਰ ਨ ਪੁਛ੍ਯੋ ਕੋਇ, ਗ੍ਰੰਥ ਵਾਕ੍ਯ ਉਨ ਸੁਨਿਓ ਸੋਇ."

੪ ਗੁਰੂ ਹਰਗੋਬਿੰਦ ਸਾਹਿਬ ਨੇ ਗੁਰੂਅਰਜਨ ਸਾਹਿਬ ਦੇ ਜੋਤੀਜੋਤਿ ਸਮਾਉਣ ਪਰ ਚਲਾਣੇ ਦੀ ਰੀਤੀ ਗੁਰੁਮ੍ਰਯਾਦਾ ਅਨੁਸਾਰ ਕਰਕੇ ਸੰਗਤ ਨੂੰ ਉਪਦੇਸ਼ ਦਿੱਤਾ.

'ਸੁਨੋ ਸਿੱਖ! ਸਭਿ ਹੀ ਗੁਰੁਪਜਾਰੇ! ੮੦
ਗੁਰੁਸਿੱਖ ਜੋ ਕਿਹੰਠਾ ਮਰੈ
ਜਗਤਕ੍ਰਿਆ[1] ਨਹਿ ਹੋਇ,
ਤਾਂਹਿ ਨਮਿਤ ਦੇਵੈ ਇਹਾਂ[2]
ਤਿਹ ਪਾਛੇ ਹੋਇ ਜੋਇ. ੮੧

## ਅਧਜਾਯ ੯

(੬੪੩) ਭਗਤ ਸਿੰਘ! ਤਪ ਗਜਾਨ ਤੇ
ਪਰੇ ਪ੍ਰੇਮ ਪਹਿਚਾਨ.
ਸਦਾ ਪ੍ਰੇਮ ਵਸ਼ਿ ਗੁਰੁ ਰਹੈਂ
ਜਾਨੈ ਨਾਹਿ ਧਿਆਨ.[3] ੬੧

---

੧ ਹਿੰਦੂ ਆਦਿਕ ਮੱਤਾਂ ਦੀ ਰੀਤੀ ਅਨੁਸਾਰ ਕ੍ਰਿਯਾ. ਗੁਰੁ ਅੰਗਦ ਜੀਨੇ ਜੋਤੀ ਜੋਤਿ ਸਮਾਉਣ ਵੇਲੇ ਹੁਕਮ ਦਿੱਤਾ ਕਿ—"ਸੁਣ ਸ੍ਰੀ ਸਤਿਗੁਰੁ ਵਾਕ ਉਚਾਰੇ, ਜਗ ਅਰੁ ਕਲ ਕੇ ਜਿਤਕ ਉਚਾਰੇ, ਹਮਰੇ ਹੇਤ ਨਹੀਂ ਕੁਛ ਕਰਨਾ, ਕੀਰਤਿ ਪਾਠ ਸੁਨ ਨਾਮ ਸਿਮਰਨਾ.

*(ਗੁਰੁ ਪ੍ਰਤਾਪ ਸੂਰਯ, ਰਾਸਿ ੧, ਅ: ੨੮)*

੨ ਏਥੇ. ਅਕਾਲਬੁੰਗੇ. ਭਾਵ ਏਹ ਹੈ ਕਿ ਇੱਕ ਥਾਂ ਸਭ ਸਿੱਖ ਐਸਾ ਧਨ ਜਮ੍ਹਾਂ ਕਰਣ ਜਿਸਨੂੰ ਕੌਮ ਯੋਗਜਰੀਤੀ ਅਨੁਸਾਰ ਖਰਚ ਕਰੇ. ਐਸੇ ਧਨ ਪਰ ਕਿਸੀ ਪੁਜਾਰੀ ਗ੍ਰੰਥੀ ਦਾ ਕੋਈ ਸ੍ਵੱਤ ਨਹੀਂ.

੩ ਹਠਯੋਗ ਦੇ ਧਜਾਨ ਆਦਿਕ ਅੰਗ.

# ਅਧ੍ਯਾਯ ੧੧

(੬੪੪) [1]ਸੁਨ, ਬੀਬੀ! ਮੈਂ ਤੁਝੇ ਸੁਨਾਊਂ--
ਪਤਿ ਕੀ ਮਹਿਮਾ ਕਹਿਂਤਕ ਗਾਊਂ?
ਪਤਿਸੇਵਕ ਕੀ ਸੇਵਾ ਸਫਲੀ.[2]
ਪਤਿ ਬਿਨ ਔਰ ਕਰੈ ਸਭ ਨਿਫਲੀ.
ਗੁਰੁਜਨ ਕੀ[3] ਇੱਜ਼ਤ ਬਹੁ ਕਰਨੀ.
ਸਾਸ ਸੇਵ ਰਿਦ ਮਾਂਹਿ ਸੁ ਧਰਨੀ. ੧੦੯

(੬੪੫) [4]ਸੁਨ, ਪੁਤ੍ਰੀ! ਪ੍ਰਾਨ ਤੇ ਪ੍ਯਾਰੀ.
ਜਿਸ ਤੇ ਬੈਸ ਬਿਤੈ ਸੁਖਕਾਰੀ,--
ਕੁਲ ਕੀ ਬਾਤ[5] ਚਿੱਤ ਮੈ ਧਰਨੀ.
ਖੋਟੀ ਸੰਗਤਿ ਨਹੀਂ ਸੁ ਕਰਨੀ.
ਪ੍ਰਾਤੈ ਉਠ ਕਰ ਮੱਜਨ ਕਰੀਯੋ,
ਗੁਰੁਬਾਨੀ ਕੋ ਮੁਖ ਤੇ ਰਰੀਯੋ.
ਪੁਨਾ ਔਰ ਵਿਵਹਾਰ ਜੁ ਹੋਈ.
ਭਲੇ ਸੰਭਾਲਹੁ ਨੀਕੇ ਸੋਈ.

---

੧ ਗੁਰੂ ਹਰਗੋਬਿੰਦ ਸਾਹਿਬ ਦਾ ਆਪਣੀ ਸਪੁਤ੍ਰੀ ਬੀਬੀ ਵੀਰੋ ਨੂੰ ਉਪਦੇਸ਼.
੨ ਪਤਿਸੇਵਕਾ ਇਸਤ੍ਰੀ ਦੀ ਹੀ ਗੁਰੁਸੇਵਾ ਆਦਿਕ ਸੇਵਾ ਸਫਲੀ ਹੁੰਦੀ ਹੈ.
੩ ਸੱਸ ਸਹੁਰੇ ਆਦਿਕ ਵੱਡਿਆਂ ਦੀ.
੪ ਬੀਬੀ ਜੀ ਨੂੰ ਮਾਤਾ ਜੀ ਦੀ ਸਿਖ੍ਯਾ.
੫ ਗੁਰੁਕੁਲ ਦੀ ਮ੍ਰਯਾਦਾ.

ਮੋ ਢਿਗ ਉਪਾਲੰਭ ਨਹਿਂ ਆਵੈ.
ਐਸੀ ਭਾਂਤ ਸਰਬ ਸੁਖ ਪਾਵੈ. ੧੧੫

(੬੪੬) [1]ਸੁਨੀਏ ਸੰਗਤ! ਮਨ ਚਿਤ ਲਾਈ.
ਸਤਯ ਕਹੋਂ ਨਿਸ਼ਚੈ ਕਰ, ਭਾਈ!
ਸਿਖ ਮੋਕੋ ਸਭ ਅਹੈਂ ਪਿਆਰੇ.
ਸਭੀ ਕਾਜ ਮਮ ਸਿੱਖ ਸਵਾਰੇ. ੧੩੪
ਸਿੱਖ ਸਹੋਦਰ ਸਕੇ ਸੁ ਭਾਈ.
ਸਿੱਖਨ ਕੀ ਮਹਿੰਮਾ ਮੁਖ ਗਾਈ. ੧੩੫
ਸਿੱਖ ਸਮਾਨ ਔਰ ਨਹਿ ਨਾਤਾ.
ਸਿੱਖਨ ਕਰ ਤੇ ਸਵਰੈ ਬਾਤਾ.
ਕਹਾਂ ਤੁੱਛ ਥੀ ਵਹ ਮਠਿਆਈ.
ਜੋ ਸਿੱਖਨ ਕੇ ਕਾਮ ਨ ਆਈ.? ੧੩੬
ਸਿੱਖ ਤ੍ਰਿਪਤਿ ਤੇ ਮੈ ਤ੍ਰਿਪਤਾਯੋ.
ਸਿੱਖ ਮੇ ਮੇਰੋ ਰੂਪ ਸਮਾਯੋ. ੧੩੭

---

੧ ਬੀਬੀ ਵੀਰੋ ਜੀ ਦੇ ਅਨੰਦਉਤਸਵ ਵਾਸਤੇ ਜੋ ਮਠਿਆਈ ਪੱਕੀ ਸੀ, ਉਸ ਵਿਚੋਂ ਗੁਰੂ ਸਾਹਿਬ ਨੇ ਇੱਕ ਦਿਣ ਲੰਗਰ ਵਰਤਣ ਪਿਛੋਂ ਆਏ ਸਿੱਖਾਂ ਲਈ ਮੰਗੀ, ਮਾਤਾ ਜੀ ਨੇ ਇਹ ਆਖਕੇ ਕਿ, 'ਜਾਂਵੀਆਂ ਨੂੰ ਖਵਾਏ ਬਿਨਾਂ ਕਿਸੇ ਹੋਰ ਨੂੰ ਪਹਿਲਾਂ ਮਠਿਆਈ ਦੇਣੀ ਜੋਗ ਨਹੀਂ' ਸਿੱਖ ਨੂੰ ਖਾਲੀ ਮੋੜਿਆ, ਜਿਸ ਪਰ ਗੁਰੂ ਸਾਹਿਬ ਨੇ ਏਹ ਕਥਨ ਕੀਤਾ.

# ਅਧ੍ਯਾਯ ੧੯

(੬੪੭) [1]ਅਧਮ ਵਾਰੁਣੀ[2] ਯਾਹਿਂ ਤੇ
ਜਿੰਹ ਪੀਵਤ ਸੁਧ ਜਾਇ.
ਹੋਤ ਭੂਪ ਸਮ ਪਸ਼ੂ ਕੇ
ਸੁਗਮ ਅਰੀ ਤਿੰਹ ਘਾਇ. ੩੨੭
ਸੰਤ! ਸੁਨੋ ਤਿਹ ਕੀ ਬਤਿਯਾ
ਜਗ ਭੂਪਤਿ ਹੋਇ ਬਡੇ ਅਰਿ ਜੀਤੇ.
ਅੰਧ ਭਏ ਮਦਿਰਾ ਮਦ ਤੇ
ਨਿਜ ਰਾਜ ਬਿਹਾਇ ਛਿਨੇ ਛਿਨ ਰੀਤੇ.[3]
ਗ੍ਯਾਨ ਔ ਧ੍ਯਾਨ ਸਯਾਨ ਬਡੋ ਨਰ
ਹੋਤ ਪਸ਼ੂਸਮ ਵਾਰੁਣੀ ਪੀਤੇ. ੩੨੮
ਤਾਂਤੇ ਜੋ ਮਦ ਪਾਨ ਕਰ
ਬਿਰਥਾ ਜਨਮ ਸੁ ਜਾਇ.
ਨਿਜ ਉਧਾਰ ਕੋ ਨਾ ਕੀਯੋ
ਪਰਾ ਨਰਕ[4] ਮੈ ਜਾਇ. ੩੩੩

---

੧ ਭਾਈ ਮਨੀ ਸਿੰਘ ਜੀ ਦਾ ਸੰਗਤ ਪ੍ਰਤਿ ਕਥਨ.
੨ ਸ਼ਰਾਬ.
੩ ਧਨ ਬਲ ਆਦਿਕ ਤੋਂ ਖਾਲੀ ਹੋ ਗਏ.
੪ ਦੁੱਖ. ਵਿਪਦਾ.

# ਅਧ੍ਯਾਯ ੨੧

(੬੪੮) [੧]ਮਮ ਆਇਸ ਤੁਮ ਰੁਦਨ ਨ ਕੀਜੈ.[੨]
ਕੀਰਤਨ ਨਾਮ ਵਿਖੈ ਮਨ ਦੀਜੈ.
ਗੁਰੁਸਿੱਖਨ ਕੀ ਸੇਵਾ ਕਰੀਯੋ.
ਏਕ ਟੇਕ ਗੁਰੁ ਨਾਨਕ ਧਰੀਯੋ.
ਜੋ ਦਰਸ਼ਨ ਕਰ ਮੋਰਾ ਚਾਹੈ.
ਹਰੀਰਾਇ ਗੁਰੁ ਦਰਸ ਉਮਾਹੈ.
ਹਰੀਰਾਇ ਮਮ ਭੇਦ ਨ ਕੋਈ.
ਜੋ ਇੱਛਾ ਕਰ ਪਾਵਤ ਸੋਈ. ੬੦੩

## ਇਤਿ ਚੌਥੀ ਕਲਾ

੧ ਗੁਰੁ ਹਰਿਗੋਬਿੰਦ ਸਾਹਿਬ ਨੇ ਜੋਤੀਜੋਤਿ ਸਮਾਉਣ ਵੇਲੇ ਸੰਗਤ ਨੂੰ ਉਪਦੇਸ਼ ਦਿੱਤਾ.

੨ "ਰੋਵਣਵਾਲੇ ਜੇਤੜੇ ਸਭ ਬੰਨਹਿ ਪੰਡ ਪਰਾਲਿ"

*(ਸ੍ਰੀ ਰਾਗ ਮਹਲਾ ੧)*

'ਜਿਸ ਕਾ ਸਾ, ਸੋ ਤਿਨਹੀ ਲੀਆ, ਭੂਲਾ ਰੋਵਣਹਾਰਾ ਹੇ'

*(ਮਾਰੂ ਸੋਲਹੇ ਮਹਲਾ ੧)*

੧ੴ ਸਤਿਗੁਰੁ ਪ੍ਰਸਾਦਿ.

# ਕਲਾ ੫

# (੬੪੯) ਗ੍ਯਾਨ ਰਤਨਾਵਲੀ[1],

## ਟੀਕਾ ਤੀਜੀ ਪੌੜੀ ਦਾ

**ਸਾਹਿਬ ਦਸਵੇਂ ਬਾਦਸ਼ਾਹ ਬਚਨ ਕੀਤਾ, 'ਜੋ**

---

੧ ਗ੍ਯਾਨਰਤਨਾਵਲੀ—ਭਾਈ ਗੁਰੁਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ. ਭਾਈ ਮਨੀ ਸਿੰਘ ਜੀ ਦੀ ਰਚਨਾ ਹੈ.

ਭਾਈ ਮਨੀ ਸਿੰਘ ਜੀ ਕੈਬੋਵਾਲ ਪਿੰਡ ਦੇ, ਜਿਸਦਾ ਹੁਣ ਸੁਨਾਮ ਦੇ ਪਾਸ ਰਯਾਸਤ ਪਟਿਆਲੇ ਦੇ ਇਲਾਕੇ ਵਿਚ ਥੇਹ ਪਾਯਾ ਜਾਂਦਾ ਹੈ, ਰਹਿਣ ਵਾਲੇ ਸੇ ਇਨਾਂ ਨੇ ਦਸਵੇਂ ਸਤਗੁਰਾਂ ਤੋਂ ਅੰਮ੍ਰਿਤ ਛਕਿਆ ਅਤੇ ਗੁਰੂ ਗ੍ਰੰਥ ਸਾਹਿਬ ਦੇ ਅਰਥ ਪੜ੍ਹੇ. ਕਲਗੀਧਰ ਸ੍ਵਾਮੀ ਦੇ ਜੋਤੀਜੋਤਿ ਸਮਾਉਣ ਪਿਛੋਂ ਭਾਈ ਸਾਹਿਬ ਮਾਤਾ ਸੁੰਦਰ ਕੌਰ ਜੀ ਦੀ ਸੇਵਾ ਕਰਦੇ ਰਹੇ ਔਰ ਕੌਮੀ ਕੰਮਾਂ ਵਿੱਚ ਭਾਰੀ ਹਿੱਸਾ ਲੈਂਦੇ ਰਹੇ.

ਆਪ ੧੭੭੮ ਵਿਕ੍ਰਮੀ ਵਿੱਚ ਸ੍ਰੀ ਹਰਿਮੰਦਰ ਦੇ ਗ੍ਰੰਥੀ ਥਾਪੇ ਗਏ. ਇਸ ਅਧਿਕਾਰ ਵਿੱਚ ਭਾਈ ਸਾਹਿਬ ਨੇ ਅਨੇਕ ਪੁਸਤਕ ਰਚੇ, ਜਿਨਾਂ ਵਿੱਚੋਂ ਇੱਕ ਏਹ ਗ੍ਯਾਨਰਤਨਾਵਲੀ ਹੈ.

ਭਾਈ ਸਾਹਿਬ ਦੀ ਰਚਨਾ ਵਿੱਚ ਭੀ ਅੰਨ੍ਯਮਤ ਦੇ ਸੇਵਕਾਂ ਨੇ ਬਹੁਤ ਗੜਬੜ ਕਰੀ ਹੈ ਜਿਸ ਦਾ ਨਿਰਣਾ ਸਾਧਾਰਣ ਵਿਦ੍ਵਾਨਾਂ ਨੂੰ ਕਰਣਾ ਔਖਾ ਹੈ.

ਕੋਈ ਸਿੱਖਾਂ ਨੂੰ ਅੱਗੋਂ ਵਾਹਗੁਰੂ ਜੀ ਕੀ ਫ਼ਤੇ[1] ਬੁਲਾਂਵਦਾ ਹੈ. ਉਸ ਵੱਲ ਮੇਰਾ ਮੁਖ ਹੁੰਦਾ ਹੈ, ਜੋ ਪਿੱਛੋਂ ਬੁਲਾਂਵਦਾ ਹੈ ਉਸ ਵੱਲ ਮੇਰਾ ਸੱਜਾ ਮੋਢਾ ਹੋਂਦਾ ਹੈ, ਜੋ ਪਿੱਛੋਂ ਹੌਲੀ ਬੁਲਾਂਵਦਾ ਹੈ ਉਸ ਵੱਲ ਮੇਰਾ ਬਾਵਾਂ ਮੋਢਾ ਹੁੰਦਾ ਹੈ, ਅਰ ਜੋ ਪਿੱਛੋਂ ਭੀ ਨਹੀਂ ਬੁਲਾਂਵਦਾ ਉਸ ਵੱਲ ਮੇਰੀ ਪਿੱਠ ਹੁੰਦੀ ਹੈ.

## ਟੀਕਾ ਬਾਰਵੀਂ ਪੌੜੀ ਦਾ

(੬੫੦) ਜੋ ਸਿਖ ਸਤਗੁਰਾਂ ਦਾ ਸ਼ਬਦ ਸੁਣੇ[2] ਅਤੇ ਸਿਖੀ ਦੀ ਰਹਿਤਾਂ ਭੀ ਰੱਖੇ, ਤਿਸਨੂੰ ਗਯਾਨ ਪ੍ਰਾਪਤ ਹੁੰਦਾ ਹੈ.

## ਟੀਕਾ ਚੌਦਵੀਂ ਪੌੜੀ ਦਾ

(੬੫੧) ਗੁਰੁਮੁਖਾਂ ਨੇ ਵੀਚਾਰ ਕਰ ਭਗਤਿਯੋਗ[3] ਪ੍ਰਮਾਨ ਰੱਖਿਆ ਹੈ, ਜੋ ਇਸਨਾਨ ਕਰਨਾ, ਦਾਨ ਦੇਨਾ, ਨਾਮ ਜਪਨਾ, ਅਰ ਸਤਸੰਗ ਕਰਨਾ ਹੈ.

---

੧ ਸਿੱਖਾਂ ਨੂੰ ਆਪਸ ਵਿੱਚ ਮਿਲਣ ਵੇਲੇ ਅਤੇ ਚਿੱਠੀਆਂ ਵਿੱਚ "ਵਾਹਗੁਰੂ ਜੀ ਕੀ ਫਤਹ" ਕਹਿਣੀ ਅਤੇ ਲਿਖਣੀ ਚਾਹੀਯੇ, ਕਈ ਇਸਦੀ ਥਾਂ 'ਸੱਤ ਸ੍ਰੀ ਅਕਾਲ' ਵਰਤਦੇ ਹਨ. ਚਾਹੇ ਏਹ ਵਾਕ ਭੀ ਗੁਰੁਮਤ ਦਾ ਹੈ, ਪਰ ਵਾਹਗੁਰੂ ਜੀ ਕੀ ਫਤਹ ਦੀ ਥਾਂ ਇਸ ਦਾ ਵਰਤਣਾ ਸਤਗੁਰਾਂ ਦੀ ਚਲਾਈ ਹੋਈ ਰੀਤੀ ਦੇ ਵਿਰੁੱਧ ਹੈ.
ਮਾਈ ਬੀਬੀਆਂ ਨੂੰ ਭੀ ਵਾਹਿਗੁਰੂ ਜੀ ਕੀ ਫਤਹਿ ਬੁਲਾਉਣੀ ਜੋਗ ਹੈ. ਫ਼ਤੇ ਦੀ ਥਾਂ 'ਪੈਰੀ ਪੈਣਾ—ਮੱਥਾ ਟੇਕਣਾ' ਆਦਿਕ ਕਹਿਣਾ ਮਨਮਤ ਹੈ.

੨ ਵਿਚਾਰ ਨਾਲ.

੩ ਭਕਤਿਯੋਗ ਦੇ ਅੰਗ:—੧ ਨਾਮ, ੨ ਦਾਨ, ੩ ਸਨਾਨ ਅਤੇ ੪ ਸਤਸੰਗ ਹੈਨ.

# ਟੀਕਾ ਸੋਲ੍ਹਵੀਂ ਪੌੜੀ ਦਾ

(੬੫੨) ਜੱਗ ਹੋਮ[੧] ਕਲਿਜੁਗ ਕੇ ਇਹ ਹੈਂਨ ਕਿ ਅੰਮ੍ਰਿਤ ਪ੍ਰਸਾਦ[੨] ਗੁਰੁ ਭਾਈਆਂ ਅਰ ਸਿੱਖਾਂ ਕਉ ਖਲਾਵਣਾ ਅਰ ਆਪ ਕੋ ਨੀਚ ਸਦਾਵਣਾ.[੩]

# ਟੀਕਾ ਸਤਾਈਵੀਂ ਪੌੜੀ ਦਾ

(੬੫੩) ਜਿੱਥੇ ਬਾਬੇ ਦਾ ਸ਼ਬਦ ਪੜ੍ਹੀਦਾ ਹੈ ਤਾਂ ਓਥੇ ਮੜ੍ਹੀਆਂ ਅਰ ਮੱਟਾਂ ਦੀ, ਅਗਯਾਨੀਆਂ ਅਰ ਦੇਵੀ ਦੇਵਤਿਆਂ ਦੀ ਪੂਜਾ ਘਟ ਜਾਂਦੀ ਹੈ.[੪]

(੬੫੪) [੫]ਜੇੜ੍ਹਾ ਗੁਰਦੁਆਰੇ ਦੀ ਕੌਡੀ ਹੈ ਸੋ ਬਿਖਵਤ ਹੈ, ਅਰ ਓਹ ਕਿਸੇ ਨੂੰ ਨਹੀਂ ਪਚਦੀ, ਪਰ ਅਤਸੈ ਕਰਕੇ ਜੋ ਅੱਠੇ ਪਹਿਰ ਪਰਮੇਸੁਰ ਦਾ ਭਜਨ ਕਰੇ ਅਤੇ ਭੋਜਨ ਥੋੜਾ ਕਰੇ ਤਾਂ ਉਸ ਨੂੰ ਪਚਦੀ ਹੈ, ਜੋ ਪੂਜਾ ਦੀ ਚੀਜ਼ ਨੂੰ ਬਹੁਤਾ ਪੱਲੇ ਬੰਨ੍ਹ ਲਵੇ ਅਰ ਬਹੁਤ ਖਾਵੇ, ਸੋ ਉਸ ਨੂੰ ਬਿਖਵਤ ਹੋ ਭਾਸਦੀ ਹੈ.

---

੧ ਘੀ ਆਦਿਕ ਅੰਮ੍ਰਿਤ ਪਦਾਰਥਾਂ ਨੂੰ ਜੋ ਅੱਗ ਵਿੱਚ ਭਸਮ ਕਰਦੇ ਹਨ ਓਹ ਗੁਰੁਮੱਤ ਤੋਂ ਅਗਯਾਤ ਹਨ.

੨ ਧਰਮਕਿਰਤ ਨਾਲ ਕਮਾਯਾ ਹੋਯਾ, ਅਤੇ ਸੂੱਛਤਾ ਨਾਲ ਤਯਾਰ ਕੀਤਾ ਹੋਯਾ.

੩ ਮੈਂ ਪ੍ਰਸਾਦ ਛਕਾਯਾ ਹੈ, ਏਹ ਖਯਾਲ ਨਹੀਂ ਕਰਣਾ. "ਦਾਣਾ ਪਾਣੀ ਗੁਰੂ ਕਾ."

੪ ਗੁਰੁਸ਼ਬਦ ਪੜ੍ਹ ਕੇ ਭੀ ਜੋ ਮੜ੍ਹੀ ਮਟ ਅਤੇ ਦੇਵੀ ਦੇਵਤਾ ਪੂਜਦੇ ਹਨ ਓਹ ਮਹਾਂ ਅਗਯਾਨੀ ਹਨ.

੫ ਗੁਰੁ ਨਾਨਕ ਸਾਹਿਬ ਦਾ ਮਰਦਾਨੇ ਪ੍ਰਤਿ ਉਪਦੇਸ਼, ਏਹ ਸਿਖ੍ਯਾ ਪੁਜਾਰੀਆਂ ਨੂੰ ਹਰ ਵੇਲੇ ਯਾਦ ਰੱਖਣੀ ਚਾਹੀਏ.

(੬੫੫) [1]ਤਾਂ ਉਸ (ਸੰਨਯਾਸੀ) ਕਹਿਆ "ਉਦਾਸ ਕੀ ਧਰਮ ਹੈ?" ਤਾਂ ਬਾਬੇ ਕਹਿਆ, "ਜਗਤ ਦੀ ਵਰਤਣ ਸਭ ਰੱਖਣੀ ਪਰ ਆਪਣੀ ਨਾ ਜਾਣਨੀ, ਵਾਹਿਗੁਰੂ ਦੀ ਜਾਣਨੀ, ਅਰ ਸਦਾ ਵਾਹਿਗੁਰੂ ਦੀ ਜਗਿਆਸਾ[2] ਰਖਣੀ'.✲

(੬੫੭) ਬਾਬਰ ਨੇ ਬੇਨਤੀ ਕੀਤੀ, "ਮੁਝੇ ਉਪਦੇਸ਼ ਕਰੋ' ਤਾਂ ਬਚਨ ਹੋਇਆ "ਧਰਮ ਦਾ ਨਿਆਉਂ ਕਰਨਾ, ਬਜ਼ੁਰਗਾਂ ਦੀ ਖਿਦਮਤ ਕਰਨੀ ਗਰੀਬਾਂ ਨਾਲ ਵੰਡ ਖਾਣਾ ਅਰ ਖ਼ੁਦਾਇ ਦੀ ਬੰਦਗੀ ਕਰਨੀ, ਤਾਂ ਥੁਆਡਾ ਰਾਜ ਥਿਰ ਰਹੇਗਾ."[3]

(੬੫੮) [4]ਬਚਨ, ਹੋਇਆ 'ਭਾਈ! ਸੱਚਿਆਂ ਰਹਿਣਾ, ਸੱਤਨਾਮ ਦਾ ਜਾਪ ਜਪਣਾ, ਆਪਸ ਵਿੱਚ ਮਿਲੋ ਤਾਂ 'ਕਰਤਾਰ ਕਰਤਾਰ' ਕਹਿਣਾ, ਅਰ ਜੇ ਹੋਰ ਕੋਈ ਤੁਹਾਨੂੰ ਕਰਤਾਰ ਕਰਤਾਰ ਕਹੇ ਤਾਂ ਅੱਗੋਂ ਉਸਨੂੰ 'ਸੱਤਕਰਤਾਰ ਕਹਿਣਾ."[5]

---

੧ ਦਿਪਾਲਪੁਰ ਵਿੱਚ ਇਕ ਸੰਨਯਾਸੀ ਨੇ ਪ੍ਰਸ਼ਨ ਕੀਤਾ.

੨ ਪ੍ਰਾਪਤੀ ਦੀ ਇੱਛਾ. ਜਿਗਯਾਸਾ,

੩ ਏਹ ਉਪਦੇਸ਼ ਕੇਵਲ ਬਾਬਰ ਨੂੰ ਹੀ ਨਹੀਂ, ਕਿੰਤੂ ਸਭ ਰਾਜੇ ਮਹਾਰਾਜਿਆਂ ਪ੍ਰਤਿ ਹੈ, ਜੋ ਇਨਾਂ ਨਿਯਮਾਂ ਦੀ ਪਾਲਨਾ ਕਰਦਾ ਹੈ ਉਸਦੇ ਰਾਜ ਵਿੱਚ ਕਦੇ ਵਿਘਨ ਨਹੀਂ ਹੁੰਦਾ.

੪ ਕੁਰੁਖੰਡ ਨਿਵਾਸੀਆਂ ਨੂੰ ਗੁਰੂ ਮਹਾਰਾਜ ਨੇ ਉਪਦੇਸ਼ ਦਿੱਤਾ.

੫ 'ਸੱਤ ਕਰਤਾਰ' ਦੀ ਜਗਾ ਦਸਮ ਗੁਰੂ ਜੀ ਨੇ 'ਵਾਹਗੁਰੂ ਜੀ ਕਾ ਖ਼ਾਲਸਾ, ਵਾਹਗੁਰੂ ਜੀ ਕੀ ਫ਼ਤਹ' ਕਹਿਣ ਦਾ ਉਪਦੇਸ਼ ਦਿਤਾ ਹੈ, ਭਾਵ 'ਕਰਤਾਰ' ਔਰ 'ਵਾਹਗੁਰੂ' ਪਦ ਦਾ ਇਕੋ ਹੈ.

✲ ਇਸ ਤੋਂ ਅਗੇ ੬੫੬ ਨੰ: ਹੈ।

(੬੫੯) [੧]ਬਾਬੇ ਕਹਿਆ, 'ਜੋ ਮਨ ਨੂੰ ਗੁਰਾਂ ਦੇ ਸ਼ਬਦ ਵਿਚ ਜੋੜਨਾ ਹੈ ਸੋ ਏਹ ਜੋਗ ਹੈ, ਅਰ ਇਸੇ ਕਰਕੇ ਅੰਤਾਕਰਨ ਸ਼ੁੱਧ ਹੁੰਦਾ ਹੈ.
ਮਹਾਰਾਜ ਦੇ[੨] ਮਿਲਣ ਦੇ ਚਾਰ ਦੁਆਰੇ ਹੈਂਨ, ਪ੍ਰਿਥਮੇ ਸਤਸੰਗਤ ਹੈ, ਬਹੁੜੋ ਸਤਜ ਹੈ, ਤੀਸਰਾ ਸੰਤੋਖ ਹੈ, ਅਤੇ ਚੌਥਾ ਸਮ ਦਮ[੩] ਹੈ. ਅਤੀਤ ਹੋਵੇ ਭਾਵੇਂ ਗ੍ਰਿਹਸਤੀ ਹੋਵੇ, ਏਨਾਂ ਚਹੁੰ ਦੁਆਰਿਆਂ ਵਿੱਚ ਜੋ ਆਵੇਗਾ, ਸੋਈ ਗੁਰੂ ਨੂੰ[੪] ਪ੍ਰਾਪਤ ਹੋਵੇਗਾ."

## ਟੀਕਾ ਇਕਤੀਹਵੀ ਪੌੜੀ ਦਾ

(੬੬੦) ਹਾਜੀਆਂ[੫] ਪੁੱਛਿਆ, 'ਹੇ ਫ਼ਕੀਰ! ਤੂੰ ਹਿੰਦੂ ਹੈ ਕਿ ਮੁਸਲਮਾਨ?' ਤਾਂ ਬਾਬਾ ਬੋਲਿਆ, 'ਮੈ ਹਿੰਦੂ ਮੁਸਲਮਾਨ ਦੁਹਾਂ ਦਾ ਗਵਾਹ ਹਾਂ, ਕਯੋਂਕਿ ਹਿੰਦੂ ਭੀ ਸ਼ਰੀਰ ਤੇ ਨਿਸ਼ਾਨੀ ਕਰਦੇ ਹਨ ਤੇ ਅਨਾਸਰ[੬] ਦਾ ਤਨ ਹੈ, ਪਰ ਮੈ ਨੂਰ[੭] ਹਾਂ ਜਿਸ ਕਰ ਇਸ ਤਨ ਵਿੱਚ ਜਲਵਾ[੮] ਹੈ ਅਰ

---

੧ ਸਿੱਧਾਂ ਨੂੰ ਸ੍ਰੀ ਗੁਰੂ ਮਹਾਰਾਜ ਦਾ ਕਥਨ.
੨ ਵਾਹਿਗੁਰੂ ਦੇ.
੩ ਮਨ ਅਤੇ ਇੰਦ੍ਰੀਆਂ ਨੂੰ ਵਿਕਾਰਵਾਸ਼ਨਾ ਅਤੇ ਵਿਸ਼ਿਆਂ ਤੋਂ ਰੋਕਣਾ.
੪ ਵਾਹਗੁਰੂ ਨੂੰ.
੫ ਮੱਕੇ ਦੇ ਹਾਜੀਆਂ ਨੇ.
੬ ਤਤ੍ਵ. ਭੂਤ.
੭ ਪ੍ਰਕਾਸ਼. ਚੈਤੰਨ, ਜੋਤੀ ਸਰੂਪ.
੮ ਚਮਤਕਾਰ.

ਜਿਸ ਨੂਰ ਕਰ ਇਹ ਤਨ ਗੁਲਜ਼ਾਰ[1] ਬਣਿਆ ਹੋਇਆ ਹੈ. ਬੰਦਾ ਜੋ ਹੋਇਆ ਹੈ ਸੋ ਬੰਦਗੀ ਵਾਸਤੇ ਹੋਇਆ ਹੈ, ਜੋ ਬੰਦਾ ਹੋਕੇ ਬੰਦਗੀ ਨਹੀਂ ਕਰਦਾ, ਅਰ ਹਿਰਸ ਤੇ ਵਿਕਾਰਾਂ ਵਿੱਚ[2] ਉਮਰ ਗੁਜ਼ਾਰਦਾ ਹੈ ਸੋ ਹਵਾਨ[3] ਦੀ ਨਿਆਂਈ ਹੈ.

## ਟੀਕਾ ਸੈਂਤੀਹਵੀਂ ਪੌੜੀ ਦਾ

(੬੬੧) [4]ਬਾਬੇ ਕਹਿਆ, ਚਾਰ ਬਾਣੀਆਂ ਹੈਂਨ, ਪਹਿਲੇ ਪਰਾ, ਦੂਜੀ ਪਸੰਤੀ, ਤੀਜੀ ਮੱਧਮਾ, ਚੌਥੀ ਬੈਖਰੀ,[5] ਪਰ ਸੋਈ ਬਾਣੀ ਵਿਸ਼ੇਸ਼ ਹੈ ਜੋ ਯਕਦਿਲ ਹੋਕੇ ਕਰਤਾਰ ਨੂੰ ਯਾਦ ਕਰੀਏ.'

(੬੬੨) [6]ਮਰਦਾਨੇ ਕਹਿਆ, ਤਿੰਨ ਬਾਤਾਂ ਤੂੰ ਕਰ, ਇੱਕ—ਸਿਰ ਤੇ ਕੇਸ ਰੱਖਣੇ[7] ਦੂਜਾ—ਪਿਛਲੀ ਰਾਤ ਸੱਤਨਾਮ

---

੧ ਸ਼ੋਭਾਯਮਾਨ.

੨ ਤ੍ਰਿਸ਼ਨਾ ਅਤੇ ਕਾਮਾਦਿਕ ਵਿਕਾਰਾਂ ਵਿੱਚ.

੩ ਪਸ਼ੂ.

੪ ਇਮਾਮ ਅਸ਼ਰਫ ਨੂੰ ਗੁਰੂ ਸਾਹਿਬ ਨੇ ਉਪਦੇਸ਼ ਦਿੱਤਾ.

੫ ਚਾਹੇ ਸ਼ਬਦਾਰਥਰਤਨ ਆਦਿਕ ਪੁਸਤਕਾਂ ਵਿੱਚ ਇਨਾਂ ਚਾਰ ਬਾਣੀਆਂ ਦੇ ਅਰਥ ਹੋਰ ਕੀਤੇ ਹਨ, ਪਰ ਵਾਸਤਵ ਵਿੱਚ ਭਾਵ ਏਹ ਹੈ:— ਮਨ ਵਿੱਚ ਬਾਣੀ ਦੇ ਉਚਾਰਣ ਦਾ ਸੰਕਲਪ ਹੋਣ ਪਰ ਬੁੱਧੀ ਦੇ ਨਿਸਚਿਤ ਕੀਤੇ ਹੋਏ ਪਦ "ਪਰਾ ਹੈ. ਓਹ ਪਦ ਕੰਠ ਵਿਚ ਸ੍ਵਰ ਰੂਪ ਹੋਕੇ ਆਏ ਹੋਏ ਪਸ਼ੰਤਿ ਹੈ. ਮੁਖ ਤੋਂ ਉਚਾਰਣ ਹੋਏ "ਮਧ੍ਯਮਾ" ਅਰ ਅਰਥ ਸਾਥ ਵਾਖ੍ਯਾਨ ਕਰੀ ਹੋਈ ਬਾਣੀ "ਵੈਖਰੀ" ਹੈ.

੬ ਨੂਰੂ ਨਾਮਕ ਜਿਗ੍ਯਾਸੀ ਨੂੰ ਮਰਦਾਨੇ ਦਾ ਉਪਦੇਸ਼.

੭ ਸਿਖਧਰਮ ਵਿਚ ਕੇਸਾਂ ਦੇ ਰੱਖਣ ਦੀ ਰੀਤਿ ਪਹਿਲੇ ਸਤਗੁਰਾਂ ਤੋਂ ਲੈ ਕੇ ਚਲੀ ਆਈ ਹੈ.

ਦਾ ਜਾਪ ਜਪਣਾ, ਅਰ ਤੀਸਰਾ ਏਹ ਕਿ—ਸਾਧੁ ਸੰਤ ਆਂਵਦੇ ਜਾਂਵਦੇ ਦੀ ਸੇਵਾ ਟਹਿਲ ਕਰਨੀ.'

(੬੬੩) [1]ਜਿਉਂ ਮਿਠਿਆਈ ਤੇ ਮੱਖੀਆਂ ਭਿਣਕ ਕਰਦੀਆਂ ਹੈਂਨ, ਤੈਸੇ ਭਜਨ ਵਾਲਿਆਂ ਨੂੰ ਲੋਕਾਂ ਦੀ ਮੰਨਤ ਖ਼ੁਆਰ ਕਰਦੀ ਹੈ.

## ਟੀਕਾ ਚੌਤਾਲੀਹਵੀਂ ਪੌੜੀ ਦਾ

(੬੬੪) [2]ਰੁਕੁਨੁੱਦੀਨ ਪੁੱਛਿਆ, ਬਜ਼ੁਰਗਾਂ ਦੇ ਕੀ ਲੱਛਣ ਹੈਂਨ? ਤਾਂ ਬਾਬੇ ਕਹਿਆ, 'ਪਹਿਲੇ ਤਾਂ ਏਹ—ਜੋ ਨੀਯਤ ਸਾਫ਼ ਕਰੇ ਤੇ ਬਜ਼ੁਰਗਾਂ ਦੀ ਸੋਹਬਤ ਕਰੇ. ਦੂਸਰਾ—ਕਿਸੇ ਦੇ ਗੁਣ ਸੁਣੇ ਤਾਂ ਪ੍ਰਸੰਨ ਹੋਵੇ. ਤੀਸਰਾ—ਗੁਣਾਂ ਵਾਲੇ ਦੀ ਖ਼ਿਦਮਤ ਕਰੇ. ਚੌਥਾ—ਗੁਰੁ ਪੀਰ ਦੀ ਵਡਿਆਈ ਜਾਣੇ, ਜਿਸ ਨੂੰ ਮਿਲਕੇ ਗੁਣ ਪ੍ਰਾਪਤ ਹੋਵਨ. ਪੰਜਵਾਂ—ਜੈਸੇ ਖਾਵਣ ਦਾ ਕਿ ਅਮਲ ਦਾ ਵ੍ਯਸਨ ਹੈ ਤੈਸੇ ਗੁਰਾਂ ਦੇ ਸ਼ਬਦ ਦਾ ਤੇ ਆਤਮ-ਗ੍ਯਾਨ ਦਾ ਵ੍ਯਸਨ ਕਰੇ, ਛੇਵਾਂ—ਅਪਨੀ ਇਸਤ੍ਰੀ ਨਾਲ ਪ੍ਰੀਤੀ ਕਰੇ ਤੇ ਹੋਰ ਇਸਤ੍ਰੀਆਂ ਦਾ ਤ੍ਯਾਗ ਕਰੇ, ਅਥਵਾ ਸੁਬੁੱਧਿ[3] ਨਾਲ ਪ੍ਯਾਰ

---

੧ ਸਰਵਰ ਫ਼ਕੀਰ ਨੂੰ ਮਰਦਾਨੇ ਦਾ ਉਪਦੇਸ਼.

੨ ਮੁਲਤਾਨ ਨਿਵਾਸੀ ਰੁਕੁਨੁੱਦੀਨ.

੩ ਸ੍ਰੇਸ਼ਟ ਬੁੱਧਿਰੂਪ ਇਸਤ੍ਰੀ ਨਾਲ ਸਨੇਹ ਕਰੇ, ਜੋ ਵਿਹੰਗਮ ਹੈ.

ਕਰੇ, ਸੱਤਵਾਂ—ਜਿਸ ਗੱਲ ਵਿਚ ਸਾਧਾਂ[1] ਨਾਲ ਦੁਬਿਧਾ ਪਵੇ ਉਸ ਦਾ ਤਯਾਗ ਕਰਨਾ, ਅੱਠਵਾਂ—ਆਪ ਥੀਂ ਬੁੱਧਿ ਕਰਕੇ ਯਾ ਤਪ[2] ਕਰ ਵੱਡਾ ਹੋਵੇ ਉਸ ਦੀ ਟਹਿਲ ਕਰਨੀ, ਨਾਵਾਂ—ਜੇ ਬਲ ਹੋਵੇ ਤਾਂ ਆਪਣੇ ਮਨ ਨੂੰ ਹੀ ਨੀਵਾਂ ਕਰਨਾ ਅਰ ਹੋਰਸ ਨੂੰ ਬਲ ਨਾ ਵਿਖਾਲਣਾ, ਅਰ ਦਸਵਾਂ—ਬਦਕਾਰਾਂ ਦੀ ਸੋਹਬਤ ਦਾ ਤਯਾਗ ਕਰਨਾ.'

(੬੬੫) [3]ਬਾਬੇ ਕਹਿਆ, "ਫ਼ਵਾਰੇ ਦਾ ਜਲ ਜਿਤਨਾ ਨੀਵਾਂ ਜਾਂਵਦਾ ਹੈ ਤਿਤਨਾ ਹੀ ਉੱਚਾ ਚੜ੍ਹਦਾ ਹੈ, ਤੈਸੇ ਜੋ ਮਨ ਨੀਵਾਂ ਕਰਦੇ ਹਨ ਸੋ ਉੱਚੀ ਪਦਵੀ ਕਰਤਾਰ ਦੀ ਨੂੰ ਪ੍ਰਾਪਤ ਹੋਂਦੇ ਹਨ."

## ਟੀਕਾ ਪੈਂਤਾਲੀਹਵੀਂ ਪੌੜੀ ਦਾ

(੬੬੬) [4]ਕਰਤਾਰਪੁਰ ਵਿੱਚ ਅੰਮ੍ਰਿਤ ਵੇਲੇ ਸਵਾ ਪਹਿਰ ਦਿਨ ਚੜ੍ਹਦਿਆਂ ਤੀਕਰ ਬਾਣੀ ਦੀ ਚਰਚਾ[5] ਹੋਵੇ,

---

੧ ਸਾਧਨਾਵਾਨ ਮਹਾਤਮਾ. "ਸਾਧੁ ਨਾਮ ਨਿਰਮਲ ਤਾਕੇ ਕਰਮ" *(ਸੁਖਮਨੀ)*

੨ ਘਾਲਣਾ. ਕਮਾਈ.

੩ ਸ਼ੇਖਬ੍ਰਹਮ (ਫਰੀਦਸਾਨੀ) ਨੂੰ ਗੁਰੂ ਸਾਹਿਬ ਨੇ ਕਹਿਆ.

੪ ਗੁਰੁਸਿੱਖਾਂ ਦਾ ਨਿਤਯਨੇਮ.

੫ ਸ਼ਬਦ ਦੇ ਪਰਮਾਰਥ ਖੋਜ ਲਈ ਗੁਣਚਰਚਾ.

**ਉਪਰੰਤ ਕੀਰਤਨ[1] ਹੋਵੇ, ਫੇਰ ਆਰਤੀ[2] ਪੜ੍ਹੀਏ, ਤੀਸਰੇ ਪਹਿਰ ਕੀਰਤਨ ਕਰੀਏ. ਸੰਧਿਆ ਨੂੰ ਰਹਿਰਾਸ**

---

੧ ਗੁਰੁਬਾਣੀ ਨੂੰ ਰਾਗ, ਲਯ ਅਤੇ ਤਾਰ ਵਿੱਚ ਗਾਉਣ ਦਾ ਨਾਂਉ 'ਕੀਰਤਨ' ਹੈ. ਸਤਿਗੁਰਾਂ ਦੀ ਚਲਾਈ ਹੋਈ ਰੀਤਿ ਅਨੁਸਾਰ ਸਾਡੇ ਧਰਮਸਥਾਨਾਂ ਵਿੱਚ ਕੀਰਤਨ ਦੀਆਂ ਚਾਰ ਚੌਂਕੀਆਂ ਨਿੱਤ ਹੁੰਦੀਆਂ ਹਨ:—

(ੳ) ਅੰਮ੍ਰਿਤ ਵੇਲੇ ਆਸਾ ਦੀ ਵਾਰ ਦੀ ਚੌਂਕੀ.

(ਅ) ਸਵਾ ਪਹਰ ਦਿਨ ਚੜ੍ਹੇ ਚਰਣਕਮਲ ਦੀ ਚੌਂਕੀ, ਜਿਸਦੇ ਭੋਗ ਪਰ "ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ" ਅਤੇ "ਚਰਣਕਵਲ ਪ੍ਰਭ ਕੇ ਨਿਤ ਧਿਆਏ." ਸ਼ਬਦ ਪੜ੍ਹੇ ਜਾਂਦੇ ਹਨ.

(ੲ) ਆਥਣ ਵੇਲੇ ਰਹਿਰਾਸ ਤੋਂ ਪਹਿਲਾਂ ਸੋਦਰ ਦੀ ਚੌਂਕੀ. ਜਿਸ ਵਿੱਚ 'ਸੋ ਦਰ ਕੇਹਾ, ਸੋ ਘਰ ਕੇਹਾ" ਸਬਦ ਗਾਇਆ ਜਾਂਦਾ ਹੈ.

(ਸ) ਚਾਰ ਘੜੀ ਰਾਤ ਬੀਤਨ ਪਰ ਕਲਯਾਨ ਦੀ ਚੌਂਕੀ, ਜਿਸ ਵਿੱਚ ਕਲਯਾਨ ਰਾਗ ਦੇ ਸ਼ਬਦ ਗਾਏ ਜਾਂਦੇ ਹਨ.

੨ ਚਰਣਕਮਲ ਦੀ ਚੌਂਕੀ ਦਾ ਨਾਂਉਂ ਹੀ ਆਰਤੀ ਦੀ ਚੌਂਕੀ ਹੈ, ਕਯੋਂਕਿ 'ਗਗਨਮੈ ਥਾਲ' ਸ਼ਬਦ ਵਿੱਚ ਵਾਹਗੁਰੂ ਦੀ ਸੱਚੀ ਆਰਤੀ ਦਾ ਵਰਣਨ ਹੈ.

ਸਿੱਖ ਧਰਮ ਵਿੱਚ ਦੀਵੇ ਮਚਾ ਕੇ ਆਰਤੀ ਕਰਣੀ ਨਿਸ਼ਿੱਧ ਹੈ, ਪਰ ਬਹੁਤ ਸਥਾਨਾਂ ਵਿੱਚ ਏਹ ਕੁਰੀਤੀ ਦੇਖੀ ਜਾਂਦੀ ਹੈ, ਜਿਸਦੇ ਪ੍ਰਵ੍ਰਿਤਣ ਦਾ ਕਾਰਣ ਅਸੀਂ ਪਾਠਕਾਂ ਨੂੰ ਦੱਸਦੇ ਹਾਂ:—

ਸ਼੍ਰੀ ਗੁਰੂ ਗੋਬਿੰਦ ਸਿੰਘ ਸ੍ਵਾਮੀ ਦੇ ਜੋਤੀਜੋਤਿ ਸਮਾਉਣ ਪਿਛੋਂ ਪ੍ਰਸਿੱਧ ਸਿੱਖ ਮੰਦਿਰਾਂ ਵਿਚ ਸਿੰਘ ਪੁਜਾਰੀ ਗਰੰਥੀ ਸ਼ਾਂਤਿ ਨਾਲ ਨਹੀਂ ਰਹਿ ਸਕਦੇ ਸੇ, ਕਯੋਂਕਿ ਉਸ ਵੇਲੇ ਦੇ ਅਨਯਾਈ ਹਾਕਮ ਸਿੰਘਾਂ ਪਰ ਭਾਰੀ ਤੱਦੀ ਕਰਦੇ ਸੇ. ਬਹੁਤ ਗੁਰੁਦ੍ਵਾਰਿਆਂ ਦੀ ਸੇਵਾ ਉਸ ਸਮੇਂ ਉਦਾਸੀ ਸਾਧੂਆਂ ਨੇ ਸਾਂਭ ਲਈ ਸੀ. ਜਿਨ੍ਹਾਂ ਨੇ ਪੜੋਸੀ ਹਿੰਦੂਆਂ ਨੂੰ ਪ੍ਰਸੰਨ ਕਰਕੇ ਭੇਟਾ ਲੈਨ ਲਈ ਸਤਗੁਰੁ—

**ਪੜ੍ਹੀਏ, ਫੇਰ ਕੀਰਤਨ ਗਾਵੀਏ, ਅਤੇ ਪਹਿਰ ਰਾਤ ਗਈ ਸੋਹਿਲਾ ਪੜ੍ਹੀਏ, ਅਰ ਫੇਰ ਪਿਛਲੀ ਰਾਤ ਜਪ ਪੜ੍ਹੀਏ ਅਰ ਆਸਾ ਦੀ ਵਾਰ ਪੜ੍ਹੀਏ.**

---

— ਨਾਨਕ ਦੇਵ ਦੇ ਸਿੱਧਾਂਤ ਤੋਂ ਵਿਰੁੱਧ ਹਿੰਦੂਪੂਜਾ ਸਿਖਮੰਦਿਰਾਂ ਵਿੱਚ ਪ੍ਰਚਲਿਤ ਕਰਾ ਦਿੱਤੀ. ਇਸ ਪਿਛੋਂ, ਮਹਾਰਾਜਾ ਰਣਜੀਤ ਸਿੰਘ ਜੀ ਦੇ ਪ੍ਰਧਾਨ ਕਰਮਚਾਰੀ ਡੋਗਰੇ ਅਰ ਬ੍ਰਾਹਮਣਾਂ ਨੇ ਉਸਦੀ ਹੋਰ ਭੀ ਪੁਸ਼ਟੀ ਕਰਕੇ ਬੇਅੰਤ ਕੁਰੀਤੀਆਂ ਦਾ ਪ੍ਰਚਾਰ ਕਰ ਦਿੱਤਾ ਜੈਸੇ ਕਿ—ਦੀਵੇ ਮਚਾਕੇ ਆਰਤੀ ਕਰਣੀ, ਟਿੱਕੇ ਲਾਉਣੇ, ਪੜਦਾ ਕਰਕੇ ਪ੍ਰਸ਼ਾਦ ਦਾ ਭੋਗ ਲਾਉਣਾ ਨਗਾਰੇ ਦੀ ਥਾਂ ਘੰਟਿਆਂ ਦੀ ਘਨਘੋਰ ਲਾਉਣੀ, ਗੁਰੂ ਸਾਹਿਬਾਨ ਦੇ ਜਨਮ ਦਿਣਾਂ ਪਰ ਬਾਲਭੋਗ ਪ੍ਰਸਾਦ ਬਣਾਉਣਾ, ਇਤਯਾਦਿਕ.

ਅਸੀਂ ਹੈਰਾਨ ਹਾਂ ਉਨ੍ਹਾਂ ਭਾਈਆਂ ਦੀ ਬੁੱਧਿ ਪਰ ਜੋ ਮੂੰਹੋਂ ਦੀਵਿਆਂ ਦੀ ਆਰਤੀ ਦੇ ਖੰਡਨਰੂਪ ਸ਼ਬਦ ਪੜ੍ਹਦੇ ਹਨ ਅਤੇ ਹੱਥਾਂ ਵਿਚ ਦੀਵੇ ਫੜਕੇ ਭੁਆਉਂਦੇ ਹਨ. ਅਸਲ ਵਿੱਚ ਉਨ੍ਹਾਂ ਦਾ ਸ਼ਬਦ ਪੜ੍ਹਨਾ ਉਸ ਸਿੱਖ ਜੇਹਾ ਹੈ ਜੋ ਇੱਕ ਅਯਾਲੀ ਦਾ ਬੱਕਰਾ ਚੁਰਾਕੇ ਖੱਲ ਲਾਹ ਰਿਹਾ ਸੀ ਅਤੇ ਮੂੰਹੋਂ ਆਨੰਦ ਦੀਆਂ ਏਹ ਤੁਕਾਂ ਪੜ੍ਹ ਰਹਿਆ ਸੀ:-"ਏ ਸਰੀਰਾ ਮੇਰਿਆ! ਇਸ ਜਗ ਮਹਿ ਆਇਕੈ ਕਿਆ ਤੁਧ ਕਰਮ ਕਮਾਇਆ? ਕਿ ਕਰਮ ਕਮਾਇਆ ਤੁਧ ਸਰੀਰਾ, ਜਾ ਤੂ ਜਗ ਮਹਿ ਆਇਆ?" ਮੌਕੇ ਉਤੇ ਪਹੁੰਚ ਕੇ ਅਯਾਲੀ ਨੇ ਉਸ ਦੀ ਕਹਿਣੀ ਤੋਂ ਉਲਟ ਕਰਨੀ ਦੇਖਕੇ ਜੋ ਉਸ ਵੇਲੇ ਆਖਿਆ, ਉਸ ਦਾ ਏਹ ਪੰਜਾਬੀ ਅਖਾਣ ਬਣ ਗਯਾ:—

"ਵਾਹ ਭਾਈ! ਵਾਹ !!<br>ਪੜ੍ਹੇਂ ਗੁਰੁਬਾਣੀ, ਅਤੇ ਕੰਮ ਕਰੇਂ ਆਹ !!!"

ਆਰਤੀਏ ਸਿਖ ਕੇਵਲ ਗੁਰੁਬਾਣੀ ਦੇ ਵਿਰੁੱਧ ਕਰਣੀ ਕਰਣ ਦੇ ਹੀ ਦੋਸ਼ੀ ਨਹੀਂ, ਸਗੋਂ ਮੰਦਿਰਾਂ ਦੀ ਸੋਭਾ ਅਤੇ ਨਿਰਮਲਤਾ ਦੇ ਭਾਰੀ ਵਿਰੋਧੀ ਹੈਨ. ਪ੍ਰੇਮੀ ਸਿੱਖਾਂ ਦੇ ਭੇਟਾ ਕੀਤੇ ਰੁਮਾਲ, ਚਾਂਦਨੀ, ਚੌਰ, ਚੰਦੋਏ ਅਤੇ ਛੱਤਾਂ ਦੇ ਸੁੰਦਰ ਸੁਨਹਿਰੀ ਕੰਮਾਂ ਦਾ ਬਹੁਤ ਛੇਤੀ ਓਹ ਸਰੂਪ ਬਣ ਜਾਂਦਾ ਹੈ, ਜੇਹਾ ਗੁਰੁਬਾਣੀ ਤੋਂ ਉਲਟ ਚੱਲਣ ਵਾਲਿਆਂ ਦਾ ਗੁਰੁਦਰਬਾਰ ਵਿੱਚ ਹੋਣਾ ਹੈ.

(੬੬੭) [੧]ਬਚਨ ਹੋਇਆ, "ਮਰਦਾਨਿਆਂ! ਤੈਨੂੰ ਮੋਇਆਂ ਅਸੀਂ ਕੇਹੜਾ ਦਾਗ ਦੇਵੀਏ? ਕਯੋਂਕਿ ਬ੍ਰਾਹਮਣ ਜਲ ਵਿੱਚ ਡਾਲ ਦੇਂਦੇ ਹੈਂ, ਖਤ੍ਰੀ ਅਗਨਿ ਵਿੱਚ ਜਲਾਂਵਦੇ ਹਨ, ਵਈਸ਼ ਪਉਣ ਵਿਚ ਸੁੱਟ ਘਤਦੇ ਹਨ. ਅਰ ਸ਼ੂਦਰ ਧਰਤੀ ਵਿੱਚ ਦਬਦੇ ਹਨ, ਸੋ ਤੂੰ ਜੇਹੜਾ ਕਹੇਂ ਸੋਈ ਦਾਗ ਤੈਨੂੰ ਦੇਈਏ?" ਤਾਂ ਮਰਦਾਨੇ ਕਹਿਆ, "ਤੇਰੇ ਸ਼ਬਦ ਕਰ ਮੇਰੇ ਵਿਚੋਂ ਦੇਹਅਭਿਮਾਨ ਦੂਰ ਹੋਇ ਗਇਆ ਹੈ, ਅਰ ਵਰਨ ਦੇਹਅਭਿਮਾਨ ਉੱਤੇ ਹਨ, ਅਰ ਮੈਂ ਆਪਨੂੰ ਦੇਹ ਦਾ ਸਾਖੀ ਜਾਤਾ ਹੈ, ਸੋ ਜਿਵੇਂ ਤੁਸਾਡੀ ਇੱਛਿਆ ਹੋਵੇ ਦਾਗ ਦੇਵੋ" ਤਾਂ ਬਚਨ ਹੋਇਆ, "ਤੇਰੀ ਮੜ੍ਹੀ[੨] ਬਣਾਕੇ ਜਗਤ ਤੋਂ ਪੁਜਾਈਏ?" ਤਾਂ ਮਰਦਾਨੇ ਕਹਿਆ, "ਸ਼ਰੀਰ ਦੀ ਮੜ੍ਹੀ ਵਿੱਚੋਂ ਕਢਦੇ ਹੋ ਅਤੇ ਫੇਰ ਪੱਥਰਾਂ ਦੀ ਮੜ੍ਹੀ ਵਿਚ ਪਾਂਵਦੇ ਹੋ?" ਤਾਂ ਬਾਬੇ ਕਹਿਆ, "ਤੁਧ ਬ੍ਰਹਮ ਨੂੰ ਪਛਾਤਾ ਹੈ, ਤੂੰ ਬ੍ਰਾਹਮਣ[੩] ਹੋਇਆ ਹੈਂ, ਸੋ ਤੈਨੂੰ ਜਲ ਦਾ ਦਾਗ ਦੇਵਾਂਗੇ ਅਰ ਰਾਵੀ ਨਦੀ ਵਿਚ ਪ੍ਰਵਾਹ ਦੇਵਾਂਗੇ ਸੋ ਤੂੰ ਰਾਵੀ ਨਦੀ ਦੇ ਕੰਢੇ ਆਸਣ ਮਾਰਕੇ ਸ੍ਵਾਸ ਸ੍ਵਾਸ ਵਾਹਿਗੁਰੂ ਜਪ."

---

੧ ਗੁਰੁ ਨਾਨਕ ਦੇਵ ਸ੍ਵਾਮੀ ਨੇ ਮਰਦਾਨੇ ਦਾ ਚਲਾਣਾ ਨੇੜੇ ਜਾਣ ਕੇ ਐਸਾ ਕਹਿਆ.

੨ ਮਰਦਾਨੇ ਦੀ ਪਰੀਛਿਆ ਕਰਦੇ ਹਨ.

੩ ਗੁਰੁਮਤ ਵਿੱਚ ਕਰਮ ਅਨੁਸਾਰ ਜਾਤੀ ਹੈ. "ਜਾਤਿ ਕਾ ਗਰਬ ਨਾ ਕਰੀਅਹੁ ਕੋਈ, ਬ੍ਰਹਮ ਬਿੰਦੇ ਸੋ ਬ੍ਰਾਹਮਣ ਹੋਈ."

(ਭੈਰਉ ਮਹਲਾ ੩)

ਤਾਂ ਐਸੇ ਹੀ ਰਾਵੀ ਤੇ ਮਰਦਾਨੇ ਆਸਣ ਜਾਇ ਮਾਰਿਆ, ਸੋ ਉਸ ਦੇ ਬ੍ਰਹਮਰੰਧ੍ਰ[1] ਨੂੰ ਫੋੜਕੇ ਪਹਿਰ ਰਾਤ ਰਹਿੰਦੀ ਪ੍ਰਾਣ ਨਿਕਲ ਗਏ, ਤਾਂ ਅੰਮ੍ਰਿਤ ਵੇਲੇ ਬਾਬਾ ਜੀ ਕੜਾਹ ਕਰਕੇ ਅਰ ਸਿੱਖਾਂ ਨਾਲ ਜਾਕੇ ਮਰਦਾਨੇ ਦਾ ਪ੍ਰਵਾਹ ਕੀਤਾ,[2] ਅਰ ਕੜਾਹ[3] ਵਰਤਾ ਦਿਤਾ, ਅਰ ਉਸ ਦੇ ਪੁਤ੍ਰ ਸ਼ਾਹਜ਼ਾਦੇ ਨੂੰ ਕਹਿਆ," ਜੋ ਆਪਣੇ ਘਰ ਜਾਂਦੇ ਹਨ ਤਿਨਾਂ ਦਾ ਸ਼ੋਕ ਨਹੀਂ ਕਰੀਦਾ, ਸੋ ਤੁਸਾਂ ਮਰਦਾਨੇ ਦਾ ਸ਼ੋਕ ਨਹੀਂ ਕਰਣਾ."

## ਇਤਿ ਪੰਜਵੀਂ ਕਲਾ

---

੧ ਦਸਵਾਂ ਦ੍ਵਾਰ.

੨ ਭਾਈ ਬਾਲੇ ਵਾਲੀ ਸਾਖੀ ਵਿੱਚ ਭਾਈ ਮਰਦਾਨੇ ਦਾ ਕੁਰਮ ਦੇ ਕਿਨਾਰੇ ਅਫ਼ਗਾਨਿਸਤਾਨ ਵਿੱਚ ਸਰੀਰ ਛੁੱਟਣਾ ਅਤੇ ਉਸ ਦਾ ਸਸਕਾਰ ਕਰਣਾ ਲਿਖਿਆ ਹੈ.

੩ ਸਿੱਖ ਦੇ ਚਲਾਣੇ ਪਰ ਮਹਾਂ ਪ੍ਰਸਾਦ (ਕੜਾਹ ਪ੍ਰਸ਼ਾਦ) ਬਰਤਾਉਣਾ ਅਤੇ ਸੋਹਿਲੇ ਦਾ ਪਾਠ ਕਰਣਾ ਗੁਰੂ ਨਾਨਕ ਮਹਾਰਾਜ ਨੇ ਪ੍ਰਚਲਿਤ ਕੀਤਾ ਹੈ.

ੴ ਸਤਿਗੁਰ ਪ੍ਰਸਾਦਿ.

# ਕਲਾ ੬

# ਭਗਤ ਰਤਨਾਵਲੀ[1]

## ਟੀਕਾ ਚੌਦਵੀਂ ਪੌੜੀ ਦਾ

(੬੬੮) [2]ਭਗਤਿ ਜੋਗ ਕੇ ਅਸ਼ਟ ਅੰਗ ਇਹੁ ਹੈਂਨ:—ਪ੍ਰਿਥਮੇ ਯਮ, ਜੋ ਆਪਣੇ ਮਨ ਨੂੰ ਨੀਵਾਂ ਰੱਖਣਾ, ਕਿਸੇ ਗੁਣ ਦੇ ਅਭਿਮਾਨ ਕਰਕੈ ਗਰਬ ਨਾ ਲਿਆਵਣਾ, ਦੂਸਰਾ ਨੇਮ, ਜੋ ਸਾਧੁਸੰਗਤਿ ਵਿਖੇ ਕਥਾ ਕੀਰਤਨ ਦੇ ਵਿੱਚ ਮਨ ਨੂੰ ਠਹਿਰਾਵਣਾ. ਜੇ ਪੜ੍ਹਨ ਦੀ ਸ਼ਕਤਿ ਹੋਵੈ ਤਾਂ ਨੇਮ ਨਾਲ ਪੜ੍ਹਨਾ ਯਾ ਨੇਮ ਨਾਲ ਸੁਣਨਾ. ਤੀਸਰਾ ਏਕਾਂਤ ਦੇਸ਼ ਏਹੁ ਹੈ, ਜੋ ਸਰਬ ਵਿਖੈ ਇੱਕ ਗੋਬਿੰਦ ਜਾਣਨਾ. ਚੌਥਾ ਆਸਣ ਏਹੁ ਹੈ, ਜੋ ਕਰਤਾਰ ਵਿਖੈ ਵ੍ਰਿਤਿ ਨੂੰ ਇਸਥਿਤ ਕਰਨਾ. ਪੰਚਵਾਂ ਪ੍ਰਾਣਾਯਾਮ ਇਹੁ ਹੈ, ਜੋ ਗੁਰਾਂ ਦੇ ਬਚਨਾਂ ਨੋਂ ਸੁਣਕੈ

---

੧ ਸ਼੍ਰੀ ਮਾਨ ਭਾਈ ਮਨੀ ਸਿੰਘ ਜੀ ਨੇ ਜੋ ਭਾਈ ਗੁਰੁਦਾਸ ਜੀ ਦੀ ਗਯਾਰਵੀਂ ਵਾਰ ਦਾ (ਜਿਸ ਵਿਚ ਛੀ ਸਤਗੁਰਾਂ ਦੇ ਸਿਰੋਮਣੀ ਸਿੱਖਾਂ ਦੇ ਪਵਿਤ੍ਰ ਨਾਂਉ ਹੈਨ) ਟੀਕਾ ਲਿਖਿਆ ਹੈ, ਉਸ ਦਾ ਨਾਉਂ 'ਭਗਤ ਰਤਨਾਵਲੀ' ਹੈ. ਇਸ ਦਾ ਨਾਉਂ ਸਿੱਖਾਂ ਦੀ 'ਭਗਤਮਾਲ' ਹੈ.

੨ ਭਾਈ ਅਜਿੱਤੇ ਨੂੰ ਗੁਰੂ ਨਾਨਕ ਸਾਹਿਬ ਉਪਦੇਸ਼ ਕਰਦੇ ਹਨ.

ਮੌਨ ਵਿਖੇ ਇਕਤ੍ਰ ਸਮਝਣੇ ਪੂਰਕ, ਗੁਰਾਂ ਦੇ ਬਚਨਾਂ ਨੂੰ ਸਦਾ ਰਿਦੇ ਵਿਖੈ ਵਸਾਉਣਾ ਕਦੇ ਤਿਆਗ ਨਾ ਕਰਨਾ. ਕੁੰਭਕ, ਗੁਰਾਂ ਦੇ ਬਚਨਾਂ ਕਰਕੈ ਜੋ ਪਦਾਰਥ ਤਿਆਗਣੇ ਕਹੇ ਹਨ ਤਿਨ ਕਾ ਤ੍ਯਾਗ ਕਰਨਾ ਰੇਚਕ ਹੈ. ਛਟਵਾਂ ਧ੍ਯਾਨ ਇਹੁ ਹੈ, ਜੋ ਗੁਰਾਂ ਦੇ ਬਚਨ ਸੁਣਨ ਪੜ੍ਹਨ ਬੈਠੇ ਧ੍ਯਾਨ ਓਨਾਂ ਦੇ ਅਰਥ ਵਿਖੇ ਰੱਖੇ, ਕੋਈ ਸੰਕਲਪ ਮਨ ਵਿੱਚ ਫੁਰਣ ਨਾ ਦੇਵੈ. ਸਤਵਾਂ ਧਾਰਣਾ ਇਹੁ ਹੈ, ਜੋ ਮਨ ਕਿਸੇ ਸੰਕਲਪ ਨੂੰ ਧਾਵੈ ਭੀ, ਫੇਰ ਮਨ ਨੂੰ ਆਣਕੈ ਸ਼ਬਦ ਵਿਖੈ ਜੋੜੇ. ਅਸ਼ਟਮ ਸਮਾਧਿ ਏਹੁ ਹੈ, ਜੋ ਦੁਇ ਚਾਰ ਘੜੀਆਂ ਜਿਤ ਵੇਲੇ ਮਨ ਸ਼ਬਦ ਵਿਚ ਠਹਿਰਿਆ. ਇਸ ਸਮਾਧਿ ਨੂੰ ਅਭ੍ਯਾਸ ਕਰਕੇ ਰੋਜ ਵਧਾਏ. ਸਵਿਕਲਪਕ ਸਮਾਧਿ ਇਹੁ ਹੈ, ਜੋ ਜਾਣੇ ਮੈਂ ਸ਼ਬਦ ਦੇ ਸੁਣਨੇ ਵਾਲਾ ਹਾਂ ਤੇ ਸ਼ਬਦ ਦੇ ਅਰਥ ਭੀ ਸਮਝੀਐ. ਨਿਰਵਿਕਲਪਕ ਸਮਾਧਿ ਇਹੁ ਹੈ, ਜੋ ਸ਼ਬਦ ਦੇ ਤਾਤ ਪਰਯ ਵਿਖੈ ਮਨ ਠਹਿਰਾਵੇ. ਇਹੁ ਭਗਤਿਜੋਗ ਹੈ.

(੬੬੯) [1]ਬਚਨ ਹੋਆ ਮਨ ਨੀਵੇਂ ਕਰ ਸਿੱਖੀ ਪ੍ਰਾਪਤ ਹੁੰਦੀ ਹੈ. ਜੋ ਤੁਸਾਡੇ ਸ਼ਰੀਰ ਪਾਸੋਂ ਸੇਵਾ ਸਿੱਖਾਂ ਦੀ ਹੋਇ ਆਵੈ, ਸੋ ਕਰਨੀ ਤੇ ਪਿਛਲੀ ਰਾਤ ਉੱਠਕੈ ਇਸਨਾਨ

---

੧ ਭਾਈ ਫਿਰਣੇ ਅਰ ਜੋਧ ਨੂੰ ਗੁਰੁ ਨਾਨਕ ਸਾਹਿਬ ਦਾ ਉਪਦੇਸ਼

ਕਰਕੈ ਸ਼ਬਦ ਦਾ ਅਭ੍ਯਾਸ ਕਰਨਾ, ਤੇ ਵਾਹਿਗੁਰੂ ਨੂੰ ਸ੍ਵਾਮੀ ਅਤੇ ਆਪ ਨੂੰ ਸੇਵਕ ਜਾਣਨਾ, ਤੇ ਸਾਧੁ ਸੰਗਤਿ ਵਿੱਚ ਜਾਇਕੈ ਪ੍ਰੀਤਿ ਕਰਕੈ ਗੁਰੂ ਦਾ ਸ਼ਬਦ ਸੁਣਨਾ, ਤੇ ਆਪਸ ਵਿੱਚ ਬਾਣੀ ਦਾ ਮਨਨ ਕਰਣਾ.

## ਟੀਕਾ ਪੰਦ੍ਰਵੀਂ ਪੌੜੀ ਦਾ

(੬੭੦) ਜੱਗਾ ਗੁਰੂ ਅੰਗਦ ਜੀ ਦੀ ਸ਼ਰਣ ਗਇਆ. ਅਰਦਾਸ ਕੀਤੀ, "ਜੇ ਤੁਸੀਂ ਬਚਨ ਕਰੋ ਤਾਂ ਮੈਂ ਘਰਬਾਰ ਛੱਡਕੇ ਫਕੀਰ ਹੋ ਜਾਂਦਾ ਹਾਂ ਮੈਨੂੰ ਇਕ ਜੋਗੀ ਨੇ ਆਖਿਆ ਹੈ ਜੋ ਘਰ ਬੰਧਨ ਰੂਪ ਹੈ. ਤੂੰ ਪ੍ਰਿਥਮੇ ਘਰਬਾਰ ਦਾ ਤਿਆਗ ਕਰ ਆਵੈਂ ਤਾਂ ਬਹੁੜੋ ਮੈਂ ਉਪਦੇਸ਼ ਕਰਸਾਂ" ਤਾਂ ਬਚਨ ਹੋਇਆ—"ਜੋਗ ਕੀਤਿਆਂ ਅਤੇ ਘਰ ਛੱਡਿਆਂ ਜੇ ਉੱਧਾਰ ਹੁੰਦਾ ਹੋਵੈ, ਤਾਂ ਤਦ ਫਕੀਰ ਕਿਉਂ ਹੱਟੀਆਂ ਤੇ ਝਗੜਦੇ ਫਿਰਦੇ ਹੈਨ. ਜਿਵੇਂ ਕਵਲ ਵਿੱਚ ਹੀ ਜਲ ਦੇ ਰਹਿੰਦਾ ਹੈ ਸੂਰਜ ਵੱਲ ਧ੍ਯਾਨ ਰਖਦਾ ਹੈ, ਤੈਸੇ ਗੁਰੁਮੁਖ ਵਿੱਚ ਗ੍ਰਿਸਤ ਦੇ ਰਹਿੰਦੇ ਹਨ ਤੇ ਗੁਰੂ ਕੇ ਨਿਮਿੱਤ ਸੇਵਾ ਟਹਿਲ ਕਰਦੇ ਹੈਨ. ਜੇ ਫਕੀਰ ਫਕੀਰ ਹੋਕੈ ਕਿਸੀ ਥੀਂ ਲੈ ਖਾਵੇਗਾ ਤਾਂ ਆਪ ਦੇ ਤਪ ਦਾ ਬਲ ਓਸਨੂੰ ਵੰਡ ਦੇਵੈਗਾ, ਤੇ ਜੇ ਗ੍ਰਿਸਤੀ ਹੋ ਕੈ ਭਗਤਿ ਕਰੈਗਾ, ਓਹ ਭੀ ਓਸਥੈ ਰਹੈਗਾ, ਤੇ ਸਾਧੁਸੰਗਤਿ ਦੀ ਸੇਵਾ ਦਾ ਫਲ ਭੀ ਹੋਵੇਗਾ. ਜੈਸੇ ਕੋਈ ਗਊ ਨੂੰ ਘਾਹ

ਅਰ ਖੋਵਿਦ[1] ਖਵਾਂਦਾ ਹੈ, ਤਾਂ ਓਸ ਦਾ ਦੁੱਧ ਦੁਹਿ ਲੈਂਦਾ ਹੈ."

## ਟੀਕਾ ਅਠਾਰਵੀਂ ਪੌੜੀ ਦਾ

(੬੭੧) ਸਮੁੰਦੇ ਸਿੱਖ ਨੇ ਗੁਰੂ ਅਰਜਨ ਜੀ ਪਾਸ ਅਰਦਾਸ ਕੀਤੀ "ਜੀ ਗਰੀਬਨਿਵਾਜ ! ਸਨਮੁਖ ਕੌਨ ਹੈਨ ਤੇ ਵੇਮੁਖ ਕੌਨ ਹੈਨ?" ਬਚਨ ਹੋਇਆ—"ਜੋ ਕਿਸੇ ਕੰਮ ਨੂੰ ਭੇਜੀਦਾ ਹੈ, ਜੇ ਕੰਮ ਕਰ ਆਂਵਦਾ ਹੈ, ਤਾਂ ਸਨਮੁਖ ਚਲਿਆ ਆਂਵਦਾ ਹੈ. ਜੇ ਕੰਮ ਵਿਗਾੜ ਆਂਵਦਾ ਹੈ, ਤਾਂ ਸਨਮੁਖ ਨਹੀਂ ਹੋ ਸਕਦਾ, ਤੈਸੇ ਜੇਹੜੇ ਅਮ੍ਰਿਤ ਵੇਲੇ ਇਸਨਾਨ ਕਰਦੇ ਹੈਨ, ਨਾਮ ਜਪਦੇ ਹੈਨ, ਤੇ ਦਾਨ ਕਰਦੇ ਹੈਨ, ਸੋ ਵਾਹਗੁਰੂ ਦੇ ਸਨਮੁਖ ਹੋਣਗੇ. ਜੇ ਕਾਮ ਕਰੋਧ ਵਿੱਚ ਆਰਜਾ ਬੀਤਦੀ ਹੈ ਤਾਂ ਵੇਮੁਖ ਹੋ ਜਾਈਦਾ ਹੈ." ਭਾਈ ਸਮੁੰਦੇ ਅਰਦਾਸ ਕੀਤੀ "ਜੇ ਤੇਰੀ ਦਇਆ ਹੋਵੇ ਤਾਂ ਸਨਮੁਖ ਹੋਈਏ." ਤਾਂ ਬਚਨ ਹੋਇਆ—"ਜੇ ਸਿੱਖ ਸਨਮੁਖ ਹੁੰਦਾ ਹੈ, ਤਾਂ ਗੁਰੂ ਕੀ ਦਯਾ ਆਪੇ ਹੁੰਦੀ ਹੈ."

(੬੭੨) ਝਾਝੂ ਮੁਕੰਦੂ ਤੇ ਕਿਦਾਰਾ ਗੁਰੂ ਅਰਜਨ ਜੀ ਦੇ ਹਜ਼ੂਰ ਆਏ. "ਗਰੀਬਨਿਵਾਜ ਜੀ ! ਅਸਾਡਾ ਉੱਧਾਰ ਕਯੋਂਕਰ ਹੋਵੈ?"

---

੧ ਖ਼ਵੀਦ.

ਤਾਂ ਬਚਨ ਹੋਇਆ—“ਤੁਸਾਂਨੂੰ ਰਾਗ ਦੀ ਸਮਝ ਹੈ, ਤੇ ਕਲਿਯੁਗ ਵਿੱਚ ਕੀਰਤਨ ਦੇ ਸਮਾਨ ਹੋਰ ਕੋਈ ਜੋਗਤਪ ਨਹੀ. ਇਹੁ ਸ਼ਾਂਤਕੀ ਸਾਧਨ ਹੈ. ਤੁਸੀਂ ਕੀਰਤਨ ਕੀਤਾ ਕਰੋ.” ਤਾਂ ਓਨਾ ਅਰਦਾਸ ਕੀਤੀ—“ਜੀ! ਬਾਣੀ ਦੇ ਪਾਠ ਦਾ ਕਥਾ ਤੇ ਕੀਰਤਨ ਦਾ ਭਿੰਨ ਭਿੰਨ ਫਲ ਕਹੀਐ.” ਬਚਨ ਹੋਇਆ—ਬਾਣੀ ਦਾ ਪਾਠ ਏਹੁ ਹੈ ਜੋ ਆਪਣੇ ਖੂਹੇ ਦੀ ਪੈਲੀ ਪਾਨੀ ਦੇਕੈ ਝਬਦੇ ਪਕਾਈਦੀ ਹੈ ਤੇ ਅਨਾਜ ਦਾ ਬੋਹਲ ਘਰ ਲੈ ਆਵੀਦਾ ਹੈ. ਜੇ ਦੂਜੇ ਖੂਹ ਦੀ ਪੈਲੀ ਨਜੀਕ ਹੋਵੈ ਤਾਂ ਓਸ ਨੂੰ ਭੀ ਪਾਣੀ ਪਹੁੰਚ ਸਕਦਾ ਹੈ, ਪਰ ਦੂਰ ਦੀਆਂ ਪੈਲੀਆਂ ਨੂੰ ਨਹੀਂ ਪਹੁੰਚਦਾ, ਤੇ ਕੀਰਤਨ ਐਸਾ ਹੈ ਜੈਸੇ ਮੇਘ ਗਰਜਕੈ ਬਰਖਾ ਕਰਦਾ ਹੈ ਤਾਂ ਸਭੇ ਪੈਲੀਆਂ ਹਰੀਆਂ ਹੁੰਦੀਆਂ ਹੈਨ. ਤੇ ਕਥਾ ਦਾ ਫਲ ਏਹ ਹੈ ਜੋ ਮੇਘ ਠਹਿਰਿਆ ਹੋਯਾ ਨਿਰਵਾਤ[੧] ਝਿੰਮ ਝਿੰਮ ਬਰਖਾ ਕਰਦਾ ਹੈ, ਅੱਗੇ ਪੈਲੀਆਂ ਗਾਹੀਆਂ[੨] ਹੋਈਆਂ ਸੁਧਾਰੀਆਂ ਹੋਵਨ, ਜੋ ਜੋ ਬੂੰਦ ਪਵੈ ਵਿੱਚ ਧਰਤੀ ਦੇ ਸਮਾਂਵਦੀ ਜਾਵੈ. ਤੈਸੇ ਜੋ ਸਮਝਵਾਨ ਸਿੱਖ ਹੁੰਦੇ ਹੈਨ. ਜੋ ਜੋ ਕਥਾ ਕੀਰਤਨ ਕਰਦੇ ਹੈਨ ਤੇ ਵਿਚਾਰਦੇ ਹੈਨ ਤੇ ਵਾਰਤਾ ਸੁਣਦੇ ਹੈਨ, ਸੋ ਸੋ ਰਿਦੈ ਵਿਚ ਧਾਰਦੇ ਜਾਂਦੇ ਹਨ. ਉਨਾਂ ਨੂੰ ਸਮਝ ਪ੍ਰਾਪਤ ਹੁੰਦੀ ਹੈ, ਕਥਾ ਤੇ ਕੀਰਤਨ ਦੋਵੇਂ ਮਿਲੇ ਹੋਏ

੧ ਬਿਨਾਂ ਹਵਾ ਤੋਂ.
੨ ਚੰਗੀ ਤਰਾਂ ਬਾਹੀਆਂ ਹੋਣੀਆਂ.

ਸੋਭਾ ਪਾਂਵਦੇ ਹੈਨ.[੧] ਕਥਾ ਕੀਰਤਨ ਦੇ ਮਹਾਤਮ ਨੂੰ ਲਖਾਂਵਦੀ ਹੈ, ਤੇ ਕੀਰਤਨ ਮਨ ਵਿਖੇ ਰਾਗ ਹਰਖ ਉਤਪੰਨ ਕਰਦਾ ਹੈ. ਜੈਸੇ ਮਾਤਾ ਪੁਤ੍ਰਾਂ ਕਰਕੈ ਸ਼ੋਭਦੀ ਹੈ. ਕਥਾ ਮਾਤਾ ਹੈ, ਤੇ ਕੀਰਤਨ ਪੁਤ੍ਰ ਹੈ," ਸਿੱਖਾਂ ਅਰਦਾਸ ਕੀਤੀ—"ਇਸਦਾ ਪਿਤਾ ਕੌਣ ਹੈ?" ਬਚਨ ਹੋਇਆ—"ਪ੍ਰੇਮ ਕਥਾ ਦਾ ਭਰਤਾ ਹੈ. ਪ੍ਰੇਮ ਕਰਕੈ ਦੋਵੈਂ ਸ਼ੋਭਾ ਪਾਂਵਦੇ ਹੈਨ." ਤਾਂ ਓਹ ਸਦਾ ਨਿਹਕਾਮ ਹੋਕੈ ਹਜ਼ੂਰ ਕੀਰਤਨ ਕਰਣ, ਤੇ ਸ਼ਰੀਰ ਦੇ ਨਿਰਵਾਹ ਅਨੁਸਾਰ ਕੋਈ ਸਿੱਖ ਸਰਧਾ ਸੰਜੁਗਤ ਸੇਵਾ ਕਰੇ ਤਾਂ ਉਸ ਥੀਂ ਗੁਜ਼ਾਰਾ ਕਰਣ.[੨]

(੬੭੩) ਕੁੱਲਾ, ਭੁਲਾ ਤੇ ਭਗੀਰਥ, ਤਿੰਨੇ ਗੁਰੂ ਅਰਜਨ ਜੀ ਦੀ ਸ਼ਰਨ ਆਏ, ਅਤੇ ਅਰਦਾਸ ਕੀਤੀ, "ਜੀ

੧ ਜੋ ਆਖਦੇ ਹਨ ਕਿ ਰਾਗੀਆਂ ਨੂੰ ਕੀਰਤਨ ਵਿੱਚ ਕਥਾ ਨਹੀਂ ਕਰਨੀ ਚਾਹੀਯੇ, ਓਹ ਅਗ੍ਯਾਨੀ ਹੈਨ. ਹਾਂ! ਏਹ ਜ਼ਰੂਰੀ ਹੈ ਕਿ ਜਿਸ ਨੂੰ ਉਪਦੇਸ਼ ਕਰਨ ਦੀ ਸ਼ਕਤੀ ਨਹੀਂ ਉਸਨੂੰ ਆਪਣੀ ਅਟਪਟੀ ਕਥਾ ਕਰਕੇ ਕੀਰਤਨ ਵਿੱਚ ਕੁਰਸ ਨਹੀਂ ਕਰਣਾ ਚਾਹੀਯੇ.

੨ ਇਸ ਸਾਖੀ ਤੋਂ ਰਾਗੀਆਂ ਨੂੰ ਸ਼ੁਭਸਿੱਖਿਆ ਗ੍ਰਹਿਣ ਕਰਣੀ ਯੋਗ੍ਯ ਹੈ.

ਗ਼ਰੀਬ ਨਿਵਾਜ਼ ! ਅਸੀਂ ਜਨਮਾਂ ਤੇ ਜੂਨੀਆਂ ਵਿੱਚ ਬਹੁਤ ਦੁਖ ਪਾਂਵਦੇ ਆਏ ਹਾਂ, ਹੁਣ ਤੁਸੀਂ ਕਿਰਪਾ ਕਰੋ ਜੋ ਅਸਾਡਾ ਜਨਮ ਮਰਣ ਕੱਟੋ." ਤਾਂ ਬਚਨ ਹੋਇਆ, "ਤੁਸੀਂ ਗੁਰਮੁਖਾਂ ਦੇ ਕਰਮ ਕਰੋ ਤੇ ਮਨਮੁਖਾਂ ਦੇ (ਕਰਮ) ਤਿਆਗੋ." ਤਾਂ ਉਨ੍ਹਾਂ ਅਰਦਾਸ ਕੀਤੀ "ਜੀ ਗ਼ਰੀਬ ਨਿਵਾਜ਼ ! ਗੁਰੁਮੁਖਾਂ ਤੇ ਮਨਮੁਖਾਂ ਦੇ ਕੀ ਕਰਮ ਹਨ?" ਤਾਂ ਬਚਨ ਹੋਇਆ, "ਤਿੰਨ ਪ੍ਰਕਾਰ ਦੇ ਗੁਰੁਮੁਖ ਹਨ, ਤਿੰਨੇ ਪ੍ਰਕਾਰ ਦੇ ਮਨਮੁਖ ਹਨ. ਇੱਕ ਗੁਰੁਮੁਖ ਹਨ. ਇੱਕ ਗੁਰੁਮੁਖ ਤਰ ਹਨ, ਇਕ ਗੁਰੁਮੁਖ ਤਮ ਹਨ. ਗੁਰੁਮੁਖ ਓਹ ਹਨ ਜੋ ਭਲੇ ਸਾਥ ਭਲੇ ਅਰ ਬੁਰੇ ਸਾਥ ਬੁਰੇ ਹੋਣ. ਗੁਰੁਮੁਖ ਤਰ ਓਹ ਹਨ ਜਿਨਾਂ ਨੇ ਖੋਟੇ ਕਰਮਾਂ ਵਲੋਂ ਪਿੱਠ ਦਿੱਤੀ ਹੈ ਤੇ ਗੁਰਾਂ ਦੇ ਬਚਨਾਂ ਵੱਲ ਮੁਖ ਕੀਤਾ ਹੈ, ਤੇ ਜੇ ਇੱਕ ਭੀ ਉਨ੍ਹਾਂ ਨਾਲ ਕੋਈ ਚੰਗਿਆਈ ਕਰਦਾ ਹੈ ਤਾਂ ਓਹ ਆਪਣੇ ਵੱਲੋਂ ਉਸਦੇ ਨਾਲ ਸਦੀਵ ਚੰਗਿਆਈ ਕਰਦੇ ਰਹਿੰਦੇ ਹਨ, ਉਸ ਦੀ ਭਲਿਆਈ ਵਿਸਾਰਦੇ ਨਹੀਂ ਤੇ ਆਪਣੀ ਭਲਿਆਈ ਚਿੱਤ ਨਹੀਂ ਕਰਦੇ. ਬੁਰੇ ਕਰਮ ਉਨ੍ਹਾਂ ਤਿਆਗ ਦਿਤੇ ਹਨ ਤੇ ਭਲੇ ਕਰਮਾਂ ਦਾ ਅੰਗੀਕਾਰ ਕੀਤਾ ਹੈ. ਜਿਸ ਦਾ ਕੰਮ ਉਨਾਂ ਤੀਕਰ ਆਂਵਦਾ ਹੈ. ਤਾਂ ਸਭਕਿਸੇ ਨਾਲ ਭਲਿਆਈ ਹੀ ਕਰਦੇ ਹਨ. ਗੁਰੁਮੁਖ ਤਮ ਓਹ ਹੈਨ ਜੋ ਗਿਆਨ ਸੰਪੰਨ ਹਨ, ਸਭਸ ਨਾਲ ਭਲਾ ਹੀ ਕਰਦੇ ਹਨ. ਕੋਈ ਉਨ੍ਹਾਂ ਨਾਲ ਬੁਰਾ ਭੀ ਕਰੇ ਤਾਂ ਓਸ ਨਾਲ ਭੀ ਭਲਾ ਹੀ ਕਰਦੇ ਹਨ.

ਮਨਮੁਖ ਓਹ ਹਨ ਜੋ ਸਦਾ ਵਿਕਾਰ ਹੀ ਕਰਦੇ ਹਨ, ਜੋ ਕੋਈ ਓਨ੍ਹਾਂ ਨਾਲ ਭਲਿਆਈ ਕਰੇ ਸੋ ਵਿਸਾਰ ਦਿੰਦੇ ਹਨ, ਤੇ ਬੁਰਿਆਈ ਜੇ ਕੋਈ ਕਰੇ ਤਾਂ ਵਿਸਾਰਦੇ ਨਹੀਂ. ਮਨਮੁਖ ਤਰ ਓਹ ਹਨ ਜੇ ਕੋਈ ਭਲਾ ਬੁਰਾ ਹੋਵੈ ਸਭਸ ਨਾਲ ਬੁਰਿਆਈ ਹੀ ਕਰਦੇ ਹਨ. ਮਨਮੁਖ ਤਮ ਓਹ ਹਨ ਜੋ ਭਲੇ ਨਾਲ ਹੀ ਬੁਰਿਆਈ ਕਰਦੇ ਹਨ, ਜੇ ਅਗਲਾ ਫਿਰ ਭਲਿਆਈ ਕਰੇ ਤਾਂ ਓਹ ਫਿਰ ਬੁਰਿਆਈ ਕਰਦੇ ਹਨ, ਸ਼ਬਦ ਬਾਣੀ ਦੀ ਸਮਝ ਕੁਝ ਨਹੀਂ, ਸਗੋਂ ਕਹਿੰਦੇ ਹਨ ਜੋ ਸ਼ਬਦ ਦਾ ਸੁਣਨਾ ਤੇ ਭਲਿਆਈ ਕਰਣੀ ਸਾਨੂੰ ਨਹੀਂ ਫਲਦੀ, ਤੇ ਬੁਰਿਆਈ ਅਸਾਂ ਨੂੰ ਫਲ ਦੇਂਦੀ ਹੈ, ਸੋ ਘੋਰ ਨਰਕਾਂ ਵਿੱਚ ਮਹਾਂ ਦੁਖਾਂ ਨੂੰ ਪ੍ਰਾਪਤ ਹੋਂਵਨਗੇ."

## ਟੀਕਾ ਤੇਈਵੀਂ ਪੌੜੀ ਦਾ

(੬੭੪) [1]ਭਾਈ ਢੇਸੀ, ਭਾਈ ਜੋਧਾ ਗੁਰੂ ਅਰਜਨ ਜੀ ਦੀ ਸ਼ਰਣ ਆਏ ਤੇ ਓਨ੍ਹਾਂ ਅਰਦਾਸ ਕੀਤੀ, "ਸੱਚੇ

---

੧ ਇਸ ਸਾਖੀ ਤੋਂ ਬਿਨਾਂ ਸੰਸੇ ਏਹ ਸਿੱਧ ਹੁੰਦਾ ਹੈ ਕਿ ਖੰਡੇ ਦੇ ਅਮ੍ਰਿਤ ਤੋਂ ਪਹਿਲਾਂ ਹੀ ਗੁਰੂ ਦੇ ਸਿੱਖ ਅੰਨਜਮਤੀਆਂ ਦੇ ਬੰਧਨਾਂ ਤੋਂ ਮੁਕਤ ਹੋ ਗਏ ਸੇ ਅਮ੍ਰਿਤ ਦੀ ਰੀਤਿ ਵਿੱਚ ਚਾਹੇ ਰਹਿਤ ਮ੍ਰਯਾਦਾ ਦਾ ਭੇਦ ਹੈ ਪਰ ਸਿੱਖੀ ਦੇ ਨਿਯਮਾਂ ਦਾ ਕੁਝ ਭੇਦ ਨਹੀਂ, ਜੋ ਸਿੱਖ ਧਰਮ ਦੇ ਉਸੂਲ ਗੁਰੂ ਨਾਨਕ ਸਾਹਿਬ ਨੇ ਥਾਪੇ ਹਨ ਓਹੀ ਨਿਯਮ ਕਲਗੀਧਰ ਮਹਾਰਾਜ ਨੇ ਖ਼ਾਲਸੇ ਨੂੰ ਦੱਸੇ ਹਨ. ਜੋ ਲੋਕ ਸਹਿਜ ਧਾਰੀ ਅਤੇ ਸਿੰਘਾਂ ਦੇ ਸਾਧਾਰਣ ਨਿਯਮ ਵੱਖਰੇ ਮੰਨਦੇ ਹਨ, ਓਹ ਗੁਰੁਮਤ ਤੋਂ ਅਗ੍ਯਾਤ ਹਨ.

**ਪਾਤਸ਼ਾਹ! ਅਸਾਂ ਨੂੰ ਪੰਡਿਤ ਲੋਕ[1] ਪੰਗਤਿ ਵਿਚ ਨਹੀਂ ਬੈਠਣ ਦਿੰਦੇ, ਜੋ ਤੁਸੀਂ ਬ੍ਰਾਹਮਣ ਜਗਤਗੁਰੂ**

---

੧ ਜਾਤਿ ਵਰਣ ਅਭਿਮਾਨੀ ਬ੍ਰਾਹਮਣ ਪੰਜਵੇਂ ਸਤਗੁਰਾਂ ਦੇ ਵੇਲੇ ਹੀ ਸਿੱਖਾਂ ਨੂੰ ਕਲੇਸ਼ ਨਹੀਂ ਦਿੰਦੇ ਸੇ, ਬਲਕਿ ਇਸ ਤੋਂ ਪਹਿਲਾਂ ਭੀ ਸਤਯ ਪ੍ਰਚਾਰਕ ਅਤੇ ਅਵਿਦਯਾ ਪ੍ਰਹਾਰਕ ਸਿੱਖ ਕੌਮ ਨੂੰ ਵੇਖਕੇ ਕੁੜਦੇ ਰਹੇ ਹਨ. ਇਸ ਵਿਸ਼ਯ ਦੇਖੋ ਗੁਰੁ ਪ੍ਰਤਾਪ ਸੂਰਜ ਦੀ ਰਾਸਿ ੧, ਅਧਯਾਯ ੪੩:—

ਪੰਥ ਨਵੀਨ ਪ੍ਰਕਾਸ਼ਨ ਕਰਯੋ, ਭੇਦ ਬਰਨ ਜਾਤੀ ਪਰਹਰਯੋ.
ਚਤੁਰਬਰਨ ਇਕਦੇਗ ਅਹਾਰਾ, ਇਕਸਮ ਸੇਵਹਿਂ ਧਰ ਉਰ ਪਯਾਰਾ.
ਚਰਨਾਮ੍ਰਿਤ ਕੋ ਦੇ ਸਿਖ ਕਰੈਂ, ਵਾਹਿਗੁਰੂ ਸਿਮਰਹਿਂ ਹਿਤ ਧਰੈਂ.
ਸੁਨ ਖਤ੍ਰੀ ਦਿਜਗਨ ਅਗਯਾਨੀ, ਪਰਮ ਅਭਗਤ ਜਾਤਿ ਅਭਿਮਾਨੀ,
ਜਰਹਿਂ ਨ ਗੁਰੁ ਕੀ ਸਿਫ਼ਤਉਦਾਰਾ, ਕਹੈਂ ਸੁ, 'ਕਯਾ ਪਰਪੰਚ ਪਸਾਰਾ?'
ਇਕ ਦਿਨ ਮਿਲ ਸਭ ਮਸਲਤ ਕਰੀ,—'ਇਹ ਤੋ ਰੀਤਿ ਬੁਰੀ ਜਗ ਪਰੀ,
ਅਬ ਦਿਜ ਕੋ ਨਹਿਂ ਮਾਨਹਿ ਕੋਇ, ਖਤ੍ਰੀ ਧਰਮ ਨਸ਼੍ਟ ਸਭ ਹੋਇ.
ਚਤੁਰਬਰਨ ਕੋ ਇਕ ਮਤ ਕਰਯੋ, ਭ੍ਰਿਸ਼੍ਟ ਹੋਇ ਜਗ ਧਰਮ ਪ੍ਰਹਰਯੋ,
ਇਕਥਲ ਭੋਜਨ ਸਭਕੋ ਖਈ, ਸ਼ੰਕਰ ਬਰਨ ਪ੍ਰਜਾ ਅਬ ਭਈ.
ਦੇਵ ਪਿਤਰ ਕੀ ਮਨਤਾ ਛੋਰੀ, ਸਭ ਮਰਯਾਦ ਜਗਤ ਕੀ ਤੋਰੀ.
ਅਬ ਉਪਾਇ ਇਕ ਕਰਨ ਪੁਕਾਰ, ਬਰਜਹਿ ਪਾਤਸ਼ਾਹ ਇਸ ਢਾਰ.
ਇਮ ਮਸਲਤ ਕਰ ਇਕਠੇ ਹ੍ਵੈ ਕੈ, ਦਿਜ ਖਤ੍ਰੀ ਮੁਖ ਅਤਿ ਦੁਖ ਪੈਕੈ,
ਲਵਪੁਰ ਗਏ ਫਿਰਾਦੀ ਸਾਰੇ, ਢਿਗ ਅਕਬਰ ਕੇ ਜਾਇ ਪੁਕਾਰੇ:—
"ਤੁਮ ਮਰਯਾਦਾ ਰਾਖਨਹਾਰੇ, ਬਿਗਰਤ ਕੋ ਜਗ ਦੇਤ ਸੁਧਾਰੇ.
ਗੋਇੰਦਵਾਲ ਅਮਰ ਗੁਰੁ ਹੋਵਾ, ਭੇਦ ਬਰਨ ਚਾਰੋਂ ਕਾ ਖੋਵਾ.
ਰਾਮ ਗਾਇਤ੍ਰੀ ਮੰਤ੍ਰ ਨ ਜਪੈ. ਵਾਹਿਗੁਰੂ ਕੀ ਥਾਪਨ ਥਪੈ.
ਜੁਗ ਚਾਰਹੁੰ ਮਹਿ ਕਹੀਂ ਨ ਹੋਈ, ਜਿਮ ਮਰਯਾਦ ਬਿਗਾਰੀ ਸੋਈ.
ਸ਼੍ਰੁਤਿ ਸਿੰਮ੍ਰਿਤਿ ਕੇ ਰਾਹ ਨ ਚਾਲੇ, ਮਨ ਕੋ ਮਤ ਕਰ ਭਏ ਨਿਰਾਲੇ.
ਹਮਰੀ ਕਰਹੁ ਅਦਾਲਤ ਏਹੀ, ਦ੍ਰਿੜ੍ਹ ਹੁਇ ਧਰਮ ਸੁ ਰਾਜ ਬ੍ਰਿਧੇਹੀ.
ਪਸਰ ਜਾਇ ਜਬ ਜਗਤ ਬਿਸਾਲਾ, ਪੁਨ ਮੁਸ਼ਕਲ ਇਹ ਟਲਹਿ ਨ ਟਾਲਾ."

ਹੋਕੇ ਖਤ੍ਰੀ[1] ਦੇ ਸਿੱਖ ਹੋਏ ਹੋਂ, ਤੇ ਗੰਗਾ ਕਾਸ਼ੀ ਆਦਿ ਤੀਰਥ ਜੋ ਸ਼ਿਵ ਤੇ ਬਿਸ਼ਨੁ ਦੀ ਪੁਰੀਆਂ ਹੈਨ ਉਨਾਂ ਦੀ ਸੇਵਨ ਛੱਡਕੇ ਅੰਮ੍ਰਿਤਸਰ ਕ੍ਰਿਤਮੀ ਤੀਰਥ ਸੇਂਵਦੇ ਹੋਂ, ਤੇ ਵੇਦਾਂ ਦੀ ਬ੍ਰਹਮਬਾਣੀ ਤਿਆਗ ਕੇ ਭਾਖਾ ਬਾਣੀ ਗੁਰੂ ਕੇ ਸ਼ਬਦ ਗਾਂਵਦੇ ਹੋਂ, ਤੇ ਜਨਮਅਸ਼ਟਮੀ, ਸ਼ਿਵਰਾਤ੍ਰੀ, ਏਕਾਦਸ਼ੀ ਤਯਾਗ ਕੇ ਸੰਤਾਂ ਸਿੱਖਾਂ ਦੀ ਉਚਿਸ਼ਟ[2] ਭੋਜਨ ਕਰਦੇ ਹੋਂ, ਤੇ ਗਾਯਤ੍ਰੀ, ਤਰਪਣ, ਸੰਧਿਆ, ਪਿੰਡ, ਪੱਤਲ, ਜਨਮ ਮਰਣ ਦੀ ਕ੍ਰਿਆ ਤਿਆਗਕੇ ਅਰਦਾਸ ਤੇ ਕੜਾਹ ਮ੍ਰਿਤਕ ਤੇ ਪਾਂਵਦੇ ਹੋਂ. ਹੇ ਗੁਰੂ ਗ਼ਰੀਬਨਿਵਾਜ! ਅਸੀਂ ਤੇਰੀ ਸ਼ਰਨ ਹਾਂ, ਅਸਾਡਾ ਤੁਸਾਂ ਉੱਧਾਰ ਕੀਤਾ ਹੈ ਜੋ ਬ੍ਰਾਹਮਣ ਦਾ ਅਭਿਮਾਨ ਅਸਾਂਤੋਂ ਦੂਰ ਹੋਇਆ ਹੈ, ਤੇਰੇ ਸੰਤਾਂ ਦਾ ਤੇ ਤੁਸਾਡੀ ਰਸਨਾ ਦਾ ਸੀਤ

---

੧ ਪੰਡਿਤ ਆਪਣੇ ਅਗ੍ਯਾਨ ਕਰਕੇ ਜਗਤ ਗੁਰੂ ਨੂੰ ਖਤ੍ਰੀ ਸਮਝਦੇ ਹਨ. ਇਸ ਵਿਸ਼ਯ ਦੇਖੋ ਅੰਗ ੬੬੭.

੨ ਜੂਠਾ. ਭਾਵ ਏਹ ਹੈ ਕਿ ਵਰਣ ਰੀਤੀ ਛੱਡਕੇ ਭਾਈਆਂ ਦੀ ਤਰਾਂ ਮਿਲਕੇ ਅਹਾਰ ਕਰਦੇ ਹੋਂ, ਹਿੰਦੂ ਧਰਮਸ਼ਾਸਤ੍ਰ ਵਿਚ ਬਰਤਾਏ ਹੋਏ ਭੋਜਨ ਵਿਚੋਂ ਬਚਿਆ ਹੋਯਾ ਅੰਨ ਭੀ ਜੂਠਾ ਮੰਨਿਆਂ ਹੈ. ਇਸੇ ਵਾਰ ਦੀ ਪੰਦ੍ਰਵੀਂ ਪੌੜੀ ਦਾ ਟੀਕਾ ਕਰਦੇ ਹੋਏ ਭਾਈ ਮਨੀ ਸਿੰਘ ਜੀ ਲਿਖਦੇ ਹਨ—"ਜੋਧ ਰਸੋਈਆ ਬ੍ਰਾਹਮਣ ਦਾ ਸ਼ਰੀਰ ਸੀ, ਸਾਰਾ ਦਿਣ ਸਿੱਖਾਂ ਨੂੰ ਪ੍ਰਸ਼ਾਦ ਛਕਾਉਂਦਾ ਰਹੈ, ਤੇ ਆਪ ਪੱਤਲਾਂ ਜੂਠੀਆਂ ਧੋਇਕੈ ਪੀ ਲਏ, ਜੋ ਏਹ ਵਾਹਗੁਰੂ ਕੇ ਸਿੱਖ ਹੈਨ, ਜਿਤਨੀ ਮੈਂ ਏਨਾਂ ਦੀ ਟਹਿਲ ਕਰਾਂਗਾ, ਉਤਨਾ ਮੇਰਾ ਭਲਾ ਹੈ."

ਪ੍ਰਸਾਦ[੧] ਅਸਾਂ ਨੂੰ ਪ੍ਰਾਪਤ ਹੋਇਆ ਹੈ, ਤੇ ਮਹਾਰਾਜ ਦਾ ਨਾਮ ਅਰ ਗਿਆਨ ਅਸਾਂ ਨੂੰ ਪ੍ਰਾਪਤ ਹੋਇਆ ਹੈ, ਪਰ ਜੀ! ਓਨਾ ਨੂੰ ਕੀ ਉੱਤਰ ਦੇਈਏ?" ਬਚਨ ਹੋਇਆ, "ਏਹ ਅੰਮ੍ਰਿਤਸਰ ਨਿਰੰਕਾਰ ਦੀ ਪੁਰੀ ਹੈ[੨] ਜਿੱਥੇ ਬ੍ਰਹਮੇ! ਬਿਸ਼ਨੁ ਅਰ ਸ਼ਿਵ ਦੀਆਂ ਪੁਰੀਆਂ ਔਰ ਤੀਰਥ ਸਭਹੀ ਪਵਿਤ੍ਰ ਹੁੰਦੇ ਹੈਨ. ਇੱਥੇ ਜਲਾਂ ਕਾ ਤੀਰਥ ਹੈ ਸਾਥ ਹੀ ਨਾਮ ਕਾ ਤੀਰਥ ਹੈ, ਅਤੇ ਸਭ ਸੰਤ ਭਗਤ ਭਜਨ ਕਰਨ ਵਾਲੇ ਏਥੇ ਨਿਵਾਸ ਕਰਦੇ ਹੈਂਨ, ਬਚਨ ਹੈ—

"ਗੰਗਾ ਜਮਨਾ ਗੋਦਾਵਰੀ ਸਰਸੁਤੀ,
ਤੇ ਕਰਹਿ ਉਦਮ ਧੂਰਿ ਸਾਧੂ ਕੀ ਤਾਂਈ.
ਕਿਲਵਿਖ ਮੈਲ ਭਰੇ ਪਰੇ ਹਮਰੇ ਵਿਚ,
ਹਮਰੀ ਮੈਲ ਸਾਧੂ ਕੀ ਧੂਰਿ ਗਵਾਈ."[੩]

---

੧ ਸਤਗੁਰਾਂ ਦੇ ਛਕੇ ਹੋਏ ਪ੍ਰਸ਼ਾਦ ਵਿੱਚੋਂ ਬਚਿਆ ਪ੍ਰਸ਼ਾਦ. ਸ਼ੀਤ ਪ੍ਰਸ਼ਾਦ ਛਕਣ ਤੋਂ ਭਾਵ ਜਾਤੀ ਅਭਿਮਾਨ ਮਿਟਾਉਣਾ ਸੀ, ਕਯੋਂਕਿ ਹਿੰਦੂ ਧਰਮ ਸ਼ਾਸਤ੍ਰ ਅਨੁਸਾਰ, ਬ੍ਰਾਹਮਣ ਕਿਸੇ ਵਰਣ ਦਾ ਜੂਠਾ ਨਹੀਂ ਖਾ ਸਕਦਾ, ਸਤਗੁਰਾਂ ਦੇ ਸ਼ੀਤਪ੍ਰਸ਼ਾਦ ਤੋਂ ਛੁੱਟ ਸਿੱਖ ਆਪਸ ਵਿੱਚ ਭੀ ਜਾਤੀ ਵਰਣ ਆਦਿਕ ਦਾ ਭਰਮ ਛੱਡਕੇ ਖਾਨਪਾਨ ਕਰਦੇ ਸੇ.
ਇਸ ਸਮਯ ਜੋ ਆਪਣੇ ਤਾਈਂ ਗੁਰੂ ਮੰਨਕੇ ਲੋਕਾਂ ਨੂੰ ਜੂਠ ਖਵਾਉਣੀ ਆਪਣੀ ਮਹਿਮਾ ਜਾਣਦੇ ਹਨ ਓਹ ਸਿੱਖੀ ਦੇ ਨਿਯਮਾਂ ਤੋਂ ਅਗਯਾਤ ਹਨ.

੨ ਕੇਵਲ ਨਿਰਾਕਾਰ ਦੀ ਉਪਾਸਨਾ ਅਤੇ ਭਜਨ ਜਿਸ ਵਿਚ ਹੋਵੇ.

੩ ਮਲਾਰ ਮਹਲਾ ੪

ਤਾਂ ਉਨ੍ਹਾਂ ਕਹਿਆ, "ਮੈਲ ਤਾਂ ਜਲ ਨਾਲ ਧੋਈਦੀ ਹੈ ਧੂੜਿ ਨਾਲ ਮੈਲ ਕਿਉਂ ਕਰ ਧੋਈਦੀ ਹੈ?" ਬਚਨ ਹੋਇਆ, "ਬਸਤ੍ਰਾਂ ਵਿੱਚ ਭੀ ਮੈਲ ਹੋਂਦੀ ਹੈ ਤੇ ਸੱਜੀ ਸਬੂਣ ਭੀ ਮੈਲ ਰੂਪ ਹੈ, ਪਰ ਬਸਤ੍ਰਾਂ ਦੀ ਮੈਲ ਦੇ ਗਵਾਵਣੇ ਨੂੰ ਸਮਰਥ ਹੈ. ਤੈਸੇ ਵਚਨਾ ਦੀ ਜੋ ਧੁਨਿ ਹੈ ਸੋ ਜਲ ਹੈ, ਜੋ ਪ੍ਰੇਮ ਭਗਤਿ ਉਤਪਤ ਕਰਦੀ ਹੈ. ਹੋਰਥੇ ਇਕ ਜਲ ਦਾ ਹੀ ਤੀਰਥ ਹੈ ਇਥੇ ਜਲ ਦੇ ਸਾਥ ਹੀ ਨਾਮ ਦਾ ਤੀਰਥ ਹੈ, ਬਚਨ ਹੈ—

ਤੀਰਥ ਨਾਵਣ ਜਾਉ ਤੀਰਥ ਨਾਮ ਹੈ,
ਤੀਰਥ ਸਬਦ ਬੀਚਾਰ ਅੰਤਰ ਗਿਆਨ ਹੈ,"[1]

ਗੁਰੂ ਕੇ ਸੰਤ ਸਦਾ ਸੰਜਮ ਨਾਲ ਅਹਾਰ ਕਰਦੇ ਹੈਂਨ, ਸਦਾ ਉਨ੍ਹਾਂ ਦੇ ਪਾਸ ਬ੍ਰਤ[2] ਰਹਿੰਦਾ ਹੈ, ਤੇ ਜਗਤ ਨੂੰ (ਕੇਵਲ) ਇਕ ਦਿਣ ਇਕਾਦਸ਼ੀ ਆਂਵਦੀ ਹੈ, ਬਚਨ ਹੈ—

"ਰਾਮ ਸੰਗ ਨਾਮਦੇਵ ਜਨ ਕੌ ਪ੍ਰਤਗਿਆ ਆਈ,
ਏਕਾਦਸੀ ਬ੍ਰਤ ਰਹੈ ਕਾਹੇ ਕੋ, ਤੀਰਥ ਜਾਈ[3]?"

ਜਿਸ ਨੂੰ ਮਹਾਰਾਜ ਦੇ ਨਾਮ ਦੀ ਪ੍ਰਤੀਤਿ ਹੈ ਸੋ ਭਰਮ ਨਹੀਂ ਕਰਦੇ.

---

੧ ਧਨਾਸਰੀ ਮਹਲਾ ੧.

੨ ਪਵਿਤ੍ਰ ਕਰਮ. ਨਿਯਤ. ਸ਼ੁਭ ਕਰਮਾਂ ਦਾ ਫਲ.

੩ ਜਿਸ ਪੁਰੁਸ਼ ਨੂੰ ਵਾਹਗੁਰੂ ਨਾਮ ਪਰ ਦ੍ਰਿੜ ਵਿਸ਼੍ਵਾਸ਼ ਹੋਇਆ ਹੈ ਓਹ, ਏਕਾਦਸ਼ੀ ਬ੍ਰਤ ਰਹੈ ਕਾਹੇ ਕੋ? ਅਤੇ ਕਾਹੇ ਕੋ ਤੀਰਥ ਜਾਈ? *(ਟੋਡੀ ਨਾਮ ਦੇਵ.)*

ਬ੍ਰਾਹਮਣ ਦਾ ਅਭਿਮਾਨ ਦੇਹ ਤੇ ਹੈ ਸੋ ਅਗਿਆਨ ਕਰਕੇ ਹੈ, ਗੁਰੂ ਕੇ ਸੰਤਾਂ ਨੂੰ ਆਤਮਗਿਆਨ ਹੋਂਦਾ ਹੈ, ਜੋ ਦੇਹ ਅਭਿਮਾਨੀ ਹੈਨ, ਸੋਈ ਚੰਡਾਲ ਹੈਂਨ, ਬ੍ਰਾਹਮਣ ਸੋਈ ਹੈ, ਜਿਸ ਬ੍ਰਹਮ ਨੂੰ ਪਛਾਤਾ ਹੈ, ਬਚਨ ਹੈ--

ਕਹੁ ਕਬੀਰ ਜੋ ਬ੍ਰਹਮ ਬੀਚਾਰੈ,
ਸੋ ਬ੍ਰਹਮਣ ਕਹੀਅਤ ਹੈ ਹਮਾਰੈ,"[੧]

ਤਾਂਤੇ ਤੁਸੀਂ ਬ੍ਰਹਮ ਨੂੰ ਚੀਨੋ ਤੇ ਆਪਣਾ ਸਰੂਪ ਵੀਚਾਰੋ. ਗਾਇਤ੍ਰੀ ਤਰਪਣ ਪਿੰਡ ਪੱਤਲ ਕਰਕੇ ਪਿਤ੍ਰਿਲੋਕ ਨੂੰ ਪ੍ਰਾਪਤ ਹੋਈਦਾ ਹੈ,[੨] ਵਾਹਿਗੁਰੂ ਦੇ ਨਾਮ ਜਪਣ ਕਰ ਵਾਹਿਗੁਰੂ ਦੇ ਚਰਣਾਂ ਨੂੰ ਜਾਇ ਪ੍ਰਾਪਤ ਹੋਈਦਾ ਹੈ, ਪਿਤ੍ਰਿਲੋਕ ਨੂੰ ਵਾਹਿਗੁਰੂ ਕੇ ਸੰਤ ਕਦ ਚਾਂਹਦੇ ਹੈਂਨ? ਜੈਸੇ ਰਾਜਾ ਇੱਕ ਪਿੰਡ ਤੇ ਰਾਜ਼ੀ ਨਹੀਂ ਹੋਂਦਾ ਤੇ ਗਰੀਬ ਰਾਜ਼ੀ ਹੋਂਦਾ ਹੈ, ਤੈਸੇ ਨਾਰਕੀ ਜੀਵ[੩] ਪਿਤ੍ਰਿਲੋਕ ਤੇ ਰਾਜ਼ੀ ਹੈਂਨ, ਗੁਰੂ ਕੇ ਸੰਤ ਸ੍ਵਰਗ ਦੀ ਭੀ ਚਾਹ ਨਹੀਂ ਕਰਦੇ."[੪]

---

੧ ਗਉੜੀ.
੨ ਏਹ ਮਤ ਸਤਗੁਰਾਂ ਦਾ ਨਹੀਂ. ਪੰਡਿਤਾਂ ਦੇ ਮੰਨੇ ਹੋਏ ਫਲ ਨੂੰ ਕਹਿਕੇ ਵਾਹਗੁਰੂ ਨਾਮ ਦੀ ਵਿਸ਼ੇਸ਼ਤਾ ਦਿਖਾਉਂਦੇ ਹਨ.
੩ ਵਾਹਗੁਰੂ ਦੇ ਗਯਾਨ ਤੋਂ ਰਹਿਤ ਕਰਮਕਾਂਡੀ.
੪ "ਕਵਨ ਨਰਕ ਕਿਆ ਸੁਰਗ ਵਿਚਾਰਾ ਸੰਤਨ ਦੋਊ ਰਾਦੇ,
ਹਮ ਕਾਹੂੰ ਕੀ ਕਾਣ ਨ ਕਢਤੇ ਅਪਨੇ ਗੁਰੁ ਪਰਸਾਦੇ."
*(ਰਾਮਕਲੀ ਕਬੀਰ)*

# ਟੀਕਾ ਚੌਬੀਹਵੀਂ ਪੌੜੀ ਦਾ

(੬੭੫) [੧]ਪੈੜਾ ਚੰਡਾਲੀਆ ਤੇ ਜੇਠਾ ਸੇਠੀ, ਗੁਰੁ ਅਰਜਨ ਜੀ ਦੀ ਸ਼ਰਣ ਆਏ ਤੇ ਬਚਨ ਕੀਤੋਨੇ, "ਤੁਸਾਡੇ ਬਚਨ ਕਰਕੇ ਅਸੀਂ ਕਿਰਤ ਕਰਕੇ ਪ੍ਰਸਾਦ ਸੰਤਾਂ ਨਾਲ ਵਰਤ ਖਾਂਦੇ ਹਾਂ ਤੇ ਅਸਾਂ ਨੂੰ ਬ੍ਰਾਹਮਣ ਕਹਿੰਦੇ ਹੈਂਨ, ਪਹਿਲੇ ਚੱਕੀ ਪੀਸਣ ਕਰ, ਬਹੁੜ ਉਖਲੀ ਦੇ ਕੁੱਟਣ ਵਿਚ ਚੁੱਲੇ ਦੇ ਤਪਾਣ ਕਰ, ਝਾੜੂ ਦੇ ਫੇਰਨ ਕਰ, ਅਰ ਆਟੇ ਦੇ ਛਾਣਨ ਕਰ ਜੀਉਹਿੰਸਾ ਹੋਂਦੀ ਹੈ,[੨] ਅਸੀਂ ਦੇਵਤਿਆਂ ਦਾ ਹੋਮ ਅਹੂਤੀਆਂ ਅਗਨਿ ਵਿੱਚ ਡਾਲ ਦੇਂਦੇ ਹਾਂ ਤਾਂ ਪਿੱਛੋਂ ਪ੍ਰਸਾਦ ਖਾਂਦੇ ਹਾਂ, ਤੇ ਤੁਸੀਂ ਅਹੂਤੀਆਂ ਨਹੀਂ ਕਰਦੇ ਤੁਸਾਡਾ ਪ੍ਰਸਾਦ ਕਿਉਂਕਰ ਪਵਿਤ੍ਰ ਹੋਂਦਾ ਹੈ?" ਬਚਨ ਹੋਇਆ, "ਤੁਸੀਂ ਪ੍ਰਿਥਮੇ ਜੋ ਗਰੀਬਾਂ ਸੰਤਾਂ ਨੂੰ ਪ੍ਰਸਾਦ ਛਕਾਵੋਂਗੇ ਤੇ ਆਪ ਭੀ ਅਰਦਾਸ ਕਰਕੇ ਤੇ ਵਾਹਿਗੁਰੂ ਨਾਮ ਲੈਕੇ ਮੁਖ ਪਾਵੋਂਗੇ ਤਾਂ ਵਾਹਿਗੁਰੂ ਤੁਸਾਡੇ ਪਰ ਪ੍ਰਸੰਨ ਹੋਵੇਗਾ, ਵਿਘਨ ਤੁਸਾਡੇ ਨਿਵਿਰਤ ਹੋਵਨਗੇ."

---

੧ ਜੇ ਕਿਸੇ ਸਿੱਖ ਨੂੰ ਕੁਸੰਗਤ ਕਰਕੇ ਘੀ ਜੇਹੇ ਉੱਤਮ ਪਦਾਰਥਾਂ ਦੇ ਫੂਕਣ ਦੀ ਭੈੜੀ ਵਾਦੀ ਪਈ ਹੋਈ ਹੈ, ਤਾਂ ਇਸ ਸਾਖੀ ਨੂੰ ਪੜ੍ਹਕੇ ਪਛਤਾਵੇ ਅਤੇ ਸਤਗੁਰਾਂ ਤੋਂ ਛਿਮਾ ਚਾਹੇ ਅਰ ਅੱਗੇ ਨੂੰ ਇਸ ਕੁਕਰਮ ਤੋਂ ਹਟਣ ਦਾ ਪ੍ਰਣ ਕਰੇ. ਭਾਈ ਮਨੀ ਸਿੰਘ ਜੀ ਇਸੇ ਵਾਰ ਦੀ ੧੪ਵੀਂ ਪੌੜੀ ਦਾ ਟੀਕਾ ਕਰਦੇ ਹੋਏ ਲਿਖਦੇ ਹਨ. "ਖੁਧਜਾਰਥੀ ਸਿੱਖ ਦੇ ਮੂੰਹ ਪਾਵਣਾ ਇਹ ਬ੍ਰਹਮ ਹੋਮ ਹੈ." ਹੋਮ ਦੇ ਵਿਸ਼ਯ ਦੇਖੋ 'ਹਮ ਹਿੰਦੂ ਨਹੀਂ'.

੨ ਦੇਖੋ ਪਰਾਸ਼ਰ ਸਿਮ੍ਰਿਤੀ, ਅ. ੨. ਸ਼ ੧੩, ੧੪, ੧੫.

# ਟੀਕਾ ਛਬੀਹਵੀਂ ਪੌੜੀ ਦਾ

(੬੭੬) ਸਿੱਖਾਂ ਅਰਦਾਸ ਕੀਤੀ, "ਜੀ ਸੱਚੇ ਪਾਤਸ਼ਾਹ ਕਸ਼ਮੀਰ ਵਿੱਚ ਜੋ ਪੰਡਿਤ ਹੈਂਨ ਸੋ ਗੁਰੂ ਕੀ ਬਾਣੀ ਸਿੱਖਾਂ ਨੂੰ ਪੜ੍ਹਨ ਨਹੀਂ ਦੇਂਦੇ, ਕਹਿੰਦੇ ਹੈਂਨ ਜੁ ਸੰਸਕ੍ਰਿਤ ਦੇਵਬਾਣੀ ਹੈ, ਤੇ ਭਾਖਾ ਮਾਨੁਖ ਬਾਣੀ ਹੈ, ਤੇ ਤੁਸਾਂ ਸਭ ਨਿੱਤ ਨਮਿੱਤ ਕਰਮ[1] ਛੱਡ ਦਿੱਤੇ ਹੈਂਨ ਅਸੀਂ ਤੁਸਾਡੇ ਨਾਲ ਵਰਤਣ ਨਹੀਂ ਕਰਦੇ." ਤਾਂ ਮਾਧੋ ਸੋਢੀ[2] ਨੂੰ ਆਗਿਆ ਹੋਈ, "ਤੇਰੇ ਬਚਨਾਂ ਵਿੱਚ ਮੈਂ ਬਲ ਪਾਇਆ ਹੈ, ਤੂੰ ਜਾਇਕੇ ਕਸ਼ਮੀਰ ਵਿੱਚ ਗੁਰੁਸਿਖੀ ਦੀ ਰੀਤਿ ਚਲਾਉ."

---

੧ ਬ੍ਰਹਮਣਾਂ ਨੇ ਦੱਸੇ ਹੋਏ ਸੰਧਜਾ ਤਰਪਣ ਹਵਨ ਅਤੇ ਸ਼੍ਰਾਧ ਖਿਆਹ ਯੱਗ ਆਦਿਕ.

੨ ਸੋਢੀ ਸਾਹਿਬ ਮਾਧੋ ਜੀ ਦੇ ਪ੍ਰਸੰਗ ਨੂੰ ਪੜ੍ਹਕੇ ਸਾਹਿਬਜ਼ਾਦਿਆਂ ਨੂੰ ਸਿੱਖਿਆ ਲੈਣੀ ਚਾਹੀਏ ਕਿ ਓਹ ਇਸ ਤਰ੍ਹਾਂ ਸਿੱਖਧਰਮ ਦਾ ਪ੍ਰਚਾਰ ਕਰਣ ਅਤੇ ਆਪ ਨਮੂਨਾ ਬਣਕੇ ਦੱਸਣ. ਜੋ ਸਾਹਿਬਜ਼ਾਦੇ ਅਪਣੇ ਆਪਨੂੰ ਗੁਰੂ ਸਿੱਧ ਕਰਦੇ ਅਤੇ ਕਾਰਾਂ ਭੇਟਾਂ ਉਗਰਾਹੁੰਦੇ ਹਨ ਓਹ ਗੁਰਮਤ ਤੋਂ ਅਗਜਾਤ ਹਨ. ਅਜੇਹੇ ਸਾਹਿਬਜ਼ਾਦਿਆਂ ਵਾਸਤੇ ਸ੍ਰੀ ਗੁਰੂ ਨਾਨਕ ਸਾਹਿਬ ਹੁਕਮ ਦਿੰਦੇ ਹਨ:- "ਗੁਰੁ ਪੀਰ ਸਦਾਏ ਮੰਗਣ ਜਾਇ,
ਤਾਂਕੈ ਮੂਲ ਨ ਲਗੀਐ ਪਾਇ."

(ਵਾਰ ਸਾਰੰਗ)

ਸਾਹਿਬਜ਼ਾਦਿਆਂ ਲਈ ਜੋਗ ਹੈ ਕਿ ਓਹ ਗੁਰਮਤ ਵਿੱਚ ਪੱਕੇ ਹੋਣ ਅਤੇ ਸਭ ਸਿੱਖਾਂ ਨੂੰ ਆਪਣਾ ਭਾਈ ਜਾਣਨ, ਕਯੋਂਕਿ ਗੁਰੂ ਗੋਬਿੰਦ ਸਿੰਘ ਸਾਹਿਬ ਪਿਤਾ ਅਤੇ ਮਾਤਾ ਸਾਹਿਬ ਕੌਰ ਹੋਣ ਕਰਕੇ ਸਾਰੇ ਹੀ ਸਿੱਖ ਸਾਹਿਬਜ਼ਾਦੇ ਹਨ ਇਨਾਂ ਵਿਚ ਇੱਕ ਭੀ ਗੁਲਾਮਜ਼ਾਦਾ ਨਹੀਂ ਹੈ. ਇਸ ਵਿਸ਼ਯ ਦੇਖੋ ਸਰਦਾਰ ਰਤਨ ਸਿੰਘ ਦਾ ਪੰਥ ਪ੍ਰਕਾਸ਼:—
"ਸਤਗੁਰੁ ਕਹਯੋ ਸਿੱਖ ਮਮ ਪਯਾਰੇ, ਪੁੱਤਰ ਪੋਤ੍ਰੇ ਏਈ ਹਮਾਰੇ"

# ਟੀਕਾ ਅਠਾਈਵੀਂ ਪੌੜੀ ਦਾ

(੬੭੭) ਭਾਈ ਜੈਤਾ ਤੇ ਭਾਈ ਨੰਦਾ ਤੇ ਭਾਈ ਪਿਰਾਗਾ ਪੰਜਵੀਂ ਪਾਤਸ਼ਾਹੀ ਦੇ ਹਜ਼ੂਰ ਆਏ ਤੇ ਅਰਦਾਸ ਕੀਤੀ, "ਜੀ! ਅਸਾਨੂੰ ਕੋਈ ਐਸਾ ਉਪਦੇਸ਼ ਦੇਈਏ ਜੋ ਅਸਾਨੂੰ ਫੇਰ ਕਰਤੱਤ ਕਰਨਾ ਕੁਛ ਨ ਰਹੈ." ਬਚਨ ਹੋਇਆ "ਇੰਦ੍ਰੀਆਂ ਨੂੰ ਸੰਕੋਚ ਕੇ ਤੁਸਾਂ ਸ੍ਵਾਸ ਸ੍ਵਾਸ ਵਾਹਿਗੁਰੂ ਕਾ ਭਜਨ ਕਰਣਾ, ਤੇ ਜਿਸ ਸਮੇਂ ਬ੍ਰਿੱਤਿ ਬਾਹਰ ਆਵੈ ਤਿਸ ਸਮੈ ਸ਼ਬਦ ਦਾ ਵੀਚਾਰ ਕਰਨਾ." ਤਾਂ ਓਹ ਇਸ ਪ੍ਰਕਾਰ ਲੱਗੇ ਵਰਤਣ. ਬ੍ਰਾਹਮਣਾਂ ਨੇ ਉਨ੍ਹਾਂ ਨੂੰ ਕਹਿਆ, "ਤੁਸਾਂ ਨਿੱਤ ਨਮਿੱਤ ਕਰਮ ਛੱਡ ਦਿੱਤੇ ਹੈਂਨ ਤੁਸੀਂ ਭ੍ਰਸ਼ਟ ਹੋਏ ਹੋ" ਤਾਂ ਓਨਾਂ ਸਿੱਖਾਂ ਕਹਿਆ, "ਅਸਾਂਨੂੰ ਪੰਡਿਤਾਂ ਨੇ ਕਹਿਆ ਹੈ— "ਜਿਸ ਦੇ ਘਰ ਸੂਤਕ ਕੈ ਮ੍ਰਿਤਕ ਹੋਂਦਾ ਹੈ ਉਸਦੇ ਕਰਮ ਲੇਖੇ ਨਹੀਂ ਪੌਂਦੇ[੧] ਸੋ ਅਸੀਂ ਜਿਸ ਦਿਨ ਦੇ ਸਤਗੁਰਾਂ ਨੂੰ ਮਿਲੇ ਹਾਂ ਅਗਿਆਨ ਸਾਡਾ ਮ੍ਰਿਤਕ ਹੋਇਆ ਹੈ ਤੇ ਗਿਆਨ ਅਸਾਡੇ ਘਰ ਜਨਮਿਆ ਹੈ ਤਾਂ ਅਸੀਂ ਕਰਮ

---

੧ ਇਸ ਕਹਿਣ ਦਾ ਏਹ ਭਾਵ ਨਹੀਂ ਕਿ ਗੁਰੂ ਦੇ ਸਿੱਖ ਸੂਤਕਪਾਤਕ ਦਾ ਭਰਮ ਰੱਖਦੇ ਸੇ ਜਿਸਤਰਾਂ ਊਠ ਪਰ ਲੱਦੀਆਂ ਹੋਈਆਂ ਲੱਕੜਾਂ ਵਿੱਚੋਂ ਹੀ ਇਕ ਲੈ ਕੇ ਊਠ ਦੇ ਮਾਰਕੇ ਸਿੱਧਾ ਕਰ ਲਈਦਾ ਹੈ ਤੈਸੇ ਬ੍ਰਾਹਮਣਾਂ ਦੇ ਮੰਨੇ ਹੋਏ ਸੂਤਕ ਪਾਤਕ ਦਾ ਮੰਤਰ ਸੁਣਾਕੇ ਉਨਾਂ ਨੂੰ ਨਿਰੁੱਤਰ ਕਰਦੇ ਹਨ.

ਇਸੇ ਵਾਸਤੇ ਨਹੀਂ ਕਰਦੇ" ਉਨ੍ਹਾਂ ਕਹਿਆ, "ਸੂਤਕ ਤਾਂ ਥੋੜੇ ਦਿਨ ਹੋਂਦਾ ਹੈ." ਤਾਂ ਉਨ੍ਹਾਂ ਫੇਰ ਕਹਿਆ, "ਸਤਗੁਰਾਂ ਆਗਿਆ ਕੀਤੀ ਹੈ, 'ਜੋ ਸ੍ਵਾਸ ਨਾਭ ਥੀਂ ਉਪਜਦਾ ਹੈ ਸੋ, ਜਨਮਦਾ ਹੈ, ਜੋ ਸ੍ਵਾਸ ਨਾਸਕਾ ਦੁਆਰਾ ਬਾਹਰ ਜਾਂਦਾ ਹੈ.' ਸੋ ਮਰਦਾ ਹੈ, ਤੁਸਾਂ ਸ੍ਵਾਸ ਸ੍ਵਾਸ ਨਾਮ ਦਾ ਅਧਾਰ ਰਖਣਾ ਅਸਾਂ ਨੂੰ ਕਰਮਾਂ ਦਾ ਸਮਾਂ ਕੋਈ ਨਹੀਂ ਹੱਥ ਆਂਵਦਾ." ਤਾਂਤੇ ਬ੍ਰਾਹਮਣ ਮਸ਼ਟ[1] ਹੋ ਰਹੇ.

(੬੭੮) ਭਾਈ ਦਰਗਾਹਾ ਗੁਰੂ ਹਰਿਗੋਬਿੰਦ ਜੀ ਦੀ ਸ਼ਰਣੀ ਆਇਆ ਤੇ ਅਰਦਾਸ ਕੀਤੀ—"ਗਰੀਬਨਿਵਾਜ ਜੀ! ਕਈ ਸਿੱਖ ਸ਼ਬਦ ਦੀ ਚਰਚਾ ਕਰਦੇ ਆਪ ਵਿੱਚ ਬੋਲ ਉਠਦੇ ਹੈਨ." ਤਾਂ ਬਚਨ ਹੋਇਆ—"ਚਾਰ ਪ੍ਰਕਾਰ ਦੀ ਚਰਚਾ ਹੈ. ਗੁਰੂ ਕੇ ਸਿੱਖਾਂ ਨੂੰ ਚਾਹੀਦਾ ਹੈ ਜੋ ਦੁਇ ਪ੍ਰਕਾਰ ਕੀ ਕਰਨ, ਤੇ ਦੁਇ ਪ੍ਰਕਾਰ ਕੀ ਤਿਆਗਣ." ਤਾਂ ਭਾਈ ਦਰਗਾਹੇ ਪੁੱਛਿਆ "ਕੌਨ ਕੌਨ ਚਰਚਾ ਹੈਂਨ" ਤਾਂ ਬਚਨ ਹੋਇਆ—"ਇਕ ਵਾਦ ਚਰਚਾ ਹੈ, ਜੋ ਆਪ ਨੂੰ ਨਹੀਂ ਸਮਝੀਦਾ, ਨਿੰਮ੍ਰਤਾ ਕਰਕੈ ਆਪਥੀਂ ਵਿਸੇਖ ਬੁੱਧਿ ਵਾਲੇ ਥੀਂ ਪੁੱਛਕੈ ਰਿਦੇ ਵਿਚ ਧਾਰ ਲੈਣੀ. ਦੂਜੀ ਹੇਤ ਚਰਚਾ ਹੈ, ਜੋ ਆਪਣੀ ਬੁੱਧਿ ਵਿੱਚ ਆਵੈ ਸੋ ਕਹਿ ਸੁਣਾਵਣਾ, ਤੇ ਦੂਜੇ ਦੀ ਬੁੱਧਿ

---

੧ ਚੁੱਪ.

ਵਿੱਚ ਆਵੈ ਤਾਂ ਪ੍ਰੀਤਿ ਕਰ ਸੁਣ ਲੇਵਣਾ. ਵਿਚਾਰਕੈ ਜੋ ਵਿਸੇਖ ਹੋਵੈ ਸੋ ਰਿਦੈ ਵਿੱਚ ਧਾਰਣਾ. ਜੈਸੇ ਏਕ ਦੀਪਕ ਕੇ ਸਨਮੁਖ ਦੂਜਾ ਦੀਪਕ ਜਗਾਈਦਾ ਹੈ, ਤਾਂ ਦੋਨੋ ਕਾ ਅੰਧਕਾਰ ਨਸ਼ਟ ਹੋ ਜਾਂਦਾ ਹੈ. ਜੋ ਇੱਕ ਦੀਪਕ ਹੁੰਦਾ ਹੈ, ਤਾਂ ਚਾਨਣਾ ਤਾਂ ਕਰਦਾ ਹੈ, ਪਰ ਆਪਣੇ ਪਿੱਛੇ ਅੰਧੇਰਾ ਹੀ ਰਹਿੰਦਾ ਹੈ, ਤੈਸੇ ਜੋ ਆਪ ਹੀ ਚਰਚਾ ਕਰਦਾ ਹੈ, ਹੋਰਸ ਦੀ ਨਹੀਂ ਸੁਣਦਾ ਤਿਸ ਨੋ ਗਰਬ ਹੁੰਦਾ ਹੈ. ਤੀਜੀ ਜਲਪਾ ਚਰਚਾ ਹੈ, ਜੋ ਆਪਣੇ ਪੱਖ ਦੀ ਨਾਨਾ ਪ੍ਰਕਾਰ ਬਚਨਾਂ ਕਰ ਪਾਲਣਾ ਕਰਣੀ, ਤੇ ਹੋਰਸ ਦੇ ਪੱਖ ਨੂੰ ਪ੍ਰਮਾਣਾਂ ਤੇ ਦ੍ਰਿਸ਼ਟਾਂਤਾਂ ਨਾਲ ਖੰਡਣਾ. ਚੌਥੀ ਵਿਤੰਡਾ ਚਰਚਾ ਹੈ, ਜੋ ਆਪਨੂੰ ਕੋਈ ਸਮਝ ਨਹੀਂ, ਤੇ ਹੋਰਸ ਦਾ ਬਚਨ ਮੰਨਣਾ ਨਹੀਂ. ਏਹ ਪਿਛਲੀਆ ਦੋਵੈਂ ਚਰਚਾ ਗੁਰੂ ਕੇ ਸਿੱਖ ਤਯਾਗਦੇ ਹੈਨ. ਜਿਸਕਰ ਮਨ ਨੀਵਾਂ ਹੋਵੈ ਸੋਈ ਚਰਚਾ ਕਰਦੇ ਹੈਨ. ਕਿਸੈ ਦਾ ਮਨ ਨਹੀਂ ਦੁਖਾਵਣਾ, ਹਰ ਕਿਸੈ ਦੀ ਪ੍ਰਸੰਨਤਾ ਕਰਣੀ."

## ਟੀਕਾ ਇਕਤੀਹਵੀਂ ਪੌੜੀ ਦਾ

(੬੭੯) ਭਾਈ ਚੂਹੜ ਲਖਨਊ ਰਹਿੰਦਾ ਸੀ, ਉਠਦਿਆਂ ਬੈਠਦਿਆਂ ਟੁਰਦਿਆਂ, ਅੱਠੇ ਪਹਿਰ ਵਾਹਿਗੁਰੂ ਦਾ ਨਾਮ ਜਪਦਾ ਰਹੈ, ਸਾਹਿਬ ਛੇਵੀਂ ਪਾਤਸ਼ਾਹੀ ਪਾਸ ਉਸ ਪ੍ਰਸ਼ਨ ਕੀਤਾ, "ਜੀ ਸੱਚੇ ਪਾਤਸ਼ਾਹ! ਸਿੱਖੀ ਦਾ ਮੂਲ,

ਟਾਂਸ,[੧] ਪਤ੍ਰ, ਫੁੱਲ ਫਲ ਕੀਹ ਹੈਂਨ?" ਬਚਨ ਹੋਇਆ "ਮਨ ਨੀਵਾਂ ਸੇਵਾ ਟਹਿਲ ਸਾਧੁ ਸੰਗਤਿ ਕਾ ਸੰਗ ਸ਼ਬਦ ਦਾ ਅਭਿਆਸ ਸਮਝ (ਗ੍ਯਾਨ). ਜਿਸ ਨੇ ਜਗਤ ਕੋ ਝੂਠਾ[੨] ਅਤੇ ਪਰਮਾਤਮਾ ਕੋ ਸੱਤ[੩] ਜਾਤਾ ਹੈ ਸੋ ਸਿੱਖ ਹੈ. ਤੁਸਾਂ ਸਾਰੇ ਇੱਕ ਵਾਹਗੁਰੂ ਜਾਣਨਾ"

(੬੮੦) ਭਾਈ ਜੈਤਾ ਸੇਠ ਗੁਰੂ ਦੇ ਦੁਆਰੇ ਰਹੇ ਤੇ ਗੁਰਾਂ ਕੀ ਸੇਵਾ ਟਹਿਲ ਕਰੇ ਤਾਂ ਉਸ ਛੇਵੀਂ ਪਾਤਸ਼ਾਹੀ ਥੀਂ ਪੁੱਛਿਆ, ਜੀ ਸੱਚੇ ਪਾਤਸ਼ਾਹ! ਕਈ ਕਹਿੰਦੇ ਹੈਂਨ ਜੁ ਗਿਆਨ ਇਸ ਨੂੰ ਹੋਵੈ ਤਾਂ ਭਗਤਿ ਦਾ ਕਿਆ ਹੈ? ਗਿਆਨ ਹੀ ਏਸ ਦਾ ਉੱਧਾਰ ਕਰਦਾ ਹੈ." ਬਚਨ ਹੋਇਆ ਗਿਆਨ ਭਗਤਿ ਥੀਂ ਬਿਨਾ ਸ਼ੋਭਾ ਨਹੀਂ ਪਾਂਵਦਾ, ਪਿੰਗਲਾ ਹੈ.[੪] ਜੈਸੇ ਘ੍ਰਿਤ ਬਾਸਨ ਨੂੰ ਭੀ ਤੇ ਸ਼ਰੀਰ ਨੂੰ ਭੀ ਸਨਿਗਧ ਕਰਦਾ ਹੈ, ਪਰ ਜੇ ਨਿਰਾ ਘੀ ਪੀਵੈ ਤਾਂ ਪ੍ਰਿਥਮੇ ਤਾਂ ਮੁਖ ਫਿੱਕਾ ਹੋਂਦਾ ਹੈ, ਤੇ ਬਹੁਰੋ ਸ਼ਰੀਰ ਵਿੱਚ ਪੇਤੀ ਹੋਂਦੀ ਹੈ, ਤੇ ਬਹੁਤ ਪੀਵਣ ਕਰ ਜਲਾਬ ਲਗਦਾ ਹੈ, ਜੇ ਕਫ ਹੋਂਦੀ ਹੈ ਤਾਂ ਖਾਂਸੀ ਉਤਪਤ ਕਰਦਾ ਹੈ, ਚਾਰ ਔਗੁਣ ਹੋਂਦੇ ਹੈਂਨ, ਜੇ ਮਿਸ਼ਰੀ ਨਾਲ ਮਿਲਾਕੇ ਖਾਈਦਾ ਹੈ ਤਾਂ ਮੂੰਹ ਭੀ ਮਿੱਠਾ ਹੁੰਦਾ ਹੈ ਤੇ ਖਾਂਸੀ ਭੀ ਨਹੀਂ ਹੋਂਦੀ ਤੇ ਪੇਟ ਭੀ

---

੧ ਟਾਹਣੇ.

੨ ਅਨਿੱਤ.

੩ ਸਦਾ ਇੱਕ ਰਸ.

੪ ਭਗਤਿ ਰਹਿਤ ਗ੍ਯਾਨ ਗੁਰੁਮਤ ਵਿੱਚ ਅੰਗੀਕਾਰ ਨਹੀਂ. ਇਸ ਪ੍ਰਸੰਗ ਨੂੰ ਪੜ੍ਹਕੇ ਨਵੇਂ ਵੇਦਾਂਤੀਆਂ ਨੂੰ ਸ਼ੁਭ ਉਪਦੇਸ਼ ਲੈਣਾ ਚਾਹੀਏ.

ਨਹੀਂ ਚਲਦਾ, ਤੇ ਛਾਤੀ ਬੋਝ ਭੀ ਨਹੀਂ ਹੋਂਦਾ. ਤੈਸੇ ਰੁਖੇ ਗਿਆਨ ਕਰ ਕਹਿੰਦਾ ਹੈ 'ਮੈਂ ਹੀ ਬ੍ਰਹਮ ਹਾਂ' ਪ੍ਰਿਥਮੇ— ਏਹ ਬਚਨ ਸ਼ੋਭਾ ਨਹੀਂ ਪਾਉਂਦਾ, ਤੇ ਦੂਸਰਾ ਜਾਣੀਦਾ ਹੈ ਜੋ ਨਰਕ ਸੁਰਗ ਝੂਠ ਹੈਂਨ[1] ਜੇ ਵਿਖਈ ਹੋਂਦਾ ਹੈ ਤਾਂ ਵਿਖਿਆਂ ਵਿੱਚ ਨਿਰਭੈ ਹੋਇਕੈ ਪਾਪ ਕਰਨ ਲੱਗਦਾ ਹੈ,[2] ਤੇ ਕੱਚਾ ਗਿਆਨ ਹੋਂਦਾ ਹੈ ਤਾਂ ਹੋਰਨਾਂ ਸਭਨਾਂ ਕਰਮਾਂ ਨੂੰ ਹਉਮੈ ਰੂਪੀ ਖਾਂਸੀ ਕਰ ਢਾਹ ਦੇਂਦਾ ਹੈ, ਤੇ ਛਾਤੀ ਦਾ ਬੋਝ ਏਹੁ ਹੈ ਜੋ ਆਪਣੇ ਸਮਾਨ ਕਿਸੇ ਨੂੰ ਨਹੀਂ ਜਾਣਦਾ, ਪਰ ਭਗਤਿ ਰੂਪੀ ਮਿਸ਼ਰੀ ਨਾਲ ਮਿਲਿਆ ਸਭੇ ਵਿਘਨ ਨਾਸ ਕਰਦਾ ਹੈ ਤੇ ਨਿਤ ਪ੍ਰਤਿ ਵਧਦਾ ਜਾਂਦਾ ਹੈ ਤੇ ਵਾਹਿਗੁਰੂ ਨੂੰ ਜਾਇ ਪ੍ਰਾਪਤ ਹੋਂਦਾ ਹੈ."[3]

---

੧ ਭਾਵ ਏਹ ਹੈ ਖ਼ੁਸ਼ਕਗਯਾਨੀ ਪਰਲੋਕ ਦਾ ਭਯ ਨਹੀਂ ਕਰਦੇ.

੨ ਇਸੇ ਵਾਰ ਦੀ ਦੂਜੀ ਪੌੜੀ ਦਾ ਟੀਕਾ ਕਰਦੇ ਹੋਏ ਭਾਈ ਮਨੀ ਸਿੰਘ ਜੀ ਲਿਖਦੇ ਹਨ:—"ਗਯਾਨ ਨੂੰ ਪ੍ਰਾਪਤ ਹੋਇਕੈ ਜੇ ਹਉਮੈਂ ਦਾ ਨੁਕਤਾ ਓਸ ਨੂੰ ਲਗਦਾ ਹੈ ਤਾਂ ਆਪ ਨੂੰ ਗਿਆਨੀ ਜਾਣਕੇ ਗੁਰੁਮੁਖਾਂ ਦੀਆਂ ਕਰਨੀਆਂ ਨਹੀਂ ਕਰਦਾ, ਤੇ ਹੋਰਨਾਂ ਨੂੰ ਸਿਆਣਪਾਂ ਸਿਖਾਇਕੈ ਉਪਦੇਸ਼ ਕਰਦਾ ਹੈ, ਸੋ ਮੁਜਰਮ ਹੁੰਦਾ ਹੈ, ਮੁਜਰਮ ਕਹੀਯੇ ਪਾਪੀ ਹੁੰਦਾ ਹੈ. ਜਿਵੇਂ ਛਿਨਾਰ ਇਸਤ੍ਰੀ ਭਰਤੇ ਨੂੰ ਸਿਰ ਤੇ ਰੱਖਕੇ ਦੁਰਾਚਾਰ ਕਰਦੀ ਹੈ ਤਿਵੇਂ ਓਹ ਗਿਆਨ ਨੂੰ ਸਿੱਖਕੇ ਵਿਖੇ ਭੋਗਦਾ ਹੈ."

੩ ਅਦ੍ਵੈਤਵਾਦ ਗੁਰੁਮਤ ਵਿੱਚ ਭੀ ਹੈ ਪਰ ਭੇਦ ਇਤਨਾ ਹੈ ਕਿ ਗੀਤਾ ਅਰ ਸ਼ਾਰੀਰਕ ਭਾਸ਼ਯ ਆਦਿਕ ਸਿਖਾਉਂਦੇ ਹਨ ਕਿ ਮੈਥੋਂ ਛੁਟ ਕੋਈ ਹੋਰ ਕੁਛ ਨਹੀਂ, ਮੈਂ ਹੀ ਬ੍ਰਹਮ ਹਾਂ, ਗੁਰੁਮਤ ਦੀ ਤਾਲੀਮ ਹੈ ਕਿ ਸਭ ਕੁਛ ਤੂੰਹੀ ਹੈਂ, ਤੈਥੋਂ ਭਿੰਨ ਕੁਛ ਭੀ ਨਹੀਂ—"ਮੇਰਾ ਮੁਝ ਮਹਿ ਕੁਛ ਨਹੀਂ ਜੋ ਕਿਛ ਹੈ ਸੋ ਤੇਰਾ, ਤੇਰਾ ਤੁਝਕੋ ਸਉਂਪਤੇ ਕਿਆ ਲਾਗੈ ਮੇਰਾ?—ਤੂੰਤੂੰ ਕਰਤਾ ਤੂੰ ਹੂਆ, ਮੁਝ ਮਹਿ ਰਹਾ ਨ ਹੂੰ, ਜਬ ਆਪਾ ਪਰ ਕਾ ਮਿਟ ਗਇਆ, ਜਤ ਦੇਖਾਂ ਤਤ ਤੂੰ.' (ਸਲੋਕ ਕਬੀਰ)
ਦੇਖੋ ਅਕਾਲ ਉਸਤਤ "ਤੁਹੀ ਤੁਹੀ ਤੁਹੀ ਤੁਹੀ" ਆਦਿਕ ਪਾਠ.

# ਸਾਖੀ[੧] ੧੩੧

(੬੮੧) [੨]ਰਾਜੇ ਦਰਸ਼ਨ ਨੂੰ ਆਏ, ਤਾਂ ਉਨ੍ਹਾਂ ਨੂੰ ਸਾਹਿਬ ਬਚਨ ਕੀਤਾ, "ਤੁਸੀਂ ਪਾਹੁਲ ਲਵੋ ਤੇ ਵਾਹਿਗੁਰੂ ਦੀ ਸਿੱਖੀ ਅੰਗੀਕਾਰ ਕਰੋ ਤਾਂ ਰਾਜ ਰਘੁਵੰਸੀਆਂ ਦਾ ਜੋ ਪ੍ਰਿਥਵੀ ਤੋਂ ਖੁੱਥਾ ਹੋਇਆ ਹੈ ਸੋ ਤੁਸਾਨੂੰ ਫੇਰ ਲੈ ਦੇਵੀਏ." ਤਾਂ ਓਨ੍ਹਾਂ ਅਰਦਾਸ ਕੀਤੀ, "ਅਸਾਡੀ ਲਾਗ ਬੋਦੀ ਤੇ ਜਨੇਊ ਰਹਿਣ ਦੇਵੋ ਤਾਂ ਅਸੀਂ ਪਾਹੁਲ ਲੈਂਦੇ ਹਾਂ." ਬਚਨ ਹੋਇਆ, ਇਕ ਜੋਗੀ ਕੈ ਸੰਨਿਆਸੀ ਦਾ ਸਿਖ ਹੋਂਦਾ ਹੈ ਤਾਂ ਅਗਲੀ ਕਾਣ ਬ੍ਰਹਮੇ ਦੀ ਸਭ ਮਿਟਾਇਕੇ ਦੀਖਿਆ ਦੇਂਦਾ ਹੈ, ਤੁਸਾਂਨੂੰ ਤਾਂ ਅਸੀਂ ਸ਼੍ਰੀਸਾਹਿਬ[੩] ਦਾ ਜਨੇਊ[੪] ਜਗਤ ਦੇ ਰਾਜ ਵਾਸਤੇ, ਤੇ ਗਯਾਨ ਦਾ ਜਨੇਊ[੫] ਜਨਮ ਮਰਣ ਕੱਟਣ ਵਾਸਤੇ ਦੇਂਦਾ ਸਾਂ, ਤੇ ਜੋ ਤੁਸੀਂ ਇਹ ਵਡਿਆਈ ਸਹਾਰ ਨਹੀਂ ਸਕਦੇ ਤਾਂ ਹੋਰ ਚਾਰ ਵਰਣਾਂ ਨੂੰ ਸ਼ਸਤ੍ਰ ਫੜਾਇਕੇ ਰਾਜਾ ਤੇ ਮਲੇਛ[੬] ਸਭ ਤੁੜਾਵਣੇ ਹੈਂਨ.

---

੧ ਭਾਈ ਮਨੀ ਸਿੰਘ ਜੀ ਨੇ ਵਾਰ ਦਾ ਟੀਕਾ ਕਰਕੇ ਅੰਤ ਵਿਚ ਦਸਵੇਂ ਸਤਗੁਰਾਂ ਦੀਆਂ ਕੁਛ ਸਾਖੀਆਂ ਅਤੇ ਰਹਿਤ ਬਿਬੇਕ ਦੇ ਅਨੇਕ ਪ੍ਰਸੰਗ ਲਿਖੇ ਹਨ ਜਿਨਾਂ ਵਿਚੋਂ ਏਹ ਪਾਠ ਲਯਾ ਹੈ.

੨ ਪਹਾੜੀ ਰਾਜੇ ਦਸਮ ਗੁਰੂ ਜੀਦੇ ਹਜ਼ੂਰ ਆਏ.

੩ ਤਲਵਾਰ ਦਾ ਨਾਉਂ "ਸ਼੍ਰੀਸਾਹਿਬ" ਇਸ ਕਰਕੇ ਹੈ ਕਿ ਸੰਸਾਰ ਦੀ ਸਾਰੀ ਰਾਜ ਵਿਭੂਤੀ ਇਸ ਦੇ ਅਧੀਨ ਹੈ. ਖਾਲਸਾਮਤ ਵਿੱਚ ਲੱਛਮੀਪਤੀ ਖੜਗ ਨੂੰ ਮੰਨਿਆ ਹੈ. ੪ ਹਿੰਦੂਆਂ ਦੇ ਜਨੇਊ ਵਾਂਙ ਸਿੱਖਾਂ ਨੂੰ ਤਲਵਾਰ ਦਾ ਪਹਿਰਣਾ ਵਿਧਾਨ ਹੈ. ੫ ਦੇਖੋ ਆਸਾ ਦੀ ਵਾਰ ਸਲੋਕ ੧੫.

੬ ਅਧਰਮੀ ਅਤੇ ਅਨਯਾਈ. ਦੇਖੋ, ਮਲੇਛ ਪਦ ਦਾ ਅਰਥ ੨੯੫ਵੇਂ ਅੰਗ ਵਿੱਚ.

# ਸਾਖੀ ੧੩੯

(੬੮੨) ਸਿੱਖਾਂ ਪ੍ਰਸ਼ਨ ਕੀਤਾ, "ਸਾਹਿਬਾਂ ਖਾਲਸੇ ਨੂੰ ਵਡਿਆਈ ਤੇ ਗੁਰਿਆਈ ਬਖਸ਼ੀ, ਬ੍ਰਾਹਮਣਾਂ ਕਯੋਂ ਰੋਇ[1] ਦਿੱਤਾ?" ਭਾਈ ਮਨੀ ਸਿੰਘ ਕਹਿਆ, "ਬ੍ਰਾਹਮਣ ਵੇਦਪਾਠ ਤੇ ਦੇਹਅਭਿਮਾਨੀ ਕਰਮਕਾਂਡੀ ਸੇ, ਦਸਵੇਂ ਪਾਤਸ਼ਾਹ ਖਾਲਸੇ ਨੂੰ ਗੁਰਿਆਈ ਬਖਸ਼ੀ"[2]

## ਇਤਿ ਛੀਵੀਂ ਕਲਾ

---

੧ "ਚਟ ਪਟਾਇ ਚਿਤ ਮੇ ਜਰਯੋ ਤ੍ਰਿਣ ਜਯੋਂ ਕ੍ਰੁੱਧਿਤ ਹੋਇ,
ਖੋਜ ਰੋਜ ਕੇ ਹੇਤ ਲਗ ਦਯੋ ਮਿਸ੍ਰੂ ਰੋਇ."

੨ ਖ਼ਾਲਸੇ ਨੂੰ ਇਹ ਪਦਵੀ ਮਿਲੀ ਵੇਖਕੇ ਬ੍ਰਾਹਮਣਾਂ ਰੋਇ ਦਿੱਤਾ. ਸਿੱਖੀ ਦਾ ਕਪਟਭੇਖ ਧਾਰਕੇ ਜੋ ਅੰਨ੍ਯਮਤੀਏ ਯਥਾਰਥ ਅਰਥ ਛੱਡਕੇ, "ਜੋ ਕਛੁ ਲੇਖ ਲਿਖਯੋ ਬਿਧਨਾ" ਇਨਾਂ ਸਵੈਯਾਂ ਦਾ ਉਲਟਾ ਅਰਥ ਕਰਕੇ ਬ੍ਰਾਹਮਣਾਂ ਦੀ ਮਹਿਮਾ ਦੱਸਦੇ ਹਨ, ਉਨਾਂ ਨੂੰ ਏਹ ਸਾਖੀ ਪੜ੍ਹਕੇ ਸ਼ਰਮਿੰਦਾ ਹੋਣਾ ਚਾਹੀਏ.

ਰਯਾਸਤ ਸੰਗਰੂਰ ਵਿੱਚ ਇੱਕ ਦਸਮਗ੍ਰੰਥ ਹੈ, ਜਿਸਦੇ ੧੧੨੩ਵੇਂ ਪਤ੍ਰੇ ਪਰ ਏਹ ਪਾਠ ਲਿਖਿਆ ਹੈ:—

ਆਸਾ ਨਾ ਕਰ ਬ੍ਰਾਹਮਣਾ, ਨਾ ਪਰਸੋ ਪਗ ਜਾਇ,
ਪ੍ਰਭੂ ਤਯਾਗ ਦੂਜੇ ਲਗੇ ਕੁੰਭਿਨਰਕ ਮਹਿ ਪਾਇ.

ੴ ਸਤਿਗੁਰਪ੍ਰਸਾਦਿ.

# ਕਲਾ ੭
# ਭਾਈ ਨੰਦਲਾਲ[1] ਜੀ ਦੀ *ਬਾਣੀ

---

੧ ਭਾਈ ਨੰਦਲਾਲ ਜੀ ਦੀ ਸੰਖੇਪ ਕਥਾ:—

ਆਗਰਾ ਨਿਵਾਸੀ ਛੱਜੂ ਰਾਮ (ਫਤੇ ਮੱਲ) ਖਤ੍ਰੀ ਦੇ ਘਰ ਨੰਦਲਾਲ ਜੀ ਦਾ ਜਨਮ ਸਾਲ ੧੬੯੧ ਦੇ ਲਗਪਗ ਹੋਇਆ ਇਨ੍ਹਾਂ ਦਾ ਪਿਤਾ ਬੈਰਾਗੀ ਸਾਧੂਆਂ ਦਾ ਚੇਲਾ ਸੀ ਇਸ ਕਰਕੇ ਨੰਦ ਲਾਲ ਜੀ ਨੂੰ ਆਪਣੇ ਗੁਰੂ ਪਾਸ ਯੋਗਯ ਅਵਸਥਾ ਪਰ ਕੰਠੀ ਬੰਨ੍ਹਵਾਉਣ ਲੈਗਯਾ. ਜਦ ਬੈਰਾਗੀ ਮਹੰਤ ਨੇ ਨੰਦ ਲਾਲ ਜੀ ਦੇ ਗਲ ਕੰਠੀ ਬੰਨ੍ਹਣੀ ਚਾਹੀ. ਤਦ ਉਨ੍ਹਾਂ ਨੇ ਪੁੱਛਿਆ ਕਿ—"ਇਸ ਕੰਠੀ ਤੋਂ ਮੈਨੂੰ ਕੀ ਲਾਭ ਹੋਵੇਗਾ?" ਮਹੰਤ ਨੇ ਆਖਿਆ ਕਿ—ਇਹ ਕੰਠੀ ਵੈਸ਼ਨਵ ਹੋਣ ਦਾ ਚਿੰਨ੍ਹ ਹੈ ਅਤੇ ਜਿਸਦੇ ਗਲ ਭਗਵਾਨ ਦੀ ਮਹਾਂ ਪਿਆਰੀ ਤੁਲਸੀ ਦੀ ਕੰਠੀ ਹੁੰਦੀ ਹੈ ਉਸਨੂੰ ਯਮਦੂਤ ਨਹੀਂ ਫੜਦੇ ਅਤੇ ਓਹ ਮੁਕਤੀ ਪਾਉਂਦਾ ਹੈ." ਨੰਦ ਲਾਲ ਜੀ ਨੇ ਕਹਿਆ ਕਿ—"ਮੈਂ ਨਹੀਂ ਮੰਨਦਾ ਜੋ ਕਾਠ ਦੀ ਕੰਠੀ ਏਹ ਗੁਣ ਰੱਖਦੀ ਹੈ ਅਤੇ ਕੋਈ ਆਦਮੀ ਬਿਨਾਂ ਸ਼ੁਭ ਕਰਮਾਂ ਤੋਂ ਮੁਕਤੀ ਪਾ ਸਕਦਾ ਹੈ." ਨੰਦ ਲਾਲ ਜੀ ਦੇ ਪਿਤਾ ਅਤੇ ਬੈਰਾਗੀ ਮਹੰਤ ਨੇ ਅਨੇਕ ਪ੍ਰਸੰਗ ਸੁਣਾਕੇ ਵੈਸ਼ਨਵ ਧਰਮ ਵਿੱਚ ਲਿਆਉਣ ਦਾ ਜਤਨ ਕੀਤਾ, ਪਰ ਉਨ੍ਹਾਂ ਨੇ ਅੰਤ ਨੂੰ ਏਹੀ ਆਖਿਆ ਕਿ ਮੈਂ ਆਪਣੀ ਤਸੱਲੀ ਕੀਤੇ ਬਿਨਾਂ ਕੋਈ ਧਰਮ ਨਹੀਂ ਧਾਰਦਾ.

ਨੰਦਲਾਲ ਜੀ ਨੂੰ ਮੁੱਢ ਤੋਂ ਹੀ ਵਿਦਯਾ ਦਾ ਬਡਾ ਪ੍ਰੇਮ ਸੀ, ਆਪ ਆਪਣਾ ਸਮਾਂ ਵਿੱਦਯਾ ਦੇ ਅਭ੍ਯਾਸ ਅਤੇ ਪਰਮਾਰਥ ਦੀ ਖੋਜ ਵਿੱਚ ਵਿਤਾਯਾ ਕਰਦੇ ਸਨ, ਦੈਵਯੋਗ ਨਾਲ ਇਨਾਂ ਦਾ ਸੰਬੰਧ ਇੱਕ ਸਿੱਖ ਪੁਤ੍ਰੀ ਨਾਲ—

# (ਪਿਛਲਾ ਸ.ਫਾ ੩੯੬ ਦਾ ਫੁਟਨੋਟ)

— ਹੋ ਗਯਾ। ਜਿਸਤੋਂ ਗੁਰੁਬਾਣੀ ਸੁਣ ਕੇ ਮਨ ਨੂੰ ਸ਼ਾਂਤਿ ਦੀ ਪ੍ਰਾਪਤੀ ਹੋਈ ਅਰ ਸਤਗੁਰੂ ਦੇ ਜਹਾਜ ਚੜ੍ਹਨ ਦੀ ਭਾਵਨਾ ਜਾਗੀ ਤੀਬ੍ਰ ਪ੍ਰੇਮ ਦੇ ਪ੍ਰੇਰੇ ਹੋਏ ਆਪ ਆਨੰਦਪੁਰ ਪਹੁੰਚੇ ਅਤੇ ਗੁਰੂ ਦਸਮੇਸ਼ ਜੀ ਦੀ ਸ਼ਰਣ ਵਿੱਚ ਰਹਿਕੇ ਗੁਰੁਸਿੱਖੀ ਦੀ ਦੀਖਿਆ ਲੈ ਅਨੰਨਯ ਸਿੱਖੀ ਧਾਰਣ ਕੀਤੀ.

ਏਹ ਭਾਈ ਸਾਹਿਬ ਜੀ ਅਰਬੀ ਫਾਰਸੀ ਅਤੇ ਰਿਆਜ਼ੀ ਦੇ ਪੂਰੇ ਪੰਡਿਤ ਸੇ ਅਤੇ ਬਡੀ ਚਮਤਕਾਰੀ ਬੁੱਧੀ ਰੱਖਦੇ ਸੇ, ਇਨ੍ਹਾਂ ਦਾ ਸ਼ਾਹਜ਼ਾਦੇ ਮੁਅੱਜ਼ਮ (ਬਹਾਦਰਸ਼ਾਹ) ਨਾਲ ਸਤਗੁਰਾਂ ਦੀ ਮਾਰਫਤ ਮਿਲਾਪ ਹੋਗਯਾ ਅਤੇ ਏਹ ਸ਼ਹਿਜ਼ਾਦੇ ਪਾਸ ਮੁਸਾਹਿਬ ਅਤੇ ਮੀਰ ਮੁਨਸ਼ੀ ਹੋਕੇ ਰਹਿਣ ਲੱਗੇ. ਇਨ੍ਹਾਂ ਦੀ ਉਸਤਤਿ ਮੁਅੱਜ਼ਮ ਦੇ ਮੂੰਹੋਂ ਸੁਣਕੇ ਅਤੇ ਇਕ ਮੁਰਾਸਲੇ ਦੇ ਮੁਸਬਦੇ ਵਿੱਚ ਇਨ੍ਹਾਂ ਦੀ ਆਲਾ ਲਿਆਕਤ ਸਮਝ ਕੇ ਬਾਦਸ਼ਾਹ ਔਰੰਗਜ਼ੇਬ ਨੇ ਇਨ੍ਹਾਂ ਨੂੰ ਮੁਸਲਮਾਨ ਕਰਨਾ ਚਾਹਿਆ, ਜਿਸਦਾ ਹਾਲ ਸ਼ਾਹਜ਼ਾਦਾ (ਮੁਅੱਜ਼ਮ) ਤੋਂ ਇਨਾਂ ਨੂੰ ਮਲੂਮ ਹੋਇਆ, ਅਤੇ ਇਹ ਸ਼ਹਿਜ਼ਾਦੇ ਤੋਂ ਬਿਦਾ ਲੈਕੇ ਅਨੰਦਪੁਰ ਵਿੱਚ ਸਤਗੁਰਾਂ ਦੀ ਸ਼ਰਣ ਜਾ ਰਹੇ.

ਆਪ ਕਲਗੀਧਰ ਦੇ ਦਰਬਾਰ ਦਾ ਭੂਖਣ ਅਤੇ ਗੁਰਮੁਖਾਂ ਦੀ ਸ਼੍ਰੇਣੀ ਵਿੱਚ ਗਿਣੇ ਜਾਂਦੇ ਸੇ, ਦਸ਼ਮੇਸ਼ ਨੇ ਸਿੱਖਾਂ ਦੇ ਲੰਗਰ ਦੀ ਪਰੀਖਿਆ ਸਮੇਂ ਭਾਈ ਸਾਹਿਬ ਜੀ ਦੀ "ਸਿੱਖ ਸੇਵਾ" ਸਭ ਤੋਂ ਵਧਕੇ ਸਲਾਹੀ ਸੀ.

ਸਤਗੁਰਾਂ ਦੇ ਦੱਖਣ ਵੱਲ ਜਾਣ ਪਿਛੋਂ ਏਹ ਭਾਈ ਸਾਹਿਬ ਜੀ ਮੁਲਤਾਨ (ਮਹੱਲਾ ਆਗਾਪੁਰ) ਵਿੱਚ ਜਾ ਰਹੇ ਅਤੇ ਉਸ ਥਾਂ ਗੁਰੁਮਤ ਦਾ ਪ੍ਰਚਾਰ ਕਰਦੇ ਹੋਏ ਸਾਰੀ ਅਵਸਥਾ ਬਿਤਾਈ.

ਇਨ੍ਹਾਂ ਨੇ ਗੁਰੁ ਮਹਿਮਾ ਭਗਤਿ ਅਤੇ ਗਯਾਨ ਵਿਸ਼ਯ ਇਹ ਪੁਸਤਕ ਲਿਖੇ ਹਨ— ੧ ਜ਼ਿੰਦਗੀ ਨਾਮਹ. ੨ ਤੌਸੀਫ਼ੋਸਨਾ. ੩ ਗੰਜ ਨਾਮਹ. ੪ ਜੋਤ ਵਿਕਾਸ਼. ੫ ਦੀਵਾਨ ਗੋਯਾ. ੬ ਇਨਸ਼ਾ ਦਸਤੂਰ. ੭ ਅਰਜ਼ੁਲ ਇਲਫ਼ਾਜ਼. ੮ ਖ਼ਾਤਮਹ

ਇਨ੍ਹਾਂ ਪੁਸਤਕਾਂ ਵਿਚੋਂ ਤਿੰਨ ਪ੍ਰਸਿੱਧ ਗ੍ਰੰਥਾਂ ਦੇ ਕੁਛ ਛੰਦ ਇਸ ਸੱਤਵੀਂ ਕਲਾ ਵਿੱਚ ਲਿਖੇ ਗਏ ਹਨ.

# ਜ਼ਿੰਦਗੀ ਨਾਮਹ[1]

(੬੮੩) ਈਂ ਦੋ ਆਲਮ ਜੁਮਲਹ ਪੁਰ ਅਜ਼ ਨੂਰੇ[2] ਓਸ੍ਤ,
ਮਿਹਰੋ ਮਹ ਮਸ਼ਅਲਕਸ਼ੇ ਮਜ਼ਦੂਰੇ ਓਸ੍ਤ. ੨੯

---

੧ ਸ਼੍ਰੀ ਮਾਨ ਭਾਈ ਨੰਦ ਲਾਲ ਜੀ ਨੇ ਏਹ ਪੁਸਤਕ, ਜਿਸ ਦਾ ਨਾਉਂ ਉਨ੍ਹਾਂ ਨੇ "ਬੰਦਗੀ ਨਾਮਹ" ਰੱਖਿਆ, ਰਚ ਕੇ ਸਤਿਗੁਰਾਂ ਦੀ ਭੇਟਾ ਕੀਤੀ ਜਿਸਨੂੰ ਗੁਰੂ ਸਾਹਿਬ ਪੜ੍ਹ ਕੇ ਬੜੇ ਪ੍ਰਸੰਨ ਹੋਏ ਅਤੇ ਆਪਣੀ ਕਲਮ ਨਾਲ ਏਹ ਛੰਦ—
ਜ਼ਾਬੇਜੈਵਾਂ ਪੁਰਸ਼ੁਦਹ ਚੂੰ ਜਾਮੇ ਓ,
ਜ਼ਿੰਦਗੀਨਾਮਹ ਸ਼ੁਦਹ ਜ਼ਾਂ ਨਾਮੇ ਓ. (੪੮੭)
ਪੁਸਤਕ ਦੇ ਅੰਤ ਵਿੱਚ ਲਿਖਕੇ ਇਸ ਦਾ ਨਾਉਂ "ਜ਼ਿੰਦਗੀ ਨਾਮਹ" ਰੱਖਿਆ ਅਤੇ ਵਰ ਦਿੱਤਾ ਕਿ ਜੋ ਨੰਦ ਲਾਲ ਦੀ ਰਚਨਾ ਨੂੰ ਪ੍ਰੇਮ ਅਤੇ ਵਿਚਾਰ ਨਾਲ ਪੜ੍ਹੇਗਾ ਉਸਦਾ ਜਨਮ ਸਫਲਾ ਹੋਵੇਗਾ.

੨ ਇਜ਼ਾਫਤ ਵਾਸਤੇ ਏਹ ਚਿੰਨ੍ਹ ਲਾਯਾ ਗਯਾ ਹੈ (ਜੋ ਅਸਲੀ ਦੇ ਲਾਂ ਨਾਲੋਂ ਕੁਝ ਬਰੀਕ ਹੈ) ਜਿਸਦਾ ਉੱਚਾਰਣ ਸਿਆਰੀ ਅਤੇ ਲਾਵਾਂ ਦੇ ਮੱਧ ਹੈ.
(੬੮੩) ਏਹ ਦੋਵੇਂ ਲੋਕ ਸਭ ਵਾਹਿਗੁਰੂ ਦੇ ਪ੍ਰਕਾਸ਼ ਨਾਲ ਭਰਪੂਰ ਹਨ. ਸੂਰਜ ਅਤੇ ਚੰਦ੍ਰਮਾਂ ਉਸਦੇ ਮਸਾਲਚੀ ਮਜੂਰ ਹਨ.
ਭਾਵ ਏਹ ਹੈ ਵਾਹਿਗੁਰੂ ਸਭ ਪ੍ਰਕਾਸ਼ਕ ਹੈ.
ਗੁਰੁਵਾਕ:—"ਤਿਸ ਦੈ ਚਾਨਣ ਸਭ ਦਾ ਮਹਿ ਚਾਨਣ ਹੋਇ."
*(ਧਨਾਸਰੀ ਮ: ੧)*

ਜੋ ਉਸ ਨੂੰ ਛੱਡਕੇ ਮਜ਼ਦੂਰਾਂ ਦੇ ਉਪਾਸਕ ਹੁੰਦੇ ਹਨ ਓਹ ਮਹਾਂ ਅਗਯਾਨੀ ਹਨ.

(੬੮੪) ਖ਼ਾਕੇ ਰਾਹਸ਼ ਤੂਤਯਾ ਏ ਚਸ਼ਮੇ ਮਾਸ੍ਤ,
ਆਬਰੂ ਅਫ਼ਜ਼ਾਯ ਹਰ ਸ਼ਾਹੋ ਗਦਾਸ੍ਤ. ੨

(੬੮੫) ਹਰ ਕਸੇ ਕੋ ਮਾਯਲੇ ਯਾਦੇ ਖ਼ੁਦਾਸ੍ਤ.
ਖ਼ਾਕੇ ਰਾਹਸ਼ ਤੂਤਯਾ ਏ ਚਸ਼ਮੇ ਮਾਸ੍ਤ. ੫੮

(੬੮੬) ਹਰਕਿ ਖ਼ਾਕੇ ਪਾਯ ਸ਼ਾਂਰਾ ਸੁਰਮਹ ਯਾਫ਼ਤ,
ਬਰ ਰੁਖ਼ਸ਼ ਤਹਕੀਕ ਨੂਰੇ ਮਿਹਰ ਤਾਫ਼ਤ. ੪੭੭

(੬੮੭) ਗਰ ਤੁਰਾ ਯਾਦੇ ਖ਼ੁਦਾ ਬਾਦਸ਼ ਮੁਦਾਮ,
ਤਾ ਸ਼ਵੀ, ਐ ਜਾਨੇ ਮਨ! ਮਰਦੇ ਤਮਾਮ. ੪

(੬੮੮) ਹਰਕਿ ਦਰ ਯਾਦੇ ਖ਼ੁਦਾ ਦਾਯਮ ਬਵਦ,
ਬਾ ਖ਼ੁਦਾ ਕਾਯਮ ਬਵਦ, ਕਾਯਮ ਬਵਦ. ੨੮

---

(੬੮੪) ਉਸ (ਵਾਹਿਗੁਰੂ, ਅਥਵਾ ਸਾਧੁਸੰਗ) ਦੇ ਰਾਹ ਦੀ ਧੂੜਿ, ਜੋ ਬਾਦਸ਼ਾਹ ਅਤੇ ਕੰਗਾਲ ਨੂੰ ਪਤਵੰਤਾ ਕਰਣ ਵਾਲੀ ਹੈ, ਮੇਰੀਆਂ ਅੱਖਾਂ ਦਾ ਸੁਰਮਾ ਹੈ.

(੬੮੫) ਜੋ ਕੋਈ ਵਾਹਿਗੁਰੂ ਦੇ ਭਜਨ ਵਿੱਚ ਲੀਨ ਹੈ, ਉਸਦੇ ਰਸਤੇ ਦੀ ਰਵਾਲ ਮੇਰੀਆਂ ਅੱਖਾਂ ਲਈ ਅੰਜਨ ਹੈ.

(੬੮੬) ਜਿਨ ਕਿਨੇ ਸੰਤਾਂ ਦੀ ਚਰਣਰਜ ਨੂੰ ਸੁਰਮਾ ਬਣਾਯਾ ਹੈ. ਸੱਚ-ਮੁੱਚ ਓਹਦੇ ਚਿਹਰੇ ਉੱਤੇ ਸੂਰਜ ਜੇਹੀ ਚਮਕ ਦਮਕ ਹੋਈ ਹੈ.

(੬੮੭) ਹੇ ਮੇਰੇ ਪ੍ਰੀਤਮ, ਜੇ ਤੈਨੂੰ ਹਰ ਵੇਲੇ ਨਿਰੰਕਾਰ ਚੇਤੇ ਰਹੇ, ਤਦ ਤੂੰ ਪੂਰਣਪੁਰਖ ਬਣ ਜਾਵੇਂ.

(੬੮੮) ਜੋ ਪੁਰਖ ਚੱਤੋ ਪਹਿਰ ਵਾਹਿਗੁਰੂ ਦੇ ਸਿਮਰਣ ਵਿੱਚ ਰਹਿੰਦਾ ਹੈ, ਓਹ ਅਕਾਲ ਪੁਰਖ ਨਾਲ ਨਿੱਤਥਿਰਤਾ ਪਾਉਂਦਾ ਹੈ.

(੬੮੯) ਯਾਦੇ ਓ ਸਰਮਾਯਹਏ ਈਮਾਂ ਬਵਦ,
ਹਰ ਗਦਾ ਅਜ਼ ਯਾਦੇ ਓ ਸੁਲਤਾਂ ਬਵਦ. ੪੩

(੬੯੦) ਗਰ ਤੁਰਾ ਯਾਦੇ ਖ਼ੁਦਾ ਹਾਸਿਲ ਸ਼ਵਦ,
ਹੱਲ ਹਰ ਮੁਸ਼ਕਿਲ ਤੁਰਾ, ਐ ਦਿਲ !ਸ਼ਵਦ. ੫੯

(੬੯੧) ਗਰ ਤੂ ਮੇਖ਼੍ਵਾਨੀ ਜ਼ ਇਸ਼ਕੇ ਹਕ ਸਬਕ.
ਯਾਦੇ ਹਕ ਕੁਨ, ਯਾਦੇ ਹਕ ਕੁਨ, ਯਾਦੇ ਹਕ. ੭੭

(੬੯੨) ਐ ਬਿਰਾਦਰ ! ਯਾਦੇ ਹਕ ਦਾਨੀ ਕਿ ਚੀਸੁ?
ਅੰਦਰੂਨੇ ਜੁਮਲਹ ਦਿਲਹਾ ਜਾਯ ਕੀਸੁ? ੭੮

(੬੯੩) ਯਾਦੇ ਹਕ ਈਂ ਅਸੁ, ਦੀਗਰ ਯਾਦ ਨੇਸੁ,
ਹਰਕਿਰਾ ਈਂ ਗ਼ਮ ਨ ਬਾਸ਼ਦ, ਸ਼ਾਦ ਨੇਸੁ. ੮੧

---

(੬੮੯) ਉਸ (ਵਾਹਗੁਰੂ) ਦਾ ਚੇਤਨਾ ਧਰਮ ਦੀ ਪੂੰਜੀ ਹੈ,
ਉਸਦੇ ਸਿਮਰਣ ਨਾਲ ਹਰ ਕੰਗਾਲ ਬਾਦਸ਼ਾਹ ਹੁੰਦਾ ਹੈ.

(੬੯੦) ਹੇ ਮਨ, ਜੇ ਤੈਨੂੰ ਅਕਾਲ ਦੀ ਯਾਦਗੀਰੀ ਪ੍ਰਾਪਤ ਹੋ ਜਾਵੇ, ਤਦ ਤੇਰੀਆਂ ਸਭ ਕਠਿਨਾਈਆਂ ਮਿਟ ਜਾਣ.

(੬੯੧) ਜੇ ਤੂੰ ਸਤਯਸਰੂਪ (ਵਾਹਗੁਰੂ) ਦੇ ਪ੍ਰੇਮ ਦੀ ਸੰਥਿਆ ਪੜ੍ਹਨੀ ਚਾਹੁਨਾ ਹੈਂ, ਤਦ ਉਸਦਾ ਅਖੰਡ ਸਿਮਰਣ ਕਰ.

(੬੯੨) ਹੇ ਭਾਈ, ਤੂੰ ਜਾਣਦਾ ਹੈਂ ਕਿ ਵਾਹਿਗੁਰੂ ਦਾ ਸਿਮਰਣ ਕੀ ਹੈ ? ਅਤੇ ਸਾਰੇ ਦਿਲਾਂ ਅੰਦਰ ਕਿਸਦੀ ਥਾਂ ਹੈ ?

(੬੯੩) ਸੱਚੇ ਦਾ ਸਿਮਰਣ ਏਹ ਹੈ ਕਿ ਦੂਜਾ ਚਿੱਤ ਨਾ ਆਵੇ, ਜਿਸ-ਕਿਸੇ ਨੂੰ ਏਹ ਵਿਚਾਰ ਨਹੀਂ, ਓਹ ਆਨੰਦ ਨਹੀਂ ਹੈ.

(੬੯੪) ਜ਼ਿੰਗਦੀਯੇ ਆਰਫ਼ਾਂ ਯਾਦੇ ਖ਼ੁਦਾਸ੍ਤ,
ਅਜ਼ ਖ਼ੁਦਾ ਦੂਰਸ੍ਤ ਹਰਕਸ ਖ਼ੁਦਨੁਮਾਸ੍ਤ. ੮੨

(੬੯੫) ਦਾਰੂਏ ਹਰ ਦਰਦ ਰਾ ਯਾਦੇ ਖ਼ੁਦਾਸ੍ਤ,
ਜ਼ਾਂ ਕਿ ਦਰ ਹਰਹਾਲ ਹਕ ਦਾਰਦ ਰਵਾਸ੍ਤ. ੧੧੦

(੬੯੬) ਹਾਸਲ ਈਂ ਜ਼ਿੰਦਗੀ ਯਾਦੇ ਖ਼ੁਦਾਸ੍ਤ,
ਐ ਜ਼ਹੇ ਚਸ਼ਮਸ਼ ਕਿ ਬਰ ਹਕ ਮੁਬਤਲਾਸ੍ਤ. ੩੪੫

(੬੯੭) ਹਰਚਿ ਹਸ੍ਤ ਅਜ਼ ਦੌਲਤੇ ਯਾਤੇ ਖ਼ੁਦਾਸ੍ਤ,
ਆਰਫ਼ਾਂ ਰਾ ਦੌਲਤੇ ਖ਼ੁਸ਼ਰੂ ਨੁਮਾਸ੍ਤ. ੩੮੭

---

(੬੯੪) ਵਾਹਗੁਰੂ ਦਾ ਸਿਮਰਣ ਗਜਾਨੀਆਂ ਦਾ ਜੀਵਨ ਹੈ. ਜੋ ਕੋਈ ਹੰਕਾਰੀ ਹੈ (ਆਪਣੇ ਆਪ ਨੂੰ ਉੱਤਮ ਤੇ ਵੱਡਾ ਸਮਝਦਾ ਹੈ) ਓਹ ਵਾਹਗੁਰੂ ਤੋਂ ਦੂਰ ਹੈ.

(੬੯੫) ਸਾਰੇ ਰੋਗਾਂ ਦਾ ਦਾਰੂ ਵਾਹਗੁਰੂ ਦਾ ਭਜਨ ਹੈ. (ਸਰਬ ਰੋਗ ਕੋ ਔਖਦ ਨਾਮ) ਕਯੋਂਕਿ ਜਿਸ ਹਾਲਤ ਵਿੱਚ ਓਹ ਰੱਖੇ ਓਹੋ ਭਲੀ ਹੈ. ਭਾਵ ਏਹ ਹੈ:—ਜੋ ਭਾਣੇ ਦੇ ਮੰਨਣ ਵਾਲੇ ਹਨ ਉਨਾਂ ਨੂੰ ਦੁਖ ਭੀ ਭਾਸਦਾ ਹੈ.

(੬੯੬) ਏਸ ਜੀਵਨ ਦਾ ਲਾਭ ਵਾਹਗੁਰੂ ਨੂੰ ਚੇਤਨਾ ਹੈ. ਵਾਹ! ਧੰਨਯ ਹੈ ਓਹ ਨੇਤ੍ਰ, ਜੋ ਵਾਹਗੁਰੂ ਦੇ ਦਿਦਾਰ ਪਰ ਮੋਹਿਤ ਹੈ.

(੬੯੭) ਜੋ ਕੁਛ ਹੈ (ਓਹ ਸਭ) ਕਰਤਾਰ ਦੇ ਸਿਮਰਣ ਦੀ ਬਦੌਲਤ ਹੈ. ਮਾਯਾ ਗਯਾਨੀਆਂ ਨੂੰ ਸੁੰਦਰ ਮੁਖੜਾ ਦਿਖਾਉਂਦੀ ਹੈ. ਭਾਵ ਏਹ ਹੈ, ਸਾਰੇ ਬਿਹਾਰਾਂ ਵਿੱਚ ਸੁਖ ਦਿੰਦੀ ਹੈ ਅਤੇ ਦਾਸੀ ਹੋਕੇ ਪਿੱਛੇ ਲੱਗੀ ਫਿਰਦੀ ਹੈ. ਔਰ ਮਾਯਾ ਦੇ ਦੁਖਦਾਈ ਅਸਰ ਉਨ੍ਹਾਂ ਦੇ ਚਿੱਤ ਉੱਤੇ ਨਹੀਂ ਹੁੰਦੇ.

(੬੯੮) ਸੁਹਬਤੇ ਨੇਕਾਂ ਅਗਰ ਬਾਸ਼ਦ ਨਸੀਬ,
ਦੌਲਤੇ ਜਾਵੇਦ ਯਾਬੀ, ਐ ਹਬੀਬ! ੯

(੬੯੯) ਜ਼ਰਰਹ ਰਾ ਦੀਦਮ ਕਿ ਖ਼ੁਰਸ਼ੀਦੇ ਜਹਾਂ,
ਸ਼ੁਦ ਜ਼ ਫ਼ੈਜ਼ੇ ਸੁਹਬਤੇ ਸਾਹਬਦਿਲਾਂ. ੧੨੩

(੭੦੦) ਆਂ ਕਿ ਅੰਦਰ ਸੁਹਬਤੇ ਮਰਦਾਨੇ ਓਸ੍ਤ,
ਦੌਲਤੇ ਹਰਦੋ ਜਹਾਂ ਦਰ ਖ਼ਾਨਹ ਓਸ੍ਤ. ੧੯੮

(੭੦੧) ਐ ਜ਼ਹੇ ਸੁਹਬਤ ਕਿ ਖ਼ਾਕ ऽਕਸੀਰ[1] ਕਰਦ,
ਨਾਕਸੇ ਰਾ ਸਾਹਬੇਤਦਬੀਰ ਕਰਦ. ੨੫੪

(੭੦੨) ਆਂ ਹਜੂਮੇ ਖੁਸ਼ ਕਿ ਬਹਿਰੇ ਜ਼ਿੰਦਗੀਸ੍ਤ
ਆਂ ਹਜੂਮੇ ਖ਼ੁਸ਼ ਕਿ ਬਹਿਰੇ ਬੰਦਗੀਸ੍ਤ. ੨੩

---

(੬੯੮) ਹੇ ਪਯਾਰੇ, ਜੇ ਤੈਨੂੰ ਭਲੇ ਲੋਕਾਂ ਦਾ ਸੰਗ ਮਿਲੇ, ਤਦ ਤੈਨੂੰ ਅਬਿਨਾਸ਼ੀ ਧਨ ਦੀ ਪ੍ਰਾਪਤੀ ਹੋ ਜਾਵੇ.

(੬੯੯) ਸੰਤ ਸੰਗਤਿ ਦੇ ਪ੍ਰਭਾਉ ਕਰਕੇ ਮੈਂ ਧੂੜ ਦੇ ਕਣਕੇ ਨੂੰ ਸੰਸਾਰ ਦਾ ਸੂਰਜ ਹੋਯਾ ਡਿੱਠਾ ਹੈ.

(੭੦੦) ਜੋ ਵਾਹਿਗੁਰੂ ਦੇ ਪਿਆਰਿਆਂ ਦੀ ਸੰਗਤ ਵਿਚ ਹੈ, ਦੋਹਾਂ ਲੋਕਾਂ ਦੀ ਮਾਯਾ ਉਸਦੇ ਘਰ ਹੈ.

(੭੦੧) ਅਹੋ! ਧੰਨ ਸਤਸੰਗ ਹੈ, ਜਿਸ ਨੇ ਧੂੜ, ਨੂੰ ਰਸਾਯਣ ਬਣਾ ਦਿੱਤਾ ਹੈ, ਅਤੇ ਨਿਕੰਮੇ ਮੂਰਖ ਨੂੰ ਮਹਾਂ ਚਤੁਰ ਕਰ ਦਿੱਤਾ ਹੈ.
੧ ਖਾਕ ऽਕਸੀਰ— ਖ਼ਾਕ ਅਕਸੀਰ.

(੭੦੨) ਓਹ ਇਕੱਠ ਭਲਾ ਹੈ ਜੋ ਸੱਚਾ ਜੀਵਨ ਹਾਸਿਲ ਕਰਣ ਲਈ ਹੈ, ਓਹ ਜੋੜਮੇਲ ਅੱਛਾ ਹੈ ਜੋ ਭਗਤੀ ਵਾਸਤੇ ਹੈ.

(੭੦੩) ਆਂ ਹਜੂਮੇ ਖ਼ੁਸ਼ ਕਿ ਬਹਿਰੇ ਯਾਦੇ ਓਸ੍ਤ,
ਆਂ ਹਜੂਮੇ ਖ਼ੁਸ਼ ਕਿ ਹਕ ਬੁਨਿਯਾਦੇ ਓਸ੍ਤ. ੨੪

(੭੦੪) ਆਂ ਹਜੂਮੇ ਬਦ ਕਿ ਸ਼ੈਤਾਨੀ ਬਵਦ,
ਆਕਬਤ ਅਜ਼ ਵੈ ਪਿਸ਼ੇਮਾਨੀ ਬਵਦ, ੨੫

(੭੦੫) ਹਰ ਕਸ ਰਾ ਕਿ ਨਸੀਬੀਂ ਦੌਲਤਸ੍ਤ,
ਦੌਲਤੇ ਜਾਵੇਦ ਅੰਦਰ ਸੁਹਬਤਸ੍ਤ. ੧੮੭

(੭੦੬) ਦੌਲਤੇ ਜਾਵੇਦ ਬਾਸ਼ਦ ਬੰਦਗੀ,
ਬੰਦਗੀ ਕੁਨ, ਬੰਦਗੀ ਕੁਨ, ਬੰਦਗੀ. ੧੩

(੭੦੭) ਦਰ ਲਿਬਾਸੇ ਬੰਦਗੀ ਸ਼ਾਹੀ ਤੁਰਾਸ੍ਤ,
ਦੌਲਤੇ ਅਜ਼ ਮਾਹ ਤਾ ਮਾਹੀ ਤੁਰਾਸ੍ਤ. ੧੪

---

(੭੦੩) ਓਹ ਸਮਾਗਮ ਚੰਗਾ ਹੈ ਜੋ ਉਸਦੀ ਯਾਦਗੀਰੀ ਲਈ ਹੈ, ਓਹ ਮਿਲਾਪ ਉੱਤਮ ਹੈ ਜਿਸਦਾ ਮੂਲਕਾਰਣ ਵਾਹਿਗੁਰੂ (ਦਾ ਵਿਚਾਰ) ਹੈ.

(੭੦੪) ਓਹ ਇਕੱਠ ਭੈੜਾ ਹੈ ਜਿਸ ਤੋਂ ਸ਼ੈਤਾਨਪੁਣਾ (ਬਦੀ) ਹੋਵੇ, ਅਤੇ ਛੇਕੜ ਨੂੰ ਪਛਤਾਉਣਾ ਪਵੇ.

(੭੦੫) ਜਿਸ ਕਿਸੇ ਨੂੰ ਏਹ (ਭਗਤੀ ਰੂਪ ਧਨ ਪ੍ਰਾਪਤ ਹੋਯਾ ਹੈ) ਨਿੱਤ ਰਹਿਣ ਵਾਲੀ ਮਾਯਾ ਓਸਦੀ ਸੰਗਤ ਵਿੱਚ ਹੈ.

(੭੦੬) ਅਬਿਨਾਸ਼ੀ ਧਨ ਵਾਹਿਗੁਰੂ ਦੀ ਭਗਤੀ ਹੈ. (ਤਾਂਤੇ. ਹੇ ਪਯਾਰੇ) ਭਗਤੀ ਕਰ, ਭਗਤੀ ਕਰ, ਭਗਤੀ ਕਰ.

(੭੦੭) ਭਗਤੀ ਦੇ ਜਾਮੇਂ (ਭੇਸ) ਵਿਚ ਤੈਨੂੰ ਬਾਦਸ਼ਾਹੀ ਪ੍ਰਾਪਤ ਹੈ, ਅਸਮਾਨ ਤੋਂ ਲੈਕੇ ਪਤਾਲ ਤੋੜੀ ਦੀ ਮਾਯਾ ਤੇਰੇ ਵਾਸਤੇ ਹੈ.

(੭੦੮) ਜ਼ੀਸ੍ਤ ਅੰਦਰ ਬੰਦਗੀ ਔਲਾ ਬਵਦ,
ਗਰਚਿ ਸਰ ਤਾ ਪਾ ਹਮਹਿ ਮੌਲਾ ਬਵਦ. ੪੬੧

(੭੦੯) ਰੋਜ਼ ਜੁਮਅਹ ਮੋਮਨਾਨੇ ਪਾਕਬਾਜ਼,
ਗਿਰਦ ਮੇ ਆਯੰਦ ਅਜ਼ ਬਹਿਰੇ ਨਮਾਜ਼. ੨੦

(੭੧੦) ਹਮਚੁਨਾਂ ਦਰ ਮਜ਼ਹਬੇ ਈਂ ਸਾਧੁਸੰਗ,
ਕਜ਼ ਮੁਹੱਬਤ ਬਾ ਖ਼ੁਦਾ ਦਾਰੰਦ ਰੰਗ. ੨੧

(੭੧੧) ਗਿਰਦ ਮੇ ਆਯੰਦ ਦਰ ਮਾਹੇ ਦੁਬਾਰ,
ਬਹਿਰੇ ਜ਼ਿਕਰੇ ਖ਼ਾਸਏ ਪਰਵਰਦਿਗਾਰ. ੨੨

---

(੭੦੮) ਚਾਹੇ ਸਿਰ ਤੋਂ ਪੈਰ ਤਾਂਈਂ ਸ੍ਵਾਮੀ ਦਾ ਰੂਪ ਹੋ ਜਾਵੇਂ, ਪਰ ਫੇਰ ਭੀ ਸੇਵਕੀ ਵਿੱਚ ਜੀਵਨ ਬਿਤਾਉਣਾ ਉੱਤਮ ਹੈ. ਅੱਜ ਕੱਲ੍ਹ ਦੇ "ਅਹੰਬ੍ਰਹਮਾਸਿ" ਕਹਿਣ ਵਾਲੇ ਨਵੇਂ ਵੇਦਾਂਤੀ ਸਿੱਖਾਂ ਨੂੰ ਭਾਈ ਸਾਹਿਬ ਦੇ ਇਸ ਬਚਨ ਤੋਂ ਸ਼ੁਭ ਸਿੱਖਿਆ ਲੈਣੀ ਚਾਹੀਏ. ਅਤੇ ਸਿੱਖਧਰਮ ਦੇ ਵਿਰੁੱਧ ਭਗਤੀਭਾਉ ਤਜਾਗਣ ਦੇ ਨਿਸ਼ਿੱਧ. ਖ਼ਯਾਲ ਨੂੰ ਤਜਾਗਣਾ ਚਾਹੀਏ, ਇਸ ਪ੍ਰਸੰਗ ਪਰ ਦੇਖੋ ਅੰਗ ੭੨੨, ੭੬੮.

(੭੦੯) ਜਿਸਤਰਾਂ ਸ਼ੁਕ੍ਰਵਾਰ ਨੂੰ ਇਮਾਨਦਾਰ ਮੁਸਲਮਾਨ, ਨਮਾਜ਼ ਪੜ੍ਹਨ ਲਈ ਇਕੱਠੇ ਹੁੰਦੇ ਹਨ.—

(੭੧੦) ਓਸੇ ਤਰਾਂ ਇਸ ਸਾਧੁਸੰਗ (ਸਿੱਖਮਜ਼ਹਬ) ਵਿੱਚ ਜੋ ਵਾਹਗੁਰੂ ਦੇ ਰੰਗ ਵਿਚ ਰੱਤੇ ਹੋਏ ਹਨ,

(੭੧੧) ਮਹੀਨੇ ਵਿੱਚ ਦੋ ਬਾਰ, ਕੇਵਲ ਪ੍ਰਤਿਪਾਲਕ ਵਾਹਗੁਰੂ ਦੀ ਚਰਚਾ ਕਰਣ ਲਈ ਇਕਤ੍ਰ ਹੁੰਦੇ ਹਨ.

(੭੧੨) ਹਾਸਲੇ ਦੁਨੀਯਾ ਹਮੀਂ ਦਰਦੇ ਸਰਸ੍ਤ,
ਹਰਕਿ .ਗਾ.ਫਲ ਸ਼ੁਦ ਜ਼ ਹਕ ਗਾਓ ਖ਼ਰਸ੍ਤ ੩੦

(੭੧੩) ਹਰ ਸਰੇ ਕੋ ਸਿਜਦਹਏ ਸੁਬਹਾਂ ਨ ਕਰਦ,
ਹਕ ਮਰੋਰਾ ਸਾਹਿਬੇ ਈਮਾਂ ਨ ਕਰਦ. ੩੩

(੭੧੪) ਸਰ ਬਰਾਏ ਸਿਜਦਹ ਪੈਦਾ ਕਰਦਹਅੰਦ,
ਦਰਦੇ ਹਰ ਸਰਰਾ ਮਦਾਵਾ ਕਰਦਹਅੰਦ. ੩੪

(੭੧੫) ਪਸ ਤੁਰਾ ਬਾਯਦ ਕੁਨੀ ਹਰਦਮ ਸਜੂਦ,
.ਗਾ.ਫਲ ਅਜ਼ ਵੈ ਯਕ ਜ਼ਮਾਂ ਆਰ.ਫ ਨ ਬੂਦ. ੩੫

(੭੧੬) ਆਂ ਜ਼ਹੇ ਸਰ ਕੋ ਬਰਾਹਸ਼ ਦਰ ਸਜੂਦ,
ਹਮਚੂ ਗੋਏ ਚੌਗਾਂ ਸ਼ੌਕਸ਼ ਦਰ ਰਬੂਦ. ੩੪੭

---

(੭੧੨) ਮਾਯਾ ਦਾ ਹਾਸਿਲ ਕਰਣਾ ਨਿਰੀ ਸਿਰਖਪਾਈ ਹੈ. ਜੋ ਵਾਹਿਗੁਰੂ ਤੋਂ ਭੁਲਿਆ ਹੋਯਾ ਹੈ ਓਹ ਬੈਲ ਅਤੇ ਗਧਾ ਹੈ.

(੭੧੩) ਜੇਹੜਾ ਸਿਰ ਵਾਹਿਗੁਰੂ ਨੂੰ ਨਮਸਕਾਰ ਨਹੀਂ ਕਰਦਾ, ਉਸ ਨੂੰ ਵਿਧਾਤਾ ਨੇ ਧਰਮਵਾਨ ਨਹੀਂ ਬਣਾਯਾ.

(੭੧੪) ਸਿਰ ਨਮਸਕਾਰ ਕਰਣ ਲਈ ਬਣਾਯਾ ਗਯਾ ਹੈ, ਹਰੇਕ ਸਿਰ ਦੀ ਪੀੜ ਲਈ , (ਅਰਥਾਤ ਹੰਕਾਰਰੋਗ ਮਿਟਾਉਣ ਵਾਸਤੇ) ਨਿਉਣਾ ਔਖਧ ਹੈ.

(੭੧੫) ਤਾਂਤੇ, ਤੈਨੂੰ ਹਰ ਵੇਲੇ ਨਮਸਕਾਰ ਕਰਣੀ ਚਾਹੀਏ, ਜੋ ਇਕ ਪਲ ਭੀ ਇਸਤੋਂ ਅਵੇਸਲਾ ਹੈ, ਓਹ ਗਯਾਨਵਾਨ ਨਹੀਂ.

(੭੧੬) ਓਹ ਸਿਰ ਧੰਨ ਹੈ, ਜੋ ਉਸਦੇ ਰਾਹ ਵੱਲ ਨਿਉਂਦਾ ਹੈ, ਅਤੇ ਜਿਸਨੂੰ ਉਸ ਦੇ ਪ੍ਰੇਮ ਦੀ ਖੂੰਡੀ ਖਿੱਦੋ ਦੀ ਤਰਾਂ ਲੈ ਗਈ ਹੈ.

(੭੧੭) ਮਾਅਨੀਯੇ ਨਰਮੀ ਗ਼ਰੀਬੀ ਆਮਦਹ,
ਦਰਦੇ ਹਰਕਸ ਰਾ ਤਬੀਬੀ ਆਮਦਹ. ੫੦

(੭੧੮) ਹਕਪਰਸ੍ਤਾਂ ਖ਼ੁਦਪਰਸ੍ਤੀ ਚੂੰ ਕੁਨੰਦ?
ਸਰਬੁਲੰਦਾਂ ਮਯਲੇ ਪਸ੍ਤੀ ਚੂੰ ਕੁਨੰਦ? ੫੧

(੭੧੯) ਖ਼ੁਦਪਰਸ੍ਤੀ ਖ਼ਸਲਤੇ ਨਾਪਾਕੇ ਤੋ,
ਜ਼ਾਂ ਗੁਜ਼ਰ, ਕਰਦਹ ਬਮੁਸ਼ਤੇ ਖ਼ਾਕੇ ਤੋ. ੫੨

(੭੨੦) ਖ਼ੁਦਪਰਸ੍ਤੀ ਕਾਰੇ ਨਾਦਾਂ ਆਮਦਹ,
ਹਕਪਰਸ੍ਤੀ ਜ਼ਾਤੇ ਈਮਾਂ ਆਮਦਹ. ੧੧੪

---

(੭੧੭) ਨਰਮੀ (ਨੰਮ੍ਰਤਾ) ਦਾ ਭਾਵਅਰਥ ਗਰੀਬੀ (ਨਿਰਅਭਿਮਾਨਤਾ) ਹੈ, ਇਹ ਨਰਮੀ ਹਰੇਕ ਦੇ (ਅਭਿਮਾਨ) ਰੋਗ ਵਾਸਤੇ (ਉੱਤਮ) ਇਲਾਜ ਹੈ.

(੭੧੮) ਵਾਹਿਗੁਰੂ ਦੇ ਪੂਜਕ ਆਪਣੀ ਪੂਜਾ ਕਯੋਂ ਪਸਿੰਦ ਕਰਦੇ ਹਨ? ਭਲਾ ਸਿਰੋਮਣੀ ਪੁਰਸ਼ ਨੀਚਕਰਮ ਵੱਲ ਕਯੋਂ ਮਨ ਲਾਉਂਦੇ ਹਨ?
ਭਾਵ ਏਹ ਹੈ, ਆਪਣੀ ਪੂਜਾ ਕਰਾਉਣੀ ਨੀਚ ਕਰਮ ਹੈ. ਖ਼ੁਦਪਰਸ੍ਤੀ ਦਾ ਅਰਥ ਹੰਕਾਰ ਹੈ, ਪਰ ਭਾਈ ਸਾਹਿਬ ਨੇ ਆਪਣੀ ਪੂਜਾ ਕਰਾਉਣਾ ਵਿਸ਼ਯ ਭੀ ਏਹ ਪਦ ਵਰਤਿਆ ਹੈ.

(੭੧੯) ਹੰਕਾਰ ਕਰਣਾ ਤੇਰੀ ਮਲੀਨ ਖ਼ੋ (ਵਾਦੀ) ਹੈ.
ਇਸ ਨੂੰ ਛੱਡ, ਉਸ ਨੇ ਤੈਨੂੰ ਖ਼ਾਕ ਦੀ ਮੁੱਠੀ ਤੋਂ ਪੈਦਾ ਕੀਤਾ ਹੈ.
ਭਾਵ ਏਹ ਹੈ ਕਿ ਉਸਨੂੰ ਯਾਦ ਕਰ—
"ਇਸ ਪਾਨੀ ਤੇ ਜਿਨ ਤੂੰ ਘਰਿਆ, ਮਾਟੀ ਕਾ ਲੈ ਦੇਹੁਰਾ ਕਰਿਆ."

*(ਰਾਮਕਲੀ ਅਸ਼ਟਪਦੀ ਮਹਲਾ ੫)*

(੭੨੦) ਅਪਣੀ ਪੂਜਾ ਕਰਣੀ (ਅਭਿਮਾਨੀ ਹੋਣਾ) ਮੂਰਖਾਂ ਦਾ ਕੰਮ ਹੈ. ਨਿਰੰਕਾਰ ਨੂੰ ਪੂਜਣਾ ਸੱਚਾ ਧਰਮ ਹੈ.

(੭੨੧) ਖ਼ੁਦਪਰਸ੍ਤੀ ਅਜ਼ ਮਿਯਾਂ ਬਰਦਾਸ਼ਤੰਦ,
ਤੁਖ਼ਮੇ ਹਕ ਦਰ ਕਿਸ਼ਤੇ ਦਿਲਹਾ ਕਾਸ਼ਤੰਦ. ੩੬

(੭੨੨) ਤਾ ਤਵਾਨੀ ਬੰਦਹ ਬਾਸ਼ੋ ਸ਼ਹ ਮਬਾਸ,
ਬੰਦਹਰਾ ਜੁਜ਼ ਬੰਦਗੀ ਨਹ ਬੁਦ ਤਲਾਸ਼. ੪੬੬

(੭੨੩) ਈਂ ਦਿਲੇ ਤੋ ਖਾਨਹਏ ਹਕ ਬੂਦਹ ਅਸ੍ਤ,
ਮਨ ਚਿਗੋਯਮ ਹਕ ਚੁਨੀਂ ਫ਼ਰਮੂਦਹ ਅਸ੍ਤ. ੭੨

(੭੨੪) ਚੂੰ ਦਰੂਨੇ ਜੁਮਲਹ ਦਿਲਹਾ ਜਾਯੇ ਓਸ੍ਤ,
ਖ਼ਾਨਹਏ ਦਿਲ ਮੰਜ਼ਲੇ ਮਾਵਾਯ ਓਸ੍ਤ. ੭੯

---

(੭੨੧) ਸੰਤਜਨਾਂ ਨੇ ਆਪਣੀ ਪੂਜਾ (ਹੰਕਾਰ) ਦੂਰ ਕਰਕੇ ਵਾਹਗੁਰੂ ਦੇ ਨਾਮ ਦਾ ਬੀਜ ਦਿਲਰੂਪੀ ਖੇਤਾਂ ਵਿਚ ਬੀਜਿਆ ਹੈ.

(੭੨੨) ਵਾਹ ਲਗਦੀ ਸੇਵਕ ਬਣ, ਸ੍ਵਾਮੀ ਨਾ ਬਣ. ਸੇਵਕ ਨੂੰ ਸੇਵਾ ਤੋਂ ਛੁਟ ਹੋਰ ਅਭਿਲਾਖਾ ਨਹੀਂ ਕਰਣੀ ਲੋੜੀਂਦੀ.
(ਸੇਵਕ ਕੌ ਸੇਵਾ ਬਨਿ ਆਈ ॥ ਸੁਖਮਨੀ)

(੭੨੩) ਤੇਰਾ ਏਹ ਦਿਲ ਵਾਹਗੁਰੂ ਦਾ ਘਰ ਬਣਿਆ ਹੋਯਾ ਹੈ. ਮੈਂ ਕੀ ਕਹਾਂ ? (ਅਰਥਾਤ ਏਹ ਗੱਲ ਮੈਂ ਨਹੀਂ ਆਖਦਾ ਵਾਹਗੁਰੂ ਨੇ ਹੀ ਐਸਾ ਫ਼ਰਮਾਯਾ ਹੈ. ਯਥਾ:—"ਮਹਿਲ ਮਹਿ ਬੈਠੇ ਅਗਮ ਅਪਾਰ, ਭੀਤਰ ਅੰਮ੍ਰਿਤ ਸੋਈਜਨ ਪਾਵੈ ਜਿਸ ਗੁਰ ਕਾ ਸਬਦ ਰਤਨ ਅਚਾਰ." *(ਮਲਾਰ ਮਹਲਾ ੧.)*
ਔਰ ਦਹਿਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰ ਆਏ ਰਾਮ, ਹਰਿਮੰਦਰ ਹਰਿਜੀਉ ਸਾਜਿਆ ਮੇਰੇ ਲਾਲ ਜੀਉ, ਹਰਿ ਤਿਸ ਮਹਿ ਰਹਿਆ ਸਮਾਏ ਰਾਮ."
*(ਬਿਹਾਗੜਾ ਮਹਲਾ ੫)*

੭੨੪) ਜਦ ਕਿ ਸਾਰੇ ਦਿਲਾਂ ਵਿੱਚ ਉਸਦਾ ਨਿਵਾਸ ਹੈ ਔਰ ਦਿਲ ਰੂਪੀ ਘਰ ਉਸ ਦੇ ਰਹਿਣ ਦਾ ਮਹਿਲ ਹੈ.

(੭੨੫) ਚੂੰ ਬਿਦਾਂਨਿਸ੍ਤੀ ਕਿ ਦਰ ਦਿਲਹਾ ਖ਼ੁਦਾਸ੍ਤ,
ਪਸ, ਤੁਰਾ ਆਦਾਬੇ ਹਰਦਿਲ ਮੁੱਦਆਸ੍ਤ. ੮੦

(੭੨੬) ਸਾਹਿਬੇ ਤੋ ਹਮਨਸ਼ੀਨ ਹਮਜ਼ਬਾਂ,
ਤੂ ਜ਼ ਰੂਯੇ ਨਾਕਸੀ ਹਰਸੂ ਦਵਾਂ. ੭੩

(੭੨੭) ਚੂੰ ਜ਼ ਸ਼ਹਰਗ ਹਸ੍ਤ ਸ਼ਹ ਨਜ਼ਦੀਕਤਰ,
ਚੂੰ ਬਸਹਿਰਾ ਮੇਰਵੀ? ਐ ਬੇਖ਼ਬਰ ! ੩੭੫

(੭੨੮) ੳ ਦਰੂਨੇ ਦਿਲ ਤੋ ਬੇਰੂੰ ਮੇਰਵੀ,
ੳ ਬਖਾਨਹ ਤੋ, ਬਹਜ ਚੂੰ ਮੇਰਵੀ? ੩੮੯

---

(੭੨੫) ਔਰ ਜਦ ਤੋਂ ਸਮਝ ਲਯਾ ਕਿ ਹਰੇਕ ਦਿਲ ਦੇ ਅੰਦਰ ਨਿਰੰਕਾਰ ਹੈ, ਤਦ ਤੈਨੂੰ ਹਰ ਕਿਸੇ ਦਾ ਸਨਮਾਨ ਕਰਣਾ ਲੋੜੀਏ. ਭਾਵ ਏਹ ਹੈ ਕਿ ਜਾਤੀ, ਦੇਸ਼ ਅਤੇ ਮਜ਼ਹਬਾਂ ਦੇ ਭੇਦ ਕਰਕੇ ਆਪੋ ਵਿੱਚੀਂ ਈਰਖਾ ਦ੍ਵੈਸ਼ ਅਤੇ ਗਿਲਾਨੀ ਨਹੀਂ ਕਰਣੀ ਚਾਹੀਦੀ.

(੭੨੬) ਤੇਰਾ ਮਾਲਿਕ ਤੇਰੇ ਪਾਸ ਬੈਠਾ ਹੈ ਅਤੇ ਤੇਰੇ ਨਾਲ ਗੱਲਾਂ ਕਰ ਰਹਿਆ ਹੈ, ਪਰ ਤੂੰ ਆਪਣੀ ਨਾਲਾਯਕੀ (ਭੁੱਲ) ਕਰਕੇ ਐਧਰ ਓਧਰ ਭਟਕਦਾ ਫਿਰਦਾ ਹੈਂ.

(੭੨੭) ਹੇ ਅਗ੍ਯਾਨੀ, ਜਦ ਕਿ ਵਾਹਿਗੁਰੂ ਸ਼ਹਰਗ (ਪ੍ਰਾਣ ਨਾੜੀ) ਤੋਂ ਭੀ ਨੇੜੇ ਹੈ, ਫੇਰ ਤੂੰ ਬਣਾਂ ਨੂੰ ਕਯੋਂ ਭੱਜਦਾ ਹੈਂ ?

"ਕਾਹੇ ਰੇ, ਬਨ ਖੋਜਨ ਜਾਈ?
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗ ਸਮਾਈ."

*(ਧਨਾਸਰੀ ਮਹਲਾ ੯)*

(੭੨੮) ਓਹ ਦਿਲ ਦੇ ਅੰਦਰ ਹੈ. ਅਤੇ ਤੂੰ ਬਾਹਰ ਨੂੰ ਜਾਨਾ ਹੈਂ ! (ਜਦ ਕਿ) ਓਹ ਤੇਰੇ ਘਰ ਵਿੱਚ ਹੈ, ਤੂੰ ਤੀਰਥਯਾਤ੍ਰਾ ਲਈ ਕਯੋਂ ਨੱਠਦਾ ਹੈਂ ?

(੭੨੯) ਓਸ੍ਤ ਅਜ਼ ਹਰ ਮੂਯੇ ਤੋ ਚੂੰ ਆਸ਼ਕਾਰ,
ਤ ਕੁਜਾ ਬੇਰੂੰ ਰਵੀ ਬਹਿਰੇ ਸ਼ਿਕਾਰ? ੩੯੦

(੭੩੦) ਦਰਮਯਾਨੇ ਨਕਸ਼ ਨੱਕਾਸ਼ਸ੍ਤੋ ਬਸ,
ਈਂ ਸੁਖਨ ਰਾ ਦਰ ਨ ਯਾਬਦ ਬੁਲਹਵਸ. ੭੬

(੭੩੧) ਕਾਦਰੇ ਮੁਤਲਕ ਬਕੁਦਰਤ ਜ਼ਾਹਰਸ੍ਤ,
ਦਰਮਯਾਨੇ ਕੁਦਰਤੇ ਖ਼ੁਦ ਕਾਦਰਸ੍ਤ. ੨੯੦

(੭੩੨) ਮਰਦਮਾਨਸ਼ ਅਜ਼ ਹਮਹ ਪਾਕੀਜ਼ਹ ਤਰ,
ਖ਼ੂਬਰੂਓ ਖ਼ੂਬਖ਼ੂਓ ਖੁਸ਼ ਸਿਯਰ. ੮੬

(੭੩੩) ਪੇਸ਼ ਸ਼ਾਂ ਜੁਜ਼ ਯਾਦੇ ਹਕ ਮਨਜ਼ੂਰ ਨੇਸ੍ਤ,
ਗ਼ੈਰ ਹਰਫ਼ੇ ਬੰਦਗੀ ਦਸਤੂਰ ਨੇਸ੍ਤ. ੮੭

---

(੭੨੯) ਜਦਕਿ ਉਹ ਤੇਰੇ ਰੋਮ ਰੋਮ ਤੋਂ ਪ੍ਰਗਟ ਹੋ ਰਹਿਆ ਹੈ, ਤੂੰ ਬਾਹਰ ਲੱਭਣ ਲਈ ਕਿਧਰ ਜਾਂਦਾ ਹੈਂ ?

(੭੩੦) ਸੰਸਾਰਰੂਪੀ ਚਿਤ੍ਰ (ਤਸਵੀਰ) ਵਿੱਚ ਹੀ ਇਸਦੇ ਚਿਤੇਰੇ (ਵਾਹਿਗੁਰੂ) ਦਾ ਨਿਵਾਸ ਹੈ, ਪਰ ਏਸ ਗੱਲ ਨੂੰ ਮਾਯਾ ਦਾ ਸੇਵਕ ਨਹੀਂ ਸਮਝ ਸਕਦਾ.

(੭੩੧) ਸਰਬਸ਼ਕਤੀਮਾਨ ਆਪਣੀ ਰਚਨਾ ਤੋਂ ਪ੍ਰਗਟ ਹੁੰਦਾ ਹੈ ਓਹ ਆਪਣੀ (ਵਿਚਿਤ੍ਰ) ਰਚਨਾ ਦੇ ਅੰਦਰ ਆਪਹੀ ਸਮਾਯਾ ਹੋਯਾ ਹੈ.

(੭੩੨) ਵਾਹਿਗੁਰੂ ਦੇ ਸੇਵਕ ਸਭ ਤੋਂ ਪਵਿਤ੍ਰ, ਸੁੰਦਰ, ਸ਼ੀਲ ਅਤੇ ਭਲੇਸੁਭਾਉ ਵਾਲੇ ਹੈਨ.

(੭੩੩) ਉਨ੍ਹਾਂ ਦੇ ਅੱਗੇ ਨਿਰੰਕਾਰ ਦੇ ਸਿਮਰਣ ਤੋਂ ਛੁਟ ਹੋਰ ਕੁਛ ਮਨਜ਼ੂਰ ਨਹੀਂ. ਭਾਵ ਏਹ ਹੈ ਕਿ ਉਨ੍ਹਾਂ ਨੂੰ ਵਾਹਿਗੁਰੂ ਦੇ ਸਿਮਰਣ ਤੋਂ ਬਿਨਾਂ ਹੋਰ ਕਿਸੇ ਵਸਤੂ ਦੀ ਪਰਵਾਹ ਨਹੀਂ, ਭਗਤੀ ਦੀ ਚਰਚਾ ਤੋਂ ਛੁੱਟ (ਹੋਰ ਗੱਲਾਂ ਕਰਣ ਦਾ) ਉਨ੍ਹਾਂ ਦਾ ਵਤੀਰਾ ਨਹੀਂ.

(੭੩੪) ਮੇਚਕਦ ਅਜ਼ ਹਰ.ਫੇ ਸ਼ਾਂ ਕੰਦੋ ਨਬਾਤ,
ਬਾਰਦਜ਼ ਹਰਮੂਯੇ ਸ਼ਾਂ ਆਬੇਹਯਾਤ. ੮੮

(੭੩੫) .ਫਾਰ.ਗੰਦਜ਼ ਬੁ.ਗਜ਼ ਕੀਨਹ ਵਜ਼ ਹਸਦ,
ਬਰ ਨ ਮੇ ਆਯਦ ਜ਼ ਏਸ਼ਾਂ .ਫੇਅਲੇ ਬਦ. ੮੯

(੭੩੬) ਨਾਕਸੇ ਰਾ ਇੱਜ਼ਤ ਹੁਰਮਤ ਕੁਨੰਦ,
ਮੁ.ਫਲਸੇ ਰਾ ਸਾਹਿਬੇ ਦੌਲਤ ਕੁਨੰਦ. ੯੦

(੭੩੭) ਮੁਰਦਹਏ ਰਾ ਆਬੇਹੈਵਾਂ ਮੇ ਦਿਹੰਦ,
ਹਰਦਿਲੇ ਪਜ਼ਮੁਰਦਹਰਾ ਜਾਂ ਮੇ ਦਿਹੰਦ. ੯੧

(੭੩੮) ਸਬਜ਼ ਮੇਸਾਜ਼ੰਦ ਚੋਬੇਖ਼ੁਸ਼ਕਰਾ,
ਬੂਯ ਮੇ ਬ.ਖ਼ਸ਼ੰਦ ਰੰਗੋ ਮੁਸ਼ਕਰਾ. ੯੨

---

(੭੩੪) ਓਨ੍ਹਾਂ ਦੇ ਬਚਨਾਂ ਤੋਂ ਸ਼ੱਕਰ ਤੇ ਮਿਸ਼ਰੀ ਝੜਦੀ ਹੈ,
ਓਨ੍ਹਾਂ ਦੇ ਰੋਮ ਰੋਮ ਤੋਂ ਅਮ੍ਰਿਤ ਦੀ ਵਰਖਾ ਹੁੰਦੀ ਹੈ.

(੭੩੫) ਸੰਤਜਨ ਵੈਰ ਵਿਰੋਧ ਅਤੇ ਈਰਖਾ ਤੋਂ ਰਹਿਤ ਹਨ,
ਉਨ੍ਹਾਂ ਤੋਂ (ਕਦੇ ਕੋਈ) ਕੁਕਰਮ ਨਹੀਂ ਹੁੰਦਾ.

(੭੩੬) ਸੰਤਜਨ ਨਚੀਜਿਆਂ ਦਾ ਮਾਨ ਅਤੇ ਪ੍ਰਤਿਸ਼ਠਾ ਕਰਦੇ ਹਨ,
ਕੰਗਲਿਆਂ ਨੂੰ ਧਨੀ ਬਣਾ ਦਿੰਦੇ ਹਨ.

(੭੩੭) ਮੁਰਦਿਆਂ ਨੂੰ ਅਮ੍ਰਿਤਦਾਨ ਦਿੰਦੇ ਹਨ.
ਹਰੇਕ ਮੁਰਝਾਏ ਮਨ ਨੂੰ ਟਹਿਕਾ ਦਿੰਦੇ ਹਨ,

(੭੩੮) ਸੁੱਕੀ ਲੱਕੜ ਨੂੰ ਹਰੀ ਕਰਦੇ ਹਨ,
ਰੰਗ ਅਤੇ ਕਸਤੂਰੀ ਨੂੰ ਸੁਗੰਧੀ ਦਿੰਦੇ ਹਨ.

(੭੩੯) ਖ਼ੂਯੇ ਸ਼ਾਂ ਇਲਮੋ ਅਦਬ ਰਾ ਮਜ਼ਹਰਸ੍ਤ,
ਰੂਯੇ ਸ਼ਾਂ ਰੌਸ਼ਨ ਜ਼ ਮਿਹਰੇ ਅਨਵਰਸ੍ਤ. ੯੪

(੭੪੦) ਰੋਜ਼ੋ ਸ਼ਬ ਬਾਸ਼ੰਦ ਦਰ ਜ਼ਿਕਰੇ ਮਦਾਮ,
ਦਰ ਲਿਬਾਸੇ ਦੁਨਯਵੀ ਮਰਦੇ ਤਮਾਮ. ੧੭੯

(੭੪੧) ਬਾਹਮਹ ਅਜ਼ ਜੁਮਲਹ ਆਜ਼ਾਦੰਦ ਸ਼ਾਂ,
ਦਰ ਹਮਹ ਹਾਲਜ਼ ਖ਼ੁਦਾ ਸ਼ਾਦੰਦ ਸ਼ਾਂ ੧੮੦

(੭੪੨) ਖ਼ੇਸ਼ ਰਾ ਚੂੰ ਮੋਰ ਬਿਸ਼ਨਾਸੰਦ ਸ਼ਾਂ,
ਦਰ ਹਕੀਕਤ ਬਿਹਤਰਜ਼ ਪੀਲੇ ਦਮਾਂ. ੨੨੫

---

(੭੩੯) ਉਨ੍ਹਾਂ ਦਾ ਵਤੀਰਾ ਵਿਦਯਾ ਅਤੇ ਅਦਬ ਦੱਸਦਾ ਹੈ,
ਉਨ੍ਹਾਂ ਦਾ ਚੇਹਰਾ ਪ੍ਰਕਾਸ਼ਵਾਨ ਸੂਰਜ ਤੋਂ ਵੱਧਕੇ ਚਮਕਦਾ ਹੈ.

(੭੪੦) ਦਿਣ ਰਾਤ ਆਪਣੀ ਨਿੱਤ ਦੀ ਚਰਚਾ (ਵਾਹਗੁਰੂ ਦੇ ਕੀਰਤਨ) ਵਿਚ ਜੁੜੇ ਰਹਿੰਦੇ ਹਨ, ਦੁਨੀਆਦਾਰਾਂ ਦੇ ਵੇਸ ਵਿੱਚ ਰਹਿ ਕੇ ਭੀ ਓਹ ਪਰਮਹੰਸ ਹੈਨ. ਭਾਈ ਸਾਹਿਬ ਪਰਮਹੰਸ ਨੂੰ ਪੂਰਣ ਪੁਰਖ ਲਿਖਦੇ ਹਨ.

(੭੪੧) ਓਹ ਸਭ ਦੇ ਵਿੱਚ, ਅਤੇ ਸਭ ਤੋਂ ਕਿਨਾਰੇ ਹਨ.
ਹਰ ਹਾਲ ਵਿੱਚ ਸੰਤਜਨਾਂ ਦੀ ਵਾਹਗੁਰੂ ਨਾਲ ਬਣ ਆਈ ਹੈ.
ਭਾਵ ਏਹ ਹੈ ਕਿ ਵਾਹਗੁਰੂ ਦੇ ਭਾਣੇ ਵਿੱਚ ਪ੍ਰਸੰਨ ਰਹਿੰਦੇ ਹਨ.
ਵਿਪਦਾ ਅਤੇ ਕਲੇਸ਼ ਵਿੱਚ ਰੱਬ ਨਾਲ ਰੁੱਸ ਨਹੀਂ ਬਹਿੰਦੇ.

(੭੪੨) (ਭਾਵੇਂ) ਓਹ ਆਪਣੇ ਆਪਨੂੰ ਕੀੜੀ ਤੁੱਲ ਜਾਣਦੇ ਹਨ,
(ਪਰ) ਜੇ ਵਿਚਾਰਕੇ ਦੇਖੀਏ ਤਾਂ ਓਹ ਮਸਤਹਾਥੀ ਤੋਂ ਵਧਕੇ ਹਨ.

(੭੪੩) ਐ ਜ਼ਹੇ ਇਨਸਾਂ ਕਿ ਹਕਰਾ ਯਾਫ਼ਤਹ,
ਰੂ ਜ਼ ਯਾਦੇ ਗ਼ੈਰਹਕ ਬਰਤਾਫ਼ਤਹ. ੩੨੫

(੭੪੪) ਜ਼ਾਹਰੇ ਓ ਕੈਦੇ ਮੁਸ਼ਤੇ ਖ਼ਾਕਹਸ੍ਤ,
ਬਾਤਨੇ ਓ ਬਾਖ਼ੁਦਾਯੇ ਪਾਕ ਅਸ੍ਤ, ੩੨੭

(੭੪੫) ਜ਼ਾਹਰ ਅੰਦਰ ਮਾਯਲੇ ਫ਼ਰਜ਼ੰਦੋ ਜ਼ਨ,
ਦਰ ਹਕੀਕਤ ਬਾਖ਼ੁਦਾਯੇ ਖ਼ੇਸ਼ਤਨ. ੩੨੮

(੭੪੬) ਜ਼ਾਹਰ ਬਾਤਨ ਸ਼ੁਦਹ ਯਕਸਾਨ ਓ,
ਹਰਦੋ ਆਲਮ ਬੰਦਹ ਓ ਫ਼ਰਮਾਨੇ ਓ. ੩੩੩

(੭੪੭) ਹਮ ਬਦਿਲ ਯਾਦੇ ਖ਼ੁਦਾ ਹਮ ਬਰ ਜ਼ਬਾਂ,
ਈਂ ਜ਼ਬਾਨਸ਼ ਦਿਲ ਸ਼ੁਦਾ, ਦਿਲ ਸ਼ੁਦ ਜ਼ਬਾਂ ੩੩੪

---

(੭੪੩) ਅਹੋ ਧੰਨਭਾਗੀ ਹੈ ਓਹ, ਜਿਸਨੇ ਵਾਹਗੁਰੂ ਨੂੰ ਪਾਯਾ ਹੈ, ਅਤੇ ਨਿਰੰਕਾਰ ਤੋਂ ਛੁੱਟ ਹੋਰ ਦੇ ਸਿਮਰਣ ਤੋਂ (ਜਿਸ ਨੇ) ਮੂੰਹ ਮੋੜ ਲਿਆ ਹੈ.

(੭੪੪) ਜ਼ਾਹਰਦਾਰੀ ਤਾਂ ਸੰਤਜਨ ਸੰਸਾਰਿਕ ਬੰਧਨਾਂ ਵਿੱਚ ਬੱਧੇ ਦਿਸਦੇ ਹਨ, ਪਰ ਵਾਸਤਵ ਵਿੱਚ ਉਨ੍ਹਾਂ ਦਾ ਮਨ ਪਵਿਤ੍ਰਾਤਮਾ ਨਾਲ ਜੁੜਿਆ ਹੋਯਾ ਹੈ.

(੭੪੫) (ਵਾਹਗੁਰੂ ਦੇ ਪਯਾਰੇ) ਦੇਖਣ ਵਿੱਚ ਤਾਂ ਇਸਤ੍ਰੀ ਪੁਤ੍ਰ ਦੇ ਧਯਾਨ ਵਿੱਚ ਹਨ, ਪਰ ਵਾਸਤਵ ਵਿੱਚ ਆਪਣੇ ਮਾਲਿਕ ਵੱਲ ਲੱਗੇ ਹੋਏ ਹਨ.

(੭੪੬) ਓਹ ਅੰਦਰੋਂ ਬਾਹਰੋਂ ਇੱਕੋ ਜੇਹੇ ਹੁੰਦੇ ਹਨ.
ਦੋਵੇਂ ਲੋਕ ਉਨ੍ਹਾਂ ਦਾ ਹੁਕਮ ਮੰਨਣ ਲਈ ਦਾਸ ਹਨ.

(੭੪੭) ਵਾਹਗੁਰੂ ਦਾ ਸਿਮਰਣ ਉਨ੍ਹਾਂ ਦੇ ਦਿਲ ਵਿੱਚ ਅਤੇ ਰਸਨਾ ਉੱਤੇ ਹੈ, ਉਨ੍ਹਾਂ ਦੀ ਜ਼ਬਾਨ ਮਨ ਅਤੇ ਮਨ ਜ਼ਬਾਨ ਰੂਪ ਹੋ ਗਯਾ ਹੈ.

(੭੪੮) ਹਰ ਨ.ਫਸ ਦਾਰੰਦ ਦਿਲ ਰਾ ਸੂਯੇ ਹਕ.
ਸ਼ੁਦ ਮੁਅੱਤਰ ਮ.ਗਜ਼ੇ ਸ਼ਾਂ ਅਜ਼ ਬੂਜ਼ੇ ਹਕ. ੪੮੦

(੭੪੯) ਦੀਦਹ ਬਰ ਦੀਦਾਰੇ ਹਕ ਗਰ ਮੁਬਤਲਾਸ੍ਤ,
ਹਰਚਿ ਮੇ ਬੀਨੀ ਬਚਸ਼ੁਮਤ ਹਕ ਨਮਾਸ੍ਤ. ੨੩੧

(੭੫੦) ਮਸਤੀਯੇ ਹਕ ਮਅਨੀਏ ਹੁਸ਼ਿਆਰੀ ਅਸ੍ਤ,
ਆਰ.ਫਾਂ ਰਾ ਖ਼੍ਵਾਬ ਹਮ ਬੇਦਾਰੀ ਅਸ੍ਤ. ੨੯੭

(੭੫੧) ਦਰ ਰਹੇ ਹਕ ਜੁਜ਼ ਅਦਬ ਤਾਲੀਮ ਨੇਸ੍ਤ,
ਤਾਲਬੇ ਓ ਰਾ ਬਜੁਜ਼ ਤਸਲੀਮ ਨੇਸ੍ਤ. ੩੦੨

(੭੫੨) ਤਾਲਬਾਨੇ ਹਕ ਹਮੇਸ਼ਹਿ ਬਾਅਦਬ,
ਬਾਅਦਬ ਬਾਸ਼ੰਦ, ਦਾਯਮ ਬਾਅਦਬ. ੩੦੩

---

(੭੪੮) ਆਪਣੇ ਮਨ ਨੂੰ ਸ੍ਵਾਸ ਸ੍ਵਾਸ ਨਿਰੰਕਾਰ ਨਾਲ ਜੋੜੀ ਰੱਖਦੇ ਹਨ, ਓਨਾਂ ਦਾ ਮ.ਗਜ਼ ਵਾਹਗੁਰੂ ਦੀ ਸੁਗੰਧੀ ਨਾਲ ਮੁਅੱਤਰ (ਸੁਗੰਧਿਤ) ਹੋ ਗਯਾ ਹੈ.

(੭੪੯) ਜੇਕਰ ਤੇਰੀਆਂ ਅੱਖਾਂ ਨਿਰੰਕਾਰ ਦੇ ਦੇਖਣ ਨੂੰ ਲੋਚਦੀਆਂ ਹਨ, ਤਦ ਜੋ ਕੁਛ ਤੂੰ ਦੇਖਦਾ ਹੈਂ ਓਹ ਵਾਹਗੁਰੂ ਨੂੰ ਹੀ ਪ੍ਰਗਟ ਕਰਦਾ ਹੈ."ਏਹ ਵਿਸੁ ਸੰਸਾਰ ਜੋ ਤੁਮ ਦੇਖਦੇ ਸੋ ਹਰਿ ਕਾ ਰੂਪ ਹੈ, ਹਰਿਰੂਪ ਨਦਰੀ ਆਇਆ (ਅਨੰਦ)

(੭੫੦) ਵਾਹਗੁਰੂ ਦੇ ਪ੍ਰੇਮ ਦੀ ਮਸਤੀ ਦਾ ਅਰਥ ਸਾਵਧਾਨੀ ਹੈ. ਗ੍ਯਾਨੀਆਂ ਦਾ ਸੌਣਾ ਭੀ ਜਾਗਣ ਤੁੱਲ ਹੈ.

(੭੫੧) ਵਾਹਗੁਰੂ ਦੇ ਰਾਹ ਵਿਚ ਅਦਬ ਤੋਂ ਛੁਟ ਹੋਰ ਸਿਖ੍ਯਾ ਨਹੀਂ ਉਸਦੇ ਜਿਗ੍ਯਾਸੂ ਨੂੰ ਭਾਣਾ ਮੰਨਣ ਤੋਂ ਬਿਨਾਂ ਹੋਰ (ਕੋਈ ਕਰਤੱਬ) ਨਹੀਂ ਹੈ.

(੭੫੨) ਨਿਰੰਕਾਰ ਦੇ ਜਿਗ੍ਯਾਸੂ ਸਦਾ ਅਦਬ ਨਾਲ ਰਹਿੰਦੇ ਹਨ. ਅਦਬ ਨਾਲ ਰਹਿੰਦੇ, ਸਦਾ ਅਦਬ ਨਾਲ ਰਹਿੰਦੇ ਹਨ.

(੭੫੩) ਹਾਦੀਯੇ ਰਾਹੇਖ਼ੁਦਾ ਆਮਦ ਅਦਬ,
ਬੇਅਦਬ ਖ਼ਾਲੀਸ੍ਤ ਅਜ਼ ਅਲਤਾਫ਼ੇ ਰੱਬ. ੩੦੬

(੭੫੪) ਦਰ ਹਕੀਕਤ ਬੇਅਦਬ ਯਾਬਦ ਸਜ਼ਾ,
ਚੂੰ ਅਦਬ ਆਮਦ ਹਮਹਰਾ ਰਹਨੁਮਾ. ੨੯੮

(੭੫੫) ਬੇਅਦਬਰਾ ਕੈ ਜ਼ ਹਾਲੇ ਸ਼ਾਂ ਖ਼ਬਰ?
ਬੇਅਦਬ ਅਜ਼ ਹਕ ਹਮੇਸ਼ਹਿ ਬੇਬਹਰ. ੩੦੪

(੭੫੬) ਬੇਅਦਬ ਹਰਗਿਜ਼ ਬਹਕ ਰਾਹੇ ਨ ਯਾਫਤ,
ਰਾਹੇ ਹਕਰਾ ਹੇਚ ਗੁਮਰਾਹੇ ਨ ਯਾਫਤ. ੩੦੫

(੭੫੭) ਐ ਜ਼ਹੇ ਦਿਲ ਕਾਦਰੋ ਸ਼ੌਕਸ਼ ਬਵਦ,
ਦਰਹਕੀਕਤ ਸਾਹਿਬੇ ਜ਼ੌਕਸ਼ ਬਵਦ. ੩੪੬

(੭੫੮) ਇਸ਼ਕੇ ਮੌਲਾ ਮਰ ਤੁਰਾ ਮੌਲਾ ਕੁਨਦ,
ਹਰ ਦੋ ਆਲਮ ਬਿਹਤਰੋ ਔਲਾ ਕੁਨਦ. ੪੪੯

---

(੭੫੩) ਅਦਬ, ਵਾਹਗੁਰੂ ਦੇ ਰਾਹ ਦੀ ਸਿਖਯਾ ਦੇਣ ਵਾਲਾ ਹੈ, ਬੇਅਦਬ ਨਿਰੰਕਾਰ ਦੀਆਂ ਦਾਤਾਂ ਤੋਂ ਵੰਜਿਆ ਰਹਿੰਦਾ ਹੈ.
(੭੫੪) ਬੇਅਦਬ ਬਿਨਾ ਸੰਸੇ ਸਜ਼ਾ ਪਾਉਂਦਾ ਹੈ,
ਅਦਬ ਸਭ ਨੂੰ ਰਾਹ ਦਿਖਾਉਣ ਵਾਲਾ ਸਾਬਤ ਹੋਯਾ ਹੈ.
(੭੫੫) ਬੇਅਦਬ ਨੂੰ ਸੰਤਾਂ ਦੇ ਭੇਦ ਦੀ ਕੀ ਖ਼ਬਰ ਹੈ?
ਬੇਅਦਬ ਵਾਹਗੁਰੂ ਤੋਂ ਸਦਾ ਖਾਲੀ ਰਹਿੰਦਾ ਹੈ.
(੭੫੬) ਬੇਅਦਬ ਨੇ ਮੁੱਢੋਂ ਹੀ ਪਰਮੇਸੂਰ ਦਾ ਮਾਰਗ ਨਹੀਂ ਪਾਯਾ,
ਕਿਸੇ ਭੌਂਦੂ ਬੇਅਦਬ ਨੇ ਵਾਹਗੁਰੂ ਦਾ ਰਸਤਾ ਨਹੀਂ ਲੱਭਿਆ.
(੭੫੭) ਅਦਭੁਤ ਹੈ ਓਹ ਮਨ ਜੋ ਉਸ ਦੇ ਪ੍ਰੇਮ ਵਿਚ ਮਗਨ ਹੈ,
ਪਰ ਜੇ ਵਾਸਤਵ ਵਿਚ ਓਹ ਵਾਹਗੁਰੂ ਦਾ ਪ੍ਰੇਮੀ ਹੋਵੇ.
(੭੫੮) ਅਕਾਲਪੁਰਖ ਦਾ ਪ੍ਰੇਮ ਤੈਨੂੰ ਉਸਦਾ ਸਰੂਪ ਹੀ ਕਰ ਦੇਵੇਗਾ,
ਦੋਹਾਂ ਲੋਕਾਂ ਵਿੱਚ ਸ੍ਰੇਸ਼ਟ ਅਤੇ ਸਿਰੋਮਣੀ ਬਣਾ ਦੇਵੇਗਾ.

(੭੫੯) ਈਂ ਦਿਲੇ ਬਿਰੀਆਨੇ ਮਾਰਾ ਸ਼ੌਕ ਦਿਹ,
ਦਰ ਗੁਲੂਯਮ ਬੰਦਗੀਰਾ ਤੌਕ ਦਿਹ. ੪੫੬

(੭੬੦) ਆਂ ਜ਼ਹੇ ਦਸਤੇ ਕਿ ਵਸਫ਼ੇ ਓ ਨਵਿਸ੍ਤ,
ਆਂ ਜ਼ਹੇ ਪਾਯੇ ਕਿ ਦਰ ਕੂਯਸ਼, ਗੁਜ਼ਸ੍ਤ. ੩੪੮

(੭੬੧) ਆਂ ਜ਼ਬਾਨੇ ਬਿਹ ਕਿ ਜ਼ਿਕਰੇ ਓ ਕੁਨਦ,
ਖ਼ਾਤਰੇ ਆਂ ਬਿਹ ਕਿ ਫ਼ਿਕਰੇ ਓ ਕੁਨਦ. ੩੪੯

(੭੬੨) ਮੁਰਸ਼ਦੇ ਹਰਚੀਜ਼ ਸੇ ਬਾਸ਼ਦ ਬਸੇ,
ਮੁਰਸ਼ਦੇ ਕਾਮਿਲ ਕੁਜਾ ਯਾਬਦ ਕਸੇ? ੪੦੮

---

(੭੫੯) ਹੇ ਵਾਹਗੁਰੂ, ਸਾਡੇ ਇਸ ਭੁੱਜੇ ਹੋਏ ਮਨ ਨੂੰ ਆਪਣਾ ਪ੍ਰੇਮ ਪ੍ਰਦਾਨ ਕਰ, ਮੇਰੇ ਗਲ ਵਿਚ ਆਪਣੀ ਭਗਤੀ ਦਾ ਪੱਕਾ ਸੰਗਲ ਪਾ ਦੇ. ਭਾਵ ਏਹ ਹੈ ਕਿ ਮੈਂ ਨਵੇਂ ਵੇਦਾਂਤੀਆਂ ਦੀ ਤਰਾਂ ਸੁਤੰਤ੍ਰ ਹੋਯਾ ਕੁਕਰਮਾਂ ਵਿੱਚ ਨਾ ਪ੍ਰਵਿਰਤਾਂ.

(੭੬੦) ਓਹ ਹੱਥ ਧੰਨ ਹੈ ਜਿਸ ਨੇ ਉਸ ਦੀ ਮਹਿਮਾ ਲਿਖੀ ਹੈ,
ਓਹ ਪੈਰ ਧੰਨ ਹੈ ਜੋ ਉਸ ਦੇ ਰਾਹ ਚਲਦਾ ਹੈ.

(੭੬੧) ਓਹ ਰਸਨਾ ਭਲੀ ਹੈ ਜੋ ਉਸ ਦੀ ਚਰਚਾ ਕਰਦੀ ਹੈ,
ਓਹ ਮਨ ਸ੍ਰੇਸ਼ਟ ਹੈ ਜੋ ਉਸ ਨੂੰ ਮਨਨ ਕਰਦਾ ਹੈ.

(੭੬੨) ਹਰ ਵਿਦ੍ਯਾ ਹੁਨਰ ਦੇ ਉਸਤਾਦ (ਗੁਰੂ) ਬਹੁਤ ਪਾਏ ਜਾਂਦੇ ਹਨ ਪਰ ਪੂਰਣ ਗੁਰੂ ਕਿਸੇ ਨੂੰ ਕਿੱਥੋਂ ਲੱਭਦਾ ਹੈ ?
ਭਾਵ ਏਹ ਹੈ ਕਿ ਗੁਰੂ ਨਾਨਕ ਦੇਵ ਜੀ ਸ਼ਰਣ ਦੁਰਲਭ ਹੈ, ਗੁਰੁ ਨਾਨਕ ਜਿਨ ਸੁਣਿਆ ਪੇਖਿਆ ਸੇ ਫਿਰ ਗਰਭਾਸਿ ਨੇ ਪਰਿਆ ਰੇ".
*(ਸੋਰਠ ਮਹਲਾ ੫)*

(੭੬੩) ਮੁਰਸ਼ਦੇ ਕਾਮਿਲ ਇਲਾਜੇ ਦਿਲ ਕੁਨਦ,
ਈਂ ਮੁਰਾਦੇ ਦਿਲ ਬਦਿਲ ਹਾਸਲ ਕੁਨਦ. ੪੪੩

(੭੬੪) ਨਾਮੇ ਬੇਮੁਰਸ਼ਦ ਮਯਾਵਰ ਬਰ ਜ਼ਬਾਂ,
ਮੁਰਸ਼ਦੇ ਕਾਮਿਲ ਦਿਹਦ ਅਜ਼ ਹਕ ਨਿਸ਼ਾਂ. ੪੦੭

## ਦੀਵਾਨ ਗੋਯਾ[1]

(੭੬੫) ਹਵਾਯੇ ਬੰਦਗੀ ਆਵੁਰਦ ਦਰ ਵੁਜੂਦ ਮਰਾ,
ਵਗਰਨਹ ਜ਼ੌਕ ਚੁਨੀ ਆਮਦਨ ਨ ਬੂਦ ਮਰਾ,
ਖ਼ੁਸ਼ਸੁ ਉਮਰ ਕਿ ਦਰ ਯਾਦ ਬਗੁਜ਼ਰਦ, ਵਰਨਹ,
ਚਿ ਹਾਸਿਲਸੁ ਅਜ਼ੀਂ ਗੁੰਬਦੇ ਕਬੂਦ ਮਰਾ?
ਦਰ ਆਂ ਜ਼ਮਾਂ ਕਿ ਨਿਯਾਈ ਬਯਾਦਿ ਮੇ ਮੀਰਮ,
ਬ.ਗੈਰ ਯਾਦੇ ਤੋ ਜ਼ੀਂ ਜ਼ੀਸੁਨ ਚਿ ਸੂਦ ਮਰਾ?
ਫ਼ਿਦਾਸੁ ਜਾਨੋ ਦਿਲੇ ਮਨ ਬਖ਼ਾਕੇ ਮਕਦਮੇ ਪਾਕ,
ਹਰਾਂਕਸੇ ਕਿ ਬਸੂਯੇ ਤੋ ਰਹ ਨਮੂਦ ਮਰਾ. ੧

---

(੭੬੩) ਪੂਰਣ ਗੁਰੂ ਦਿਲ ਦੇ ਰੋਗਾਂ ਦਾ ਇਲਾਜ ਕਰਦਾ ਹੈ, ਭਾਵ ਹੈ ਕਿ ਵਿਕਾਰ ਰੂਪ ਰੋਗਾਂ ਨੂੰ ਹਟਾ ਦਿੰਦਾ ਹੈ,
ਅਤੇ ਮਨ ਦੀ ਇੱਛਿਆ ਮਨ ਵਿੱਚ ਹੀ ਪੂਰੀ ਕਰ ਦਿੰਦਾ ਹੈ.

(੭੬੪) ਨਿਗੁਰੇ ਦਾ ਨਾਉਂ ਜੀਭ ਉੱਤੇ ਨਾ ਲਿਆ, "ਨਿਗੁਰੇ ਕਾ ਹੈ ਨਾਉਂ ਬੁਰਾ" *(ਆਸਾ ਪਟੀ-ਮ: ੩)*
ਵਾਹਗੁਰੂ ਦਾ ਗਯਾਨ ਪੂਰਾ ਗੁਰੂ ਹੀ ਦਿੰਦਾ ਹੈ.

[1] ਭਾਈ ਨੰਦ ਲਾਲ ਜੀ ਦੀ ਰਚੀ ਹੋਈ ਗ਼ਜ਼ਲਾਂ ਦੀ ਪੁਸਤਕ ਭਾਈ ਸਾਹਿਬ ਦੀ ਛਾਪ (ਤਖ਼ੱਲਸ) "ਗੋਯਾ" ਹੈ.

(੭੬੫) ਭਗਤੀ ਦੀ ਲਾਲਸਾ ਮੈਨੂੰ ਮਾਨੁਖ ਜਨਮ ਵਿੱਚ ਲਿਆਈ,—

(੭੬੬) ਚਸ਼ਮੇ ਮਾ ਹਰਗਿਜ਼ ਬ.ਗੈਰ ਅਜ਼ ਹਕ ਨ ਦੀਦ,
ਐ ਖ਼ੁਸ਼ਾ ਚਸ਼ਮੇ ਕਿ ਹਕ ਬੀਨੰਦਹ ਅਸੂ.
ਮਾਨਮੇ ਲਾ.ਫੇਮ ਅਜ਼ ਜ਼ੁਹਦੋ ਰਿਯਾ,
ਗਰ ਗੁਨਹਗਾਰੇਮ ਹਕ ਬ.ਖ਼ਸ਼ਿੰਦਹਿ ਅਸੂ.
ਦੀਗਰਰਾ ਅਜ਼ ਕੁਜਾ ਆਰੇਮ ਮਾ,
ਸ਼ੋਰ ਦਰ ਆਲਮ ਯਕੇ ਅ.ਫਗੰਦਹ ਅਸੂ.
ਹਰ.ਫ .ਗੈਰ ਅਜ਼ ਹਕ ਨ ਯਾਇਦ ਹੇਚਗਾਹ,
ਬਰ ਲਬੇ 'ਗੋਯਾ' ਕਿ ਹਕ ਬ.ਖ਼ਸ਼ਿੰਦਹ ਅਸੂ. ੮

---

— ਨਹੀਂ ਤਾਂ ਸੰਸਾਰ ਵਿੱਚ ਆਉਣ ਦੀ ਮੈਨੂੰ ਇੱਛਿਆ ਨਹੀਂ ਸੀ. (ਭਾਵ ਏਹ ਹੈ ਕਿ ਮਾਨੁਸ਼ਜਨਮ ਕੇਵਲ ਭਗਤੀ ਲਈ ਪ੍ਰਾਪਤ ਹੋਯਾ ਹੈ.) ਜੋ ਉਮਰ ਉਸ ਦੇ ਸਿਮਰਣ ਅੰਦਰ ਬੀਤੇ ਓਹ ਭਲੀ ਹੈ, ਨਹੀਂ ਤਾਂ ਇਸ ਸੰਸਾਰਚਕ੍ਰ ਤੋਂ ਮੈਨੂੰ ਕੀ ਲਾਭ ਹੈ?
ਜਿਸ ਵੇਲੇ ਤੂੰ ਯਾਦ ਨਹੀਂ ਰਹਿੰਦਾ, ਮੈਂ ਮਰ ਜਾਨਾ ਹਾਂ "ਆਖਾਂ ਜੀਵਾਂ ਵਿਸਰੈ ਮਰ ਜਾਂਉ" *(ਆਸਾ ਮਹਲਾ ੧)* ਤੇਰੇ ਸਿਮਰਣ ਬਿਨਾਂ, ਜਿਉਣਾ ਮੇਰਾ ਕਿਸ ਅਰਥ ਹੈ? ਉਸ (ਸਤਗੁਰੂ ਗੋਬਿੰਦ ਸਿੰਘ) ਦੀ ਪਵਿਤ੍ਰ ਚਰਣਧੂੜਿ ਉੱਤੇ ਮੇਰੇ ਪ੍ਰਾਣ ਅਤੇ ਮਨ ਸਦਕੇ ਹੈ, ਕਿ ਜਿਸ ਨੇ ਮੈਨੂੰ ਤੇਰਾ ਪੰਧ ਦਿਖਾਇਆ ਹੈ.

(੭੬੬) ਸਾਡੀ (ਸਿੱਖਾਂ ਦੀ) ਅੱਖ ਨੇ ਸਤਯ ਤੋਂ ਛੁੱਟ ਹੋਰ ਕੁਛ ਨਹੀਂ ਡਿੱਠਾ, ਸੱਚ (ਵਾਹਗੁਰੂ) ਦੇ ਦੇਖਣ ਵਾਲੀ ਅੱਖ ਮਨੋਹਰ ਹੈ. ਅਸੀਂ (ਸਿੱਖ) ਤਯਾਗ ਤੇ ਭੇਖ ਦੀ ਸ਼ੇਖੀ ਨਹੀਂ ਮਾਰਦੇ, ਜੇ—

(੭੬੭) ਤਸਕੀਨੇ ਮਾਜ਼ ਖ਼ਿਜ਼ਰੋ ਮਸੀਹਾ ਨਮੇ ਸ਼ਵਦ. ੨੩
(੭੬੮) ਖ਼ੁਦਨੁਮਾਈ ਦਰ ਲਿਬਾਸੇ ਬੰਦਗੀ ਮਨਜ਼ੂਰ ਨੇਸ੍ਤ.
ਓ ਹਮੇਸ਼ਹ ਸਾਹਬਸ੍ਤ ਵ ਮਾ ਹਮੇਸ਼ਹ ਬੰਦਹਏਮ ੫੬
(੭੬੯) ਗੋਯਾ ਨਿਗਾਹੇ ਯਾਰ ਕਿ ਮਖ਼ਮੂਰ ਗਸ਼ਤਹਏਮ,
ਕਿ ਖ਼੍ਵਾਹਸ਼ੇ ਮਯ ਰੰਗੀਨ ਪੁਰ ਅਸਰਾਰਮੇ ਕੁਨੇਮ.੫੯

---

— ਅਸੀਂ ਪਾਪੀ ਹਾਂ, ਤਾਂ ਅਕਾਲ ਪੁਰਖ ਬਖ਼ਸ਼ਿੰਦ ਹੈ.
ਦੂਜੇ ਨੂੰ ਅਸੀਂ ਕਿੱਥੋਂ ਲਿਆਈਏ ?
ਸੰਸਾਰ ਵਿੱਚ ਤਾਂ ਇਕ ਨੇ ਹੀ ਰੌਲਾ ਪਾ ਰੱਖਿਆ ਹੈ.
(ਭਾਵ ਹੈ ਕਿ ਇਕ ਵਾਹਗੁਰੂ ਦੇ ਹੀ ਗੁਣ ਗਾਏ ਜਾ ਰਹੇ ਹਨ ਅਤੇ ਉਸੇ ਦੀ ਹੀ ਚਰਚਾ ਹੋ ਰਹੀ ਹੈ.)
ਵਾਹਗੁਰੂ ਬਿਨਾਂ "ਗੋਯਾ" ਦੇ ਬੁੱਲ੍ਹਾਂ ਉੱਤੇ ਹੋਰ ਜ਼ਿਕਰ ਕਦੇ ਨਹੀਂ ਆਉਂਦਾ, ਕਯੋਂਕਿ ਸੱਚਸ੍ਵਰੂਪ ਹੀ ਬਖ਼ਸ਼ਣਹਾਰ ਹੈ.

(੭੬੭) ਸਾਡੀ ਸ਼ਾਂਤਿ ਖਿਜ਼ਰ ਅਤੇ ਮਸੀਹਾ ਤੋਂ ਨਹੀਂ ਹੁੰਦੀ. ਭਾਵ ਏਹ ਹੈ ਕਿ ਸਤਗੁਰੁ ਦੇ ਸਿੱਖ ਵਰੁਣ ਅਤੇ ਹਜ਼ਰਤ ਈਸਾ ਤੋਂ ਸ਼ਾਂਤਿ ਨਹੀਂ ਚਾਹੁੰਦੇ.

(੭੬੮) ਭਗਤਿ ਦੇ ਭੇਸ ਵਿੱਚ ਹੌਮੈਭਾਵ ਅੰਗੀਕਾਰ ਨਹੀਂ, ਵਾਹਗੁਰੂ ਸਦਾ ਸ੍ਵਾਮੀ ਹੈ, ਅਰ ਅਸੀਂ ਉਸਦੇ ਨਿਤਯਸੇਵਕ ਹਾਂ. ਭਾਵ ਏਹ ਹੈ ਕਦੇ ਭੀ 'ਮੈਂ ਖੁਦਾ ਹਾਂ' ਏਹ ਭਾਵ ਸਤਗੁਰੁ ਦੇ ਸਿੱਖ ਦੇ ਮਨ ਨਾ ਆਵੇ.

(੭੬੯) ਪਯਾਰੇ ਦੀ ਕ੍ਰਿਪਾਦ੍ਰਿਸ਼੍ਟਿ ਨਾਲ ਅਸੀਂ ਮਸ੍ਤ ਹੋਗਏ ਹਾਂ, ਰੰਗੀਨ ਅਤੇ ਗੁਪਤ ਵਿਕਾਰਾਂ ਨਾਲ ਭਰੀ ਸ਼ਰਾਬ ਦੀ ਸਾਨੂੰ ਕੀ ਇੱਛਾ ਰਹੀ ਹੈ ? ਭਾਵ ਏਹ ਹੈ ਸਤਗੁਰੁ ਦੇ ਸਿੱਖ ਨਿੰਦਤ ਸ਼ਰਾਬ ਦੀ ਕਦੇ ਇੱਛਾ ਨਹੀਂ ਕਰਦੇ.

(੭੭੦) ਦਰ ਮਜ਼ਹਬੇ ਮਾ ਗ਼ੈਰਪਰਸ੍ਤੀ ਨ ਕੁਨੰਦ,
ਸਰ ਤਾ ਬ ਕਦਮ ਬਹੋਸ਼, ਮਸ੍ਤੀ ਨ ਕੁਨੰਦ.

(੭੭੧) ਮਿਹਰੋਂ ਕੀਂ ਬਰ ਹਰ ਕਿ ਸਾਜ਼ੀ
ਸਾਫ਼ੀਏ ਦਿਲ ਗਮ ਕੁਨਦ,
ਗਰ ਮੁਰਾਦੇ ਖ਼ੇਸ਼ ਖ਼੍ਵਾਹੀ ਅਜ਼ ਗ਼ਲਾਜ਼ਤ ਦੂਰ ਦਾਰ.

## ਤੌਸੀਫ਼ੋ ਸਨਾ

[1](੭੭੨) ਰਾਹੇ ਜ਼ਿਕਰਮ ਬ ਆਲਮੇ ਬਿਨਮਾ,
ਬ ਹਮਹ ਸੌਜ਼, ਵਸਫ਼ੇ ਮਨ ਗੋਯਾ.
ਗਿਰਦੇ ਆਲਮ ਬਰਾਉ ਹਾਦੀ ਸ਼ੋ,
ਕਿ ਜਹਾਂ ਗ਼ੈਰੇ ਮਨ ਨ ਯਰਜ਼ਦ ਜੌ.

---

(੭੭੦) ਸਾਡੇ (ਸਿੱਖ) ਮਜ਼ਹਬ ਵਿੱਚ, ਦੂਜੇ ਦੀ ਪੂਜਾ ਨਹੀਂ ਕਰਦੇ. ਸਿਰ ਤੋਂ ਪੈਰਾਂ ਤਾਂਈਂ ਹੋਸ਼ ਅੰਦਰ ਰਹਿੰਦੇ ਹਨ. ਮਸਤੀ ਨਹੀਂ ਕਰਦੇ. ਭਾਵ ਏਹ ਹੈ ਕਿ ਸਿੱਖ, ਅਕਾਲ ਤੋਂ ਛੁਟ ਕਿਸੇ ਹੋਰ ਦੇਵੀ ਦੇਵਤਾ ਦੀ ਸੇਵਾ ਨਹੀਂ ਕਰਦੇ, ਅਤੇ ਦਿਖਾਵੇ ਵਾਸਤੇ ਦਮ, ਹਾਲ, ਸਮਾਧੀ, ਸੂਤ੍ਰ. ਵਿੱਚ ਆਕੇ ਆਪਣੇ ਤਾਂਈਂ ਵਿਦੇਹ ਪ੍ਰੇਮੀ ਸਿੱਧ ਕਰਨਾ ਨਹੀਂ ਚਾਹੁੰਦੇ.

(੭੭੧) ਜੇ ਲੋਕਾਂ ਨਾਲ ਤੂੰ ਮਿਤ੍ਰਤਾ ਅਤੇ ਸ਼ਤ੍ਰਤਾ ਕਰੇਂਗਾ, ਤਾਂ ਤੇਰੇ ਦਿਲ ਦੀ ਪਵਿਤ੍ਰਾ ਜਾਂਦੀ ਰਹੂ.
ਜੇ ਤੂੰ ਆਪਣਾ ਮਨੋਰਥ ਸਿੱਧ ਕਰਣਾ ਚਾਹੁੰਦਾ ਹੈਂ, ਤਾਂ ਮਨ ਨੂੰ (ਇਸ) ਅਪਵਿੱਤ੍ਰਤਾ ਤੋਂ ਦੂਰ ਰੱਖ.

੧ ਇਸ ਅੰਗ ਦਾ ਅਰਥ ਦੇਖੋ ਸਫ਼ਾ ੪੨੧ ਦੇ ਫ਼ੁਟਨੋਟ ਵਿੱਚ.

ਸ਼ੁਦਹ ਗੁਮਰਾਹ ਆਲਮੇ ਬੇ ਮਨ,
ਸਾਹਿਰਾਂ ਗਸ਼ਤੰਦ ਜਾਦੂਏ ਮਨ.
ਮੁਰਦ ਗਾਂ ਰਾ ਕੁਨੰਦ ਜ਼ਿੰਦਹ ਹਮੀ,
ਜ਼ਿੰਦਗਾਂ ਰਾ ਬਜਾਂਕੁਸ਼ੰਦਹ ਹਮੀ.
ਹਰਚਿ ਖ਼੍ਵਾਹੰਦ ਮੀ ਕੁਨੰਦ ਬਦਾਂ,
ਜੁਮਲਹ ਜਾਦੂ ਫ਼ਨੰਦ ਬਰ ਸਾਮਾਂ.
ਆਤਸ਼ੇਰਾ ਕੁਨੰਦ ਆਬੇ ਵਸ਼.
ਬਰ ਸਰੇ ਆਬ ਬਰ ਜ਼ਨੰਦ ਆਤਸ਼.
ਰਾਹੇ ਸ਼ਾਂਰਾ ਨਮਾ ਬਸੂਯੇ ਮਨ,
ਕਿ ਪਜ਼ੀਰੰਦ ਗੁਫ਼ਤਗੂਯੇ ਮਨ.
ਗ਼ੈਰ ਜ਼ਿਕਰਮ ਬਜਾਦੂਏ ਨ ਰਵੰਦ,
ਜੁਜ਼ ਦਰੇ ਮਨ ਬਜਾਨਬੇ ਨ ਰਵੰਦ.
ਅੰਜੁਮਨ ਮੀ ਕੁਨੰਦ ਅਜ਼ ਅੰਜਮ,
ਬਰ ਸ਼ੁਮਾਰੰਦ ਰੋਜ਼ ਸ਼ਾਦੀ ਵ ਗ਼ਮ.
ਬਰ ਨਗਾਰੰਦ ਨਹਿ ਸੋ ਸਆਦ ਹਮੀ,
ਬਾਜ਼ ਗੋਇੰਦ ਕਬਲੋ ਬਾਦ ਹਮੀ,
ਜ਼ਹਨੁਮਾ ਜੁਮਲਹਰਾ ਸੂਇ ਫ਼ਿਕਰਮ,
ਕਿ ਨ ਦਾਰੰਦ ਦੋਸਤ ਜੁਜ਼ ਜ਼ਿਕਰਮ.
ਮਨ ਤੁਰਾ ਆਫ਼ਰੀਦਮ ਅਜ ਪਯਆਂ,
ਕਿ ਸ਼ਵੀ ਰਹਨੁਮਾ ਬ ਜੁਮਲਹ ਜਹਾਂ.
ਹੁੱਬੇ ਗ਼ੈਰ ਅਜ਼ ਜ਼ਮੀਰੇ ਸ਼ਾਂ ਬਿਜ਼ਦਾ.

ਹਮ ਗਿਨਾਂ ਰਾ ਤੂ ਰਾਹੇ ਰਾਸਤ ਨਮਾ.[੧]

# ਇਤਿ ਸਤਵੀਂ ਕਲਾ

---

੧ ਅੰਗ ੭੭੨ ਦਾ ਭਾਵਾਰਥ ਏਹ ਹੈ ਕਿ—ਗੁਰੂ ਨਾਨਕ ਸਾਹਿਬ ਨੂੰ ਕਰਤਾਰ ਨੇ ਹੁਕਮ ਦਿੱਤਾ ਕਿ ਤੂੰ ਸੰਸਾਰ ਵਿਖੇ ਲੋਕਾਂ ਨੂੰ ਮੇਰੇ ਸਿਮਰਣ ਦਾ ਰਸਤਾ ਦਿਖ਼ਾ, ਅਰ ਮੇਰਾ ਕੀਰਤਨ ਸਭ ਨੂੰ ਸੁਣਾ. ਤੂੰ ਸਾਰੀ ਦੁਨੀਆ ਦਾ ਰਹਬਰ ਹੋ, ਅਰ ਯਕੀਨ ਦਿਵਾ ਕਿ ਏਹ ਤੁੱਛ ਸੰਸਾਰ ਮੈਥੋਂ ਬਿਨਾਂ ਇੱਕ ਜੌਂ ਦੇ ਮੁੱਲ ਦਾ ਭੀ ਨਹੀਂ, ਮੈਨੂੰ ਭੁੱਲ ਕੇ ਸੰਸਾਰ ਗੁਮਰਾਹ ਹੋ ਗਯਾ ਹੈ ਅਰ ਪੂਰਣ ਪੰਡਿਤ ਪਾਖੰਡੀ ਬਣ ਬੈਠੇ ਹਨ. ਜੇ ਓਹ ਚੇਟਕੀ ਮੁਰਦਿਆਂ ਨੂੰ ਜੀਵਨ ਦੇਣ ਅਰ ਜੀਂਵਦਿਆਂ ਨੂੰ ਮਾਰਣ ਦੀ ਸ਼ਕਤਿ ਰੱਖਣ ਅਤੇ ਅਣਹੋਈ ਨੂੰ ਹੋਈ ਕਰ ਵਿਖਾਲਣ, ਤਥਾ ਕੁਦਰਤੀ ਰਚਨਾ ਨੂੰ ਪਲਟਾ ਦੇਣ, ਤਦ ਭੀ ਆਤਮਦਰਸੀ ਅਤੇ ਪਵਿਤ੍ਰਾਤਮਾ ਨਹੀਂ ਕਹੇ ਜਾ ਸਕਦੇ, ਸਗੋਂ ਅਜੇਹੇ ਲੋਕ ਕੇਵਲ ਚੇਟਕੀ ਅਰ ਪਾਖੰਡੀ ਸੱਦੇ ਜਾਂਦੇ ਹਨ. ਤੂੰ ਉਨ੍ਹਾਂ ਨੂੰ ਮੇਰਾ ਮਾਰਗ ਦਿਖਾ ਜਿਸ ਕਰਕੇ ਉਹ ਮੇਰੇ ਹੁਕਮਾਂ ਨੂੰ ਸੁਣਨ ਅਰ ਧਾਰਣ, ਅਤੇ ਮੇਰੇ ਨਾਮ ਨੂੰ ਛੱਡਕੇ ਹੋਰ ਕਿਸੇ ਦੇ ਫਰੇਬ ਵਿੱਚ ਨਾ ਫਸਣ ਅਰ ਮੇਰੇ ਦਰ ਨੂੰ ਛੱਡ ਕੇ ਹੋਰ ਕਿਸੇ ਵੱਲ ਨਾ ਜਾਣ.

ਪਾਖੰਡੀ ਲੋਕ ਗ੍ਰਹਾਂ ਦੀਆਂ ਕੁੰਡਲੀਆਂ ਬਣਾਉਂਦੇ ਹਨ, ਅਰ ਦਿਨਾਂ ਦੇ ਭਲੇ ਬੁਰੇ ਫਲ ਮੰਨਕੇ ਉਨ੍ਹਾਂ ਤੋਂ ਸੁਖ ਦੁਖ ਦਾ ਹੋਣਾ ਕਲਪਦੇ ਹਨ, ਅਰ ਭੂਤ ਭਵਿੱਖਤ ਦਾ ਹਾਲ ਵਰਣਨ ਕਰਦੇ ਹਨ. ਐਸੇ ਭਰਮੀਆਂ ਨੂੰ ਮੇਰੇ ਧ੍ਯਾਨ ਵੱਲ ਲਿਆ, ਤਾਂ ਕਿ ਮੇਰੇ ਨਾਮ ਤੋਂ ਛੁੱਟ ਹੋਰ ਕਿਸੇ ਨੂੰ ਆਪਣਾ ਮਿਤ੍ਰ ਨਾ ਬਣਾਉਂਣ. ਮੈਂ ਤੈਨੂੰ ਇਸੇ ਲਈ ਸਾਜਿਆ ਹੈ ਕਿ ਤੂੰ ਸੰਸਾਰ ਵਿੱਚ ਸਭ ਦਾ ਆਗੂ ਹੋਵੇਂ, ਤੂੰ ਮੈਥੋਂ ਬਿਨਾਂ ਦੂਜੇ ਦਾ ਪ੍ਰੇਮ ਉਨ੍ਹਾਂ ਦੇ ਮਨਾਂ ਤੋਂ ਦੂਰ ਕਰ ਅਰ ਸਭ ਨੂੰ ਸਤ੍ਯਮਾਰਗ ਪਰ ਲਿਆ.

ੴ ਸਤਿਗੁਰ ਪ੍ਰਸਾਦਿ ॥

# ਕਲਾ ੮

## (੭੭੩) ਤਨਖ਼ਾਹਨਾਮਾ[1]

ਨੰਦਲਾਲ ਤੁਮ ਬਚ ਸੁਨੋ ਸਿੱਖ ਕਰਮ ਹੈ ਏਹ—
ਨਾਮ ਦਾਨ ਇਸਨਾਨ ਬਿਨ
ਕਰੈ ਨ ਅਨਸਿਉ[2] ਨੇਹ.

(੭੭੪) ਪ੍ਰਾਤਕਾਲ ਸਤਸੰਗ ਨ ਜਾਵੈ,
ਤਨਖ਼ਾਹਦਾਰ[3] ਵਹ ਬਡਾ ਕਹਾਵੈ.

---

੧ ਸਿੱਖਮਤ ਵਿੱਚ ਧਰਮਦੰਡ ਦਾ ਨਾਂਉਂ 'ਤਨਖ਼ਾਹ' ਹੈ, ਇਸ ਰਹਿਤਨਾਮੇ ਵਿੱਚ ਵਿਸ਼ੇਸ਼ ਕਰਕੇ ਐਸੇ ਕਰਮਾਂ ਦਾ ਵਰਣਨ ਹੈ ਜਿਨ੍ਹਾਂ ਦੇ ਕਾਰਣ ਕਰਕੇ ਸਿੱਖ 'ਤਨਖ਼ਾਹੀਆ' (ਅਪ੍ਰਾਧੀ) ਹੋ ਜਾਂਦਾ ਹੈ, ਇਸ ਕਰਕੇ ਇਸ ਦਾ ਨਾਂਉਂ 'ਤਨਖ਼ਾਹਨਾਮਾ' ਹੈ.
ਤਨਖ਼ਾਹਨਾਮਾ, ਪ੍ਰਸ਼ਨ ਉੱਤਰ ਭਾਈ ਨੰਦਲਾਲ ਕਾ ਅਤੇ ਭਾਈ ਦਯਾ ਸਿੰਘ ਕਾ ਰਹਿਤਨਾਮਾ, ਇਹ ਤਿੰਨੇ ਗ੍ਰੰਥ, ਪ੍ਰੇਮੀ ਸਿੱਖਾਂ ਨੇ ਭਾਈ ਨੰਦਲਾਲ ਜੀ ਵਲੋਂ ਪ੍ਰਸ਼ਨ ਕਰਕੇ ਦਸਮੇਸ਼ ਦੇ ਉੱਤਰ ਰੂਪ ਲਿਖੇ ਹਨ. ਇਸ ਲਈ ਇਨਾਂ ਤੇਹਾਂ ਦਾ ਸੰਗ੍ਰਹਿ ਅਤੇ ਸਾਰ ਇਸ ਅਠਵੀਂ ਕਲਾ ਵਿੱਚ ਕੀਤਾ ਗਯਾ ਹੈ.

੨ ਹੋਰ ਪਾਖੰਡਕਰਮਾਂ ਨਾਲ. ਅਥਵਾ—ਗੁਰੁਮਤ ਵਿੱਚ ਦੱਸੇ ਹੋਏ ਨਾਮ ਦਾਨ ਸਨਾਨ ਨੂੰ ਛੱਡਕੇ, ਪਾਖੰਡੀਆਂ ਦੇ ਦੱਸੇ ਹੋਏ ਜਪ, ਤੁਲਾਦਾਨ, ਗ੍ਰਿਹਦਾਨ, ਅਤੇ ਖਾਸ ਸਮਿਆਂ ਪਰ ਥਾਪੇ ਹੋਏ ਤੀਰਥਸਨਾਨ ਆਦਿਕ ਭਰਮਰੂਪ ਕਰਮਾਂ ਨਾਲ ਪਿਆਰ ਨਾ ਕਰੇ.

੩ ਤਨਖ਼ਾਹੀਆ. ਦੰਡ ਯੋਗਯ.

(੭੭੫) ਸਤਸੰਗ ਜਾਇਕਰ ਚਿੱਤ ਡੁਲਾਵੈ,
ਹਰਿਯਸ ਸੁਨਤੇ ਬਾਤ ਚਲਾਵੈ,
ਨਿਰਧਨ ਦੇਖ ਨ ਪਾਸ ਬਹਾਵੈ,
ਸੋ ਤਨਖਾਹੀ ਮੂਲ[1] ਕਹਾਵੈ.

(੭੭੬) ਸ਼ਬਦ ਗਯਾਨ ਬਿਨ ਕਰੇ ਜੋ ਬਾਤ,
ਤਾਂਕੇ ਕਛੂ ਨ ਆਵੈ ਹਾਥ.

(੭੭੭) ਜੋ ਪ੍ਰਸਾਦ ਕੋ ਬਾਂਟ ਹੈ ਮਨ ਮੇ ਧਾਰੇ ਲੋਭ,
ਕਿਸੇ ਥੋੜਾ ਕਿਸੇ ਅਗਲਾ[2] ਸਦਾ ਰਹੈ ਤਿਸ ਸੋਗ.

---

੧ ਪੂਰਾ ਨਿਰਸੰਦੇਹ.

੨ ਬਹੁਤ. ਭਾਵ ਏਹ ਹੈ ਕਿ ਇਕੋ ਜਿਹਾ ਬਰਤਾਵੇ. ਦੁਹਰੇ ਬਰਤਾਰੇ ਲੈਣ ਦੇਣਵਾਲੇ ਗੁਰੁਮਤ ਤੋਂ ਅਗਯਾਤ ਹਨ. ਕਈ ਥਾਂਈਂ ਬਡੇ ਬਡੇ ਅਹੁਦੇਦਾਰਾਂ ਨੂੰ ਕਟੋਰਿਆਂ ਵਿੱਚ ਪਾਕੇ, ਅਤੇ ਆਮ ਸੰਗਤ ਨੂੰ ਹੱਥਾਂ ਉੱਤੇ ਕੜਾਹ ਪ੍ਰਸ਼ਾਦ ਦਿੱਤਾ ਜਾਂਦਾ ਹੈ, ਪਰ ਐਸਾ ਕਰਣਾ ਮਨਮਤ ਹੈ, ਕੌਲ ਵਿੱਚ ਪਾਕੇ ਕੇਵਲ ਗ੍ਰੰਥੀ ਅਥਵਾ ਗਯਾਨੀ ਸਿੰਘ ਨੂੰ, ਜੋ ਸ਼੍ਰੀ ਗੁਰੂਗ੍ਰੰਥਸਾਹਿਬ ਜੀਦੀ ਤਾਬੇ ਵਿੱਚ ਬੈਠਾ ਹੈ ਪ੍ਰਸਾਦ ਦੇਣਾ ਚਾਹੀਏ, ਜੋ ਸੇਵਾ ਤੋਂ ਵੇਹਲਾ ਹੋਕੇ ਛਕ ਲਏ.

ਕਈ ਅਗਯਾਨੀ ਸਮਝਦੇ ਹਨ ਕਿ ਸਿੱਖ ਭੀ ਹੋਰ ਮਤਾਂ ਦੀ ਨਕਲ ਕਰਕੇ ਗੁਰੂ ਗ੍ਰੰਥਸਾਹਿਬ ਨੂੰ ਭੋਗ ਲਗਾਉਂਦੇ ਹਨ, ਪਰ ਉਹ ਇਤਨਾ ਨਹੀਂ ਵਿਚਾਰਦੇ ਕਿ ਜੇ ਕਟੋਰੇ ਵਿੱਚ ਭੋਗ ਲਗਾਉਣ ਲਈ ਪ੍ਰਸ਼ਾਦ ਹੁੰਦਾ ਤਾਂ ਗੁਰੂ ਗ੍ਰੰਥ ਸਾਹਿਬ ਦੇ ਪੰਘੂੜੇ ਹੇਠ ਨਾ ਰੱਖਿਆ ਜਾਂਦਾ, ਸਗੋਂ ਸਾਮਣੇ ਪਰੋਸਿਆ ਹੁੰਦਾ.

ਦੀਵਾਨ ਵਿੱਚ ਕੀਰਤਨ ਕਰਦੇ ਹੋਏ ਰਾਗੀਸਿੰਘਾਂ ਦਾ ਬਰਤਾਰਾ ਭੀ ਬਰਤਨ ਵਿੱਚ ਪਾਕੇ ਦੇਣਾ ਅਯੋਗ ਨਹੀਂ ਹੈ. ਅਰ ਜੇ ਸਾਰੀ ਸੰਗਤ ਨੂੰ ਕੜਾਹ ਪ੍ਰਸਾਦ ਰੱਖਣ ਲਈ ਪਤ੍ਰ ਆਦਿਕ ਦਿੱਤੇ ਜਾਣ ਤਦ ਅਨੁਚਿਤ ਨਹੀਂ.

(੧੧੮) ਕੜਾਹ ਕਰਨ ਕੀ ਬਿਧਿ ਸੁਨਲੀਜੈ,—
ਤੀਨ ਭਾਗ ਕੋ[੧] ਸਮਸਰ ਕੀਜੈ,
ਲੇਪਨ ਆਗੈ ਬਹੁਕਰ ਦੀਜੈ,[੨]
ਮਾਂਜਨ ਕਰ ਭਾਂਜਨ ਧੋਵੀਜੈ.
ਕਰ ਇਸਨਾਨ ਪਵਿਤ੍ਰ ਹ੍ਵੈ ਬਹੈ,
ਵਾਹਿਗੁਰੂ ਬਿਨ ਅਵਰ ਨ ਕਹੈ,
ਕਰ ਤਿਆਰ ਚੌਕੀ ਪਰ ਧਰੈ,
ਚਾਰ ਓਰ ਕੀਰਤਨ ਬਹਿ ਕਰੈ.[੩]
(੧੧੯) ਲਗੇ ਦੀਵਾਨ ਮੂਲ ਨਹਿਂ ਜਾਵੈ,
ਰਹਿਤ ਬਿਨਾ ਪ੍ਰਸਾਦ ਬ੍ਰਤਾਵੈ,[੪]

---

੧ ਮੈਦਾ, ਮਿੱਠਾ, ਅਤੇ ਘੀ. ਕਈ ਵਿਦ੍ਵਾਨ ਖ਼ਯਾਲ ਕਰਦੇ ਹਨ ਕਿ ਤਿੰਨ ਭਾਗ ਬਰਾਬਰ ਲੈਣ ਤੋਂ ਸਤਗੁਰੂ ਦਾ ਭਾਵ ਸੀ ਕਿ ਬ੍ਰਾਹਮ ਵੈਸ਼ਨਵ ਅਤੇ ਸ਼ੈਵ ਮਤ ਜੋ ਉਸ ਸਮੇਂ ਪ੍ਰਚਲਿਤ ਸਨ, ਉਨਾਂ ਨੂੰ ਇੱਕ ਕਰ ਦਿੱਤਾ ਜਾਵੇ. ਇਸ ਭਾਵ ਦਾ ਬੀਜ ਸਾਖੀਆਂ ਵਿੱਚ ਭੀ ਪਾਯਾ ਜਾਂਦਾ ਹੈ, ਯਥਾ—"ਮੈਦਾ ਸ਼ਿਵ ਨੇ, ਖੰਡ ਵਿਸ਼ਨੁ ਨੇ, ਘੀ ਯਮ (ਰੁਦ੍ਰ) ਨੇ, ਪਾਣੀ ਵਰੁਣ ਨੇ ਅਤੇ ਮੇਵਾ ਦੇਵੀ ਨੇ ਸਤਗੁਰਾਂ ਨੂੰ ਦਿੱਤਾ, ਜਿਸ ਤੋਂ ਕੜਾਹਪ੍ਰਸਾਦ ਬਣਿਆ." ਆਦਿਕ. ਸਤਗੁਰੂ ਦਾ ਸੂਖਮ ਅਲੰਕਾਰ ਨਾ ਸਮਝਕੇ ਅਗ੍ਯਾਨੀ ਸਿੱਖਾਂ ਨੇ ਏਹ ਕਲਪਣਾ ਕਰ ਲਈ.

੨ ਲੰਗਰ ਲਿੱਪਣ ਤੋਂ ਪਹਿਲਾਂ ਝਾੜੂ ਦੇਵੇ.

੩ ਰਾਗੀ ਗ੍ਰੰਥੀ ਅਤੇ ਸੰਗਤ ਮਿਲਕੇ ਸ਼ਬਦ ਗਾਉਣ. ਅਰਦਾਸ ਕਰਨ ਤੋਂ ਪਹਿਲਾਂ ਆਨੰਦ ਦਾ ਪਾਠ ਹੋਵੇ.

੪ ਪ੍ਰਸਾਦ ਓਹ ਬਰਤਾਵੇ ਜੋ ਰਹਿਤ ਮ੍ਯਾਦਾ ਵਿੱਚ ਪੂਰਾ ਹੋਵੇ.

ਸੂਹਾ[੧] ਪਹਿਰ ਲਏ ਨਸਵਾਰ,[੨]
ਗੋਬਿੰਦ ਸਿੰਘ, ਹੋਇ ਸੋ ਖ਼੍ਵਾਰ.
(੭੮੦) ਮਾਂਇ ਭੈਣ ਜੋ ਆਵੈ ਸੰਗਤਿ,
ਦ੍ਰਿਸ਼ਟਿ ਬੁਰੀ ਦੇਖੇ ਤਿਸ ਪੰਗਤਿ.
ਸਿੱਖ ਹੋਯ ਜੋ ਕਰੇ ਕਰੋਧ,[੩]
ਕੰਨ੍ਯਾ ਮੂਲ ਨ ਦੇਵੈ ਸੋਧ.[੪]
ਧੀਅ ਭੈਣ ਕਾ ਪੈਸਾ ਖਾਇ,
ਗੋਬਿੰਦ ਸਿੰਘ, ਧੱਕੇ ਯਮ ਲਾਇ.
(੭੮੧) ਮਾਲ ਅਤਿਥਿ ਕਾ ਬਲ ਕਰ ਛਲੈ.
ਜਪ ਤਪ ਤਾਂਕੋ ਕਛੁ ਨਹਿ ਫਲੈ.

---

੧ ਕੁਸੁੰਭੀ ਰੰਗ ਦੇ ਕੱਪੜੇ. ਕਈ ਅਗ੍ਯਾਨੀ ਆਖਿਆ ਕਰਦੇ ਹਨ ਕਿ ਸੂਹਾ ਰੰਗ ਦੇਵੀ ਪਹਿਨਦੀ ਹੈ ਇਸ ਕਰਕੇ ਗੁਰੂ ਸਾਹਿਬ ਨੇ ਓਹ ਪਹਿਰਣਾ ਮਨਾ ਕੀਤਾ ਹੈ. ਜੇ ਕਿਤੇ ਗੁਰੂ ਸਾਹਿਬ ਦੇਵੀ ਦੇ ਭਗਤ ਹੁੰਦੇ ਤਾਂ ਜਰੂਰ ਸੂਹਾ ਰੰਗ ਸਿੱਖਾਂ ਨੂੰ ਪਹਿਰਾਉਂਦੇ, ਜੈਸੇ ਵੈਸ਼ਨਵ ਪੀਲੇ ਕੱਪੜੇ ਪਹਿਰਣੇ ਮਹਾਤਮ ਸਮਝਦੇ ਹਨ. ਗੁਰੂ ਸਾਹਿਬ ਨੇ ਸੂਹੇ ਰੰਗ ਨੂੰ ਚਪਲ ਇਸਤ੍ਰੀਆਂ ਦਾ ਲਿਬਾਸ ਅਤੇ ਸੂਰਵੀਰਾਂ ਲਈ ਨਿੰਦਿਤ ਜਾਣਕੇ ਤ੍ਯਾਗਿਆ ਹੈ.

੨ ਤਮਾਕੂ ਦੀ ਅਥਵਾ ਕੋਈ ਨਸ਼ੀਲੀ ਨਸਵਾਰ.

੩ ਅਕਾਰਣ ਕ੍ਰੋਧ. ਜਿਸਤਰਾਂ ਕਈ ਵਿਬੇਕੀ ਕਹਾਉਣ ਵਾਲੇ ਦੂਜੇ ਸਿੱਖਾਂ ਦਾ ਨਿਰਾਦਰ ਕਰਦੇ ਹਨ.

੪ ਪੂਰੀ ਤਰਾਂ ਵਰ ਦਾ ਗੁਣ, ਕਰਮ, ਸੁਭਾਉ, ਇਲਮ ਅਤੇ ਧਰਮ ਵਿਚਾਰੇ ਬਿਨਾਂ.

(੭੯੨) ਕੰਘਾ ਦੋਨੋ ਵਕਤ ਕਰ, ਪਾਗ ਚੁਨੈ ਕਰ ਬਾਂਧਈ,
ਦਾਤਨ ਨੀਤ ਕਰੇਇ, ਨਾ ਦੁਖ ਪਾਵੈ, ਲਾਲ ਜੀ![੧]

(੭੯੩) ਦਸਵੰਧ ਗੁਰੂ ਨਹਿ ਦੇਵਈ, ਝੂਠਬੋਲ ਜੋ ਖਾਇ,
ਕਹੈ ਗੋਬਿੰਦਸਿੰਘ ਲਾਲ ਜੀ ਤਿਸਕਾ ਕਛੁ ਨ ਬਿਸਾਹ.

(੭੯੪) ਠੰਡੇ ਪਾਣੀ ਜੋ ਨਹਿ ਨ੍ਹਾਵੈ,[੨]
ਬਿਨ ਜਪ ਪੜ੍ਹੇ ਪ੍ਰਸਾਦ ਜੁ ਪਾਵੈ,
ਬਿਨ ਰਹਿਰਾਸ ਸਮਾਂ ਜੋ ਖੋਵੈ,
ਕੀਰਤਨ[੩] ਪੜ੍ਹੇ ਬਿਨਾ ਜੋ ਸੋਵੈ,
ਚੁਗਲੀ ਕਰ ਜੋ ਕਾਜ ਬਿਗਾਰੈ,
ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੈ.

(੭੯੫) ਕਰੈ ਬਚਨ ਜੋ ਪਾਲੈ ਨਾਹੀਂ,
ਗੋਬਿੰਦ ਸਿੰਘ ਤਿਸ ਠੌਰ ਨ ਆਹੀ.[੪]

(੭੯੬) ਲੈ ਤੁਰਕਨ ਤੇ ਮਾਸ[੫] ਜੁ ਖਾਵੈ,
ਬਿਨ ਗੁਰੁਸ਼ਬਦ ਬਚਨ ਜੋ ਗਾਵੈ,[੬]

---

੧ ਹੇ ਨੰਦ ਲਾਲ!

੨ ਠੰਡੇ ਪਾਣੀ ਨਾਲ ਸਨਾਨ ਕਰਣ ਤੋਂ ਪੱਠੇ ਪੁਸ਼ਟ ਹੁੰਦੇ ਹਨ. ਜੋ ਕਮਜ਼ੋਰੀ ਕਰਕੇ ਗਰਮਜਲ ਨਾਲ ਸਨਾਨ ਕਰੈ ਓਹ ਤਨਖ਼ਾਹੀਆ ਨਹੀਂ. ਸਿੱਖਾਂ ਨੂੰ ਸਿਪਾਹੀਆਂ ਦੀ ਤਰਾਂ ਰਹਿਣਾ ਯੋਗ ਹੈ ਆਰਾਮਤਲਬ ਹੋਣਾ ਸਿੱਖੀ ਦੇ ਉਸੂਲ ਤੋਂ ਵਿਰੁੱਧ ਹੈ.

੩ ਸੋਹਿਲਾ.

੪ ਉਸ ਨੂੰ ਲੋਕ ਪ੍ਰਲੋਕ ਵਿੱਚ ਥਾਂ ਨਹੀਂ.

੫ ਕੁਠਾ. ਦੇਖੋ ਅੰਗ ੯੪੭.

੬ ਜੋ ਗੁਰਬਾਣੀ ਤੋਂ ਬਿਨਾਂ ਹੋਰ ਕਿਸੇ ਬਾਣੀ ਨੂੰ ਆਪਣਾ ਨਿੱਤਨੇਮ ਬਣਾਵੇ.

ਅਰਦਾਸ[1] ਬਿਨਾ ਜੋ ਕਾਜ ਸਿਧਾਵੈ,

---

੧ ਸ਼ੋਕ ਹੈ ਕਿ ਸਾਡੇ ਵਿੱਚ ਅਰਦਾਸ ਦੀ ਰੀਤਿ ਇੱਕ ਨਹੀਂ, ਪ੍ਰੇਮੀਜਨ ਆਪਣੀ ਆਪਣੀ ਰੁਚੀ ਅਰ ਨਿਸ਼ਚਯ ਅਨੁਸਾਰ ਭਿੰਨ ਭਿੰਨ ਅਰਦਾਸਾਂ ਕਰਦੇ ਹਨ, ਜੋ ਯੋਗ੍ਯ ਨਹੀਂ. ਅਰਦਾਸ ਸਭ ਗੁਰੁਭਾਈਆਂ ਨੂੰ ਇਕੋ ਕਰਣੀ ਲੋੜੀਏ, ਅਰ ਗੁਰੁਮਤ ਵਿਰੁੱਧ ਪਦਾਂ ਦਾ ਇਸਤਾਮਾਲ ਨਹੀਂ ਕਰਣਾ ਚਾਹੀਯੇ. ਜੈਸੇ—"ਬਾਈ ਵਾਰਾਂ ਚੌਬੀਹ ਅਵਤਾਰਾਂ ਦੇ ਚਰਣਕਮਲ ਕਾ ਧ੍ਯਾਨ ਕਰਕੇ ਬੋਲੋ ਜੀ, ਵਾਹਗੁਰੂ." ਪਹਿਲਾਂ ਤਾਂ ਬਾਈ ਵਾਰਾਂ ਦੇ ਚਰਣਾਂ ਦਾ ਹੋਣਾ ਹੀ ਅਣਬਣ ਹੈ, ਅਰ ਜੇ ਬਾਈ ਵਾਰਾਂ ਦਾ ਆਰਾਧਨ ਕੀਤਾ ਭੀ ਜਾਵੇ, ਤਾਂ ਇਕੱਤੀ ਰਾਗਾਂ ਨੇ ਕੀ ਅਪ੍ਰਾਧ ਕੀਤਾ ਹੈ ਜੋ ਓਹ ਨਾ ਸਿਮਰੇ ਜਾਣ ? ਔਰ ਅਵਤਾਰਾਂ ਦੀ ਉਪਾਸਨਾ ਗੁਰੁਉਪਦੇਸ਼ ਤੋਂ ਵਿਰੁੱਧ ਹੈ, ਕਈ ਪ੍ਰੇਮੀ ਪੜ੍ਹਦੇ ਹਨ—"ਸੰਬੂਹ ਸਾਹਿਬਜ਼ਾਦਿਆਂ ਦੇ ਚਰਣਾਂ ਦਾ ਧ੍ਯਾਨ ਧਰਕੇ" ਇਸ ਪਰ ਵਿਚਾਰ ਕਰੀਏ ਤਾਂ ਮੀਣੇ, ਧੀਰਮਲੀਏ ਆਦਿ ਸਭ ਪੂਜ੍ਯ ਹੋਜਾਂਦੇ ਹਨ. ਕਈ ਅਰਦਾਸੀਏ ਚਿਤ੍ਰਗੁਪਤਾਂ ਦੇ ਚਰਣਾਂ ਨੂੰ ਜਾ ਚਿੰਮੜਦੇ ਹਨ, ਓਹ ਏਹ ਨਹੀਂ ਸੋਚਦੇ ਕਿ ਗੁਰੁਮਤ ਵਿੱਚ ਮੰਨੇ ਹੋਏ ਸਰਬਵ੍ਯਾਪੀ ਅੰਤਰਯਾਮੀ ਵਾਹਗੁਰੂ ਨੂੰ ਕਿਸੇ ਮੁਨਸ਼ੀ ਦੀ ਲੋੜ ਨਹੀਂ ਜੋ ਲੋਕਾਂ ਦੇ ਗੁਪਤ ਕਰਮ ਲਿਖਕੇ ਉਸਦੇ ਪੇਸ਼ ਕਰੇ. ਅਰ ਜੇ ਪੁਰਾਣ ਕਲਪਿਤ ਚਿਤ੍ਰਗੁਪਤ ਧਰਮਰਾਜ ਦੇ ਰਪੋਟੀਏ ਹਨ, ਤਾਂ ਅਰਦਾਸ ਦੇ ਇਸ ਬਚਨ ਅਨੁਸਾਰ—"ਜਿਨਾਂ ਦੇਖਕੇ ਅਣਡਿੱਠ ਕੀਤਾ." ਚਿਤ੍ਰਗੁਪਤ ਮਹਾਂ ਮਨਮੁਖ ਹਨ ਜੋ ਲੋਕਾਂ ਦੀ ਮੁਖ਼ਬਰੀ ਕਰਦੇ ਹਨ ਗੁਰੁਮਤ ਅਨੁਸਾਰ ਐਸੇ ਡਿਟੈਕਟਿਵਾਂ ਦਾ ਆਰਾਧਣਾ ਮਹਾਂ ਪਾਪ ਹੈ. ਕਈ ਪੁਜਾਰੀ ਸੰਬੰਧਿਤ ਗੁਰੁਦ੍ਵਾਰਿਆਂ ਦੀ ਮਹਿਮਾ ਪ੍ਰਗਟ ਕਰਣ ਵਾਸਤੇ ਆਪਣੇ ਚੁਣੇ ਹੋਏ ਕੁਛ ਗੁਰੁਦ੍ਵਾਰਿਆਂ ਦਾ ਨਾਉਂ ਲੈਕੇ ਬਾਕੀ ਗੁਰੁਦ੍ਵਾਰਿਆਂ ਦਾ ਨਿਰਾਦਰ ਕਰਦੇ ਹਨ, ਬਹੁਤ ਅਰਦਾਸੀਏ ਪੂਜਾ ਭੇਟਾ ਚੜ੍ਹਾਉਣ ਵਾਲਿਆਂ ਦੀ ਕੀਰਤੀ ਮਿਰਾਸੀਆਂ ਵਾਂਙ ਗਾਉਂਦੇ ਹਨ, ਅਰ ਸ੍ਰੋਤਿਆਂ ਨੂੰ ਜਣਾਉਂਦੇ ਹਨ ਕਿ ਓਹ ਗੁਰੂ ਸਾਹਿਬ ਪਾਸ ਅੱਛੇ ਪਦਾਂ ਵਿਚ ਅਰਦਾਸ ਕਰਕੇ ਵਰਦਾਨ ਲੈਣ ਦੀ ਪੂਰੀ ਲਿਆਕਤ ਰਖਦੇ ਹਨ. ਐਸੇ ਹੀ ਹੋਰ ਕਈ—

# (ਪਿਛਲਾ ਸਫਾ ੪੨੭ ਦਾ ਫੁਟ ਨੋਟ)

---

— ਅਯੋਗ ਪਦ ਹਨ ਜੋ ਅਰਦਾਸ ਵਿੱਚ ਨਹੀਂ ਵਰਤਨੇ ਚਾਹੀਯੇ. ਗੁਰੂਸਾਹਿਬ ਨੇ "ਆਪੇ ਜਾਣੈ ਕਰੈ ਆਪ, ਆਪੇ ਆਣੈ ਰਾਸ, ਤਿਸੈ ਅਗੈ ਨਾਨਕਾ! ਖਲਿਇ ਕੀਚੈ ਅਰਦਾਸ." ਸਲੋਕ ਲਿਖਕੇ ਆਗਯਾ ਕੀਤੀ ਹੈ ਕਿ ਅਰਦਾਸ ਕਰਣਕਾਰਣ ਸਮਰਥ ਵਾਹਗੁਰੂ ਅੱਗੇ ਕਰੋ ਜੋ ਸਭ ਥਾਂ ਵਿਆਪਿਆ ਹੋਯਾ ਹੈ, ਜਿਸ ਕਰਕੇ ਕਿਸੇ ਖ਼ਾਸ ਦਿਸ਼ਾ ਵੱਲ ਮੁਖ ਕਰਣ ਦੀ ਲੋੜ ਨਹੀਂ. ਅਰ ਅਰਦਾਸ ਨੰਮ੍ਰ ਭਾਵ ਨਾਲ ਖੜੇ ਹੋ ਕੇ ਕਰੋ.

ਸ਼੍ਰੀ ਗੁਰੁ ਅਰਜਨ ਦੇਵ ਨੇ ਸੁਖਮਨੀ ਦੀ ਚੌਥੀ ਅਸ਼ਟਪਦੀ ਦੀ ਅੱਠਵੀਂ ਪੌੜੀ ਵਿੱਚ ਸਿੱਖਮਤ ਦੀ 'ਅਰਦਾਸ' ਦਾ ਸੁਰੂਪ ਦਿੱਤਾ ਹੈ, ਪਰੰਤੂ ਪ੍ਰਚਲਿਤ ਅਰਦਾਸ ਦਾ ਪਾਠ ਅੱਗੇ ਲਿਖਦੇ ਹਾਂ, ਜਿਸ ਅਨੁਸਾਰ ਸਭ ਭਾਈਆਂ ਨੂੰ ਅਰਦਾਸ ਕਰਣੀ ਲੋੜੀਏ:—

ੴ ਵਾਹਗੁਰੂ ਜੀ ਕੀ ਫ਼ਤਹ.

ਪ੍ਰਿਥਮ ਭਗੌਤੀ ਸਿਮਰਕੈ ਗੁਰੁ ਨਾਨਕ ਲਈ ਧਿਆਇ,
ਫਿਰ ਅੰਗਦ ਗੁਰੁ ਤੇ ਅਮਰਦਾਸ, ਰਾਮਦਾਸੈ ਹੋਇ ਸਹਾਇ,
ਅਰਜਨ ਹਰਿਗੋਬਿੰਦ ਨੂੰ ਸਿਮਰੌ ਸ਼੍ਰੀ ਹਰਿਰਾਇ,
ਸ਼੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿੱਠੇ ਸਭਿ ਦੁਖ ਜਾਇ,
ਤੇਗ਼ਬਹਾਦਰ ਸਿਮਰੀਐ ਘਰ ਨੌਨਿਧਿ ਆਵੈ ਧਾਇ.
ਸਭ ਥਾਈਂ ਹੋਇ ਸਹਾਇ.

ਦਸਵੇਂ ਪਾਤਸ਼ਾਹ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪੰਥ ਦੇ ਵਾਲੀ, ਜੀ ਸਭ ਥਾਂਈਂ ਹੋਇ ਸਹਾਇ.

ਸਤਿ ਸ਼੍ਰੀ ਅਕਾਲਪੁਰਖ ਜੀ ਕਾ ਖਾਲਸਾ ਜੀ ਸਾਹਿਬ, ਬੋਲੋ ਜੀ ਵਾਹਗੁਰੂ. ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਵਿਚਾਰ ਅਰ ਅਮਲ ਕਰਦੇ ਹੋਏ ਖ਼ਾਲਸਾ ਸਾਹਿਬ, ਬੋਲੋ ਜੀ ਵਾਹਗੁਰੂ, ਪੰਜ ਪਯਾਰੇ, ਚਾਰ ਸਾਹਿਬਜ਼ਾਦੇ (ਸਾਹਿਬ ਅਜੀਤ ਸਿੰਘ ਜੀ, ਸਾਹਿਬ ਜੁਝਾਰ ਸਿੰਘ ਜੀ, ਸਾਹਿਬ ਜ਼ੋਰਾਵਰ ਸਿੰਘ ਜੀ, ਸਾਹਿਬ ਫਤੇ ਸਿੰਘ ਜੀ)—

ਭੇਟ[1] ਕੀਯੇ ਬਿਨ ਕਛੁ ਮੁਖ ਪਾਵੈ,
ਤਯਾਗੀ ਵਸਤੁ ਗ੍ਰਹਿਣ ਜੋ ਕਰੈ,
ਬਿਨ ਤ੍ਰਿਯ ਅਪਨੀ ਸੇਜ ਜੁ ਧਰੈ,
ਅਤਿਥਿ ਦੇਖ ਨਹਿ ਦੇਵੈ ਦਾਨ,[2]
ਸੋ ਨਹਿ ਪਾਵੈ ਦਰਗਹਿ ਮਾਨ.

---

— ਚਾਲੀ ਮੁਕਤੇ, ਸਿਦਕੀ ਸਿੰਘਾਂ ਦੀ ਕਮਾਈ ਦਾ ਧਯਾਨ ਧਰਕੇ ਖਾਲਸਾ ਸਾਹਿਬ ਬੋਲੋ ਜੀ ਵਾਹਗੁਰੂ. ਜਿਨ੍ਹਾਂ ਨਾਮ ਜਪਿਆ, ਤੇਗ ਮਾਰੀ, ਵੰਡ ਛਕਿਆ, ਦੇਖਕੇ ਅਣਡਿੱਠ ਕੀਤਾ, ਧਰਮਹਿਤ ਤਨ ਧਨ ਅਰਪਿਆ, ਤਿਨ੍ਹਾਂ ਦੀ ਕਮਾਈ ਦਾ ਧਯਾਨ ਧਰਕੇ ਖਾਲਸਾ ਜੀ ਬੋਲੋ ਵਾਹਗੁਰੂ. ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰੱਛਿਆ ਰਿਆਯਤ, ਪੰਥ ਕੀ ਜੀਤ, ਸ਼੍ਰੀ ਸਾਹਿਬ ਜੀ ਸਹਾਇ, ਦੇਗ ਤੇਗ ਫ਼ਤਹ. ਗੁਰੂ ਖਾਲਸੇ ਜੀ ਕੇ ਬੋਲ ਬਾਲੇ ਖਾਲਸਾ ਸਾਹਿਬ, ਬੋਲੋ ਜੀ ਵਾਹਿਗੁਰੂ. ਦਾਨਾ ਸਿਰ ਦਾਨ ਸੰਬੂਹ ਖਾਲਸੇ ਜੀ ਕੋ ਵਾਹਿਗੁਰੂ ਪ ਚਿੱਤ ਆਵੇ, ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਇ, ਖਾਲਸਾ ਜੀ ਸਾਹਿਬ, ਬੋਲੋ ਵਾਹਗੁਰੂ. ਖਾਲਸੇ ਦਾ ਮਨ ਨੀਵਾਂ, ਮਤਿ ਉੱਚੀ, ਪਤ ਦਾ ਰਾਖਾ ਵਾਹਿਗੁਰੂ ਸਦਾ ਅੰਗ ਸੰਗ ਸਹਾਇ ਹੋਵੇ, ਖ਼ਾਲਸਾ ਜੀ ਸਾਹਿਬ, ਬੋਲੋ ਵਾਹਗੁਰੂ. ਖਾਲਸੇ ਨੂੰ ਸਿੱਖੀ ਦਾਨ ਗੁਰੁਮਤ ਦਾਨ ਭਜਨ ਦਾਨ ਵਿਸਾਹ ਦਾਨ ਗੁਰੁਮੁਖਾਂ ਦੇ ਦਰਸ਼ਨ ਦੀਦਾਰ ਪ੍ਰਾਪਤ ਹੋਣ ਖ਼ਾਲਸਾ ਜੀ ਸਾਹਿਬ, ਬੋਲੋ ਜੀ ਵਾਹਗੁਰੂ.
ਹੇ ਸੱਚੇ ਬਾਦਸ਼ਾਹ ਗਰੀਬਨਿਵਾਜ਼ ਮਹਾਰਾਜ.! ਤੇਰੇ ਸੇਵਕ ਤੇਰੇ ਹਜ਼ੂਰ ਅਰਦਾਸ ਕਰਦੇ ਹੋਏ ਇਸ ਕਾਰਯ ਨੂੰ ਆਰੰਭ ਕਰਦੇ ਹੈਨ, ਤੇਰੇ ਭਾਣੇ ਵਿੱਚ ਕਾਰਜ ਰਾਸ ਅਤੇ ਵਿਘਨਾਂ ਦਾ ਨਾਸ਼ ਹੋਵੇ.

ਨਾਨਕ ਨਾਮ ਚੜ੍ਹਦੀ ਕਲਾ,
ਤੇਰੇ ਭਾਣੇ ਸਰਬੱਤ ਦਾ ਭਲਾ.

ਸ਼੍ਰੀ ਵਾਹਗੁਰੂ ਜੀ ਕਾ ਖ਼ਾਲਸਾ, ਸ਼੍ਰੀ ਵਾਹਗੁਰੂ ਜੀ ਕੀ ਫ਼ਤਹ.

੧ ਵਾਹਗੁਰੂ ਨੂੰ ਅਰਪ ਕੇ, 'ਤ੍ਵਪ੍ਰਸਾਦ' ਕਹਿਕੇ ਛਕੇ.
੨ ਅੰਨ, ਵਸਤ੍ਰ.

(੭੯੭) ਕਥਾ ਕੀਰਤਨ ਮਨ ਨਹਿ ਲਾਵੈ,
ਸੰਤ ਸਿਖ ਕਉ ਬੁਰਾ ਅਲਾਵੈ,
ਨਿੰਦਾ ਜੂਆ[੧] ਹਿਰੈ[੨] ਜੁ ਮਾਲ,
ਮਹਾਂ ਦੁਖਾਵੈ ਤਿਸ ਕੋ ਕਾਲ.

(੭੯੮) ਗੋਲਕ[੩] ਰਾਖੈ ਨਾਹਿ ਜੋ, ਛਲ ਕਾ ਕਰੈ ਵਪਾਰ,
ਕਹੈ ਗੋਬਿੰਦ ਸਿੰਘ, ਲਾਲ ਜੀ ਭੋਗੈ ਨਰਕ ਹਜਾਰ.

---

੧ 'ਜੂਏ ਕਰ ਵਡੀਆਂ ਅਪਦਾ ਹੋਈਆਂ ਹਨ, ਜੋ ਸਿੱਖ ਹੋਵੈ ਸੋ ਜੂਏ ਤੇ ਵੇਸਵਾ ਦਾ ਤਿਆਗ ਕਰੈ.' *(ਭਗਤ ਰਤਨਾਵਲੀ)*

੨ ਚੁਰਾਵੇ, ਖੋਹੇ.

੩ ਧਰਮਕਿਰਤ ਕਰਕੇ ਕਮਾਏ ਪਦਾਰਥ ਦਾ ਦਸਵਾਂ ਹਿੱਸਾ (ਦਸਵੰਧ) ਪਾਤ੍ਰ ਵਿੱਚ ਜਮਾਂ ਕਰਣ ਦਾ ਨਾਂਉਂ 'ਗੁਰੂ ਦੀ ਗੋਲਕ' ਹੈ. ਏਹ ਧਨ ਵਰ੍ਹੇ ਅਥਵਾ ਛੀ ਮਹੀਨਿਆਂ ਪਿਛੋਂ ਪੰਥ ਦੇ ਅਰਪਨ ਕਰਣਾ ਚਾਹੀਯੇ. ਜਿਸਨੂੰ ਗੁਰੂ ਖ਼ਾਲਸਾ ਕੌਮੀ ਕੰਮਾਂ ਲਈ ਖ਼ਰਚਣ ਦਾ ਪੂਰਾ ਅਧਿਕਾਰ ਰਖਦਾ ਹੈ. ਅੱਜ ਕੱਲ ਗੁਰਦੁਆਰਿਆਂ ਵਿੱਚ ਇੱਕ ਗਾਗਰ ਦੇਖੀ ਜਾਂਦੀ ਹੈ ਜਿਸਨੂੰ ਗੁਰੂ ਦੀ ਗੋਲਕ ਆਖਦੇ ਹਨ. ਪਰ ਉਸ ਵਿੱਚ ਪਾਇਆ ਹੋਯਾ ਪਦਾਰਥ ਪੰਥ ਦੀ ਇੱਛਾ ਅਨੁਸਾਰ ਖਰਚ ਨਹੀਂ ਹੁੰਦਾ. ਇਸ ਧਨ ਨੂੰ ਗੁਰੂਦੁਆਰੀਏ ਆਪਣਾ ਹੱਕ ਸਮਝਦੇ ਹਨ, ਜੋ ਗੁਰੁਰੀਤਿ ਤੋਂ ਵਿਰੁੱਧ ਹੈ.
ਅੰਮ੍ਰਿਤ ਛਕਾਉਣ ਵੇਲੇ ਭੀ ਕਈ ਥਾਂਈਂ ਉਪਦੇਸ਼ ਕੀਤਾ ਜਾਂਦਾ ਹੈ ਕਿ ਸਵਾ ਰੁਪਯਾ ਗੁਰੂ ਦੀ ਗੋਲਕ ਵਿੱਚ ਪਾਉਣਾ . ਪਰ ਏਹ ਰੀਤਿ ਦਸਵੇਂ ਸਤਗੁਰਾਂ ਦੀ ਚਲਾਈ ਹੋਈ ਨਹੀਂ, ਭਾਈ ਮਨੀ ਸਿੰਘ ਜੀ ਜਿਸ ਵੇਲੇ ਹਰਿਮੰਦਿਰ ਦੇ ਗ੍ਰੰਥੀ ਰਹੇ ਓਨ੍ਹਾਂ ਨੇ ਹਰੇਕ ਸਿੱਖ ਤੋਂ ਸਵਾ ਰੁਪਯਾ ਗੋਲਕ ਲਈ ਲੈਣਾ ਠਹਿਰਾਯਾ, ਅਤੇ ਇਸ ਰਕਮ ਵਿਚੋਂ ਮਾਤਾ ਸੁੰਦਰੀ ਜੀ ਨੂੰ ਖ਼ਰਚ ਲਈ ਰੁਪਯਾ ਦਿੱਲੀ ਭੇਜਿਆ ਕਰਦੇ ਸੇ ਅਤੇ ਬਾਕੀ ਦਰਬਾਰ ਸਾਹਿਬ ਪਰ ਖ਼ਰਚਦੇ ਸੇ.

(੭੮੯) ਵਾਹਗੁਰੂ ਬਿਨ ਕਹੇ ਜੁ ਪਾਵੈ,[੧]
ਵੇਸ਼ਯਾਦ੍ਵਾਰੇ ਸਿੱਖ ਜੁ ਜਾਵੈ,
ਪਰਇਸਤ੍ਰੀ ਸਿਉ ਨੇਹ ਲਗਾਵੈ,
ਗੋਬਿੰਦਸਿੰਘ, ਵਹ ਸਿੱਖ ਨ ਭਾਵੈ.

(੭੯੦) ਖ਼ਾਲਸਾ ਸੋਇ ਜੁ ਨਿੰਦਾ[੨] ਤਯਾਗੇ,
ਖ਼ਾਲਸਾ ਸੋਇ ਲੜੇ ਹ੍ਵੈ ਆਗੇ,
ਖ਼ਾਲਸਾ ਸੋ ਪਰਦ੍ਰਿਸ਼ਟਿ[੩] ਤਿਆਗੇ,
ਖ਼ਾਲਸਾ ਸੋਇ ਨਾਮਰਤਿ ਲਾਗੇ,
ਖ਼ਾਲਸਾ ਸੋਇ ਗੁਰੂਹਿਤ ਲਾਵੈ,
ਖ਼ਾਲਸਾ ਸੋਇ ਸਾਰ ਮੁਹਿ ਖਾਵੈ,[੪]
ਖ਼ਾਲਸਾ ਸੋ ਨਿਰਧਨ ਕੋ ਪਾਲੈ,
ਖ਼ਾਲਸਾ ਸੋਇ ਦੁਸ਼ਟ[੫] ਕਉ ਗਾਲੈ,

---

੧ ਪ੍ਰਸਾਦ ਮੁਖ ਵਿੱਚ ਪਾਵੈ.

੨ "ਨਿੰਦਾ ਭਲੀ ਕਿਸੈ ਕੀ ਨਾਹੀ, ਮਨਮੁਖ ਮੁਗਧ ਕਰੰਨ,
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰ ਪਵੰਨ." *(ਸੂਹੀ ਮਹਲਾ ੩)*
"ਨਿੰਦਕ ਨਿੰਦਾ ਕਰ ਮਲ ਧੋਵੈ, ਓਹ ਮਲਭਖ ਮਾਇਆਧਾਰੀ."
*(ਗੂਜਰੀ ਮਹਲਾ ੪)*

੩ ਪਰ ਇਸਤ੍ਰੀ, ਪਰ ਧਨ ਵੱਲ ਬੁਰੀ ਨਜ਼ਰ ਨਾ ਕਰੇ.

੪ ਜੰਗ ਵਿੱਚ ਸਨਮੁਖ ਸ਼ਸਤ੍ਰ ਸਹਾਰੇ. "ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ, ਪੁਰਜਾ ਪੁਰਜਾ ਕਟ ਮਰੈ ਕਬਹੂੰ ਨ ਛਾਡੈ ਖੇਤ"
*(ਮਾਰੂ, ਕਬੀਰ ਜੀ)*

੫ ਦੁਸ਼ਟ ਦਾ ਅਰਥ ਦੇਖੋ ਅੰਗ ੧੪੬, ੨੭੭ ਅਤੇ ੨੯੫.

ਖ਼ਾਲਸਾ ਸੋਇ ਜੁ ਚੜ੍ਹੈ ਤੁਰੰਗ.[1]
ਖ਼ਾਲਸਾ ਸੋਇ ਕਰੈ ਨਿਤ ਜੰਗ.[2]
(੭੯੧) ਖ਼ਲਕ[3] ਖ਼ਾਲਿਕ[4] ਕੀ ਜਾਨਕੈ ਖ਼ਲਕ ਦੁਖਾਵੈ ਨਾਹਿ,
ਖ਼ਲਕ ਦੁਖੈ ਜੌਂ ਨੰਦ ਜੀ ਖ਼ਾਲਿਕ ਕੋਪੈ ਤਾਹਿ.[5]

---

੧ ਭਾਵ ਏਹ ਹੈ ਕਿ ਹਰ ਸਿੰਘ ਪੂਰਾ ਸਿਪਾਹੀ ਹੋਣਾ ਚਾਹੀਏ.

ਕਬਿੱਤ

ਜਾਨੈ ਸਾਰ ਬਾਣੀ ਕੋ, ਅਸਾਰ ਕੋ ਤਿਆਗ ਕਰੈ,
ਮਾਯਾਜਲ ਮਾਂਹਿ ਸਦਾ ਰਹਿਤ ਮਰਾਲਸਾ.
ਪਰਉਪਕਾਰੀ ਅਤਿ ਉੱਦਮੀ, ਉਦਾਰ ਭਾਰੀ,
ਸੁੰਦਰ ਦਿਦਾਰੀ, ਧਾਰੈ ਤਨਕ ਨ ਆਲਸਾ.
ਸ਼ਸਤ੍ਰਨ ਕੋ ਪ੍ਰੇਮੀ, ਨੇਮੀ ਯੁੱਧ ਕਰਤੱਬਨ ਕੋ,
ਮਹਾਂ ਸੌਮਯਰੂਪ, ਪਰ ਸਤ੍ਰੁਨ ਕਰਾਲਸਾ.
ਅਸ੍ਵ ਕੋ ਸਵਾਰ, ਬੀਰਰਸ ਕੋ ਅਗਾਰ,
ਸਭ ਸੈਨਾ ਕੋ ਸਿੰਗਾਰ, ਦਸ਼ਮੇਸ਼ ਜੂ ਕੋ ਖ਼ਾਲਸਾ.

*(ਸੇਵਕ)*

੨ ਯੁੱਧ ਵਿਦਯਾ ਅਤੇ ਸ਼ਸਤ੍ਰਾਂ ਦਾ ਨਿੱਤ ਅਭ੍ਯਾਸ ਕਰੇ, "ਮੁਖਤੇ ਹਰਿ, ਚਿੱਤ ਮੈ ਯੁੱਧ ਵਿਚਾਰੈ." ਇਸ ਪਰ ਅਮਲ ਕਰੇ. ਇਸਦਾ ਏਹ ਭਾਵ ਨਹੀਂ ਕਿ ਲੋਕਾਂ ਨਾਲ ਝਗੜਾ ਅਤੇ ਦੰਗਾ ਕਰੇ. ਦੇਖੋ ਇਸ ਵਿਸ਼ਯ ਪਰ ਭਗਤ ਰਤਨਾਵਲੀ ਵਿੱਚ ਗੁਰੂ ਅੰਗਦਸਾਹਿਬ ਦਾ ਮਾਲੂਸ਼ਾਹ ਨੂੰ ਉਪਦੇਸ਼— "ਆਪ ਉਪਾਧਿ ਕਿਸੈ ਨਾਲ ਨਾ ਕੀਜੈ, ਜੇ ਜੁੱਧ ਜ਼ਰੂਰ ਆਇ ਬਣੈ, ਤਾਂ ਬਹੁਤਿਆਂ ਥੋੜਿਆਂ ਕੀ ਸ਼ੰਕਾ ਨਾ ਕੀਜੈ."

੩ ਸ੍ਰਿਸ਼ਟੀ, ਪ੍ਰਜਾ.

੪ ਕਰਤਾਰ.

੫ ਏਹ ਦੋਹਰਾ ਰਾਜੇ ਮਹਾਰਾਜਿਆਂ ਨੂੰ ਕੰਠ ਕਰਕੇ ਨਿੱਤ ਪੜ੍ਹਨਾ ਚਾਹੀਏ.

# ਪ੍ਰਸ਼ਨ ਉੱਤਰ ਭਾਈ ਨੰਦ ਲਾਲ ਕਾ.

( ੭੯੨) ਗੁਰੁਸਿਖ ਰਹਿਤ ਸੁਨਹੁ, ਹੇ ਮੀਤ!
ਪਰਭਾਤੇ ਉਠ ਕਰ ਹਿਤਚੀਤ,[੧]
ਵਾਹਗੁਰੂ ਗੁਰੁਮੰਤ੍ਰ ਸੁ ਜਾਪ,
ਕਰ ਇਸਨਾਨ ਪੜ੍ਹੈ ਜਪੁ ਜਾਪ.
ਸੰਧਯਾ ਸਮੈਂ ਸੁਨੈ ਰਹਿਰਾਸ,
ਕੀਰਤਨ ਕਥਾ ਸੁਨੈ ਹਰਿਯਾਸ,[੨]
ਇਨ ਮੈ ਨੇਮ ਜੁ ਏਕ[੩] ਕਰਾਇ,
ਸੋ ਸਿਖ ਅਮਰਪੁਰੀ[੪] ਮਹਿ ਜਾਇ .

(੭੯੩) ਤੀਨ ਰੂਪ ਹੈਂ ਮੋਹ ਕੇ ਸੁਨੋ ਨੰਦ! ਚਿਤ ਲਾਇ,
ਨਿਰਗੁਣ ਸਰਗੁਣ ਗੁਰੁ ਸ਼ਬਦ[੫]
ਕਹੋਂ ਤੋਹਿ ਸਮਝਾਇ.

(੭੯੪) ਸ਼ਬਦ ਸੁਨੈ ਗੁਰੁ ਹਿਤਚਿਤ ਲਾਇ,
ਗਯਾਨ ਸ਼ਬਦਗੁਰੁ ਸੁਨੈ ਸੁਨਾਇ.
ਵਿਸ਼੍ਵਾਸ਼ ਪ੍ਰੀਤਿ ਗੁਰੁਸ਼ਬਦ ਜੁ ਧਰੇ,

---

੧ ਚਿੱਤ ਦੇ ਪ੍ਰੇਮ ਨਾਲ.
੨ ਹਰਿ ਯਸ਼.
੩ ਇੱਕਰਸ, ਨਿੱਤਨੇਮ.
੪ ਸੱਚਖੰਡ, ਅਮਰਪਦਵੀ.
੫ ਤਿੰਨ ਰੂਪ:—(ੳ) ਨਿਰਗੁਣ, ਜੋ ਤੇਹਾਂ ਗੁਣਾਂ ਤੋਂ ਅਲੇਪ ਹੈ, (ਅ) ਸਰਗੁਣ—ਦਸ ਸਤਗੁਰੂ (ੲ) ਗੁਰੂਗ੍ਰੰਥ ਅਤੇ ਪੰਥ.

ਗੁਰੁ ਕਾ ਦਰਸ਼ਨ ਨਿਤ ਉਠ ਕਰੇ.
ਗੁਰੁਸਿਖ ਸੇਵ ਕਰੈ ਚਿਤਲਾਇ,
ਆਪਾ ਮਨ ਕਾ ਸਗਲ ਮਿਟਾਇ.
ਐਸੇ ਗੁਰੁਸਿਖ ਸੇਵਕੀ ਮਮਹਿ ਪਹੂਚੈ ਆਇ,[੧]
ਸੁਨਹੁ, ਨੰਦ! ਚਿਤ ਦੇਇਕੈ ਮੁਕਤਿ ਵੈਕੁੰਠੇ ਜਾਇ.

## ਭਾਈ ਦੇਸਾ ਸਿੰਘ ਦਾ ਰਹਿਤਨਾਮਾ.[੨]

(੭੬੫) ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ[੩] ਛਕੇ,

---

੧ ਐਸੇ ਗੁਰੂ ਦੇ ਸਿੱਖ ਦੀ ਸੇਵਾ ਕੀਤੀ ਹੋਈ ਮੇਰੀ ਸੇਵਾ ਹੈ.

੨ ਅਮ੍ਰਿਤਸਰ ਨਿਵਾਸੀ ਭਾਈ ਦੇਸਾ ਸਿੰਘ ਜੀ ਨੇ ਏਹ ਰਹਿਤਨਾਮਾ ਭਾਈ ਨੰਦਲਾਲ ਅਤੇ ਦਸਮੇਸ਼ ਦੇ ਪ੍ਰਸ਼ਨੋਤਰ ਪਰ ਲਿਖਿਆ ਹੈ.

੩ **ਖੰਡੇ ਦੇ ਅੰਮ੍ਰਿਤ ਦੀ ਰੀਤੀ**

ਸ਼੍ਰੀ ਗੁਰੂ ਗ੍ਰੰਥਸਾਹਿਬ ਜੀ ਦਾ ਪ੍ਰਕਾਸ਼ ਕਰਕੇ ਦੀਵਾਨ ਦੇ ਚੁਣੇ ਹੋਏ ਪੰਜ ਖੜਗਧਾਰੀ ਸਿੰਘ ਕਰਣੀ ਦੇ ਪੂਰੇ ਸਰਬਲੋਹ ਦੇ ਬਰਤਨ ਵਿੱਚ ਜਲ ਅਤੇ ਪਤਾਸੇ ਮਿਲਾਕੇ ਯਥਾਕ੍ਰਮ 'ਵੀਰਾਸਨ' ਲਗਾਕੇ ਖੰਡਾ ਫੇਰਦੇ ਹੋਏ ਇੱਕ ਮਨ ਹੋਕੇ ਜਪੁ, ਜਾਪੁ, ਸਵੈਯੇ, ਚੌਪਈ ਅਤੇ ਆਨੰਦ ਦਾ ਪਾਠ ਕਰਣ. ਬਾਣੀ ਦਾ ਭੋਗ ਪੈਣ ਪਰ ਅਰਦਾਸਾ ਸੋਧ ਕੇ ਅਮ੍ਰਿਤ ਛਕਾਯਾ ਜਾਵੇ. ਅਮ੍ਰਿਤ ਛਕਣਵਾਲਾ ਜੋ ਸਕੇਸ਼ ਸ਼ਨਾਨ ਕਰਕੇ ਨਿਰਮਲ ਵਸਤ੍ਰ ਪਹਿਨੇ ਸਿੰਘ ਲਿਬਾਸ ਵਿੱਚ ਖੜਗ ਪਹਿਨੇ ਖੜਾ ਹੈ, ਓਹ ਮਨ ਨੂੰ ਇਕਾਗ੍ਰ ਕਰਕੇ ਵਾਹਗੁਰੂ ਦਾ ਜਾਪ ਜਪਦਾ ਰਹੇ.

ਅਮ੍ਰਿਤ ਦੇ ਜਿਗਯਾਸੂ ਨੂੰ ਵੀਰਾਸਨ ਬੈਠਾ ਕੇ ਪੰਜ ਚੁਲੇ ਅਮ੍ਰਿਤ ਦੇ ਛਕਾਏ ਜਾਣ. ਪੰਜ ਪੰਜ ਨੇਤ੍ਰਾਂ ਅਤੇ ਕੇਸਾਂ ਵਿੱਚ ਛਿੜਕੇ ਜਾਣ, ਔਰ ਬਾਟੇ ਵਿੱਚ ਬਚਿਆ ਹੋਯਾ ਅਮ੍ਰਿਤ ਸਿੰਘ, ਅਥਵਾ ਸਿੰਘਾਂ ਨੂੰ ਛਕਾਕੇ ਇੱਕ ਸੁਨਹਿਰੀਏ ਬਣਾਯਾ ਜਾਵੇ.—

ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਏ[1]

(੭੯੬) ਪਾਂਚ ਸਿੰਘ ਅੰਮ੍ਰਿਤ ਜੋ ਦੇਵੈਂ,
ਤਾਂਕੋ ਸਿਰ ਧਰ ਛਕ ਪੁਨ ਲੇਵੈ,
ਪੁਨ ਮਿਲ ਪਾਂਚੋ ਰਹਿਤ[2] ਜੁ ਭਾਖੈਂ,
ਤਾਂਕੋ ਮਨ ਮੇ ਦ੍ਰਿੜ੍ਹ ਕਰ ਰਾਖੈ.

---

— ਹਰੇਕ ਚੁਲੇ ਨਾਲ,—'ਬੋਲ ਵਾਹਗੁਰੂ ਜੀ ਕਾ ਖਾਲਸਾ ਬੋਲ ਵਾਹਗੁਰੂ ਜੀ ਕੀ ਫ਼ਤਹ ਗਜਾਈ ਜਾਵੇ. ਅਤੇ ਛਕਣ ਵਾਲਾ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹ ਗਜਾਵੇ.
ਗੁਰੂ ਗ੍ਰੰਥਸਾਹਿਬ ਵਿਚੋਂ ਤੁਕ ਲੈਕੇ ਅੱਖਰ ਅਨੁਸਾਰ ਨਾਂਉਂ ਰੱਖਿਆ ਜਾਵੇ. ਇਸ ਪਿਛੋਂ ਸਿੰਘ ਸੰਪ੍ਰਦਾ ਦੀ ਰਹਿਤ ਦਾ ਉਪਦੇਸ਼ ਦੇਕੇ ਅਤੇ ਗੁਰੁਮੰਤ੍ਰ ਦਾ ਜਾਪ ਕਰਾਕੇ ਅਰਦਾਸ ਸੋਧਕੇ ਕੜਾਹ ਪ੍ਰਸ਼ਾਦ ਬਰਤੇ ਅਤੇ ਅਮ੍ਰਿਤ ਵਾਲੇ, ਬਾਟੇ ਵਿੱਚ ਹੀ ਜਹਾਜ਼ ਚੜ੍ਹੇ ਸਿੰਘ ਨੂੰ ਕੜਾਹ ਪ੍ਰਸ਼ਾਦ ਛਕਾਯਾ ਜਾਵੇ. ਜੇ ਬਹੁਤੇ ਸਿੰਘ ਅਮ੍ਰਿਤ ਛਕਣਵਾਲੇ ਹੋਣ ਤਾਂ ਸਾਰੇ ਇੱਕੋ ਬਰਤਣ ਵਿੱਚ ਪ੍ਰਸਾਦ ਛਕਣ, ਔਰ ਇੱਕ ਪਿਤਾ ਦੇ ਪੁਤ੍ਰ ਹੋਣ ਕਰਕੇ ਪਹਿਲੀ ਜਾਤਿ ਪਾਤਿ ਗੋਤ ਦਾ ਖ਼ਯਾਲ ਨਾ ਰੱਖਣ.
ਸਿੰਘਣੀਆਂ ਲਈ ਭੀ ਅਮ੍ਰਿਤ ਦੀ ਏਹੋ ਰੀਤੀ ਹੈ, ਕਈ ਸਿੱਖ, ਇਸਤ੍ਰੀਆਂ ਵਾਸਤੇ ਅਮ੍ਰਿਤ ਹੋਰ ਤਰਾਂ ਛਕਾਉਣਾ ਦੱਸਦੇ ਹਨ, ਪਰ ਏਹ ਕੇਵਲ ਮਨਮਤ ਹੈ.

੧ ਚਰਣ ਘਾਲ ਆਦਿਕ.

੨ **ਸਿੰਘ ਰਹਿਤ ਦਾ ਉਪਦੇਸ਼:—**
ਅੱਜ ਥੁਆਡਾ ਜਨਮ ਸਤਗੁਰੂ ਦੇ ਘਰ ਹੋਯਾ ਹੈ, ਪਿਛਲੀ ਜਾਤਿ ਵਰਣ ਮਜ਼ਹਬ ਆਦਿਕ ਸਭ ਮਿਟ ਗਏ ਹਨ. ਇਸ ਲਈ ਹੁਣ ਤੋਂ ਪਿਤਾ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਜਾਣਨੀ. ਅਮ੍ਰਿਤ ਵੇਲੇ ਨਿੱਤ ਸਨਾਨ ਕਰਣਾ, ਵਸਤ੍ਰ ਸ਼ਸਤ੍ਰ ਅਸਥਾਨ ਅਤੇ ਸਭ ਸਾਮਾਨ ਅਤੀ ਨਿਰਮਲ ਰੱਖਣਾ—

(੭੯੭) ਕੁੜੀਮਾਰ ਆਦਿਕ ਹੈਂ ਜੇਤੇ,
ਮਨ ਤੇ ਦੂਰ ਤਿਆਗੋ ਤੇਤੇ.
ਬਾਣੀ ਮਾਹਿੰ ਨੇਹ ਨਿਤ ਕਰਨੋ
ਚੁਗਲੀ ਅਰੁ ਨਿੰਦਾ ਪਰਿ ਹਰਨੋ.
(੭੯੮) ਵਾਹਗੁਰੂ ਨਿਤ ਬਚਨ ਉਚਾਰੇ,,

---

— ਜਪੁ, ਜਾਪੁ, ਸਵੈਯੇ, ਰਹਿਰਾਸ ਅਤੇ ਸੋਹਲੇ ਦਾ ਪ੍ਰੇਮ ਨਾਲ ਨਿੱਤ ਪਾਠ ਕਰਣਾ, ਕ੍ਰਿਪਾਨ (ਤਲਵਾਰ) ਕੇਸ ਕੱਛ ਖਾਲਸੇ ਦਾ ਬਾਣਾ ਹੈ, ਇਸ ਨੂੰ ਕਦੇ ਨਹੀਂ ਤਜਾਗਣਾ. ਸਤਗੁਰੂ ਦੇ ਪੁਤ੍ਰ ਹੋਣ ਕਰਕੇ ਤੁਸੀਂ ਸਭ ਸਿੱਖ ਸਕੇ ਭਾਈ ਹੋ, ਇਸਕਰਕੇ ਖਾਣਾ, ਪੀਣਾ, ਸਾਕ. ਨਾਤਾ ਆਪਸ ਵਿੱਚ ਭਾਈਆਂ ਵਾਂਙ ਕਰਣਾ ਦਸ ਸਤਗੁਰਾਂ ਨੂੰ ਇੱਕ ਰੂਪ ਮੰਨਣਾ ਅਤੇ ਓਨ੍ਹਾਂ ਦਾ ਉਪਦੇਸ਼ ਰੂਪ ਗੁਰੂ ਗ੍ਰੰਥਸਾਹਿਬ ਗੁਰੂ ਜਾਨਣਾ. ਧਰਮ ਕਿਰਤ ਕਰਕੇ ਨਿਰਬਾਹ ਕਰਣਾ. ਆਪਣੀ ਕਮਾਈ ਵਿਚੋਂ ਦਸਵੰਧ ਗੁਰੂ ਖਾਲਸੇ ਨੂੰ ਦੇਣਾ. ਪੰਥ ਦੇ ਕੰਮ ਨੂੰ ਆਪਣਾ ਕੰਮ ਸਮਝਣਾ, ਪਰਉਪਕਾਰ ਕਰਣਾ. ਵਿਦਜਾ ਦਾ ਅਭਜਾਸ ਕਰਣਾ, ਘੋੜੇ ਦੀ ਸਵਾਰੀ ਅਤੇ ਸ਼ਸਤ੍ਰਾਂ ਦਾ ਅਭਜਾਸ ਕਰਣਾ. ਮਨ ਨੀਵਾਂ ਮਤ ਉੱਚੀ ਰੱਖਣੀ. ਗੁਰੁਮੁਖਾਂ ਦਾ ਸਤਸੰਗ ਕਰਣਾ. ਸਾਰੇ ਸੰਸਕਾਰ ਗੁਰੁਰੀਤੀ ਅਨੁਸਾਰ ਕਰਣੇ. ਗੁਰੁਪੁਰਬ ਮਨਾਉਣੇ, ਸਿੱਖਧਰਮ ਦੇ ਪ੍ਰਚਾਰ ਲਈ ਮਨ, ਤਨ, ਧਨ ਲਾਕੇ ਉਪਰਾਲਾ ਕਰਣਾ. ਮਾਲਿਕ ਦੇ ਪੂਰੇ ਨਮਕਹਲਾਲ ਰਹਿਣਾ. ਖਾਲਸਾਧਰਮ ਦੇ ਨਿਯਮਾਂ ਅਨੁਸਾਰ ਜਥੇਬੰਦੀ ਵਿੱਚ ਇੱਕਸੂਤ ਪਰੋਏ ਰਹਿਣਾ. ਸੰਤਾਨ ਨੂੰ ਅਣਵਿੱਧ ਰੱਖਣਾ, ਅਰ ਸਭ ਤੋਂ ਪਹਿਲਾਂ ਧਰਮਵਿਦਜਾ ਸਿਖਾਉਣੀ. ਜੇ ਕੋਈ ਕੰਮ ਧਰਮ ਵਿਰੁੱਧ ਹੋ ਜਾਵੇ ਤਾਂ ਖਾਲਸੇ ਦੇ ਦੀਵਾਨ ਵਿੱਚ ਬੇਨਤੀ ਕਰਕੇ ਤਨਖਾਹ ਬਖ਼ਸ਼ਵਾਉਣੀ ਅਤੇ ਅਗੇ ਲਈ ਸਾਵਧਾਨ ਰਹਿਣਾ.
ਇੱਕ ਅਕਾਲ ਤੋਂ ਛੁੱਟ ਹੋਰ ਕਿਸੇ ਦੇਵੀ ਦੇਵਤਾ ਅਵਤਾਰ ਅਤੇ ਪੈਗੰਬਰ ਦੀ ਉਪਾਸਨਾ ਨਹੀਂ ਕਰਣੀ. ਗੁਰੂ ਗ੍ਰੰਥਸਾਹਿਬ ਤੋਂ ਬਿਨਾਂ ਹੋਰ ਕਿਸੇ ਪੁਸਤਕ ਨੂੰ ਆਪਣੇ ਧਰਮ ਦਾ ਗ੍ਰੰਥ ਨਹੀਂ ਜਾਣਨਾ. ਜੰਤ੍ਰ, ਮੰਤ੍ਰ. ਤੰਤ੍ਰ, ਸਗਨ, ਮੁਹੂਰਤ. ਗ੍ਰਹਿ, ਰਾਸਾਂ, ਸ਼੍ਰਾੱਧ, ਹੋਮ ਅਤੇ ਤਰਪਣ ਆਦਿਕ —

ਵਾਹਗੁਰੂ ਕੋ ਹਿਰਦੈ ਧਾਰੇ.
ਆਗੇ ਆਵਤ ਸਿੰਘ ਜੁ ਪਾਵੈ,
ਵਾਹਿਗੁਰੂ ਕੀ ਫ਼ਤੇ ਬੁਲਾਵੈ.
(੭੯) ਦਸਨਖ ਕਰ ਜੋ ਕਾਰ ਕਮਾਵੈ
ਤਾਂਕਰ ਜੋ ਧਨ ਘਰ ਮੈ ਆਵੈ,
ਤਿਸ ਤੇ ਗੁਰੁਦਸੌਂਧ ਜੋ ਦੇਈ,
ਸਿੰਘ ਸੁਯਸ ਬਹੁ ਜਗ ਨਹਿ ਲੇਈ.

---

— ਭਰਮ ਰੂਪ ਕਰਮਾਂ ਉੱਤੇ ਨਿਸ਼ਚਾ ਨਹੀਂ ਕਰਣਾ. ਸਾਕ ਨਾਤਾ ਸਿੱਖ ਬਿਨਾਂ ਹੋਰ ਨਾਲ ਨਹੀਂ ਕਰਣਾ. ਜੋ ਪੰਥ ਵਿੱਚ ਧੜੇਬੰਦੀ ਪਾਕੇ ਆਪਣੀ ਗੁਰਿਆਈ ਥਾਪੇ ਅਤੇ ਦਸਵੇਂ ਬਾਦਸ਼ਾਹ ਦੇ ਨਿਯਮ ਤੋਂ ਵਿਰੁੱਧ ਗ੍ਰੰਥ ਪੰਥ ਦੀ ਥਾਂ ਆਪ ਹੋਣਾ ਚਾਹੇ ਉਸ ਨਾਲ ਬਰਤੋਂ ਬਿਹਾਰ ਨਹੀਂ ਰੱਖਣਾ. ਚੋਰੀ, ਯਾਰੀ, ਝੂਠ, ਨਿੰਦਿਆ, ਛਲ, ਕਪਟ, ਅਨਯਾਯ , ਜੂਆ ਆਦਿਕ ਕੁਕਰਮਾਂ ਦੇ ਨੇੜੇ ਨਹੀਂ ਜਾਣਾ. ਸਾਰੇ ਅਮਲ (ਨਸ਼ੇ) ਬੁੱਧੀ ਅਤੇ ਬਲਨਾਸ਼ਕ ਜਾਣਕੇ ਤਯਾਗਣੇ. ਸਿੱਖ ਦਾ ਅੱਧਾ ਨਾਉਂ ਨਹੀਂ ਲੈਣਾ ਅਰਥਾਤ ਗੁਰੁਭਾਈ ਦੀ ਕਦੇ ਬੇਅਦਬੀ ਨਹੀਂ ਕਰਣੀ. ਪ੍ਰਤਗਯਾ ਭੰਗ ਨਹੀਂ ਕਰਣੀ. ਕਸੁੰਭੇ ਆਦਿਕ ਸ਼ੋਖ ਰੰਗ (ਜੋ ਯੋਧਿਆਂ ਦਾ ਪਹਿਰਾਵਾ ਨਹੀਂ) ਅਤੇ ਗਹਿਣੇ ਨਹੀਂ ਪਹਿਰਣੇ, ਕੁੱਠਾ, ਤਮਾਖੂ, ਭੱਦਣ, ਵਿਭਚਾਰ, ਏਹ ਚਾਰ ਮਹਾਂ ਕੁਕਰਮ ਹੈਨ ਇਨ੍ਹਾਂ ਦਾ ਸਦਾ ਤਯਾਗ ਕਰਣਾ. ਕਿਸੇ ਦੇਵੀ, ਦੇਵਤਾ, ਮਟ, ਮੜ੍ਹੀ, ਪਰ ਚੜ੍ਹਿਆ ਹੋਯਾ ਪਦਾਰਥ ਅੰਗੀਕਾਰ ਨਹੀਂ ਕਰਣਾ. ਕੋਈ ਸੁੱਖਣਾ ਨਹੀਂ ਸੁੱਖਣੀ. ਪਰਾਯਾ ਹੱਕ ਨਹੀਂ ਲੈਣਾ, ਗੁਰੁ ਅਸਥਾਨ ਤੋਂ ਬਿਨਾਂ ਹੋਰ ਕੋਈ ਤੀਰਥ ਅਤੇ ਧਾਮ ਨਹੀਂ ਸਮਝਣਾ. ਗੁਰੁਭਾਈਆਂ ਨੂੰ ਸਕੇ ਵੀਰ ਮੰਨਕੇ ਉਨ੍ਹਾਂ ਨਾਲ ਵੈਰ ਵਿਰੋਧ ਦਾ ਤਯਾਗ ਕਰਣਾ, ਅਤੇ ਕਿਸੇ ਨੂੰ ਹਾਨੀ ਪਹੁੰਚਾਉਣ ਦਾ ਸੁਪਨੇ ਵਿੱਚ ਭੀ ਸੰਕਲਪ ਨਹੀਂ ਉਠਾਉਣਾ. ਕਲਫ ਨਹੀਂ ਲਾਉਣੀ, ਚਿੱਟੇ ਕੇਸ਼ ਨਹੀਂ ਚੁਗਣੇ, ਕੰਨਯਾ ਦਾ ਬੁਰਾ ਨਹੀਂ ਚਿਤਵਣਾ. ਕੰਨਯਾ ਦਾ ਧਨ ਨਹੀਂ ਲੈਣਾ. ਮੰਗਣਾ ਨਹੀਂ ਸਗੋਂ ਆਪ ਹੋਰਨਾਂ ਨੂੰ ਦੇਣਾ, ਰਣ ਵਿੱਚ ਪਿੱਠ ਨਹੀਂ ਦਿਖਾਉਣੀ.

(੮੦੦) ਪਰਬੇਟੀ ਕੋ ਬੇਟੀ ਜਾਨੈ,
ਪਰਇਸਤ੍ਰੀ ਕੋ ਮਾਤ ਬਖਾਨੈ.
ਅਪਨੀ ਇਸਤ੍ਰੀ ਸੋ ਰਤ[੧] ਹੋਈ,
ਰਹਿਤਵਾਨ ਗੁਰੁ ਕਾ ਸਿੰਘ ਸੋਈ.

(੮੦੧) ਕੱਛ ਕ੍ਰਿਪਾਨ ਨ ਕਬਹੂੰ ਤਯਾਗੈ,
ਸਨਮੁਖ ਲਰੈ, ਨ ਰਣ ਤੇ ਭਾਗੈ.

(੮੦੨) ਗੁਰੂਸਰੂਪ ਖਾਲਸਾ ਹਈਏ,
ਜਾਂਕੀ ਟਹਿਲ ਪਰਮਸੁਖ ਲਹੀਏ.

(੮੦੩) ਖੇਤੀ ਵਣਿਜ ਵ ਸਿਲਪ[੨] ਬਣਾਵੈ,
ਔਰ ਟਹਿਲ ਜੋ ਮਨ ਮੈ ਭਾਵੈ,
ਦ੍ਰਿੜ੍ਹ ਹ੍ਵੈ ਸੋਈ ਕਾਰ ਕਮਾਵੈ,
ਚੋਰੀ ਡਾਕੇ ਕਬੂ ਨ ਜਾਵੈ.

(੮੦੪) ਮੁਸਲੀ ਡੂਮਣਿ ਦੂਤੀ ਚੇਲੀ,[੩]
ਵਿਭਚਾਰਣਿ ਜੋ ਫਿਰੈ ਇਕੇਲੀ,
ਅਵਰ ਜੁ ਆਨ ਵਰਣ[੪] ਕੀ ਨਾਰਿ,

---

੧ ਪ੍ਰੀਤੀਵਾਨ. ਸਨੇਹੀ. ਜੇਹਾ ਇਸਤ੍ਰੀ ਲਈ "ਪਤਿਵ੍ਰਤ ਧਰਮ" ਹੈ, ਤੇਹਾ ਹੀ ਪੁਰੁਸ਼ ਲਈ "ਸਤੀਵ੍ਰਤ" ਹੈ. ਆਪਣੇ ਧਰਮ ਤੋਂ ਡਿੱਗੇ ਹੋਏ ਦੋਵੇਂ ਪਤਿਤ ਹਨ.

੨ ਦਸਤਕਾਰੀ, ਹੁਨਰ.

੩ ਕਿਸੇ ਦੇਵਤਾ ਅਥਵਾ ਪਿਤਰ ਨੂੰ ਆਪਣੇ ਵਿੱਚ ਆਯਾ ਦੱਸਕੇ ਖੇਡਣ ਵਾਲੀ.

੪ ਸਿੱਖ ਧਰਮ ਤੋਂ ਭਿੰਨ ਹੋਰ ਮਤ ਦੀ.

ਇਨ ਸੇ ਸਿੰਘ ਨ ਕਰੈ ਪਜਾਰ.[੧]
ਪਜਾਰ ਕਰੈ ਹੋਵੈ ਕੁਲਹਾਨੀ,[੨]
ਤਾਂਤੇ ਇਨ ਕੋ ਤਜੈ ਗਜਾਨੀ.

(੮੦੫) ਕੁੱਠਾ ਹੁੱਕਾ ਚਰਸ ਤਮਾਕੂ,
ਗਾਂਜਾ ਟੋਪੀ[੩] ਤਾੜੀ[੪] ਖ਼ਾਕੂ.[੫]
ਇਨ ਕੀ ਓਰ ਨ ਕਬਹੂੰ ਦੇਖੈ,
ਰਹਿਤਵੰਤ ਸੋ ਸਿੰਘ ਵਿਸ਼ੇਖੈ.

(੮੦੬) ਸ਼ਸਤ੍ਰਹੀਨ[੬] ਇਹ ਕਬਹੂੰ ਨ ਹੋਈ,
ਰਹਿਤਵੰਤ ਖ਼ਾਲਿਸ ਹੈ ਸੋਈ.

(੮੦੭) ਸੰਨਜਾਸੀ ਬੈਰਾਗੀ ਜੇਵੈ,
ਔਰ ਉਦਾਸੀ ਯੋਗੀ ਤੇਵੈ,
ਜੰਗਮ ਵਾਮੀ ਅਵਰ ਜੁ ਕੇਈ,
ਤਾਂਕਾ ਜੂਠਾ[੭] ਕਬੀ ਨ ਲੇਈ.

---

੧ ਧਰਮਪਤਨੀ ਬਣਾਉਣ ਲਈ.

੨ ਆਸਾ ਇਸ਼ਟ ਉਪਾਸਨਾ ਇਸਤ੍ਰੀ ਪਤੀ ਦੀ ਇੱਕ ਨਾ ਹੋਣ ਕਰਕੇ ਸੰਤਾਨ ਸਿੱਖ ਧਰਮਧਾਰੀ ਨਹੀਂ ਹੋ ਸਕਦੀ. ਇਸਤਰਾਂ ਸਿੱਖਕੁਲ ਦੇ ਲੋਪ ਹੋ ਜਾਣ ਦਾ ਭਯ ਹੈ.

੩ ਚਿਲਮ.

੪ ਤਾੜ ਦੀ ਮਦਿਰਾ.

੫ ਚੰਡੂ. ਅਫੀਮ ਦਾ ਧੂੰਆਂ ਤਮਾਕੂ ਵਾਂਙ ਪੀਣਾ.

੬ ਸਿੱਖਾਂ ਵਾਸਤੇ ਸ਼ਸਤ੍ਰਾਂ ਦਾ ਰੱਖਣਾ ਐਸਾ ਹੈ ਜੈਸਾ ਹਿੰਦੂ ਦ੍ਵਿਜਾਤੀਆਂ ਨੂੰ ਜਨੇਊ ਹੈ.

੭ ਬਹੁਤ ਅਗਜਾਨੀ ਸਿੱਖ, ਭੇਖੀ ਫ਼ਕੀਰਾਂ ਦਾ ਜੂਠਾ, 'ਸੀਤਪ੍ਰਸਾਦ' ਅਥਵਾ 'ਪ੍ਰਸਾਦੀ' ਕਹਿਕੇ ਖਾਂਦੇ ਅਤੇ ਧਰਮ ਤੋਂ ਪਤਿਤ ਹੁੰਦੇ ਹਨ.

(੮੦੮) ਗੁਰਮੁਖਿ ਅੱਖਰ ਜੋ ਹੈਂ ਭਾਈ!
ਸਿੰਘ ਸਿੰਘ ਤੇ ਸੀਖੇ ਜਾਈ.[1]
ਔਰ ਜੁ ਵਿਦ੍ਯਾ[2] ਜਹਿਂ ਤਹਿਂ[3] ਹੋਈ,
ਅਵਰਨ ਤੇ[4] ਭੀ ਲੇਵੈ ਸੋਈ.

(੮੦੯) ਦੁਹੂੰ ਗ੍ਰੰਥ ਮੇ ਬਾਨੀ ਜੋਈ,
ਚੁਨ ਚੁਨ[5] ਕੰਠ ਕਰੇ ਨਿਤ ਸੋਈ.

(੮੧੦) ਦਸਮੀ ਆਦਿ ਗੁਰੂਦਿਨ ਜੇਤੇ,
ਪਰਬ ਸਮਾਨ ਕਹੇ ਹੈਂ ਤੇਤੇ.

---

੧ ਧਰਮ ਦੀ ਵਿਦ੍ਯਾ ਸਿੱਖ ਤੋਂ ਪੜ੍ਹਨੀ ਚਾਹੀਏ. ਜੋ ਵਿਧਰਮੀ ਤੋਂ ਧਰਮਪੁਸਤਕ ਪੜ੍ਹਦੇ ਹਨ ਓਹ ਧਰਮ ਦੇ ਤੱਤ ਨੂੰ ਨਹੀਂ ਜਾਣ ਸਕਦੇ.

੨ ਸੰਸਕ੍ਰਿਤ, ਅਰਬੀ, ਫਾਰਸੀ, ਅੰਗ੍ਰੇਜ਼ੀ ਆਦਿਕ ਅਨੇਕ ਵਿਦ੍ਯਾ ਕਿਸੇ ਚਾਲਾਕ ਅੰਨ੍ਯਮਤੀਏ ਨੇ ਸਿੱਖਾਂ ਨੂੰ ਮੂਰਖ ਰੱਖਣ ਵਾਸਤੇ ਏਹ ਉਪਦੇਸ਼ ਲਿਖ ਮਾਰਿਆ ਹੈ ਕਿ ਸਿੱਖ ਨੂੰ ਫ਼ਾਰਸੀ ਨਹੀਂ ਪੜ੍ਹਨੀ ਚਾਹੀਏ. ਉਸਨੂੰ ਏਹ ਖ਼ਬਰ ਨਹੀਂ ਕਿ ਕਲਗੀਧਰ ਫ਼ਾਰਸੀ ਦੇ ਆਪ ਕਵੀ ਸਨ ਅਤੇ ਭਾਈ ਨੰਦ ਲਾਲ ਜੇਹੇ ਅਨੰਨ੍ਯ ਸਿੱਖਾਂ ਦੀ ਫਾਰਸੀ ਰਚਨਾ ਨੂੰ ਸਨਮਾਨਦੇ ਰਹੇ ਹਨ.

੩ ਜਿਸ ਜਗਾ ਅਤੇ ਜਿਸ ਦੇਸ਼ ਵਿੱਚ ਹੋਵੇ, ਓਥੋਂ ਵਿਦ੍ਯਾ ਹਾਸਿਲ ਕਰੇ. ਭਾਵ ਏਹ ਹੈ ਕਿ ਹਿੰਦੂਆਂ ਦੀ ਤਰਾਂ ਧਰਮਸ਼ਾਸਤ੍ਰ ਦੀ ਏਹ ਆਗ੍ਯਾ ਕਿ ਸਮੁਦ੍ਰ ਪਾਰ ਹੋਣ ਕਰਕੇ ਆਰਯਪਣਾ ਨਹੀਂ ਰਹਿੰਦਾ, ਮੰਨਕੇ ਬੁੱਧੂ ਨਾ ਰਹੇ. ਸਿੱਖਾਂ ਨੂੰ ਕਿਸੇ ਪ੍ਰਕਾਰ ਦੇ ਸੰਕੋਚ ਤੋਂ ਬਿਨਾਂ ਵਿਦੇਸ਼ਾਂ ਵਿੱਚ ਵਿਦ੍ਯਾ ਦੀ ਪ੍ਰਾਪਤੀ ਵਾਸਤੇ ਜਾਣਾ ਚਾਹੀਯੇ.

੪ ਅੰਨ੍ਯ ਮਜ਼ਹਬ ਦੇ ਆਦਮੀਆਂ ਤੋਂ.

੫ ਜੋ ਸਿੱਖ ਧਰਮ ਦੇ ਨਿਯਮਾਂ ਵਿੱਚ ਆਈ ਨਿੱਤ ਨੇਮ ਰੂਪ ਹੈ, ਅਤੇ ਸਤਗੁਰਾਂ ਦੇ ਅਮਿਤ ਉਪਦੇਸ਼ ਪ੍ਰਗਟ ਕਰਦੀ ਹੈ, ਉਸਨੂੰ ਕੰਠ ਕਰੇ. ਜੋ ਇਤਿਹਾਸ ਅਤੇ ਤਰਜੁਮਾ ਰੂਪ ਹੈ ਉਸਨੂੰ ਉਸੇ ਭਾਵ ਨਾਲ ਪੜ੍ਹੇ ਅਤੇ ਕੰਠ ਕਰੇ, ਜਿਸ ਨੂੰ ਲੈਕੇ ਗੁਰੂ ਸਾਹਿਬ ਨੇ ਲਿਖੀ ਅਥਵਾ ਲਿਖਾਈ ਹੈ.

ਤਿਨ ਮੇਂ ਕਛੁ ਪਰਸਾਦ ਬਨਾਵੈ,
ਕਰ ਕੜਾਹ ਖ਼ਾਲਸੇ ਖੁਆਵੈ.

(੯੧੧) ਆਪ ਸਿੰਘ ਜੋ ਰਾਜਾ ਹੋਈ,
ਨਿਰਧਨ ਸਿੰਘਨ ਪਾਲੈ ਸੋਈ.
ਪਰਦੇਸੀ ਸਿੰਘਨ ਜਬ ਦੇਖੈ,
ਉਨ ਕੀ ਸੇਵਾ ਕਰੈ ਬਿਸੇਖੈ.
ਮਧੁਰ ਬਚਨ ਸਬਹਿਨ ਸੋ ਭਾਖੈ,
ਚਾਕਰ ਸਿੰਘਨ ਕੋ ਹੀ ਰਾਖੈ.[1]

(੯੧੨) ਸਿੰਘ ਸਿੰਘ ਸੋ ਨੇਹ ਸੁਕਰਨੋ,
ਬੈਰਭਾਵ ਮਨ ਤੇ ਪਰਹਰਨੋ.

(੯੧੩) ਪਰਨਾਰੀ, ਜੂਆ, ਅਸਤ[2] ਚੋਰੀ ਮਦਿਰਾ[3] ਜਾਨ,
ਪਾਂਚ ਐਬ ਯੇ ਜਗਤ ਮੋ ਤਜੈ ਸੁ ਸਿੰਘ ਸੁਜਾਨ.

---

੧ ਇਸ ਦਾ ਏਹ ਭਾਵ ਨਹੀਂ ਕਿ ਹੋਰ ਮਜ਼ਹਬ ਦੇ ਆਦਮੀਆਂ ਨੂੰ ਨੌਕਰ ਹੀ ਨਾ ਰੱਖੇ. ਸਿੱਧਾਂਤ ਏਹ ਹੈ ਕਿ ਆਪਣੀ ਕੌਮ ਦੀ ਪਾਲਨਾ ਕਰੇ ਅਤੇ ਜੈਸੇ ਲਾਯਕ ਆਦਮੀ ਪੈਦਾ ਕਰਣ ਦਾ ਜਤਨ ਕਰੇ ਜੋ ਰਾਜਕਾਜ ਨੂੰ ਚੰਗੀ ਤਰਾਂ ਨਿਬਾਹੁਣ. ਜਿਸ ਰਾਜਾ ਵਿੱਚ ਕੌਮੀ ਪਯਾਰ ਨਹੀਂ ਓਹ ਮੁਰਦਾ ਹੈ ਅਤੇ ਉਸਦੀ ਰਾਜਵਿਭੂਤੀ ਬੱਦਲ ਦੀ ਛਾਂਉਂ ਹੈ.

੨ ਝੂਠ.

੩ ਜੋ ਏਹ ਆਖਦੇ ਹਨ ਕਿ ਸਿੱਖਾਂ ਨੂੰ ਸ਼ਰਾਬ ਪੀਣੀ ਮਨਾਂ ਨਹੀਂ ਓਹ ਧਰਮ ਤੋਂ ਅਣਜਾਣ ਹਨ. ਸ਼ਰਾਬ ਹੋਰ ਅਪਵਿਤ੍ਰ ਨਸ਼ਿਆਂ ਜੇਹੀ ਹੀ ਸਿੱਖ ਕੌਮ ਵਿੱਚ ਨਿੰਦਿਤ ਹੈ, ਪਰ ਵੈਦ ਦੇ ਕਹੇ ਔਸ਼ਧ ਦੇ ਤੌਰ ਪਰ ਖ਼ਾਸ ਰੋਗ ਵਾਸਤੇ ਸ਼ਰਾਬ ਪੀਕੇ ਸਿੱਖ ਨਰਕ ਵਿੱਚ ਨਹੀਂ ਜਾਂਦਾ. ਜੋ ਔਸ਼ਧ ਦਾ ਬਹਾਨਾ ਬਣਾਕੇ ਮਸਤੀ ਅਤੇ ਖ਼ੁਮਾਰੀ ਲਈ ਪੀਂਦੇ ਹਨ ਓਹ ਪੂਰੇ ਤਨਖਾਹੀਏ ਹਨ.

(੮੧੪) ਰਣ ਮੇ ਜਾਇ, ਨ ਕਬਹੂੰ ਭਾਜੈ,
ਦ੍ਰਿੜ੍ਹਕਰ ਛਤ੍ਰੀਧਰਮ ਸੁ ਗਾਜੈ.

(੮੧੫) ਨਮ੍ਰਸੁਭਾਵ[1] ਨ ਕਬਹੂੰ ਤਯਾਗੇ.
[2]ਦੁਰਜਨ ਦੇਖ ਦੂਰ ਤੇ ਭਾਗੇ.
ਦੁਰਜਨ ਕੀ ਸੰਗਤਿ ਸੁਖ ਨਾਹੀਂ,
ਕਰ ਬਿਚਾਰ ਦੇਖੋ ਮਨ ਮਾਹੀਂ.

(੮੧੬) ਕਾਮ ਕਰੋਧ ਲੋਭ ਮਦ ਮਾਨ,
ਇਨ ਕੋ ਥੋਰੇ ਕਰੇ ਸਿਆਨ.

(੮੧੭) ਵਿਨਯ[3] ਵਿਵੇਕ ਧਰਮ ਦ੍ਰਿੜ੍ਹ ਰਾਖੈ,
ਮਿਥ੍ਯਾ ਬਚਨ ਨ ਕਬਹੂੰ ਭਾਖੈ.

(੮੧੮) ਧਨ ਕੀਰਤਿ ਸੁਖ ਰਾਜ ਬਡਾਈ,
ਯੁਵਤੀ[4] ਸੁਤ ਵਿਦ੍ਯਾ ਬਹੁ ਭਾਈ.
ਏ ਸਭ ਦਾਤ ਗੁਰੂ ਕੀ ਜਾਨੈ,
ਤਾਂਤੇ ਨਹਿ ਅਭਿਮਾਨਹਿ ਠਾਨੈ.

(੮੧੯) ਜਗਤ ਮਾਂਹਿ ਹੈਂ ਪੰਥ ਸੁ ਜੇਤੇ,
ਕਰੈ ਨਿੰਦ ਨਹਿ ਕਬਹੂੰ ਤੇਤੇ.[5]

---

੧ ਨੰਮ੍ਰ ਸੁਭਾਉ.
੨ ਖੋਟਾ, ਪਾਮਰ.
੩ ਨਿਰਅਭਿਮਾਨਤਾ, ਹਲੀਮੀ.
੪ ਇਸਤ੍ਰੀ.
੫ ਜੋ ਹੋਰ ਮਤਾਂ ਦੀ ਨਿੰਦਿਆ ਕਰਦਾ ਹੈ, ਓਹ ਆਪਣੇ ਮਤ ਦੀ ਨਿੰਦਿਆ ਕਰਾਉਣ ਦਾ ਯਤਨ ਕਰਦਾ ਹੈ.

(੯੨੦) ਵੱਢੀ[1] ਲੇਕਰ ਨਯਾਯ ਨ ਕਰੀਏ,
ਝੂਠੀ ਸਾਖਾ[2] ਕਬੂੰ ਨ ਭਰੀਏ.

(੯੨੧) ਜੋ ਪ੍ਰਸਾਦ ਛਕਨੇ ਲਗੈ ਹਾਥ ਸੁਚੇਤ[3] ਕਰੇਇ,
ਏਕਾਕੀ[4] ਬਹਿ ਖਾਇ ਨਹਿ, ਅਵਰਨ ਕੋ ਭੀ ਦੇਇ.

(੯੨੨) ਰਹਿਤਵਾਨ ਗੁਰੁਸਿੱਖ ਹੈ ਜੋਈ,
ਕਰ ਉਪਾਯ ਧਨ ਖਾਟੈ ਸੋਈ,
ਤਾਂਹੀਕਰ ਘਰ ਕੋ ਨਿਰਬਹੈ,
ਪੂਜਾ ਭੂਲ ਨ ਕਬਹੂੰ ਗਹੈ.

(੯੨੩) ਜੋ ਕੋਈ ਸਿੰਘ ਪੁਜਾਰੀ ਅਹੈ,
ਸੋ ਭੀ ਪੂਜਾ ਬਹੁਤ ਨ ਗਹੈ,
ਤਨ ਨਿਰਬਾਹਮਾਤ੍ਰ ਸੋ ਲੇਵੈ,
ਅਧਿਕ ਹੋਯ ਤੌ ਜਹਿਂ ਤਹਿਂ ਦੇਵੈ.

(੯੨੪) ਜੇ ਕੁਰਹਿਤੀਏ ਜਗ ਦਰਸਾਵਤ,
ਪਾਹੁਲ ਪੀਇ ਕੁਕਰਮ ਕਮਾਵਤ.
ਤਿਨ ਸੋਂ ਵਰਤਣ ਨਾਹਿਂ ਮਿਲਾਵੈ,
ਰਹਿ ਨਿਰਲੇਪ ਪਰਮਸੁਖ ਪਾਵੈ.

---

੧ ਰਿਸ਼ਵਤ.
੨ ਗਵਾਹੀ.
੩ ਸਾਫ਼. ਪਵਿਤ੍ਰ.
੪ ਇਕੱਲਾ.

(੮੨੫) ਰਹਿਤਵਾਨ ਜਗ ਸਿੰਘ ਜੁ ਕੇਈ,
ਗੁਰੁ ਕੇ ਲੋਕ ਬਸੇਂਗੇ ਤੇਈ.
"ਰਹਿਨੀ ਰਹੈ ਸੋਈ ਸਿੱਖ ਮੇਰਾ,
ਓਹ ਠਾਕੁਰ, ਮੈਂ ਉਸ ਕਾ ਚੇਰਾ."
ਰਹਿਤ ਬਿਨਾਂ ਨਹਿ ਸਿੱਖ ਕਹਾਵੈ,
ਰਹਿਤ ਬਿਨਾਂ ਦਰ ਚੋਟਾਂ ਖਾਵੈ.
ਰਹਿਤ ਬਿਨਾਂ ਸੁਖ ਕਬਹੁੰ ਨ ਲਹੈ,
ਤਾਂਤੇ ਰਹਿਤ ਸੁ ਦ੍ਰਿੜ੍ਹ ਕਰ ਗਹੈ.

## ਇਤਿ ਅੱਠਵੀਂ ਕਲਾ

ੴ ਸਤਿਗੁਰੁਪ੍ਰਸਾਦਿ ॥

# ਕਲਾ ੯

## ਪ੍ਰੇਮ ਸੁਮਾਰਗ[1]

(੮੨੬) ਜੋ ਸਿਖ ਖ਼ਾਲਸੇ ਸ੍ਰੀ ਅਕਾਲਪੁਰੁਖ ਕੇ ਹੋਵੈਂਗੇ ਸੋ ਸਿਵਾਯ ਸ੍ਰੀ ਅਕਾਲਪੁਰੁਖ ਦੂਸਰੇ ਮਾਨੁਖ ਕੇ ਜਾਮੇਂ ਕੋ ਨਾ ਜਾਂਨੇਗੇ, ਕਈ ਗੁਰੂ ਝੂਠੇ ਸਦਾਵਹਿੰਗੇ, ਪਰ ਓਇ ਨਾ ਮੰਨਹਿੰਗੇ[2]

(੮੨੭) ਸਭ ਤੇ ਵੱਡੀ ਰਹਿਤ ਏਹ ਹੈ ਜੋ ਮਿਥਯਾ ਨ ਬੋਲ, ਮਰਦ ਪਰਨਾਰੀ ਕਾ ਸੰਗ ਨ ਕਰੇ, ਇਸਤ੍ਰੀ ਬਿਰਾਨੇ ਮਰਦ ਨੂੰ ਨਾ ਦੇਖੇ[3], ਲੋਭ ਨ ਕਰੇ, ਕ੍ਰੋਧ ਨ ਕਰੇ, ਅਹੰਕਾਰ ਨ ਕਰੇ, ਬਹੁਤ ਮੋਹ ਨ ਕਰੇ, ਨਿੰਦਿਆ ਨ ਕਰੇ.[4]

---

੧ ਇਸ ਪੁਸਤਕ ਦੇ ਆਦਿ, "ਸ੍ਰੀ ਮੁਖਵਾਕ ਪਾਤਸ਼ਾਹੀ ੧੦" ਲਿਖਿਆ ਹੈ, ਪਰ ਇਹ ਕਿਸੇ ਪ੍ਰੇਮੀ ਸਿੱਖ ਦੀ ਰਚਨਾ ਹੈ, ਜੋ ੧੯੮੦ ਅਥਵਾ ੮੫ ਵਿੱਚ ਲਿਖੀ ਗਈ ਹੈ.

੨ ਸਿੱਖਮਤ ਵਿੱਚ ਕਰਤਾਰ ਦੀ ਹੀ ਉਪਾਸਨਾ ਹੈ, ਉਸ ਦੇ ਕੀਤੇ ਹੋਏ ਉਸਦੀ ਥਾਂ ਨਹੀਂ ਮੰਨੇ ਜਾਂਦੇ ਅਰ ਨਾ ਦਸ ਗੁਰੂਆਂ ਤੁੱਲ ਕੋਈ ਪੁਰਸ਼ ਸਿੱਖਾਂ ਦਾ ਗੁਰੂ ਹੈ.

੩ ਮੰਦੀ ਨਜ਼ਰ.

੪ ਜੋ ਆਤਮਿਕ ਰਹਿਤਾਂ ਰੱਖਦੇ ਹੋਏ ਸ਼ਾਰੀਰਕ ਰਹਿਤਾਂ ਰੱਖਦੇ ਹਨ ਓਹ ਪੂਰੇ ਸਿੱਖ ਅਤੇ ਖੀਰ ਭਰੇ ਸੰਖ ਔਰ ਸੁਗੰਧੀ ਵਾਲਾ ਸੁਇਨਾ ਹਨ.

(੮੨੮) ਜੋ ਕਿਛੁ ਕਰੇ ਸੋ ਸਮਝਕੇ, ਅੰਤਕਾਲ ਨੋ ਨਦਰ ਕਰਕੈ ਕਰੇ, ਅਰ ਅਪਨਾ ਚਲਨਾ ਇਸ ਮ੍ਰਿਤੁਮੰਡਲ ਤੇ ਸਾਸ ਸਾਸ ਚਿਤਾਰੇ, ਭੁੱਲੇ ਨਹੀਂ, ਭਉ[1] ਕਰੇ.

(੮੨੯) ਦੁਖਾਏ ਕਿਸੇ ਨੋ ਨਾਹੀਂ, ਮੁਖ ਤੇ ਮਿੱਠਾ ਬੋਲੇ, ਜੋ ਕੋਈ ਬੁਰਾ ਭਲਾ ਕਹੈ ਮਨ ਬਿਖੈ ਕਿਛੁ ਲਿਆਵੈ ਨਾਹੀਂ.

(੮੩੦) ਪਰਾਏ ਦਰਬ ਕਾ ਅੰਗੀਕਾਰ ਨਾ ਕਰੇ, ਧਰਮ ਕੀ ਕਿਰਤ ਕਰ ਵੰਡ ਖਾਏ, ਦਾਤਾ ਗੁਰੂ ਬਾਬਾ ਅਕਾਲਪੁਰਖ ਹੈ. ਹੋਰਤ ਵੱਲ ਕਿਤੇ ਦੇਖੇ ਨਾਹੀ,[2] ਸ੍ਰੀ ਗੁਰੂ ਅਕਾਲਪੁਰਖ ਜੀ ਕੇ ਚਰਣਾਰਬਿੰਦ ਨਾਲ ਇਕੇ[3] ਖ਼ਾਲਸੇ ਨਾਲ ਜੋ ਉਸ ਦਾ ਸੰਗੀ ਹੈ, ਬਣਾਈ ਰੱਖੈ.

(੮੩੧) ਜੋ ਕੋਈ ਭੁੱਖਾ ਨੰਗਾ ਅਰੁ ਅਰਥੀ[4] ਹੋਵੈ ਤਾਂ ਅਪਨੀ ਵੰਡ ਵਿਚੋਂ ਜੋ ਕਿਛੁ ਸਾਹਿਬ ਬਖ਼ਸ਼ਿਆ ਹੋਵੈ ਸੋ ਵੰਡ ਖਾਏ, ਵੰਡ ਪਹਿਨੇ, ਜੋ ਕੁਛ ਕੰਮ ਕਿਸੀ ਕਾ ਜਾਣੇ ਜੋ ਮੁਝ ਤੇ ਗੁਰੂ ਕੀ ਕਿਰਪਾ ਤੇ ਹੋਵੈ, ਤਾਂ ਢਿੱਲ ਨ ਕਰੇ, ਆਪਣਾ ਕੰਮ ਛੱਡ ਕੇ ਉਸ ਪ੍ਰਾਣੀ ਦੇ ਕੰਮ ਨੋ ਉੱਠ ਖੜਾ ਹੋਵੈ, ਗੁਰੂ ਕਾ ਰੀਝਾਉਣਾ ਇਸੀ ਮੇਂ ਹੈ.

---

੧ ਵਾਹਗੁਰੂ ਦਾ ਭੈ "ਜਿਨ੍ਹਾਂ ਭਉ ਤਿਨ ਨਾਹਿ ਭਉ, ਮੁਚੁ ਭਉ ਨਿਭਵਿਆਹ." (ਮ: ੨ ਵਾਰ ਸੂਹੀ)

੨ ਕਿਸੇ ਦੀ ਆਸ ਨਾ ਕਰੇ. ਕਿਸੇ ਦੇ ਹੱਥ ਵੱਲ ਨਾ ਦੇਖੇ, ਆਪਣੇ ਪੁਰਸ਼ਾਰਥ ਦੇ ਭਰੋਸੇ ਰਹੇ.

੩ ਅਥਵਾ.

੪ ਲੋੜਵੰਦ.

(੮੩੨) ਜੋ ਕੋਈ ਸਿੱਖ ਖ਼ਾਲਸੇ ਕੇ[੧] ਹੋਨਗੇ ਸੋ ਆਪਸ ਮੋਂ ਪਿਆਰ ਕਰਨ ਅਰੁ ਨੇਕ ਬਦ ਨੋਂ[੨] ਇਕੱਠੇ ਹੋਇ ਜਾਣ ਅਰੁ ਜੇ ਇੱਕਸ ਸਿੱਖ ਉੱਪਰ ਆਇ ਬਣੇ[੩] ਤਾਂ ਸਭ ਇਕੱਠੇ ਜੀਉ ਦੇਣੇ ਨੂੰ ਤਿਆਰ ਹੋਣ, ਤਬ ਉਨ੍ਹਾਂ ਸਿੱਖਾਂ ਨੂੰ ਸਿੱਖੀ ਦਾ ਫਲ ਹੋਵੈ.

(੮੩੩) ਜਹਾਂ ਸੰਜੋਗ[੪] ਇਕੱਠੇ ਹੋਣੇ ਦਾ ਹੋਵੈ, ਉਥੇ ਆਪਸ ਮੈਂ ਅਦਬ ਭਾਉ ਪਿਆਰ ਕਰ ਬੈਠਣਾ, ਅਦਬ ਨਾਲ ਪ੍ਰਸਾਦ ਖਾਣਾ ਪੀਣਾ, ਐਸਾ ਅਦਬ ਭਾਉ ਕਰਣਾ ਆਪਸ ਵਿੱਚ ਜੈਸਾ ਸਿੱਖ ਗੁਰੂ ਦਾ ਕਰਦਾ ਹੈ, ਬਹੁਤ ਬੋਲਣਾ ਨਾਹੀਂ, ਸ਼ਬਦ ਨਾਲ ਪਿਆਰ ਰੱਖਣਾ, ਜੈਸੇ ਚਕੋਰ ਦਾ ਚੰਦ ਨਾਲ ਪਯਾਰ ਹੈ, ਜੈਸੇ ਦੀਪਕ ਨਾਲ ਪਤੰਗ ਦਾ ਹੈ, ਜੈਸੇ ਲੋਭੀ ਦਾ ਮਾਲ ਨਾਲ ਹੈ, ਜੈਸੇ ਊਂਘੇ ਦਾ ਸੇਜਾ ਨਾਲ ਹੈ, ਜੈਸੇ ਭੁੱਖੇ ਦਾ ਸ੍ਵਾਦ ਨਾਲ ਹੈ, ਜੈਸੇ ਚੁੰਬਕ ਦਾ ਲੋਹੇ ਨਾਲ ਹੈ, ਤੈਸੇ ਸ਼ਬਦ ਨਾਲ, ਚਰਣਕਵਲ ਨਾਲ[੫], ਦਰਸ਼ਨ[੬] ਨਾਲ ਅਰੁ ਨਾਮ ਨਾਲ ਪਯਾਰ ਰੱਖਣਾ.

---

੧ ਗੁਰੂ ਗੋਬਿੰਦ ਸਿੰਘ ਸਾਹਿਬ ਦੇ.

੨ ਸੁਖ ਦੁਖ ਵਿੱਚ.

੩ ਭੀੜ ਆ ਪਵੇ.

੪ ਮੌਕਾ.

੫ ਵਾਹਗੁਰੂ ਦੇ, ਅਥਵਾ ਸਤਗੁਰਾਂ ਦੇ ਚਰਣਾਂ ਨਾਲ .

੬ ਦਰਸ਼ਨ ਪਦ ਦਾ ਅਰਥ 'ਸਿੱਖ ਧਰਮ' ਹੈ, ਦੇਖੋ ਪ੍ਰਮਾਣ ਵਾਸਤੇ ਗੁਰੁਵਾਕ—"ਛਿਅ ਦਰਸ਼ਨ ਵਰਤੈ ਵਰਤਾਰਾ, ਗੁਰੁ ਕਾ ਦਰਸਨ ਅਗਮ ਅਪਾਰਾ." *(ਆਸਾ ਮ: ੩ ਸ਼ਬਦ ੧)*

(੮੩੪) ਅੱਖਾਂ ਕਾ, ਜਿਹਬਾ ਕਾ, ਸ਼੍ਰਵਣੋਂ ਕਾ, ਹੱਥੋਂ ਕਾ, ਪੈਰੋਂ ਕਾ, ਇੰਦ੍ਰੀ ਕਾ, ਏਹ ਬਰਤ ਰੱਖੈ, ਜੋ ਅੱਖੀਆਂ ਕਰ ਪਰਤ੍ਰਿਯਾ ਪਰਦਰਬ ਨ ਦੇਖੈ,[1] ਜਿਹਬਾ ਕਰ ਮਿਥ੍ਯਾ ਨ ਬੋਲੈ, ਨਿੰਦਿਆ ਨਾ ਕਰੇ ਅਰੁ ਬਹੁਤਾ ਸ੍ਵਾਦ ਨ ਚੱਖੇ[2] ਜੋ ਸਹਿਜ ਮੈ ਆਵੈ ਸੋ ਅੰਗੀਕਾਰ ਕਰੈ. ਪਰਤ੍ਰਿਯਾ ਨੂੰ ਹੱਥ ਨਾ ਲਾਏ, ਪੈਰਾਂ ਕਰ ਬੁਰੇ ਕਰਮ ਨੂੰ ਨਾ ਧਾਏ, ਇੰਦ੍ਰੀ ਕੋ ਸਿਵਾਇ ਅਪਨੀ ਇਸਤ੍ਰੀ ਸਪਰਸ ਨ ਦੇਇ, ਅਰੁ ਧ੍ਯਾਨ ਸ਼੍ਰੀ ਗੁਰੂ ਪਰਮ ਗੁਰੂ ਕਾ ਕਰੈ. ਏਹ ਬ੍ਰਤ ਜੋ ਪ੍ਰਾਨੀ ਸਿਖ ਰੱਖੈਗਾ ਅੰਤਕਾਲ ਸਾਸ ਸੁਖਾਲੇ ਨਿਕਲਨਗੇ ਅਰੁ ਗੁਰੂ ਸ਼੍ਰੀ ਅਕਾਲਪੁਰੁਖ ਚਿੱਤ ਆਵੈਗਾ.

(੮੩੫) ਜੋ ਕੋਈ ਸੰਗਤਿ ਖ਼ਾਲਸੇ ਬਿਖੈ ਆਵੈ ਓਸ ਨੂੰ ਪੰਜ ਸਤ ਸਿੱਖ ਉੱਠਕੈ ਅਦਬ ਨਾਲ ਤਾਜ਼ੀਮ[3] ਕਰਨ ਆਪਸ ਮੇ ਭਾਉ ਕਰਕੇ ਬੈਠਾਇਨ, ਜੋ ਇਸ ਬੋਲਣੇ ਉੱਪਰ ਚਲੇਗਾ ਸਿਖੀ ਪ੍ਰਾਪਤ ਹੋਵੈਗੀ, ਸੁਖਾਲਾ ਰਹੈਗਾ.

---

੧ ਮੰਦ ਵਾਸਨਾ ਅਤੇ ਲਾਲਚ ਨਾਲ ਨਾ ਦੇਖੇ, ਏਹ ਭਾਵ ਨਹੀਂ ਕਿ ਅੱਖਾਂ ਬੰਦ ਕਰ ਰੱਖੇ.

੨ ਜੀਭ ਦਾ ਦਾਸ ਨਾ ਬਣ ਜਾਵੇ.

੩ ਗੁਰੂ ਗ੍ਰੰਥਸਾਹਿਬ ਦਾ ਦਿਵਾਨ ਵਿੱਚ ਪ੍ਰਕਾਸ਼ ਹੋਵੇ ਤਾਂ ਕੋਈ ਆਦਮੀ ਕਿਸੇ ਆਏ ਨੂੰ ਉਠਕੇ ਤਾਜ਼ੀਮ ਨਹੀਂ ਦੇ ਸਕਦਾ.

(੮੩੬) ਜੋ ਚਾਹੇ ਮੈਂ ਗੁਰੂ ਨਾਲ ਗੱਲਾਂ ਕਰਾਂ ਤਾਂ ਸ਼ਬਦ ਪੜ੍ਹੇ ਸਭ ਨਿਸਾ[1] ਹੋਵਸੀ, ਅਰ ਜੋ ਚਾਹੈ ਕਿ ਦਰਸ਼ਨ ਕਰਾਂ, ਜਿੱਥੇ ਖ਼ਾਲਸੇ ਦਾ ਇਕੱਠ ਹੋਵੈ ਉੱਥੇ ਜਾਇਕੇ ਅਦਬ ਨਾਲ ਦਰਸ਼ਨ ਕਰੈ ਪ੍ਰਤੀਤਿ ਕਰਕੈ, ਦਰਸ਼ਨ ਗੁਰੂ ਕਾ ਪ੍ਰਾਪਤ ਹੋਵੈਗਾ.

(੮੩੭) ਉੱਚ[2] ਬੋਲਣਾ ਨਾਹੀਂ, ਨਿੰਦਿਆ, ਲੰਪਟਾਈ. ਬਿਸ੍ਵਾਸਘਾਤ, ਲਾਇਤਬਾਰੀ[3], ਚੋਰੀ, ਜਾਰੀ, ਤਾਤਪਰਾਈ[4] ਬਖ਼ੀਲੀ[5] ਹਿਰਸ, ਅਹੰਕਾਰ, ਕਾਮ, ਕ੍ਰੋਧ, ਲੋਭ, ਮੋਹ, ਇਨ੍ਹਾਂ ਸਭਨਾਂ ਤੇ ਡਰਦਾ ਰਹੇ, ਅਰੁ ਹੱਸੇ[6] ਕਿਸੇ ਨੂੰ ਨਹੀਂ, ਏਹ ਹੱਸਣਾ ਅੰਤ ਔਖਾ ਕਰਸੀ.

(੮੩੮) ਗੁਰੁਮੁਖੀ ਬਿਦਯਾ ਸ਼ਬਦ ਬਾਣੀ ਨਾਲ ਪਿਆਰ ਰੱਖ ਪੜ੍ਹੈ, ਅਰੁ ਜੋ ਸਿੱਖਣੀਆਂ ਏਸ ਮਾਰਗ ਦੀਆਂ ਹੋਵਨ ਆਪਸ ਮੈ ਮੇਲ ਕਰਨ, ਸ਼ਬਦ ਬੀਚਾਰ[7] ਕਰਨ, ਅਪਨੇ ਭਰਤੇ ਦੀ ਸੇਵਾ ਕਰੈਂ, ਆਗਯਾ ਬਿਖੈ ਰਹੈਂ, ਸਿੱਖੀਦਾਨ ਹੋਇਗਾ.

---

੧ ਤਸੱਲੀ.
੨ ਹੰਕਾਰ ਦਾ ਬਚਨ.
੩ ਚੁਗਲੀ.
੪ ਦੂਸਰੇ ਨੂੰ ਦੇਖਕੇ ਜਲਨਾ. ਈਰਖਾ.
੫ ਸੂਮਪੁਣਾ.
੬ ਮਖੌਲ ਠੱਠਾ.
੭ ਸਿੱਖਧਰਮ ਵਿੱਚ ਗੁਰਸ਼ਬਦ ਅਤੇ ਵਿਦਯਾ ਦਾ ਇਸਤ੍ਰੀ ਪੁਰੁਸ਼ ਨੂੰ ਇੱਕੋ ਜੇਹਾ ਅਧਿਕਾਰ ਹੈ.

(੮੩੯) ਪਾਹੁਲ ਖੰਡੇ ਦੀ ਦੇਇ.

(੮੪੦) ਕੇਸ ਲੜਕੇ ਦੇ ਜੁ ਹੋਇੰ ਸੁ ਉਨ੍ਹਾਂ ਦਾ ਬੁਰਾ ਨਾ ਮੰਗੈ, ਕੇਸ ਓਹੀ ਰੱਖੈ[1], ਨਾਮ ਸਿੰਘ ਰੱਖੈ.

(੮੪੧) ਕੰਨ੍ਯਾ ਜਬ ਵਰਪ੍ਰਾਪਤ ਹੋਇ[2] ਤਬ ਮਾਤਾ ਪਿਤਾ ਕੋ ਚਾਹੀਐ ਜੋ ਉਸ ਕੇ ਸੰਜੋਗ ਕਾ ਉੱਦਮ ਕਰਨ. ਛੋਟੀ ਬਾਲਕੀ ਦਾ ਸੰਜੋਗ ਕਰਣਾ ਭਲਾ ਅਰ ਜੋਗ ਨਹੀਂ, ਸੰਜੋਗ ਐਸੀ ਕੁਲ ਵਿਖੈ ਕਰੈ ਜਿੱਥੇ ਸਿੱਖੀ ਅਕਾਲਪੁਰੁਖ ਦੀ ਹੋਵੈ, ਖ਼ਾਲਸਾ ਹੈ ਗਰੀਬ ਹੈ ਕਿਰਤੀ ਹੈ[3] ਤਹਾਂ ਸੰਜੋਗ ਬਿਨਾਂ ਪੁੱਛੇ ਕਰੇ, ਉਸ ਕੀ ਸ੍ਰੀ ਗੁਰੂ ਅਕਾਲ ਪੁਰੁਖ ਨਾਲ ਬਣ ਆਵੈ, ਮਾਯਾ ਧਨ ਦੇਖੈ ਨਾਹੀਂ[4] ਗੁਰੂ ਨਿਰੰਕਾਰ ਦੀ ਆਸ ਭਰੋਸੇ ਉੱਪਰ ਦੇਵੈ "ਆਨੰਦ"[5] ਕਰੈ, ਗੁਰੂ ਭਾਵੈ ਤਾਂ ਬੇਟੀ ਬਹੁਤ ਸੁਖੀ ਹੋਵੈ, ਅਤੇ ਮਾਤਾ ਪਿਤਾ ਨੂੰ ਬਹੁਤ ਖ਼ੁਸ਼ੀ ਦੇਇਗੀ.

---

੧ ਜੋ ਜੰਮਣ ਵੇਲੇ ਸਿਰ ਉੱਤੇ ਸਨ. ਭਾਵ ਏਹ ਹੈ ਕਿਸੇ ਪੀਰ ਆਦਿਕ ਦੇ ਸਥਾਨ ਅਥਵਾ ਪਿਤਾਪੁਰਖੀ ਅਨੁਸਾਰ 'ਝੰਡ ਲਾਹੁਣ' ਦੀ ਰਸਮ ਨਾ ਕਰੇ.

੨ ਜੁਆਨ, ਵਿਆਹੁਣ ਜੋਗ.

੩ ਚਾਹੇ ਗਰੀਬ ਹੈ ਪਰ ਕਮਾਊ ਹੈ ਗਰੀਬ ਦਾ ਅਰਥ ਨਿਰਅਭਿਮਾਨ ਭੀ ਹੈ.

੪ ਏਹ ਭਾਵ ਨਹੀਂ ਕਿ ਧਨਵਾਨ ਨਾਲ ਸੰਬੰਧ ਨਾ ਕਰੇ. ਸਿੱਧਾਂਤ ਏਹ ਹੈ ਕਿ ਸਭ ਤੋਂ ਮੁੱਖ ਗੁਣ ਵਰ ਵਿੱਚ ਏਹ ਹੋਣ ਕਿ ਪੱਕਾ ਸਿੱਖ ਹੋਵੇ ਅਤੇ ਕਿਰਤ ਕਰਕੇ ਨਿਰਬਾਹ ਕਰ ਸਕਦਾ ਹੋਵੇ.

੫ ਦੇਖੋ ਅੰਗ ੬੩੦ ਵਿੱਚ "ਆਨੰਦਰੀਤੀ."

(੮੪੨) ਜੋ ਕੁਛ ਸਰੰਜਾਮ ਸੰਜੋਗ ਕਾ ਕਰੇ ਸੋ ਯਥਾਸ਼ਕਤਿ ਕਰੇ, ਸੰਸਾਰੀ ਅਹੰਕਾਰੀਆਂ ਦੀ ਰਉਸ ਨ ਕਰੇ, ਇਹੀ ਜੁਗਤ ਬੇਟੇ ਵਾਲਾ ਕਰੇ.[੧]

(੮੪੩) ਜੋ ਗੁਰਮੁਖ ਸੰਜੋਗਵਿਧਿ ਕਰੇ ਅਰੁ ਲੇਵੈ ਕਿਛੁ ਨਾਹੀਂ ਤਾਂ ਓਸ ਨੂੰ ਕੋਟਿ ਗੁਰਪਰਬ ਦਾ ਫਲ ਹੋਵੈ, ਕਦਾਂਚ ਕਛੁ ਲੇਵੈ, ਤਾਂ ਕੋਟਿ ਹਤਯਾ ਵਿਘਨ ਲੱਗਨ.[੨]

(੮੪੪) ਜੌਂ ਬਾਲਕੀ ਕੇ ਮਾਪੇ ਕਦਾਂਚ ਸਬਬ ਪਾਇਕੈ ਬਾਲਕੀ ਦੇ ਗ੍ਰਿਹ ਬਿਖੈ ਜਾਣ ਅਤੇ ਉੱਥੇ ਪ੍ਰਸਾਦ ਤਿਆਰ ਹੋਵੈ ਤਾਂ ਖਾਣ, ਸਕੁਚਨ ਨਾਹੀ[੩]. ਅੰਨ ਨਾ ਖਾਣਾ ਸਭ ਭਰਮ ਹੈ. ਖ਼ਾਲਸੇ ਨੂੰ ਖਾਣਾ ਖੁਵਾਲਣਾ ਸ਼੍ਰੀ ਗੁਰੂ ਬਾਬੇ ਅਕਾਲਪੁਰਖ ਬਖ਼ਸ਼ਿਆ ਹੈ, ਬੇਟੀ ਬੇਟੇ ਵਾਲੇ ਆਪਸ ਮੈ ਖਾਂਦੇ ਪੀਂਦੇ ਰਹਿਨ, ਕਿਸ ਵਾਸਤੇ ਜੋ ਗੁਰੂ ਨੇ ਦੋਵੈਂ ਸਾਕ ਇੱਕ ਕੀਤੇ ਹੈਂਨ.

---

੧ ਭਾਵ ਏਹ ਹੈ ਕਿ ਬਿਤ ਅਨੁਸਾਰ ਸਭ ਬਿਵਹਾਰ ਕਰਣ. ਜੋ ਲੋਕ-ਲਾਜ ਵਿੱਚ ਫਸਕੇ ਫ਼ਜ਼ੂਲ ਖ਼ਰਚ ਕਰਦੇ ਹਨ ਓਹ ਅੰਤ ਦੁਖ ਪਾਉਂਦੇ ਹਨ.

੨ ਆਨੰਦ ਦੀ ਰੀਤੀ ਕਰਾਉਣ ਵੇਲੇ ਸਿੱਖ ਨੂੰ ਪਾਂਧੇ ਅਤੇ ਕਾਜ਼ੀ ਦੀ ਤਰਾਂ ਕੁਛ ਉਜਰਤ ਨਹੀਂ ਲੈਣੀ ਚਾਹੀਏ. ਗੁਰੁ ਬਚਨ ਹੈ:—

"ਸਾਈ ਪੁਤ੍ਰੀ ਜਜਮਾਨ ਕੀ, ਸਾ ਤੇਰੀ,
ਏਤੁ ਧਾਨ ਖਾਧੈ ਤੇਰਾ ਜਨਮ ਗਇਆ."

*(ਆਸਾ ਪਟੀ, ਮਹਲਾ ੩)*

੩ ਇਸ ਦਾ ਏਹ ਭਾਵ ਨਹੀਂ ਕਿ ਲੜਕੀ ਦੇ ਘਰੋਂ ਕਿਸੇ ਵਸਤੂ ਦੇ ਲੈਣ ਵਿੱਚ ਸੰਕੋਚ ਨਾ ਕਰਣ. ਭਾਵ ਏਹ ਹੈ ਕਿ ਪ੍ਰਸਾਦ ਪਾਣੀ ਦੇ ਖਾਣ ਪੀਣ ਵਿੱਚ ਭਰਮ ਕਰਕੇ ਦੁਖ ਨਾ ਪਾਉਣ.

(੮੪੫) ਜਿਸ ਇਸਤ੍ਰੀ ਕਾ ਭਰਤਾ ਕਾਲਬਸਿ ਹੋਯਾ ਹੋਇ, ਚਾਹੀਐ ਉਸ ਕੇ ਪਿੱਛੇ ਜਤ ਸਤ ਸੀਲ ਪਾਲੈ, ਕਿਤੇ ਵੱਲ ਚਿਤ ਡੁਲਾਵੈ ਨਾਹੀਂ, ਅਰੁ ਸ਼੍ਰੀ ਗੁਰੁ ਅਕਾਲਪੁਰਖ ਕੇ ਧਯਾਨ ਬਿਖੈ ਰਹੈ, ਸ੍ਵਾਦੋਂ ਮੈ ਜੀਉ ਨਾ ਦੇਇ, ਸ੍ਵਾਦ ਇਸ ਕਾਮ ਕੋ ਯੌਂ ਹੈਂ ਜਿਉਂ ਅਗਨਿ ਮੈ ਘ੍ਰਿਤ ਪਾਵੈ ਤਾਂ ਪ੍ਰਚੰਡ ਹੋਤੀ ਹੈ ਇਸ ਪ੍ਰਾਣੀ ਕਾ ਭਲਾ ਜਤ ਸਤ ਮੈ ਹੈ, ਅਰ ਬੋਲ ਤੋਲ ਸੋਂ ਰਹੈ ਕਿਆ ਮਰਦ[1] ਕਿਆ ਇਸਤ੍ਰੀ. ਜੌ ਜਾਨੇ ਕਿਸੀ ਉਪਾਉ ਰਹਿਤ ਕਰ ਰਹਿ ਨਾਹੀਂ ਸਕਤੀ ਤਬ ਜਾਰੀ ਚੋਰੀ ਨਾ ਕਰੇ, ਆਪਣੀ ਲਾਇਕ ਦੇਖਕੈ ਅਪਰਸੰਜੋਗ ਕਰੈ.[2]

(੮੪੬) ਪ੍ਰਸਾਦ ਜਬ ਤਯਾਰ ਹੋਇ ਏਕ ਜਗਹ ਅੱਛੀ ਬਨਾਇਕੈ ਸ਼ਤਰੰਜੀ ਕੰਬਲ ਲੋਈ ਕਿਛੁ ਹੋਰ ਕਪੜਾ ਹੋਵੈ ਵਿਛਾਏ, ਤਿਸ ਪਰ ਬੈਠ ਕਪੜਿਆਂ ਨਾਲ ਛਕੈ[3], ਚਉਂਕੇ ਕਾ

---

੧ ਮਰਦ ਦੀ ਇਸਤ੍ਰੀ ਚਲਾਣਾ ਕਰ ਜਾਵੇ ਤਾਂ ਓਹ ਭੀ ਦੁਰਾਚਾਰ ਨਾ ਕਰੇ, ਜੇਹਾ ਵਿਭਚਾਰ ਦਾ ਦੋਸ਼ ਇਸਤ੍ਰੀ ਨੂੰ ਹੈ ਤੇਹਾ ਹੀ ਮਰਦ ਨੂੰ ਹੈ. ਓਹ ਵੀ ਵਿਧਵਾ ਅਥਵਾ ਸਮਾਨ ਉਮਰ ਵਾਲੀ ਨਾਲ ਆਨੰਦ ਵਿਧਿ ਕਰੇ.

੨ ਉਮਰ—ਸਰੂਪ—ਗੁਣ ਆਦਿਕ ਵਿੱਚ ਜੋ ਆਪਣੇ ਜੇਹਾ ਹੋਵੇ ਉਸ ਨਾਲ ਦੂਜੀ ਬਾਰ ਸੰਜੋਗ ਕਰੇ.

੩ ਇਸ ਦਾ ਭਾਵ ਏਹ ਨਹੀਂ ਕਿ ਚੌਕੀ ਕੁਰਸੀ ਮੂੜ੍ਹੇ ਆਦਿਕ ਪਰ ਬੈਠਕੇ ਪ੍ਰਸਾਦ ਨਾ ਛਕੇ ਸਿੱਧਾਂਤ ਏਹ ਹੈ ਕਿ ਜਿਸਤਰਾਂ ਕਰਮਕਾਂਡੀ, ਦਰੀ ਆਦਿਕ ਫਰਸ਼ ਉੱਤੇ, ਅਤੇ ਕੱਪੜੇ ਪਹਿਨ ਕੇ ਭੋਜਨ ਨਹੀਂ ਕਰਦੇ, ਅਜੇਹਾ ਵਹਿਮ ਨਾ ਕਰੇ.

ਭ੍ਰਮ ਨਾ ਕਰੈ, ਖਾਣਾ ਪੀਣਾ ਪਵਿਤ੍ਰ ਹੈ ਅਕਾਲਦੀ ਬਖ਼ਸ਼ ਹੈ. ਅਰ ਉਸ ਵਖਤ ਜੁ ਪ੍ਰਸਾਦ ਪਰੋਸ ਕੇ ਅੱਗੇ ਰੱਖੀਐ ਧ੍ਯਾਨ ਪਰਮਗੁਰੂ ਕਾ ਕਰੈ, ਅਰ ਮਨ ਬਚ ਕ੍ਰਮ ਕਹੈ ਜੋ 'ਏ ਸ਼੍ਰੀ ਅਕਾਲ ਪੁਰਖ! ਕੋਈ ਜੀਅ ਤਲਬਦਾਰ[1] ਭੇਜ ਜੋ ਖ਼ਾਲਸੇ ਕਾ ਏਹ (ਪ੍ਰਸਾਦ) ਪਵਿਤ੍ਰ ਹੋਵੈ ਕਬੂਲ ਹੋਵੈ.' ਅਤੇ ਜੋ ਕੋਈ ਸਹਿਜ[2] ਆਵੈ ਤਾਂ ਜਾਣੈ ਜੋ ਆਪ ਬਣ ਆਇਆ ਹੈ[3], ਇਸ ਵਿੱਚ ਭੇਦ ਨਾਹੀਂ, ਅੱਛੀ ਜੁਗਤਿ ਨਾਲ ਆਦਰ ਨਾਲ ਖੁਲਾਵੈ ਖ਼ੁਸ਼ੀ ਲੇਵੈ, ਜੋ ਕਦਾਂਚ ਆਪ ਤੇ ਕੋਈ ਨਾ ਆਵੈ ਤਾਂ ਆਪ ਬੁਲਾਇ ਲਿਆਵੈ, ਸਬੱਬ ਪਾਇਕੈ ਹੱਥ ਨਾ ਆਵੈ ਤਾਂ ਇੱਕ ਅਹਾਰ ਪਰੋਸਵਾਇਕੈ ਪਹਿਲਾਂ ਹੀ ਜੁਦਾ ਕਰ ਛਡੇ, ਫੇਰ ਜੋ ਕੋਈ ਹਿੰਦੂ, ਮੁਸਲਮਾਨ, ਖ਼ਾਲਸਾ ਖੁਧਿਆਰਥੀ ਆਵੈ ਉਸ ਨੂੰ ਦੇਵੈ, ਏਹ ਪ੍ਰਸਾਦ ਦਰਗਹ ਕਬੂਲ ਪੰਵਦਾ ਹੈ, ਇਸ ਵਿਚ ਫੇਰ[4] ਨਾਹੀਂ.

(੮੪੭) ਜੋ ਇਸ ਪ੍ਰਾਣੀ ਨੋ ਖਾਣਾ ਪੀਣਾ ਅੰਗੀਕਾਰ ਕਰਣਾ ਕਹਿਆ ਹੈ ਜਹਾਂ ਤਕ ਅੰਨ[5] ਹੈਂ ਸੋ ਸਭ ਖਾਣੇ ਉਚਿਤ ਹੈਂ, ਅਰੁ ਜੋ ਖਟਕਰਮੀ ਕਹਿਤੇ ਹੈਂ ਅਮੁਕਾ ਅਮੁਕਾ ਅੰਨ ਨਾ ਖਾਈਐ, ਸੋ ਸਭ ਭ੍ਰਮ ਹੈ[6], ਅੰਨ ਸਭ ਪਵਿਤ੍ਰ ਹੈਂ,

---

੧ ਭੋਜਨ ਦਾ ਅਭਿਲਾਖੀ, ਭੁੱਖਾ.

੨ ਬਿਨਾ ਬੁਲਾਯਾ. ਆਪਣੇ ਆਪ.

੩ ਵਾਹਗੁਰੂ ਨੇ ਆਪ ਸੰਜੋਗ ਬਣਾਇਆ ਹੈ. ੪ ਸੰਸਾ.

੫ ਖਾਣ ਲਾਯਕ ਪਦਾਰਥ, ਜੋ ਸ਼ਰੀਰ ਦੇ ਅਨੁਕੂਲ ਹੋਣ.

੬ ਦੇਖੋ ਵ੍ਯਾਸ ਸਿਮ੍ਰਿਤਿ ਅ. ੩, ਸ਼ ੬੦, ੬੧. ਅਤੇ ਮਨੁਸਿਮ੍ਰਿਤਿ ਅ. ੫, ਸ਼ ੧੭ ਤੋਂ ੨੦.

**ਏਕ ਏਹ ਖਾਣੇ ਵਾਲਾ ਅਪਵਿਤ੍ਰ ਹੈ ਜਿਸ ਕੇ ਸੰਗ ਸਿਉਂ ਬਿਗੜ ਗਇਆ ਕੁਚੀਲ[1] ਹੋਇ ਗਇਆ, ਥੁੱਕਾਂ ਲਗੀਆਂ ਪਵਨ.[2] ਕੰਦ ਮੂਲ ਤਰਕਾਰੀ ਸਾਗ ਜਹਾਂ ਤਕ ਹੈਂ ਸੋ ਸਭ ਪਵਿਤ੍ਰ ਹੈਂ, ਜੋ ਇਨ ਬਸਤੂਆਂ ਮੈ ਅਪਨੀ ਦੇਹੀ ਮਾਫ਼ਕ ਹੋਵੈ ਸੋ ਸਭ ਖਾਏ, ਮਾਸ ਮੱਛੀ ਖਾਣੇ ਮੈ ਭੀ ਬਿਚਾਰ ਹੈ, ਕਿ ਅਖੇੜ ਬ੍ਰਿੱਤਿ[3] ਕਰ ਖਾਏ, ਜਿਸ ਨੂੰ ਹਥਿਆਰ ਨਾਲ ਮਾਰੇ ਉਸੀ ਕੋ ਪਵਿਤ੍ਰ ਕਰ ਜਾਣੈ, ਅਰੁ ਜੁ ਸ਼ਿਕਾਰ ਕਰ ਨਾ ਸਕੈ ਤਾਂ ਝਟਕੇ[4] ਕਾ ਖਾਏ.**

---

੧ ਅਪਵਿਤ੍ਰ

੨ "ਪਾਪੀ ਸਿਉ ਤਨ ਗਡਿਆ ਥੁਕਾਂ ਪਈਆਂ ਤਿਤੁ" *(ਵਾਰ ਆਸਾ)*

੩ ਸ਼ਿਕਾਰ.

੪ ਸੱਤ ਸ੍ਰੀ ਅਕਾਲ ਕਹਿਕੇ ਇੱਕ ਪ੍ਰਹਾਰ ਨਾਲ ਸਿਰ ਕੱਟਣ ਦਾ ਨਾਮ 'ਝਟਕਾ' ਹੈ ਦਸਮੇਸ਼ ਨੇ ਸਿੱਖਾਂ ਲਈ ਝਟਕੇ ਦਾ ਮਾਸ ਇਸ ਕਾਰਣ ਵਿਧਾਨ ਕੀਤਾ ਹੈ ਕਿ ਇੱਕ ਤਾਂ ਸ਼ਸਤ੍ਰ ਪ੍ਰਹਾਰ ਦਾ ਅਭਿਆਸ ਹੁੰਦਾ ਹੈ ਦੂਜੇ ਜੀਵ ਮਾਰਣ ਵਿਖੇ ਜੋ ਬੇਰਹਿਮੀ ਹੁੰਦੀ ਹੈ, ਅਰਥਾਤ ਦਬਾ ਕੇ ਅੱਧਾ ਜ਼ਿਬਹਿ ਕੀਤਾ ਹੋਯਾ ਜੀਵ ਤੜਫ ਤੜਫਕੇ ਚਿਰ ਵਿੱਚ ਪ੍ਰਾਣ ਦਿੰਦਾ ਹੈ, ਇਸ ਦੋਸ਼ ਤੋਂ ਬਚੀਦਾ ਹੈ, ਤੀਜੇ ਭਯ ਅਤੇ ਦੁਖ ਦਾ ਅਸਰ ਜੋ ਜੀਵ ਪਰ ਹੁੰਦਾ ਹੈ ਉਸ ਦਾ ਅਸਰ ਮਾਸਦ੍ਵਾਰਾ ਖਾਣਵਾਲੇ ਤੀਕ ਪਹੁੰਚਦਾ ਹੈ. ਮੁਸਲਮਾਨਾਂ ਵੱਲੋਂ ਝਟਕੇ ਬਾਬਤ ਇਤਰਾਜ਼ ਅਰ ਨਵੇਂ ਦਿਣ ਝਗੜੇ ਹੁੰਦੇ ਦੇਖਕੇ ਅਸੀਂ ਹੈਰਾਨ ਹਾਂ ਕਿ ਓਹ ਨਿਰਮੂਲ ਵਿਵਾਦ ਕਰਦੇ ਹਨ, ਹਾਲਾਂਕਿ ਕੁਰਾਨ ਵਿੱਚ ਕਿਤੇ ਭੀ ਝਟਕੇ ਦਾ ਨਿਸ਼ੇਧ ਨਹੀਂ. ਕੁਰਾਨ ਦਾ ਕੇਵਲ ਏਹ ਹੁਕਮ ਹੈ--"ਰੱਬ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਦਾ ਨਾਮ ਲੈਕੇ ਜੋ ਜੀਵ ਜ਼ਿਬਹਿ ਕੀਤਾ ਜਾਵੇ ਓਹ ਹਰਾਮ ਹੈ." ਸੂਰਤ ਬਕਰ. ਆਯਤ ੧੭੩. ਅਰ—"ਜਿਸ ਪਰ ਅੱਲਾ ਦਾ ਨਾਮ ਲਯਾ ਗਯਾ ਹੈ ਓਹ ਹਲਾਲ ਹੈ." ਸੂਰਤ ਅਨਆਮ, ਆਯਤ ੧੧੯. ਇਸ ਆਗਜ਼ਾ ਅਨੁਸਾਰ 'ਸੱਤ ਸ਼੍ਰੀ ਅਕਾਲ' ਜਿਸ ਜੀਵ ਦੇ ਵਧ ਸਮੇਂ ਕਹਿਆ ਗਯਾ ਹੈ ਓਹ ਮੁਸਲਮਾਨਾਂ ਲਈਂ ਭੀ ਹਲਾਲ ਹੈ.

(੮੪੮) ਪ੍ਰਸਾਦ ਖਾਣਾ, ਪੀਣਾ ਸਭ ਪਵਿਤ੍ਰ ਹੈ, ਕਿਸ ਵਾਸਤੇ ਜੋ ਰਿਜ਼ਕ ਧੁਰਹੁੰ ਕਰ ਮਿਲਿਆ ਹੈ, ਜਹਾਂ ਜਹਾਂ ਇਸ ਕਾ ਰਿਜ਼ਕ ਰਲਾਇਆ ਹੈ ਤਹਾਂ ਤਹਾਂ ਤੇ ਬਿਨ ਉਪਾਇ ਆਇ ਮੁੰਹਿ ਪਉਂਦਾ ਹੈ, ਇਸਤੇ ਇਸਕੋ ਕਹਿਆ ਹੈ ਜੋ ਆਇ ਪਹੁੰਚੇ ਤਾਂ ਪਵਿਤ੍ਰ ਕਰ ਖਾਏ, ਪਰ ਦੂੰਹ ਦਾ ਖਾਣਾ ਬਿਬਰਜਿਤ ਹੈ, ਪ੍ਰਥਮੈ—ਜੋ ਕੋਈ ਅਪਨੇ ਗੁਰੁ ਤੇ ਬੇਮੁਖ ਹੋਵੈ, ਦੁਤੀਆ—ਜੋ ਕੋਈ ਦਾਵਾ[1] ਬੰਨ੍ਹੈ ਅਰੁ ਕਹੈ ਕਿ ਅਮੁਕਾ ਮੇਰੇ ਈਹਾਂ ਖਾਇ ਗਇਆ ਹੈ.'

(੮੪੯) ਦੇਵੀ ਦੇਵਤੇ ਕੇ ਇਸ ਪ੍ਰਸਾਦ ਨੂੰ ਨਾ ਖਾਏ ਇਸ ਤੇ ਬੁੱਧਿ ਮਲੀਨ ਹੋਂਦੀ ਹੈ, ਜਿਉਂ ਵਿਸ਼ ਅਪਨਾ ਅਮਲ ਕਰਦਾ ਹੈ ਦੇਹਿ ਮੈ, ਤਿਉਂ ਪ੍ਰਸਾਦ ਦੇਵੀ ਦੇਵਤੇ ਕੇ ਇਸ਼੍ਰ ਕਾ ਕਰਦਾ ਹੈ, ਮਤਿ ਬਦਲ ਜਾਂਦੀ ਹੈ ਅਰ ਸਿਦਕ ਏਕਕੇ ਸਉਂ ਟਲਦਾ ਹੈ. ਜਿਉਂ ਇਸਤ੍ਰੀ ਖਸਮ ਦੀ ਹੁੰਦੀ ਹੈ ਅਰ ਬਿਰਾਨੇ ਮਰਦ ਦੇ ਹੱਥੋਂ ਅਥਵਾ ਜੂਠਾ ਉਸ ਦਾ ਲੈ ਖਾਂਦੀ ਹੈ ਤਾਂ ਓਹ ਦੁਰਾਚਾਰਣਿ ਬਦਨਾਮ ਹੋਂਦੀ ਹੈ,[2]

---

੧ ਏਹ ਦਾਵਾ ਕਿ ਮੈਂ ਦਾਤਾ ਔਰ ਪ੍ਰਤਿਪਾਲਕ ਹਾਂ.

੨ ਜਿਸ ਤਰਾਂ ਪਰਪੁਰਸ਼ ਵਿੱਚ ਪਤੀ ਜੇਹਾ ਭਾਵ ਕਰਕੇ ਉਸ ਦੇ ਹੱਥੋਂ ਲੈਣਾ ਅਥਵਾ ਜੂਠਾ ਖਾਣਾ ਮਨ੍ਹਾ ਹੈ, ਇਸੇ ਤਰਾਂ ਕਿਸੇ ਦੇਵੀ ਦੇਵਤਾ ਨੂੰ ਆਪਣਾ ਇਸ਼ਟ ਮੰਨਕੇ ਉਸਦਾ ਪ੍ਰਸਾਦ ਅੰਗੀਕਾਰ ਕਰਣਾ ਨਿਸ਼ੇਧ ਕੀਤਾ ਹੈ.

ਤਿਉਂ ਇਹ ਸਿਵਾਇ ਪ੍ਰਸਾਦ ਸ਼੍ਰੀ ਗੁਰੂ ਅਕਾਲਪੁਰਖ ਕੇ ਸਿਉਂ ਹੋਰਸ ਉਪਾਸਨਾ ਕਾ ਸਭ ਮਨਹਿ ਹੈ.

(੮੫੦) ਅਮਲ ਕੋਈ ਖਾਏ ਨਹੀਂ, ਅਮਲ ਖਾਣਾ ਇਸ ਵਾਸਤੇ ਮਨਹਿ ਹੈ ਜੋ ਦੇਹ ਨੂੰ ਸੁਸਤੀ ਕਰਦਾ ਹੈ, ਸਿਮਰਣ ਤੇ ਦੁਨੀਆਂ ਦੀ ਕਿਰਤ ਸੇ ਫੇਰ ਰਖਦਾ ਹੈ, ਕਰਣੇ ਨਾਹੀਂ ਦੇਂਦਾ, ਅਰੁ ਬਦਅਮਲਾਂ ਨੂੰ ਦੌੜਾਉਂਦਾ ਹੈ, ਸਵਾਦਾਂ ਨੂੰ ਚਾਂਹਦਾ ਹੈ, ਸਵਾਦ ਕਰਕੈ ਬਦਅਮਲ ਹੁੰਦੇ ਹੈਂਨ.[੧]

(੮੫੧) ਕਿਰਤ ਜੋ ਕਰੈ ਸੋ ਧਰਮ ਦੀ ਕਰੈ, ਸਭ ਤੇ ਉੱਤਮ ਕਿਰਤ ਸੌਦਾਗਰੀ ਹੈ, ਉਸ ਤੇ ਖੇਤੀ ਹੈ. ਅਰੁ ਜੋ ਚਾਕਰੀ ਕਰੈ ਤਾਂ ਸਿਪਾਹਗਰੀ ਕਰੈ, ਕੈਸੀ ਕਰੈ ? ਜੋ ਬੇਪਰਵਾਹ[੨] ਰਹੈ, ਅਰੁ ਜੋ ਕਿਛੁ ਮਹੀਨਾ ਹੋਵੈ ਉਸ ਉੱਪਰ ਸੰਤੋਖ ਕਰੈ, ਅਰ ਜਹਾਂ ਜਿਸ ਕਾ ਚਾਕਰ ਹੋਇ ਸੋ ਕਹੀਂ ਭੇਜੇ ਲੜਾਈ ਨੂੰ ਤਾਂ ਉਸ ਮੈ ਅਪਨੀ ਮੁਰਾਦ

---

੧ ਓਹ ਲੋਕ ਗੁਰੁਮਤ ਤੋਂ ਅਣਜਾਣ ਅਤੇ ਸਿੱਖਕੌਮ ਦੇ ਵੈਰੀ ਹਨ ਜੋ ਆਖਦੇ ਹਨ ਕਿ ਰੱਤੀ ਫ਼ੀਮ ਅਤੇ ਮਾਸਾ ਸੁੱਖਾ ਗੁਰੂ ਸਾਹਿਬ ਨੇ ਵਿਧਾਨ ਕੀਤਾ ਹੈ. ਭੰਗ ਦੀ ਦੇਗ ਨੇ, ਜਿਸਨੂੰ 'ਸੁਖਨਿਧਾਨ ਦੀ ਦੇਗ' ਆਖਦੇ ਹਨ, (ਪਰ ਵਾਸਤਵ ਵਿੱਚ ਜੋ 'ਦੁਖਨਿਧਾਨ' ਹੈ) ਸਿੱਖ ਕੌਮ ਨੂੰ ਭਾਰੀ ਨੁਕਸਾਨ ਪੁਚਾਯਾ ਹੈ. ਸ਼ੋਕ ਹੈ ਉਨ੍ਹਾਂ ਭੰਗੀ ਕਵੀਆਂ ਪਰ ਜਿਨ੍ਹਾਂ ਨੇ ਗੁਰੁਬਾਣੀ ਦੇ ਵਿਰੁੱਧ ਆਪਣੀ ਭੈੜੀ ਵਾਦੀ ਨੂੰ ਧਰਮ ਦਾ ਨੇਮ ਬਣਾਕੇ ਆਪਣੇ ਭਾਈਆਂ ਨੂੰ ਭੀ ਭੰਗੀ ਬਣਾਯਾ, ਅਤੇ ਉਨ੍ਹਾਂ ਦੇ ਬਲ ਪੁਰਸ਼ਾਰਥ ਆਦਿਕ ਸ਼ੁਭਗੁਣਾਂ ਦਾ ਸਤਯਾਨਾਸ ਕੀਤਾ.

੨ ਸੰਤੋਖੀ. ਜਿਸ ਦਾ ਨੌਕਰ ਹੋਵੇ ਉਸ ਤੋਂ ਛੁੱਟ ਹੋਰ ਕਿਸੇ ਦੀ ਪਰਵਾਹ ਨਾ ਕਰੇ,

ਜਾਣੈ, ਸੂਰਬੀਰ ਹੋਇ ਰਹੈ, ਅਰੁ ਕਹੀਂ ਜੋ ਲੁੱਟ ਹੋਇ ਤਾਂ ਲੁਟੇ ਨਾਹੀਂ[1], ਕਿਸੀ ਦੇ ਮਾਲ ਦੀ ਵੱਲ ਨਦਰ ਨਾ ਕਰੇ, ਜੋ ਕਿਛੁ ਅੰਗੀਕਾਰ ਕਰੈ ਸੁ ਧਰਮ ਦਾ ਹੱਕ ਅਪਣੇ ਦਾ ਕਰੈ, ਅਰ ਜੋ ਕਿਛੁ ਖ਼ਾਵੰਦ ਕਾਰ ਫ਼ਰਮਾਏ ਸੋ ਸਿਰਮੱਥੇ ਉਪਰ ਮੰਨੈ.

(੮੫੨) ਖ਼ਰਚ ਆਮਦਨੀ ਤੇ ਕਮ ਕਰਨਾ, ਜੋ ਵਧੀਕ ਕਰੈਗਾ ਅੰਤ ਨੂੰ ਹੈਰਾਨ ਹੋਵੈਗਾ.

(੮੫੩) ਬਾਦ ਕਿਸੇ ਨਾਲ ਨਾ ਕਰੈ, ਬਾਦ ਤੇ ਦੁਖ ਹੈ, ਸੁਲਹਿਕੁੱਲ ਰਹੈ.

(੮੫੪) ਜਿਸ ਦਿਣ ਪ੍ਰਾਣੀ ਚਲਾਣਾ ਕਰੇ ਉਸ ਦਿਣ ਮੰਜਿਆਂ ਉਪਰ ਸਉਂਣਾ, ਅੱਛਾ ਪ੍ਰਸਾਦ ਖਾਣਾ,[2] ਧਾਹ ਨਾਹੀਂ ਮਾਰਣੀ, ਕਿਛ ਸ਼ੋਕ ਨਾਹੀਂ ਕਰਣਾ, ਹੁਕਮ ਸੱਤ ਕਰ ਜਾਨਣਾ. ਪ੍ਰਾਣੀ ਭਾਂਵੈਂ ਦੁਹਿ ਦਿਹਾਂ ਦਾ ਹੋਵੈ ਸੋ ਭੀ ਸਸਕਾਰਣਾ.[3]

---

੧ ਇਸ ਦਾ ਭਾਵ ਏਹ ਨਹੀਂ ਕਿ ਜਿੱਤੀ ਹੋਈ ਵਸਤੂ ਉੱਤੇ ਕਬਜ਼ਾ ਨਾ ਕਰੇ. ਉਪਦੇਸ਼ ਏਹ ਹੈ ਕਿ ਪ੍ਰਜਾ ਦੇ ਮਾਲ ਨੂੰ ਨਾ ਲੁੱਟੇ. ਗਰੀਬਾਂ ਨੂੰ ਦੁਖ ਦੇਣਾ ਔਰ ਉਨ੍ਹਾਂ ਦਾ ਮਾਲ ਅਸਬਾਬ ਲੁੱਟਣਾ ਜਿਨ੍ਹਾਂ ਦਾ ਜੰਗ ਨਾਲ ਕੋਈ ਸੰਬੰਧ ਨਹੀਂ ਯੋਧਿਆਂ ਦਾ ਕੰਮ ਨਹੀਂ ਹੈ.

੨ ਜੇਹਾ ਨਿੱਤ ਘਰ ਬਣਦਾ ਹੈ. ਐਸਾ ਨਹੀਂ ਕਰਣਾ ਕਿ ਸ਼ੋਕ ਦੇ ਕਾਰਣ ਦਾਲ ਵਿੱਚ ਹਲਦੀ ਨਾ ਪਾਉਂਣੀ, ਅਤੇ ਘੀ ਨਾ ਬਰਤਣਾ.

੩ ਗੁਰੁਮਤ ਵਿੱਚ ਗਤਿ ਅਪਗਤਿ ਨਾਲ ਸਸਕਾਰ ਦਾ ਕੋਈ ਸੰਬੰਧ ਨਹੀਂ, ਕੇਵਲ ਅਰੋਗਤਾ ਦੇ ਨਿਯਮ ਨੂੰ ਮੁੱਖ ਰੱਖਕੇ ਐਸਾ ਉਪਦੇਸ਼ ਹੈ.

(੮੫੫) ਜਿਸ ਸਮੈ ਦੇਹ ਛੋਡੈ ਭਾਵੈਂ ਦਿਨ ਹੋਵੈ ਭਾਵੈਂ ਰਾਤ ਹੋਵੈ, ਤਬੀ ਸਸਕਾਰ ਕਰੇ, ਦਿਨ ਰਾਤ ਦਾ ਭ੍ਰਮ ਨ ਕਰੈ.[੧]

(੮੫੬) ਜਹਾਂ ਸਸਕਾਰ ਹੋਵੈ ਸੋ ਸਭ ਬਾਂਸ ਤਖਤੇ, ਅਰਥੀ ਸੁੱਧਾ ਜਲਾਵੈ, ਫੇਰ ਅਗਲੇ ਦਿਣ ਸਸਕਾਰ ਤੇ ਜਾਇਕੈ ਜਾਂਮੇ ਦੀ ਮਿੱਟੀ[੨] ਇਕੱਠੀ ਕਰੈ. ਜੇ ਜਾਣੈ ਦਰੀਆਉ ਉਸ ਸ਼ਹਿਰ ਦੇ ਹੇਠ ਇਕੇ ਦੂਹ ਤਿੰਹੁ ਕੋਹਾਂ ਉੱਪਰ ਹੈ ਤਾਂ ਉਸ ਮਿੱਟੀ ਨੂੰ ਇੱਕਸ ਮੱਟੀ ਵਿੱਚ ਪਾਇਕੈ ਦਰੀਆਉ ਦੇ ਵਿੱਚ ਪਾਏ, ਆਨੰਦ ਪੜ੍ਹਕੈ ਘਰ ਆਵੈ, ਜੋ ਕਦਾਂਚ ਦਰੀਆਉ ਦੀ ਜੁਗਤਿ ਬਣ ਨਾ ਆਵੇ ਤਾਂ ਉਸੇ ਜਗਹਿ ਜਿੱਥੈ ਸਸਕਾਰ ਹੋਆ ਹੋਵੈ ਇੱਕ ਟੋਆ ਕਰੈ, ਓਹ ਮਿੱਟੀ ਉਸ ਟੋਏ ਵਿੱਚ ਪਾਇਕੈ ਹੋਰ ਮਿੱਟੀ ਨਾਲ ਜ਼ਮੀਨ ਬਰਾਬਰ[੩] ਕਰ ਛੋਡੈ.

---

੧ ਭਾਵ ਏਹ ਹੈ ਕਿ ਜੇਹਾ ਭਰਮੀ ਖ਼ਯਾਲ ਕਰਦੇ ਹਨ ਕਿ ਰਾਤ ਨੂੰ ਦੇਹ ਦਾਹੇ ਤੋਂ ਪ੍ਰਾਣੀ ਜਮਲੋਕ ਜਾਂਦਾ ਹੈ, ਸੋ ਨਹੀਂ ਕਰਣਾ. ਅਤੇ 'ਪੰਚਕ' ਆਦਿਕ ਦਾ ਵਹਿਮ ਕਰਕੇ ਮੁਰਦੇ ਨੂੰ ਬਹੁਤ ਚਿਰ ਨਹੀਂ ਰੱਖਣਾ.

੨ ਦੇਹ ਦੀ ਭਸਮ.

੩ ਭਾਵ ਏਹ ਹੈ ਕਿ ਮੜ੍ਹੀ ਨਾ ਬਣਾਵੇ.

**ਚਲਾਣੇ ਦੀ ਸੰਖੇਪ ਕਰਕੇ ਰੀਤੀ:—**

(ੳ) ਮ੍ਰਿਤ ਸ਼ਰੀਰ ਨੂੰ ਸਨਾਨ ਕਰਾਕੇ ਤਖ਼ਤੇ ਬਾਕਸ ਆਦਿਕ ਵਿੱਚ ਰੱਖਕੇ, ਕੰਨ੍ਹਿਆਂ, ਅਥਵਾ ਗੱਡੀ ਆਦਿਕ ਉੱਤੇ ਸਸਕਾਰ ਦੇ ਥਾਂ ਲੈਜਾਕੇ, ਅੰਗੀਠੇ ਅਥਵਾ ਚਿਮਨੀ ਵਿੱਚ ਅਰਦਾਸ ਕਰਕੇ ਦਾਹ ਕੀਤਾ ਜਾਵੇ.—

(੮੫੭) ਰਾਜੇ ਕੋ ਚਾਹੀਐ ਜੋ ਨਿਆਉਂ ਸਮਝਕਰ ਭੈ ਸਾਥ ਕਰੈ,[੧] ਕੋਈ ਇਸ ਕੇ ਰਾਜ ਮੈ ਦੁਖਤਿ ਨ ਹੋਇ. ਰਾਜੇ ਕੋ ਚਾਹੀਐ ਜੋ ਅਪਨੇ ਉੱਪਰ ਭੀ ਨਿਆਂਉਂ ਕਰੇ.[੨]

---

— (ਅ) ਰਾਗੀਸਿੰਘ ਅਥਵਾ ਹੋਰ ਸਿੰਘ ਮਾਰੂ ਅਤੇ ਵਡਹੰਸ ਰਾਗ ਦੇ ਵੈਰਾਗਮਈ ਸ਼ਬਦਾਂ ਦਾ ਉੱਚਾਰਣ ਕਰਣ.

(ੲ) ਕਪਾਲਿਕ੍ਰਿਯਾ ਕਰਣੀ ਗੁਰੁਮਤ ਵਿੱਚ ਵਰਜਿਤ ਹੈ.

(ਸ) ਦਾਹਸਥਾਨ ਤੋਂ ਮੁੜਕੇ ਸੋਹਲੇ ਦਾ ਪਾਠ ਕਰਕੇ ਕੜਾਹਪ੍ਰਸਾਦ ਵਰਤੇ.

(ਹ) ਸਸਕਾਰ ਵਾਲੇ ਦਿਣ ਹੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਆਰੰਭ ਕੀਤਾ ਜਾਵੇ ਜਿਸ ਨੂੰ ਸਭ ਸੰਬੰਧੀ ਇਕਮਨ ਹੋਕੇ ਸੁਣਨ ਅਤੇ ਕਰਤਾਰ ਦਾ ਭਾਣਾ ਮੰਨਕੇ ਧੀਰਜ ਕਰਣ.

(ਕ) ਪਾਠ ਦੀ ਸਮਾਪਤੀ ਦਸਵੇਂ ਦਿਣ ਹੋਵੇ. "ਦਸਹਿਰੇ" ਪਿਛੋਂ ਚਲਾਣੇ ਦੀ ਕ੍ਰਿਯਾ ਕੋਈ ਬਾਕੀ ਨਹੀਂ ਰਹਿੰਦੀ.

(ਖ) ਪਿੱਟਣਾ ਅਤੇ ਸਿਆਪਾ ਸਿੱਖਮਤ ਵਿੱਚ ਨਿਸ਼ੇਧ ਕੀਤਾ ਗਯਾ ਹੈ.

(ਗ) ਅਸਥੀਆਂ ਚੁਗਕੇ ਕਿਸੇ ਖ਼ਾਸ ਥਾਂ ਭੇਜਣੀਆਂ, ਪਰਲੋਕ ਵਿੱਚ ਮਰੇ ਹੋਏ ਪ੍ਰਾਣੀ ਨੂੰ ਪੁਚਾਉਣ ਅਰਥ ਕੋਈ ਵਸਤੂ ਦੇਣੀ ਗੁਰੁਮਤ ਤੋਂ ਵਿਰੁੱਧ ਹੈ.

(ਘ) ਖਿਆਹੀ ਆਦਿਕ ਸ਼੍ਰਾੱਧ ਕਰਮਾਂ ਦਾ ਭੀ ਸਿੱਖਮਤ ਵਿੱਚ ਤਯਾਗ ਹੈ.

੧ "ਰਾਜੇ ਚੁਲੀ ਨਿਆਂਵ ਕੀ."

*(ਮਹਲਾ ੧ ਵਾਰ ਸਾਰੰਗ)*

੨ ਜਿਨ੍ਹਾਂ ਕਰਮਾਂ ਕਰਕੇ ਪ੍ਰਜਾ ਨੂੰ ਰਾਜਾ ਦੰਡ ਦਿੰਦਾ ਹੈ, ਓਨ੍ਹਾਂ ਕੁਕਰਮਾਂ ਤੋਂ ਆਪ ਭੀ ਬਚੇ. ਜੋ ਐਸਾ ਨਹੀਂ ਕਰਦਾ ਓਹ ਨਯਾਯ ਕਰਣ ਦਾ ਅਧਿਕਾਰੀ ਨਹੀਂ.

(੮੫੮) ਗੁਰੁਮੁਖੀ ਵਿਦਯਾ ਕਾ ਪ੍ਰਕਾਸ਼ ਅਰੁ ਹੋਰ ਵਿਦਯਾ[1] ਦੀ ਤਾਕੀਦ ਕਰੈ ਜੋ ਖ਼ਾਲਸਾ ਸ਼੍ਰੀ ਅਕਾਲਪੁਰੁਖ ਕੇ ਸਿਖ ਲੜਕੇ ਲੜਕੀਆਂ ਪੜ੍ਹਨ.[2]

(੮੫੯) ਰਾਜੇ ਕੋ ਚਾਹੀਐ ਜੋ ਹਰਮੁਲਕ ਕੀ ਬੋਲੀ ਕਾ ਆਦਮੀ ਵਿਦਯਾਵੰਤ ਅਕਲਵੰਦ ਲਾਇਕ ਹਜ਼ੂਰ ਦੀ ਹੋਵੈ ਸੋ ਅਪਨੇ ਪਾਸ ਰੱਖੈ.

(੮੬੦) ਬਿਉਹਾਰ ਮੈ ਲੈਣੇ ਦੇਣੇ ਮੈ ਏਕ ਹੀ ਬਾਤ ਕਰੈ, ਦੂਸਰੀ ਨਾ ਕਰੈ, ਕਿਸੀ ਭਾਂਤ ਦ਼ਗ਼ੇਬਾਜ਼ੀ ਨ ਕਰੈ, ਮਿਥ੍ਯਾ ਬਿਉਹਾਰ ਨ ਕਰੈ, ਅਰ ਕੋਈ ਕਿਸੀ ਕੋ ਕਸਬ[3] ਕਰਨੇ ਤੇ ਐਬ[4] ਨ ਰੱਖੈ, ਕਸਬ ਕਰਨਾ ਕਿਆ ਉੱਤਮ ਕਿਆ ਮੱਧਮ ਕਿਆ ਨੀਚ ਬਡੀ ਭਗਤਿ ਹੈ, ਇਸ ਬਰਾਬਰ ਔਰ ਭਗਤਿ ਨਾਹੀਂ ਜੋ ਕਸਬ ਕਰਕੈ ਬੰਦਗੀ ਕਰੈ.

---

੧ ਹੋਰ ਬਿਵਹਾਰਕ ਵਿਦਯਾ ਅਤੇ ਅਨੇਕ ਪ੍ਰਕਾਰ ਦੇ ਹੁਨਰ.
ਦਸਮ ਗ੍ਰੰਥ ਵਿੱਚ ਦਿਲੀਪ ਰਾਜ ਦੇ ੧੨੬ ਅੰਕ ਵਿਖੇ ਪਾਠ ਹੈ:—
"ਮੂਰਖ ਕੋਇ ਰਹੈ ਨਹਿ ਪਾਵਾ। ਬਾਰ ਬੂਢ ਸਭਿ ਸੋਧ ਪਢਾਵਾ."

੨ ਸਿੱਖਮਤ ਵਿੱਚ ਵਿਦਯਾ ਦਾ ਅਧਿਕਾਰ ਇਸਤ੍ਰੀ ਪੁਰੁਸ਼ ਨੂੰ ਇਕੋਜੇਹਾ ਹੈ.

੩ ਪੇਸ਼ਾ. ਕਿਰਤ.

੪ ਦੋਸ਼ ਨਾ ਲਾਵੇ. ਸਾਡੇ ਦੇਸ਼ ਸੇ ਕਈ ਮੂਰਖ ਕਿਸੇ ਕੁਲੀਨ ਆਦਮੀ ਨੂੰ ਜੇ ਚਮੜੇ ਆਦਿਕ ਦਾ ਕੰਮ ਅਥਵਾ ਵ੍ਯਾਪਾਰ ਕਰਦਾ ਦੇਖਦੇ ਹਨ ਤਾਂ ਤਾਨੇ ਅਤੇ ਮੇਹਣੇ ਦਿੰਦੇ ਹਨ. ਇਸੇ ਅਕਲ ਦੀ ਕ੍ਰਿਪਾ ਕਰਕੇ ਦਿਨੋਦਿਣ ਅਧੋਗਤੀ ਨੂੰ ਜਾ ਰਹੇ ਹਨ.

(੮੬੧) ਇਸਤ੍ਰੀ ਬਿਆਹਤਾ ਸੇ ਸਿਵਾਇ ਅਉਰ ਇਸਤ੍ਰੀ ਨਾ ਕਰੈ, ਏਕ ਇਸਤ੍ਰੀ ਪਰ ਸੰਤੋਖ ਕਰਨਾ ਬਡੇਪੁਰਖ ਕਾ ਕਾਮ ਹੈ. ਨਿਮਿੱਤਕਰ[੧] ਸੰਜੋਗ ਨ ਕਰੈ, ਅੰਤ ਅਉਖਾ ਹੋਸੀ, ਪਛਤਾਵਾ ਕਰਸੀ.

(੮੬੨) ਜੋ ਅੰਦਰ ਮਹਿਲ ਮੈ ਦਾਸੀਆਂ ਅਰੁ ਸਹੇਲੀਆਂ ਹੋਵਨ ਤਿਨ ਕੋ ਸੰਜੋਗ ਅਪਨੇ ਮੈ[੨] ਰੱਖੈ, ਬਿਨਾ ਭਰਤੇ ਇਸਤ੍ਰੀ ਰਖਨੀ ਜਨਾਨੇ ਮੇ ਬਹੁਤ ਐਬ ਹੈ.[੩] ਉਸ ਕੋ ਦੇਖਨਾ ਮਨੇ ਹੈ. ਬਿਨਾ ਭਰਤੇ ਜਨਾਨੇ ਮੈ ਸੋ ਇਸਤ੍ਰੀ ਰੱਖੈ ਜੋ ਅਪਨੇ ਜਤ ਸਤ ਮੈ ਹੋਵੈ.

(੮੬੩) ਰਾਜੇ ਕੋ ਚਾਹੀਐ ਜੋ ਬਿਨਾਂ ਕਿਰਤ ਰੋਜਗਾਰ ਕੋਈ ਪ੍ਰਾਣੀ ਨਾ ਰਹੈ,[੪] ਖ਼ਬਰ ਪ੍ਰਜਾ ਕੀ ਲੇਤਾ ਰਹੈ ਜੀਉ

---

੧ ਝੂਠਾ ਬਹਾਨਾ ਬਣਾਕੇ ਅਥਵਾ ਇਸਤ੍ਰੀ ਨੂੰ ਕੋਈ ਕਲੰਕ ਲਾਕੇ.

੨ ਆਪਣੇ ਪਤੀ ਦੇ ਸੰਜੋਗ ਵਾਲੀਆਂ, ਅਰਥਾਤ ਵਿਆਹਤਾ ਇਸਤ੍ਰੀਆਂ.

੩ ਹਿੰਦੂਮਤ ਦੇ ਗ੍ਰੰਥਾਂ ਤੋਂ ਅਤੇ ਕੁਰਾਨ ਤੋਂ ਮਾਲੂਮ ਹੋਂਦਾ ਹੈ ਕਿ ਦਾਸੀ ਪਰ ਸ੍ਵਾਮੀ ਦਾ ਪੂਰਾ ਅਧਿਕਾਰ ਹੈ, ਅਰ ਦਾਸੀ ਨਾਲ ਭੋਗ ਵਿਭਚਾਰ ਨਹੀਂ ਸਮਝਿਆ ਜਾਂਦਾ. ਦੇਖੋ ਕੁਰਾਨ ਸੂਰਤ ਮੋਮਿਨੂਨ, ਆਯਤ ੬.

੪ ਐਸਾ ਕਰਣ ਨਾਲ ਦੇਸ ਵਿੱਚੋਂ ਮੰਗਤੇ ਬਹੁਤ ਘੱਟ ਸਕਦੇ ਹਨ. ਜਿਨਾਂ ਨੇ ਸਾਡੇ ਦੇਸ਼ ਦੀ ਭਾਰੀ ਬਰਬਾਦੀ ਕੀਤੀ ਹੈ.

ਜੀਉ ਕੀ, ਰਾਜਾ ਇਸ ਬਾਤ ਕੋ ਸਿਰਜਿਆ ਹੈ ਜੋ ਬੰਦੋਬਸਤ ਪ੍ਰਜਾ ਕਾ ਭਲੀ ਭਾਂਤ ਰਹੈ, ਪ੍ਰਜਾ ਸੁਖੀ ਰਹੈ.[੧]

(੮੬੪) ਪ੍ਰਥਮੈ ਜਬਲਗ ਬਸਾਇ ਰਿਣ ਨਾ ਲੇਵੈ, ਰਿਣ ਬਡੀ ਹੱਤਿਆ ਹੈ, ਜੋ ਕਰਜ਼ ਲੇਵੈ ਤਿਸ ਕੋ ਚਾਹੀਐ ਜੋ ਬਿਨਾ ਮੰਗੇ ਪੈਸੇ ਕਰਜ਼ ਕੇ ਦੇਇ, ਜਬਲਗ ਨ ਦੇਇ ਤਬਲਗ ਸੁਆਦ ਅਰ ਖ਼ੁਸ਼ਬੋਈ ਅੰਗੀਕਾਰ ਨ ਕਰੈ.[੨]

(੮੬੫) ਜੋ ਕੋਈ ਕਿਸੀ ਕੇ ਅੰਸ਼ ਕਾ ਅੰਗੀਕਾਰ ਨ ਕਰੈਗਾ ਅਰੁ ਨਿਆਂਉਂ ਪਰ ਖੜਾ ਰਹੈਗਾ, ਇਸ ਬਰਾਬਰ ਬੰਦਗੀ ਭਗਤਿ ਅਉਰ ਨਾਹੀਂ.

---

੧ ਦਸਮਗ੍ਰੰਥ ਵਿੱਚ ਦੱਤ ਦੀ ਨੀਤਿ ਵਰਣਨ ਕਰਦੇ ਹੋਏ ਲਿਖਿਆ ਹੈ:—

ਜਿਹ ਗਰਬਵੰਤ ਏਕੈ ਨ ਰਾਖ,
ਫਿਰ ਕਹਯੋ ਬੈਨ ਨਹਿ ਬੈਨ ਭਾਖ.
ਇਕ ਵਾਰ ਮਾਰ ਮਾਰਯੋ ਨ ਸ਼ਤ੍ਰੁ,
ਇਕ ਵਾਰ ਡਾਰ ਡਾਰਯੋ ਨ ਅਤ੍ਰ. ੯੧
ਸੇਵਕਹਿ ਥਾਪ ਨਹਿ ਦੂਰਕੀਨ,
ਲਖ ਭਈ ਭੂਲ ਮੁਖ ਵਿਹਸਦੀਨ.
ਜਿਹ ਗਹੀ ਬਾਂਹ ਕਿੱਨੋ ਨਿਵਾਹ,
ਤ੍ਰਿਯ ਏਕ ਬਯਾਹ ਕਿੱਨੋ ਨ ਬਯਾਹ. ੯੨
ਰੀਝੰਤ ਕੋਟਿ ਨਹਿ ਕਸ਼ਟ ਕੀਨ,
ਸੀਝੰਤ ਏਕ ਹੀ ਨਾਮ ਲੀਨ.
ਅਨਕਪਟਰੂਪ ਅਨ ਭੌ ਪ੍ਰਕਾਸ਼,
ਖੜਗੁਨ ਸਪੰਨ ਨਿਸਦਿਨ ਨਿਰਾਸ. ੯੩

੨ ਭਾਵ ਏਹ ਹੈ ਕਿ ਸਾਰੇ ਸ਼ਰੀਰ ਦੇ ਆਨੰਦ ਦੇਣ ਵਾਲੇ ਭੋਗ ਪਦਾਰਥ ਤਯਾਗਕੇ ਅਤੇ ਖ਼ਰਚ ਦਾ ਸੰਕੋਚ ਕਰਕੇ ਪਹਿਲਾਂ ਕਰਜਾ ਚੁਕਾਵੇ.

(੮੬੬) ਜਬ ਏਹ ਪ੍ਰਾਣੀ ਨ੍ਿਆਉਂ ਕਿਸੀ ਕਾ ਕਰਨ ਬੈਠੇ, ਤਬ ਅਪਣਾ ਧਰਮ ਅਪਨੇ ਸਿਰਪਰ ਰੱਖਕੇ ਚੁਕਾਵੈ ਅਰ ਜੋ ਕਦਾਂਚ ਅਪਨੇ ਲੋਭ ਕੇ ਵਾਸਤੇ, ਦੇਖਾਦੇਖੀ ਅਥਵਾ ਅਪਣੇ ਪੰਥ ਕੀ ਰਿਆਇਤ ਕੇ ਵਾਸਤੇ ਕਿਸੀ ਕਾ ਅੰਸ਼ ਖੋਵੈਗਾ, ਓਹ ਅੰਤਕਾਲ ਭਾਰੀ ਸਜ਼ਾਇ ਪਾਵੈਗਾ.

## ਇਤਿ ਨੌਮੀਂ ਕਲਾ

ੴ ਸਤਿਗੁਰਪ੍ਰਸਾਦਿ ॥

# ਕਲਾ ੧੦

## ਭਾਈ ਚੌਪਾ ਸਿੰਘ[1] ਦਾ ਰਹਿਤਨਾਮਾ

(੮੬੭) ਗੁਰੂ ਕਾ ਸਿਖ ਸ਼ਰਾਬ ਕਬੀ ਨ ਪੀਵੇ. ਸਾਖ.[2] 'ਜਿਤੁ ਪੀਤੈ ਮਤਿ ਦੂਰ ਹੋਇ ਬਰਲੁ ਪਵੈ ਵਿਚ ਆਇ.'[3]

(੮੬੮) ਗੁਰੂ ਕਾ ਸਿੱਖ ਕੰਨਯਾ ਨਾ ਮਾਰੇ. ਕੁੜੀਮਾਰ ਨਾਲ ਨਾ ਵਰਤੇ.

(੮੬੯) ਕੰਨਯਾ ਕਾ ਪੈਸਾ ਨਾ ਖਾਇ

(੮੭੦) ਨਾਤਾ ਗੁਰੂ ਕੇ ਸਿੱਖ ਨਾਲ ਕਰੇ.

੧ ਭਾਈ ਚੌਪਾ ਸਿੰਘ ਜੀ ਦਸਵੇਂ ਪਾਤਸ਼ਾਹ ਦੇ ਖਿਡਾਵੇ ਸੇ, ਅਤੇ ਇਨ੍ਹਾਂ ਨੇ ਸਤਗੁਰਾਂ ਤੋਂ ਅੰਮ੍ਰਿਤ ਛਕਿਆ ਸੀ.

੨ ਪ੍ਰਮਾਣ. ਗਵਾਹੀ.

੩ ਵਾਰ ਬਿਹਾਗੜਾ ਮ: ੩.

(੮੭੧) ਗੁਰੂ ਕਾ ਸਿੱਖ ਜੰਞੂ ਟਿੱਕੇ ਦੀ ਕਾਣ[੧] ਨਾ ਕਰੇ ।

(੮੭੨) ਗੁਰੂ ਕਾ ਸਿਖ ਗ਼ਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਣੇ.

(੮੭੩) ਗੁਰੂ ਕਾ ਸਿਖ ਭੱਦਣ ਨਾ ਕਰਾਵੇ.

(੮੭੪) ਪ੍ਰਾਣੀ ਕਾ ਸ਼ਰੀਰ ਅੰਤ ਹੋਵੇ ਤਾਂ ਕੀਰਤਨ ਕਰਾਵੇ, ਯਥਾਸ਼ਕਤਿ ਸਾਥ ਪ੍ਰਸਾਦ[੨] ਲੇ ਜਾਇ.

---

੧ ਜਨੇਊ ਅਤੇ ਤਿਲਕ ਵਾਸਤੇ ਜੋ ਹਿੰਦੂਮਤ ਦੇ ਸ਼ਾਸਤ੍ਰਾਂ ਦੀ ਆਗਯਾ ਹੈ, ਉਸ ਦੀ ਪਾਲਨਾ ਨਾ ਕਰੇ. ਖਾਲਸਾਧਰਮ ਵਿੱਚ ਜਨੇਊ ਦਾ ਪਹਿਰਣਾ ਅਤੇ ਸ਼ੈਵ ਵੈਸ਼ਨਵ ਆਦਿਕ ਮਤਾਂ ਅਨੁਸਾਰ ਟਿੱਕੇ ਲਾਉਣੇ ਨਿਸ਼ੇਧ ਕੀਤੇ ਗਏ ਹਨ. ਕਈ ਅਗਯਾਨੀ ਆਖੀਦੇ ਸੁਣੀਂਦੇ ਹਨ ਕਿ ਬ੍ਰਾਹਮਣ ਛਤ੍ਰੀ ਅਤੇ ਵੈਸ਼ ਦਾ ਜਨੇਊ ਅਮ੍ਰਿਤ ਛਕਣ ਪਿਛੋਂ ਭੀ ਰਹਿ ਸਕਦਾ ਹੈ, ਪਰ ਇਹ ਉਨ੍ਹਾਂ ਦੀ ਭੁੱਲ ਹੈ, ਕਯੋਂਕਿ ਜਦ ਅਮ੍ਰਿਤ ਛਕ ਕੇ ਵਰਣ ਹੀ ਲੋਪ ਹੋ ਜਾਂਦੇ ਹਨ ਫੇਰ ਵਰਣਮ੍ਰਯਾਦਾ ਦੀ ਜੜਰੂਪ ਜਨੇਊ ਕਿਸਤਰਾਂ ਰਹਿ ਸਕਦਾ ਹੈ ?
ਜਨੇਊ ਨੂੰ ਸਤਗੁਰਾਂ ਵੇਲੇ ਭੀ ਅਨਨਯ ਸਿੱਖ ਨਹੀਂ ਰਖਦੇ ਸਨ. ਇਸ ਪ੍ਰਸੰਗ ਪਰ ਦੇਖੋ ਉਸ ਬ੍ਰਾਹਮਣ ਦੀ ਕਥਾ ਜੋ ਸ਼੍ਰੀ ਗੁਰੂ ਹਰਿਕ੍ਰਿਸ਼ਨਸਾਹਿਬ ਤੋਂ ਗੀਤਾ ਦੇ ਅਰਥ ਸੁਣਿਆ ਚਹੁੰਦੇ ਸੀ. ਜਦ ਸਤਗੁਰਾਂ ਨੇ ਮੂਰਖ ਝਿਉਰ ਤੋਂ ਗੀਤਾ ਦੇ ਅਰਥ ਸੁਣਵਾ ਦਿੱਤੇ ਤਦ ਹੌਮੈ ਤਯਾਗਕੇ ਸਿੱਖ ਹੋਯਾ:—
'ਸੁਨ ਦਿਜ ਨੇ ਗਰ ਸੂਤ ਉਤਾਰਾ, ਮੈ ਭਾ ਸਿੱਖ ਰਾਵਰੇ ਦ੍ਵਾਰਾ.
ਤਬ ਸਤਗੁਰੁ ਕੇ ਚਰਨ ਪਖਾਰੇ, ਪਾਹੁਲ ਦਈ ਭਯੋ ਅਨੁਸਾਰੇ.'
*(ਗੁ. ਪ੍ਰ. ਸੂ, ਰਾਸਿ ੧੦, ਅ. ੩੮.)*

੨ ਕੜਾਹਪ੍ਰਸਾਦ. ਦੇਖੋ, ਛੀਵੇਂ ਗੁਰੂ ਸਾਹਿਬ ਦਾ ਗੁਰੁਵਿਲਾਸ:—
'ਸੋਹਿਲਾ ਪੜ੍ਹ ਪ੍ਰਸਾਦ ਬਰਤਾਈ, ਜੋ ਗੁਰੁ ਨਾਨਕ ਰੀਤਿ ਚਲਾਈ.'

(੮੭੫) ਧਰਮਕਿਰਤ ਕੇ ਨਫ਼ੇ ਵਿੱਚੋਂ ਗੁਰੂਅਰਥ ਦਸਵੰਧ ਦੇਵੇ.

(੮੭੬) ਧਰਮਸਾਲੀਆ ਪੀਰ ਔਰ ਮਸੰਦ ਨਾ ਬਣੇ.[1]

(੮੭੭) ਰਸੋਈਆ ਸਿੱਖ ਰਖੇ.

(੮੭੮) ਲੰਗਰ ਮੇਂ ਨਾ ਗੋਹਾ ਬਾਲੇ, ਨਾ (ਗੋਹੇ ਦਾ) ਚੌਂਕਾ[2] ਦੇਵੇ.

(੮੭੯) ਚੋਰੀ ਜਾਰੀ ਨਾ ਕਰੇ.

(੮੮੦) ਜੂਆ ਨਾ ਖੇਡੇ.

(੮੮੧) ਪ੍ਰਸਾਦ ਵਰਤਾਉਂਦਾ ਬੋਲੇ ਨਾ, ਬੋਲੇ ਤਾਂ ਮੁਖ ਕੋ ਰੁਮਾਲ ਸੇ ਢੱਕੇ, ਪਿੰਡਾ ਖੁਰਕੇ ਤਾਂ ਹੱਥ ਧੋਇ ਲਵੇ.

(੮੮੨) ਕਾਰਯੋਂ ਕੇ ਆਦਿ ਮੇਂ ਅਰਦਾਸ ਕਰੇ.

(੮੮੩) ਅਪਣੇ ਗੁਰੂ ਬਿਨਾ ਹੋਰ ਨਾ ਜਾਣੇ.

(੮੮੪) ਧਰਮਉਪਦੇਸ਼ ਕਰੇ, ਸੰਬੰਧੀਆਂ ਨੂੰ ਧਰਮ ਵਿੱਚ ਲਿਆਵੇ.

---

੧ ਭਾਵ—ਆਪ ਪੂਜਜ ਨਾ ਬਣੇ, ਅਰ ਨਾ ਸਤਗੁਰੂ ਦੇ ਧਨ ਨੂੰ ਆਪਣਾ ਸਮਝੇ. ਧਰਮਸਾਲਾ ਅਥਵਾ ਗੁਰੁਦ੍ਵਾਰੇ ਵਿਖੇ ਸੇਵਕ ਹੋਕੇ ਰਹੇ ਅਰ ਸਿੱਖ ਕੌਮ ਨੂੰ ਆਪਣਾ ਮਾਲਿਕ ਮੰਨੇ.

੨ ਸਿੱਖਾਂ ਵਿੱਚ ਗੋਹੇ ਅਤੇ ਗੋਮੂਤ੍ਰ ਦਾ ਭਾਰੀ ਨਿਸ਼ੇਧ ਹੈ, ਗੋਬਰ ਦਾ ਚੌਂਕਾ ਦੇਕੇ ਜੋ ਕੜਾਹਪ੍ਰਸਾਦ ਬਣਾਯਾ ਜਾਵੇ ਤਾਂ ਉਸ ਦੀ ਗੁਰੁਦ੍ਵਾਰਿਆਂ ਵਿੱਚ ਅਰਦਾਸ ਨਹੀਂ ਕੀਤੀ ਜਾਂਦੀ. ਅਤੇ ਨਾ ਪ੍ਰਸੂਤ ਸਮੇਂ ਇਸਤ੍ਰੀਆਂ ਨੂੰ ਗੋਮੂਤ੍ਰ ਦਿੱਤਾ ਜਾਂਦਾ ਹੈ.

(੮੮੫) ਗੁਰੂ ਕੀ ਬਾਣੀ ਬਿਨਾਂ ਹੋਰ ਨਾ ਪੜ੍ਹੇ, ਨਾ ਸੁਣੇ.[੧]

(੮੮੬) ਗੁਰੂ ਕੀ ਫ਼ਤੇ ਮਿਲਣੇ ਵਖਤ ਬੁਲਾਵੇ.

(੮੮੭) ਸਿੱਖ ਕੇ ਸੰਕਟ ਕੋ ਜਜੋਂ ਤਜੋਂ ਕਰਕੇ ਦੂਰ ਕਰੇ.

(੮੮੮) ਗੁਰੂ ਕਾ ਸਿੱਖ ਗੋਰ, ਮੜ੍ਹੀ, ਸਤੀ, ਮਸੀਤ, ਮੁੱਲਾਂ, ਕਾਜ਼ੀ, ਨੂੰ ਨਾ ਮੰਨੇ.[੨]

(੮੮੯) ਲੜਕੇ ਨੂੰ ਗੁਰੂ ਗ੍ਰੰਥਸਾਹਿਬ ਕਾ ਪਾਠ ਸਿਖਾਲੇ.

(੮੯੦) ਗੁਰੂ ਗ੍ਰੰਥਸਾਹਿਬ ਕਾ ਭੋਗ ਸਲੋਕਾਂ ਪਰ ਪਾਵੇ.[੩]

---

੧ ਨਿੱਤਨੇਮ ਬਣਾਕੇ ਨਾ ਪੜ੍ਹੇ, ਨਾ ਸੁਣੇ. ਕਈ ਅਗਯਾਨੀ ਸਿੱਖ ਅਨਯਮਤੀਆਂ ਦੇ ਸਤੋਤ੍ਰ ਜਪੁ ਜਾਪੁ ਦੀ ਥਾਂ ਪੜ੍ਹਦੇ ਹਨ, ਜੋ ਤਨਖਾਹੀਏ ਹੈਂਨ.

੨ 'ਭੂਤ ਪ੍ਰੇਤ ਔ ਮੜ੍ਹੀ ਮਸਾਣਿ,
ਨਹਿਂ ਮਾਨੈ ਗੁੱਗਾ ਸੁਲਤਾਨ.
ਟਿਕੋ ਜਨੇਊ ਪਹਿਰ ਨ ਧੋਤੀ,
ਖਾਂਯ ਸੁਨਹਿਰੇ ਇਕ ਮਿਲ ਗੋਤੀ.'

*(ਸਰਦਾਰ ਰਤਨ ਸਿੰਘ ਕ੍ਰਿਤ ਪੰਥਪ੍ਰਕਾਸ਼)*

੩ ਨੌਮੇਂ ਪਾਤਸ਼ਾਹ ਦੇ ਸਲੋਕਾਂ ਪਰ ਪਾਵੇ. ਮੁੰਦਾਵਣੀ ਦਾ ਇਸ ਲਈ ਜ਼ਿਕਰ ਨਹੀਂ ਕੀਤਾ ਕਿ ਮੁੰਦਾਵਣੀ ਭੋਗਦੀ ਮੋਹਰ ਹੈ ਜਿਸਦਾ ਪੜ੍ਹਨਾ ਇਸਤਰਾਂ ਜ਼ਰੂਰੀ ਹੈ ਜਿਸਤਰਾਂ ਸ਼ਾਹੀ ਫ਼ਰਮਾਨ ਪੜ੍ਹਕੇ ਮੁਹਰ ਦੀ ਇਬਾਰਤ ਅਵਸ਼ਯ ਪੜ੍ਹੀ ਜਾਂਦੀ ਹੈ. ਇਸ ਤੋਂ ਛੁੱਟ ਮੁੰਦਾਵਣੀ ਗੁਰੂ ਗ੍ਰੰਥਸਾਹਿਬ ਦਾ ਮਹਾਤਮ ਅਤੇ ਅੰਤਮ ਪ੍ਰਾਰਥਨਾ ਹੈ, ਜਿਸ ਦਾ ਪਾਠ ਦੀ ਸਮਾਪਤੀ ਪਰ ਪੜ੍ਹਨਾ ਜ਼ਰੂਰੀ ਹੈ.

ਬਹੁਤ ਲੋਕ ਭੋਗ ਰਾਗਮਾਲਾ ਉੱਤੇ ਪਾਉਂਦੇ ਹਨ, ਪਰ ਰਾਗਮਾਲਾ ਗੁਰੁਬਾਣੀ ਨਹੀਂ. ਏਹ ਆਲਮ ਕਵੀ ਨੇ ਬਾਦਸ਼ਾਹ ਅਕਬਰ ਦੇ ਵੇਲੇ ਸੰਨ—

## (੯੯੧) ਪਿੰਡ ਵਿੱਚ ਇਕ ਅਸਥਾਨ ਸਾਧੁਸੰਗਤ ਕਾ

---

— ੯੯੧ ਹਿਜਰੀ (ਬਿ. ੧੬੪੧) ਵਿੱਚ (ਗੁਰੂ ਗ੍ਰੰਥਸਾਹਿਬ ਦੀ ਬੀੜ ਬੱਝਣ ਤੋਂ ਵੀਹ ਵਰ੍ਹੇ ਪਹਿਲਾਂ) ਬਣਾਈ ਹੈ, ਜੇਹਾ ਕਿ ਆਲਮ ਦੇ ਸੰਗੀਤ ਤੋਂ ਮਲੂਮ ਹੁੰਦਾ ਹੈ:—

"ਸੰਨ ਨੌਸੈ ਏਕਾਨਵ ਆਹੀ,
ਕਰੌਂ ਕਥਾ ਅਬ ਬੋਲੌਂ ਤਾਹੀ.
ਕਹੌਂ ਬਾਤ ਸੁਨਹੋ ਸਭਿ ਲੋਗਾ,
ਕਰੌਂ ਕਥਾ ਸਿੰਗਾਰ ਵਿਯੋਗਾ.
ਕਾਮੀ ਰਸਿਕਪੁਰੁਸ਼ ਜੋ ਸੁਨਹੀਂ,
ਤੇ ਯਹਿ ਕਥਾ ਰੈਨਦਿਨ ਗੁਨਹੀਂ."

ਸੈਦ ਮੁਹੰਮਦ (ਗੌਸ ਕੁਤਬ ਕਾਦਰੀ) ਦੇ ਚੇਲੇ ਆਲਮ ਕਵੀ ਨੇ ਮਾਧਵਾਨਲ ਅਤੇ ਕਾਮਕੰਦਲਾ ਦਾ ਚਰਿਤ੍ਰ ਭਾਸ਼ਾਕਾਵਯ ਵਿੱਚ ਲਿਖਿਆ ਹੈ, ਜਿਸਦਾ ਨਾਂਉਂ 'ਮਾਧਵਾਨਲਸੰਗੀਤ' ਹੈ. ਇਸ ਗ੍ਰੰਥ ਦੇ ਸਾਰੇ ਛੰਦ ੩੫੩ ਹੈਨ. ਰਾਗਮਾਲਾ ੬੩ਵੇਂ ਅੰਗ ਤੋਂ ਲੈਕੇ ੭੨ਵੇਂ ਅੰਗ ਉੱਤੇ ਸਮਾਪਤ ਹੋਂਦੀ ਹੈ. ਗੁਰੂ ਗ੍ਰੰਥਸਾਹਿਬ ਵਿੱਚ ਲਿਖੀ ਰਾਗਮਾਲਾ ਅਤੇ ਇਸ ਪੁਸਤਕ ਦੀ ਰਾਗਮਾਲਾ ਦੇ ਕੇਵਲ ਇੱਕ ਦੋ ਪਾਠਾਂ ਵਿੱਚ ਭੇਦ ਹੈ ਯਥਾ:—
"ਲਲਿਤ ਬਿਲਾਵਲ ਗਾਵਹੀ ਅਪਨੀ ਅਪਨੀ ਭਾਂਤ,
ਅਸਟਪੁਤ੍ਰ ਭੈਰੱਵ ਕੇ ਗਾਵਹਿ ਗਾਯਨ ਪ੍ਰਾਤ." ਆਦਿਕ
ਵ੍ਯਾਕਰਣ ਵਿਰੋਧੀ ਸਾਡੇ ਕਈ ਭਾਈ ਰਾਗਮਾਲਾ ਦੇ ਏਹ ਪਾਠ,—'ਪ੍ਰਥਮ ਰਾਗ ਭੈਰਉ ਵੈ ਕਰਹੀ,—ਖਸਟ ਰਾਗ ਉਨ ਗਾਏ,'—ਦੇਖਕੇ ਭੀ ਹਠ ਕਰਦੇ ਹਨ ਕਿ ਰਾਗਮਾਲਾ ਮਾਧਵਾ ਨਲ ਸੰਗੀਤ ਵਿੱਚੋਂ ਨਹੀਂ ਲਈ ਗਈ. ਓਹ ਇਤਨਾ ਨਹੀਂ ਸਮਝਦੇ ਕਿ ਰਾਗਮਾਲਾ ਦੀ ਰਚਨਾ ਕਿਸੇ ਉੱਪਰ ਚੱਲੇ ਪ੍ਰਸੰਗ ਨਾਲ ਸੰਬੰਧ ਰੱਖਦੀ ਹੈ, ਔਰ 'ਵੈ' ਤਥਾ 'ਉਨ' ਸਰਵਨਾਮਾਂ ਦੇ ਨਾਮ, ਚੱਲੇ ਹੋਏ ਪ੍ਰਕਰਣ ਵਿੱਚ ਪਹਿਲਾਂ ਆ ਚੁਕੇ ਹਨ.
ਗੁਰੁਬਾਣੀ ਨਾ ਹੋਣ ਤੋਂ ਭਿੰਨ, ਰਾਗਮਾਲਾ ਗੁਰੁਮਤ ਵਿਰੁੱਧ ਹੈ, ਕ੍ਯੋਂਕਿ ਇਸ ਵਿੱਚ ਕਰਤਾਰ ਦਾ ਨਾਮ ਭਗਤਿ ਗ੍ਯਾਨ ਵੈਰਾਗ ਆਦਿਕ—

ਬਣਾਵਣਾ, ਜਹਾਂ ਸਾਧੁਸੰਗਤ ਇਕਤ੍ਰ ਹੋਵੈ, ਅਤੇ ਆਯਾ

---

— ਦਾ ਜ਼ਿਕਰ ਨਹੀਂ. ਗੁਰੁ ਗ੍ਰੰਥ ਸਾਹਿਬ ਦੇ ਰਾਗ ਸ੍ਰੀਰਾਗ ਤੋਂ ਆਰੰਭ ਹੁੰਦੇ ਹਨ, ਅਰ ਗੁਰੁਵਾਕ ਹੈ, 'ਰਾਗਾਂ ਵਿਚ ਸ੍ਰੀਰਾਗ ਹੈ'. ਜਿਸਦੀ ਪੁਸ਼ਟੀ ਭਾਈ ਗੁਰੁਦਾਸ ਜੀ ਕਰਦੇ ਹਨ—'ਰਾਗਨ ਮੇ ਸਿਰੀਰਾਗ.' ਅਰ ਰਾਗਮਾਲਾ ਭੈਰਵ ਤੋਂ ਰਾਗ ਆਰੰਭ ਕਰਦੀ ਹੈ. ਜੋ ਰਾਗ ਗੁਰੁਗ੍ਰੰਥ ਸਾਹਿਬ ਵਿੱਚ ਹਨ, ਓਹ ਸਾਰੇ ਰਾਗਮਾਲਾ ਵਿਖੇ ਨਹੀਂ, ਅਤੇ ਰਾਗਮਾਲਾ ਦੇ ਸਮਗ੍ਰ ਰਾਗ ਗੁਰੁ ਗ੍ਰੰਥ ਸਾਹਿਬ ਵਿੱਚ ਨਹੀਂ.

ਕਰਤਾਰਪੁਰ ਵਾਲੇ ਗੁਰੁ ਗ੍ਰੰਥ ਸਾਹਿਬ ਦੇ ਤਤਕਰੇ ਵਿਖੇ ਲੇਖ ਹੈ, 'ਸਾਰੇ ਪਤ੍ਰੇ ਗੁਰੁ ਬਾਬੇ ਕੇ ੯੭੪'. ਸੋ ਮੁੰਦਾਵਣੀ ੯੭੩ਵੇਂ ਪਤ੍ਰ ਪਰ ਹੈ. ਅਰ ੯੭੪ਵਾਂ ਪਤ੍ਰ ਖਾਲੀ ਹੈ.

ਕਿਸੇ ਸਿੱਖ ਨੇ ਰਾਗਮਾਲਾ ਉਸੇ ਤਰ੍ਹਾਂ ਗੁਰੁਗ੍ਰੰਥ ਸਾਹਿਬ ਦੇ ਅੰਤ ਵਾਧੂ ਪਤ੍ਰੇ ਉੱਤੇ ਲਿਖ ਦਿੱਤੀ ਹੈ, ਜਿਸ ਤਰਾਂ ਭਾਈ ਬੰਨੋ ਨੇ ਸਤਗੁਰਾਂ ਦੀ ਆਗਜ਼ਾ ਬਿਨਾਂ ਕਈ ਸ਼ਬਦ ਅਤੇ ਸੰਗਲਾਦੀਪ ਦੀ ਸਾਖੀ ਆਦਿਕ ਲਿਖ ਦਿੱਤੇ ਹਨ, ਅਰ ਕਈਆਂ ਨੇ ਸਿਆਹੀ ਦੀ ਵਿਧਿ ਤਥਾ ਜੋਤੀ ਜੋਤਿ ਸਮਾਵਨੇ ਦਾ ਚਰਿਤ੍ਰ ਦਰਜ ਕਰ ਦਿੱਤਾ ਹੈ.

ਕਈ ਅਗਜ਼ਾਨੀ ਖ਼ਯਾਲ ਕਰਦੇ ਹਨ ਕਿ ਰਾਗਮਾਲਾ ਦਾ ਵਿਰੋਧ ਸਿੰਘ ਸਭਾ ਦੀ ਕਾਯਮੀ ਤੋਂ ਹੋਯਾ ਹੈ, ਪਰ ਏਹ ਅਸਤਜ਼ ਹੈ, ਕਯੋਂਕਿ ਅਨੇਕ ਬਹੁਤ ਪ੍ਰਾਚੀਨ ਗੁਰੁ ਗ੍ਰੰਥ ਸਾਹਿਬ, ਬਾਬਾ ਆਲਾ ਸਿੰਘ ਜੀ ਦੇ ਬੁਰਜ, ਪਟਿਆਲੇ ਅਰ ਸ਼੍ਰੀ ਅਵਿਚਲਨਗਰ ਆਦਿਕ ਗੁਰੁਦ੍ਵਾਰਿਆਂ ਵਿੱਚ ਮੌਜੂਦ ਹਨ ਜਿਨ੍ਹਾਂ ਵਿਖੇ ਰਾਗਮਾਲਾ ਨਹੀਂ. ਅਰ ਗੁਰੁਪ੍ਰਤਾਪਸੂਰਯ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੇ ਸਾਲ ੧੯੦੦ ਤੋਂ ਪਹਿਲਾਂ ਰਾਗਮਾਲਾ ਵਿਸ਼ਯ ਐਸਾ ਲਿਖਿਆ ਹੈ:—

'ਰਾਗਮਾਲ ਸਤਗੁਰੁ ਕੀ ਕ੍ਰਿਤ ਨਹਿ, ਹੈਂ ਮੁੰਦਾਵਣੀ ਲਗ ਗੁਰੁ ਬੈਨ,
ਇਸ ਮਹਿ ਨਹਿ ਸੰਸੇ ਕਛੁ ਕਰੀਅਹਿ, ਜੇ ਸੰਸੈ ਅਵਿਲੋਕੋ ਨੈਨ,
ਮਾਧਵਨਲ ਆਲਮਕਵਿ ਕੀਨਸ, ਤਿਸ ਮਹਿ ਨ੍ਰਿਤਕਾਰੀ ਕਹਿ ਤੈਨ,
ਰਾਗ ਰਾਗਨੀ ਨਾਮ ਗਨੇ ਤਿੰਹ, ਯਾਂਤੇ ਸ਼੍ਰੀ ਅਰਜਨ ਕ੍ਰਿਤ ਹੈਨ. ੩੯

*(ਰਾਸਿ ੩, ਅ. ੪੭)*

ਗਾਯਾ ਬਿਸ੍ਰਾਮ ਕਰੇ.

(੮੯੨) ਆਗ੍ਯਾ ਗੁਰੂ ਗ੍ਰੰਥ ਸਾਹਿਬ ਕੀ ਮੰਨਣੀ.

(੮੯੩) ਅਮਲ ਪਰਸਾਦੇ ਦਾ ਰੱਖਣਾ.[1]

(੮੯੪) ਸ਼ਸਤ੍ਰ ਰੱਖਣੇ.

(੮੯੫) ਮਸੰਦਾਂ ਨੂੰ ਨਹੀਂ ਮੰਨਣਾ.

(੮੯੬) ਰਣ ਮੇਂ ਪਿੱਠ ਨਹੀ ਦੇਣੀ.

(੮੯੭) ਖ਼ਾਲਸਾ—ਹਿੰਦੂ ਮੁਸਲਮਾਨ ਸੇ ਨਿਆਰਾ ਰਹੇ.

(੮੯੮) ਸਿੱਖ ਸੇ ਕੁਰਹਿਤ ਹੋ ਜਾਯ—ਸਭ ਕੇ ਅੱਗੇ ਹੱਥ ਜੋੜ ਖੜਾ ਹੋਵੇ—ਤਨਖਾਹ ਲਗਵਾਕਰ ਬਖ਼ਸ਼ਾਵੇ.[2]

---

੧ ਭਾਵ ਏਹ ਹੈ ਕਿ ਹੋਰ ਅਮਲਾਂ ਦੇ ਖਾਣ ਪੀਣ ਦਾ ਸਦਾ ਤ੍ਯਾਗ ਕਰਣਾ. ਭੈੜੀ ਵਾਦੀ ਪਾਕੇ ਸ਼ਰੀਰ ਨੂੰ ਪਰਾਧੀਨ ਔਰ ਨਿਰਬਲ ਕਰ ਲੈਣਾ ਬੁੱਧੀਵਾਨਾਂ ਅਤੇ ਗੁਰਮੁਖਾਂ ਦਾ ਕਰਮ ਨਹੀਂ ਹੈ.

੨ ਸਿੱਖ ਤੋਂ ਜੇ ਕੁਕਰਮ ਹੋ ਜਾਵੇ ਉਸ ਨੂੰ ਲੁਕਾਵੇ ਨਾ, ਦਿਵਾਨ ਵਿੱਚ ਪ੍ਰਗਟ ਕਰਕੇ ਗੁਰੂ ਖਾਲਸੇ ਤੋਂ ਅਰਦਾਸ ਕਰਾਵੇ, ਅਤੇ ਅੱਗੇ ਨੂੰ ਉਸ ਕੁਕਰਮ ਤੋਂ ਰੁਕੇ, ਅਸੀਂ ਬਹੁਤ ਸਿੱਖਾਂ ਨੂੰ ਏਹ ਆਖਦੇ ਸੁਣਿਆਂ ਹੈ ਕਿ ਮੇਰੀ ਪੱਗ ਅਤੇ ਕੱਛ ਉਤਰ ਗਈ ਹੈ—ਮੈਂ ਤਨਖਾਹੀਆਂ ਹਾਂ—ਮੇਰੀ ਅਰਦਾਸ ਕਰੋ. ਪਰ ਕਦੇ ਕਿਸੇ ਨੂੰ ਏਹ ਕਹਿੰਦੇ ਨਹੀਂ ਸੁਣਿਆਂ ਕਿ ਮੈਂ ਝੂਠ ਬੋਲਿਆ ਹੈ—ਦਗਾ ਕੀਤਾ ਹੈ—ਬਚਨ ਕਰਕੇ ਨਹੀਂ ਪਾਲਿਆ-ਪਰਧਨ ਪਰਇਸਤ੍ਰੀ ਵੱਲ ਮਨ ਲਲਚਾਯਾ ਹੈ, ਆਦਿਕ. ਇਸ ਤੋਂ ਅਸੀਂ ਏਹ ਸਿੱਟਾ ਕੱਢਿਆ ਹੈ ਕਿ ਸੱਚੀ ਸਿਖੀ ਦਿਣੋਦਿਣ ਲੋਪ ਹੋ ਰਹੀ ਹੈ ਅਤੇ ਦਿਖਾਵੇ ਦੀ ਸਿੱਖੀ ਫੈਲ ਰਹੀ ਹੈ.

(੮੯੯) ਸਿਖ ਨੂੰ ਬਖਸ਼ਨੇ ਵਕਤ ਅੜੀ ਨਹੀਂ ਕਰਨੀ.[੧]
(੯੦੦) ਸਿੱਖ ਕਲਫ਼ ਨਾ ਲਗਾਵੇ, ਜੋ ਲਗਾਵੇ ਸੋ ਤਨਖਾਹੀਆ.
(੯੦੧) ਜੋ ਸਿੱਖ ਚਿੱਟੇ ਕੇਸ ਚੁਗੇ ਸੋ ਤਨਖਾਹੀਆ.
(੯੦੨) ਸਿੱਖ ਕੋ ਦੇਖਕੇ ਪਹਿਲੇ ਫ਼ਤੇ ਬੁਲਾਏ, ਜੋ ਫ਼ਤੇ ਨਾ ਮੰਨੇ ਸੋ ਤਨਖਾਹੀਆ.
(੯੦੩) ਅਨਅੰਮ੍ਰਤੀਏ ਸੇ ਜੋ ਬਰਤੈ[੨] ਸੋ ਤਨਖਾਹੀਆ.
(੯੦੪) ਬਿਵਾਹ ਮੇਂ ਵੇਸਿਆ ਕਾ ਤਮਾਸ਼ਾ ਦੇਖੇ ਸੋ ਤਨਖਾਹੀਆ.
(੯੦੫) ਸਿੱਖਾਂ ਦਾ ਮਾਮਲਾ ਸਿੱਖਾਂ ਵਿਚ ਨਿਬੜੇ, ਜੋ ਸਿੱਖ ਦੇ ਬਿਨਾਂ ਕਹੇ ਹਾਕਮ ਦੇ ਜਾਵੇ ਸੋ ਤਨਖਾਹੀਆ.
(੯੦੬) ਕਰਜ ਦੇਣ ਵਾਲਾ ਜੋ ਬੇਮੁਖ ਹੋਵੇ ਸੋ ਤਨਖਾਹੀਆ.
(੯੦੭) ਬਚਨ ਕਹਿਕੇ ਜੋ ਮੁੱਕਰੇ ਸੋ ਤਨਖਾਹੀਆ.
(੯੦੮) ਦਗਾ ਕਰੇ ਸੋ ਤਨਖਾਹੀਆ.

## ਇਤਿ ਦਸਵੀਂ ਕਲਾ.

---

੧ ਲਾਲਚ ਅਥਵਾ ਵਿਰੋਧ ਕਰਕੇ ਤਨਖਾਹ ਬਖਸ਼ਣ ਵੇਲੇ ਹਠ ਨਹੀਂ ਕਰਣਾ ਅਤੇ ਨਾ ਸਿੱਖ ਨੂੰ ਤੰਗ ਕਰਣਾ. ਸਿੱਖ ਨੂੰ ਇਹ ਪੁੱਛਣਾ ਕਿ 'ਤੂੰ ਤਨਖਾਹੀਆ ਹੈਂ ਜਾਂ ਨਹੀਂ?' ਅਰ 'ਅਮੁਕ ਤਨਖਾਹ ਦਾ ਕੰਮ ਤੈਂ ਕੀਤਾ ਹੈ ਜਾਂ ਨਹੀਂ?' ਅਯੋਗ ਹੈ. ਤਨਖਾਹੀਆ ਸਿੱਖ ਖੁਦ ਜਿਸ ਅਪ੍ਰਾਧ ਦੀ ਦਿਵਾਨ ਤੋਂ ਮੁਆਫੀ ਮੰਗੇ ਕੇਵਲ ਉਸੇ ਤਨਖਾਹ ਪਰ ਵਿਚਾਰ ਹੋਣਾ ਚਾਹੀਯੇ.

੨ ਇੱਕ ਬਰਤਣ ਵਿੱਚ ਖਾਵੇ, ਪੀਵੇ, ਸਾਕ ਨਾਤਾ ਕਰੇ.

ੴ ਸਤਿਗੁਰੁਪ੍ਰਸਾਦਿ ॥

# ਕਲਾ ੧੧

## ਭਾਈ ਦਯਾ ਸਿੰਘ ਜੀ[1] ਦਾ ਰਹਿਤਨਾਮਾ

(੯੦੯) ਗੁਰੂ ਕਾ ਸਿੱਖ—ਮਟ, ਬੁਤ, ਤੀਰਥ, ਦੇਵੀ, ਦੇਵਤਾ, ਬਰਤ ਪੂਜਾ ਅਰਚਾ, ਮੰਤ੍ਰ, ਜੰਤ੍ਰ[2] ਪੀਰ,[3]

---

੧ ਲਾਹੌਰ ਨਿਵਾਸੀ ਭਾਈ ਦਯਾ ਸਿੰਘ ਜੀ ਪੰਜ ਪਿਆਰਿਆਂ ਵਿੱਚੋਂ ਪਹਿਲੇ ਸੇ, ਜਿਨ੍ਹਾਂ ਨੇ ਆਪਣਾ ਸੀਸ ਸਤਗੁਰਾਂ ਦੀ ਭੇਟਾ ਕੀਤਾ.

੨ ਬਹੁਤ ਅਗ੍ਯਾਨੀ ਸਿੱਖ ਗੁਰੁਬਾਣੀ ਨੂੰ ਸੁਇਨੇ ਚਾਂਦੀ ਆਦਿਕ ਵਿੱਚ ਮੜ੍ਹਕੇ ਸਿਰ ਵਿਚ ਰਖਦੇ ਜਾਂ ਗਲ ਬੰਨਦੇ ਹਨ ਜੋ ਸਿੱਖਨਿਯਮਾਂ ਦੇ ਵਿਰੁੱਧ ਹੈ.

੩ ਕਈ ਧਰਮੋਂ ਪਤਿਤ ਇਸਤ੍ਰੀਆਂ ਅਤੇ ਪੁਰੁਸ਼ ਨਿਗਾਹੇ ਆਦਿਕ ਸਥਾਨਾਂ ਵਿੱਚ ਜਾਕੇ ਪੀਰਾਂ ਦੀਆਂ ਕਬਰਾਂ ਅਤੇ ਥਾਨ ਪੂਜਦੇ ਹਨ—ਉਥੇ ਚੜ੍ਹਾਈ ਸ਼ੀਰਨੀ ਖਾਂਦੇ ਹਨ, ਜੋ ਪੂਰੇ ਤਨਖਾਹੀਏ ਹਨ.

ਬ੍ਰਾਹਮਣ, ਪੁੱਛਣਾ,[੧] ਸੁੱਖਣਾ[੨], ਤਰਪਨ, ਗਾਯਤ੍ਰੀ ਕਿਤੇ ਵੱਲ ਚਿੱਤ ਦੇਵੈ ਨਾਹੀਂ.

(੬੧੦) ਖਾਲਸਾ ਸੋ ਜਿਨ ਤਨ ਮਨ ਧਨ ਅਕਾਲਪੁਰਖ ਨੂੰ ਸੌਂਪਿਆ ਹੈ.

(੬੧੧) ਜਨੇਊ ਪਾਇ—ਕਰਮ ਮਿਰਤ, ਸਰਾਧ, ਪਿਤਰ, ਪਿੰਡ, ਵਿਵਾਹ ਆਦਿਕ ਨ ਕਰਾਵੇ,[੩] ਸਭ ਜੁਗਤਿ ਗੁਰੂ ਕੀ ਮਰਯਾਦਾ ਅਰਦਾਸ ਸੇ ਕਰੇ.

(੬੧੨) ਕਿਸੀ ਕਾ ਕਾਰਜ ਹੋਵੇ ਉਸ ਕੋ ਸਵਾਰੇ.

---

੧ ਠਗਵਿਦ੍ਯਾ ਵਿੱਚ ਚਤੁਰ ਇਸਤ੍ਰੀ ਪੁਰੁਸ਼ ਆਪਣੇ ਵਿੱਚ ਕੋਈ ਪੀਰ-ਭੂਤ ਅਥਵਾ ਦੇਵਤਾ ਬੋਲਦਾ ਦੱਸਕੇ ਮੂਰਖਾਂ ਨੂੰ ਪੁੱਛ ਦਾ ਉੱਤਰ ਦੇਕੇ ਧਨ ਠਗਦੇ ਹਨ.

੨ ਮੰਨਤ. ਸੁਖ ਦੀ ਪ੍ਰਾਪਤੀ ਅਤੇ ਕਸ਼ਟ ਦੂਰ ਕਰਣ ਲਈ ਕਿਸੇ ਦੇਵੀ ਦੇਵਤਾ ਤੋਂ ਵਰ ਲੈਣ ਵਾਸਤੇ ਕਿਸੇ ਭੇਟਾ ਦੇਣ ਦੀ ਪ੍ਰਤਗ੍ਯਾ ਕਰਣੀ, 'ਸੁੱਖਣਾ' ਅਥਵਾ 'ਮੰਨਤ' ਅਖਾਉਂਦੀ ਹੈ. ਸਿੱਖਾਂ ਵਿੱਚ ਭੀ ਕਈ ਅਗ੍ਯਾਨੀ ਦੇਖੀਦੇ ਹਨ, ਜੋ ਅਰਦਾਸ ਕਰਦੇ ਹਨ ਕਿ—ਜੇ ਮੇਰਾ ਅਮੁਕ ਕੰਮ ਗੁਰੂ ਕਰ ਦੇਵੇ, ਤਦ ਮੈਂ ਇਤਨੇ ਰੁਪਯੇ ਦਾ ਕੜਾਹ ਪ੍ਰਸਾਦ ਕਰਾਵਾਂਗਾ, ਗੁਰੂ ਗ੍ਰੰਥ ਸਾਹਿਬ ਦੇ ਭੋਗ ਪਵਾਵਾਂਗਾ, ਮੰਦਿਰ ਚਿਣਵਾਵਾਂਗਾ, ਸਿੱਖਾਂ ਨੂੰ ਪ੍ਰਸ਼ਾਦ ਛਕਾਵਾਂਗਾ, ਆਦਿਕ. ਪਰ ਐਸਾ ਕਰਣਾ ਸਿੱਖੀ ਦੇ ਨਿਯਮ ਤੋਂ ਵਿਰੁੱਧ ਹੈ, ਸ਼ੋਕ ਹੈ ਉਨਾਂ ਧਰਮੀ ਆਗੂਆਂ ਪਰ ਜੋ ਟਕੇ ਦੇ ਲਾਲਚ ਐਸੀਆਂ ਅਰਦਾਸਾਂ ਕਰਦੇ ਹਨ.

੩ ਬਹੁਤ ਭਰਮੀ ਭੇਖੀ ਸਿੱਖ, ਵਿਆਹ ਅਤੇ ਸ਼੍ਰਾਧ ਆਦਿਕ ਕਰਮ ਦੇ ਕਰਣ ਲਈ ਜਨੇਊ ਪਹਿਨਦੇ ਹਨ.

(੬੧੩) ਗੁਰੁਦ੍ਵਾਰੇ ਜਾਵੇ ਮਾਰਗ ਮੇਂ ਬ੍ਰਹਮਚਰਯ ਧਾਰੇ.

(੬੧੪) ਜਿਸਨੂੰ ਕੋਈ ਕੁੜਮਾਈ ਕਰੇ ਨਾਹੀਂ[1] ਤਿਸ ਨੂੰ ਲੋਚਕੇ ਕਰੇ ਕਰਾਵੇ. ਕੁਸਿੱਖ ਹੋਵੈ ਤਿਸ ਕੋ ਸਿੱਖ ਕਰੇ[2].

(੬੧੫) ਕੰਨਯਾ ਕੋ ਮਾਰੇ, ਮੋਨੇ ਕੋ ਕੰਨਯਾ ਦੇਵੇ ਸੋ ਤਨਖਾਹੀਆ ਹੈ.

## ਦੋਹਰਾ—

(੬੧੬) ਸਿਖ ਕੋ ਸਿਖ ਪੁਤ੍ਰੀ ਦਈ ਸੁਧਾ ਸੁਧਾ ਮਿਲ ਜਾਯ,
ਦਈ ਭਾਦਣੀ[3] ਕੋ ਸੁਤਾ ਅਹਿਮੁਖ ਅਮੀ ਚੁਆਯ.

(੬੧੭) ਨਾਕ ਕਾਨ ਨਾ ਛੇਦੇ, ਅਖੰਡ ਕਰੇ.[4]

(੬੧੮) ਚੌਥੇ ਦਿਨ ਕੇਸੀ ਸਨਾਨ ਕਰੇ.[5]

---

੧ ਸਿੱਖ ਹੋਣ ਕਰਕੇ ਜੇ ਕੋਈ ਨਾਤਾ ਨਾ ਕਰੇ.

੨ ਅਨਯਧਰਮੀ ਨੂੰ ਸਿੱਖ ਬਣਾ ਕੇ ਸਾਕ ਕਰੇ.

੩ ਭੱਦਣ ਕਰਾਉਣ ਵਾਲਾ, ਮੋਨਾ.

੪ ਸਿੱਖਕੌਮ ਵਿੱਚ ਇਸਤ੍ਰੀ ਅਤੇ ਪੁਰੁਸ਼ ਨੂੰ ਨੱਕ ਕੰਨ ਵਿੰਨ੍ਹਣਾ ਮਨਾ ਹੈ, ਜੋ ਦਸਵੇਂ ਸਤਗੁਰੂ ਦੇ ਹੁਕਮ ਅਨੁਸਾਰ ਅਖੰਡ ਅੰਗ ਨਹੀਂ ਰਹਿੰਦੇ ਓਹ ਧਰਮ ਤੋਂ ਪਤਿਤ ਹਨ.

੫ ਭਾਵ ਏਹ ਹੈ ਕੇਸਾਂ ਵਿਖੇ ਮੈਲ ਨਾ ਹੋਣ ਦੇਵੇ, ਸਫਾਈ ਕਰਣ ਵਿੱਚ ਦੇਰੀ ਨਾ ਕਰੇ. ਬਹੁਤ ਅਗਯਾਨੀ ਸਿੱਖ, ਕੇਸਾਂ ਨੂੰ ਖਾਰ ਅਤੇ ਸਾਬਣ ਨਾਲ ਸਾਫ ਨਹੀਂ ਕਰਦੇ ਅਤੇ ਸੁਗੰਧੀ ਵਾਲਾ ਤੇਲ ਨਹੀਂ ਲਾਉਂਦੇ ਓਹ ਆਖਦੇ ਹਨ ਕਿ ਕੇਸਾਂ ਵਿਚ ਦਹੀ ਆਦਿਕ ਓਹ ਵਸਤੂ ਪਾਉਣੀ ਚਾਹੀਏ ਜੋ ਖਾਣ ਵਿੱਚ ਆਉਂਦੀ ਹੋਵੇ, ਅਤੇ ਤੇਲ ਇਸ ਵਾਸਤੇ ਨਹੀਂ ਬਰਤਣਾ ਚਾਹੀਏ ਕਿ ਮਸੰਦਾਂ ਦੇ ਸਿਰ ਪਾਯਾ ਹੈ, ਪਰ ਏਹ ਸਭ ਭਰਮ ਅਤੇ ਕਲਪਿਤ ਹੈ. ਜਿਸ ਤਰਾਂ ਕੇਸ਼ ਨਿਰਮਲ ਰਹਿਣ ਅਤੇ ਜਿਸ ਵਸਤੂ ਨਾਲ ਸ਼ਨਾਨ ਕੀਤਿਆਂ ਦੁਰਗੰਧੀ ਨਾ ਫੈਲੇ, ਓਹੀ ਕੇਸੀ ਸ਼ਨਾਨ ਵਾਸਤੇ ਉੱਤਮ ਹੈ. ੫੩੭ਵੇਂ ਕਬਿੱਤ ਵਿੱਚ ਭਾਈ ਗੁਰਦਾਸ ਜੀ ਲਿਖਦੇ ਹਨ:—
'ਬਿਨ ਤੇਲ ਮੇਲੇ ਸਿਰ ਕੇਸ ਹੂੰ ਭਯਾਨ ਹੈਂ.'

(੯੧੯) ਸੁਰਮਈ, ਸ੍ਵੇਤ, ਪੀਤ, ਹਰਿਤ ਵਸਤ੍ਰ ਧਾਰੇ.
(੯੨੦) ਸਿੰਘੋਂ ਕੋ ਬਰਾਬਰ ਕਾ ਭਾਈ ਸਮਝੇ.
(੯੨੧) ਜਿਸਕੇ ਭੀਤਰ ਧ੍ਰੋਹ[1] ਹੈ ਸੋ ਨਰਕ ਕੋ ਜਾਏਗਾ.
(੯੨੨) ਸਰਵਰ[2] ਆਦਿਕ ਕੀ ਜੋ ਸ਼ੀਰਣੀ ਖਾਵੇ ਸੋ ਤਨਖਾਹੀਆ.
(੯੨੩) ਤਿਲਕ, ਧਾਗਾ,[3] ਕਾਠ ਕੀ ਮਾਲਾ[4] ਧਾਰੇ ਸੋ ਤਨਖਾਹੀਆ.
(੯੨੪) ਪਾਂਚ ਸਿੰਘ ਮਿਲਕਰ ਰਹਿਤ ਬਿਬੇਕ ਕਾ ਗੁਰੁਮਤਾ[5] ਕਰੇਂ.
(੯੨੫) ਗੋਡੇਵਾਲੀ ਕੱਛ ਨਾ ਪਹਿਰੇ.[6]

---

੧ ਕਪਟ. ਛਲ.

੨ ਸੁਲਤਾਨ. ਨਗਾਹੇ ਵਾਲਾ ਪੀਰ.

੩ ਜਨੇਊ ਅਥਵਾ ਪਾਖੰਡੀਆਂ ਦਾ ਅਭਿ ਮੰਤ੍ਰਿਤ ਤਾਗਾ, ਜੋ ਰਖਯਾ ਲਈ ਲੋਕ ਪਹਿਨਦੇ ਹਨ.

੪ ਤੁਲਸੀ ਅਤੇ ਰੁਦ੍ਰਾਛ ਆਦਿਕ ਦੀ ਮਾਲਾ ਸਿੱਖਧਰਮ ਵਿੱਚ ਖਾਸ ਕਰਕੇ ਤਯਾਗੀ ਗਈ ਹੈ. ਅਰ ਕੋਈ ਮਾਲਾ ਭੀ ਗੁਰਮਤ ਵਿਖੇ ਵਿਧਾਨ ਨਹੀਂ.

੫ ਵਿਚਾਰ. ਫੈਸਲਾ. ਪੰਜਾਂ ਤੋਂ ਜਾਦਾ ਚਾਹੇ ਕਿਤਨੇ ਹੀ ਹੋਣ, ਪਰ ਪੰਜਾਂ ਤੋਂ ਘੱਟ ਸਿੱਖ ਕੋਈ ਧਾਰਮਿਕ ਫੈਸਲਾ ਨਹੀਂ ਕਰ ਸਕਦੇ.

੬ ਕੱਛ ਇਕ ਤਰਾਂ ਦਾ ਮੁਹਰੀ ਅਤੇ ਨੇਫੇ ਵਾਲਾ ਬਡਾ ਜਾਂਘੀਆ ਹੈ. ਗੋਡੇ ਵਾਲੀ ਕੱਛ ਪੁਰਾਣੇ ਜ਼ਮਾਨੇ ਵਿੱਚ ਸਿੱਖ ਪਜਾਮੇ ਦੀ ਥਾਂ ਪਹਿਨਦੇ ਸੇ ਹੇਠ ਬਰਾਬਰ ਛੋਟੀ ਕੱਛ ਰੱਖਦੇ ਸੇ. ਅਤੇ ਬਡੀ ਕੱਛ ਦੀ ਲੋੜ ਜੀਨ ਸਵਾਰੀ ਕਰਣ ਵੇਲੇ ਸਿੱਖਾਂ ਨੂੰ ਪਈ ਸੀ, ਦੇਖੋ ਅੰਗ ੯੬੦. ੯੬੧.

(੯੨੬) ਲੰਗਰ ਮੇਂ ਚੌਕਾ ਮਿੱਟੀ ਕਾ ਦੇਵੇ.

(੯੨੭) ਹਿੰਦੂ ਮੁਸਲਮਾਨ ਕੀ ਕਾਣ ਕੋ ਮੇਟੇ.[੧]

(੯੨੮) ਏਕਾਦਸ਼ੀ ਆਦਿਕ ਬਰਤ ਨਾ ਧਾਰੇ.

(੯੨੯) ਜਿਸ ਜਲ ਮੇਂ ਹੱਥ ਪਵੇ ਸੋ ਨਾ ਪੀਵੇ.[੨]

(੯੩੦) ਆਨੰਦ ਬਿਨਾ ਬਿਵਾਹ ਨ ਕਰੇ.[੩]

---

੧ ਭਾਵ ਏਹ ਹੈ ਕਿ ਆਪਣੇ ਧਰਮ ਵਿਚ ਪੱਕਾ ਰਹੇ ਅਤੇ ਸਾਰੇ ਸੰਸਕਾਰ ਗੁਰੁਮਰਯਾਦਾ ਨਾਲ ਕਰੇ.

੨ ਭਾਵ ਏਹ ਹੈ ਕਿ ਜਲ ਪ੍ਰਸ਼ਾਦ ਆਦਿਕ ਪਦਾਰਥ ਅਤੀ ਨਿਰਮਲ ਹੋਣ. ਲੋਕ ਅਕਸਰ ਹੱਥ ਅਤੇ ਖ਼ਾਸ ਕਰਕੇ ਨੌਂਹ ਮੈਲੇ ਰਖਦੇ ਹਨ, ਅਰ ਖਾਣ ਪੀਣ ਦੇ ਪਦਾਰਥਾਂ ਵਿੱਚ ਬਿਨਾਂ ਸੰਕੋਚ ਮੈਲ ਮਿਲਾਕੇ ਸਿੱਖੀ ਦੇ ਸਨਾਨ (ਪਵਿਤ੍ਰਤਾ) ਦੇ ਨਿਯਮ ਨੂੰ ਭੰਗ ਕਰਦੇ ਹਨ.

੩ **ਸੰਖੇਪ ਕਰਕੇ ਆਨੰਦ ਵਿਧਿ:—**

(ੳ) ਸਿੱਖ ਦੀ ਪੁਤ੍ਰੀ ਦਾ ਸਿੱਖ ਨਾਲ ਸੰਬੰਧ ਹੋਵੇ.

(ਅ) ਦੋਵੇਂ ਰੂਪ ਅਵਸਥਾ ਗੁਣ ਆਦਿਕ ਵਿੱਚ ਯੋਗ ਹੋਣ, ਅਤੇ ਪਰਸਪਰ ਸੰਬੰਧ ਦੇ ਇੱਛਾਵਾਨ ਹੋਣ.

(ੲ) ਸਗਾਈ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਅਰਦਾਸ ਸੋਧਕੇ ਹੋਵੇ.

(ਸ) ਆਨੰਦ ਦਾ ਦਿਣ ਕਿਸੇ ਗੁਰਪੁਰਬ ਵਾਲੇ ਦਿਣ ਅਥਵਾ ਪੰਜ ਪਯਾਰਿਆਂ ਦੀ ਸਲਾਹ ਨਾਲ ਕੋਈ ਥਾਪਿਆ ਜਾਵੇ.

(ਹ) ਜਿਤਨੇ ਆਦਮੀ ਲੜਕੀ ਵਾਲਾ ਮੰਗਾਵੇ ਉਤਨੇ ਲੈਕੇ ਭੁਜੰਗੀ ਸਿੰਘ (ਦੂਲਹਾ) ਸਹੁਰੇ ਘਰ ਜਾਵੇ, ਦੋਹੀਂ ਪਾਸੀਂ ਗੁਰੁਬਾਣੀ ਦੇ ਛੰਦ ਸ਼ਬਦ ਗਾਏ ਜਾਣ.

(ਕ) ਅੰਮ੍ਰਿਤ ਵੇਲੇ ਆਸਾ ਦੀ ਵਾਰ ਪਿੱਛੋਂ ਸੂਹੀ ਰਾਗ ਦੀਆਂ ਲਾਵਾਂ ਦਾ ਪਾਠ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਕਰਕੇ ਭਾਵਾਰਥ ਦਾ—

# (ਪਿਛਲੇ ਸਫ਼ੇ ੪੭੬ ਦਾ ਫੁਟਨੋਟ)

---

— ਉਪਦੇਸ਼ ਹੋਕੇ ਆਨੰਦ ਦਾ ਉੱਚਾਰ ਹੋਵੇ.

(ਖ) ਦੀਵਾਨ ਦੀ ਆਗਯਾ ਲੈਕੇ ਉਪਦੇਸ਼ਕ ਸਿੰਘ ਲੜਕੀ ਅਤੇ ਲੜਕੇ ਨੂੰ ਇਹ ਉਪਦੇਸ਼ ਦੇਵੇ:—

(੧) ਹੇ ਸਪੁਤ੍ਰੀ! ਅੱਜ ਸ਼੍ਰੀ ਗੁਰੂ ਗ੍ਰੰਥ ਅਤੇ ਪੰਥ ਦੇ ਹਜ਼ੂਰ ਤੇਰਾ ਆਨੰਦ ਇਸ ਸਿੰਘ ਨਾਲ ਹੋਯਾ ਹੈ, ਤੈਨੂੰ ਚਾਹੀਏ ਕਿ ਇਸਨੂੰ ਆਪਣਾ ਸ੍ਵਾਮੀ ਮੰਨਕੇ ਗੁਰੂ ਸਾਹਿਬ ਦੇ ਇਨਾਂ ਬਚਨਾਂ ਅਨੁਸਾਰ ਮਨੋਂ ਤਨੋਂ ਆਪਣੇ ਪਤੀ ਦੇ ਪ੍ਰੇਮਭਾਉ ਵਿੱਚ ਰੰਗੀ ਰਹੇਂ:—

"ਸਾ ਗੁਣਵੰਤੀ ਸਾ ਵਡਭਾਗਣਿ,
ਪੁਤ੍ਰਵੰਤੀ ਸੀਲਵੰਤਿ ਸੁਹਾਗਣਿ,
ਰੂਪਵੰਤਿ ਸਾ ਸੁਘੜ ਵਿਚਖਣ, ਜੋ ਧਨ ਕੰਤ ਪਿਆਰੀ ਜੀਉ.
ਅਚਾਰਵੰਤਿ ਸਾਈ ਪਰਧਾਨੇ,
ਸਭ ਸੀਗਾਰ ਬਣੇ ਤਿਸ ਗਿਆਨੇ,
ਸਾ ਕੁਲਵੰਤੀ ਸਾ ਸਭਰਾਈ, ਜੋ ਪਿਰਕੈ ਰੰਗਸਵਾਰੀ ਜੀਉ."

*(ਮਾਝ ਮਹਲਾ ੫)*

(੨) ਪਤੀ ਦੀ ਸੇਵਾ ਕਰਣੀ ਸਭ ਤੋਂ ਮੁੱਖ ਧਰਮ ਸਮਝਣਾ, ਇਸ ਵਿਸ਼ਯ ਗੁਰੂ ਸਾਹਿਬ ਆਗਯਾ ਕਰਦੇ ਹਨ:—

"ਹੋਇ ਨਿਮਾਣੀ ਸੇਵ ਕਮਾਵਹਿ, ਤਾ ਪ੍ਰੀਤਮ ਹੋਵਹਿ ਮਨ ਪਿਆਰੀ."
ਦਾਸਨ ਕੀ ਹੁਇ ਦਾਸ ਦਾਸਰੀ, ਤਾ ਪਾਵਹਿ ਸੋਭਾ ਹਰਿ ਦੁਆਰੀ."

*(ਆਸਾ ਮਹਲਾ ੫)*

ਔਰ—

"ਪਾਵ ਮਲੋਵਉ ਸੰਗ ਨੈਨ ਭਤੀਰੀ,
ਜਹਾਂ ਪਠਾਵਉ ਜਾਉ ਤਤੀਰੀ,
ਮਾਣ ਤਾਣ ਅਹੰਬੁਧਿ ਹਤੀਰ,
ਸਾ ਨਾਨਕ ਸੋਹਾਗ ਵਤੀਰੀ"

*(ਸੂਹੀ ਮਹਲਾ ੫)*—

(ਚਲਦਾ ਫੁਟਨੋਟ)

— (੩) ਪਤੀ ਅਥਵਾ ਹੋਰ ਸੰਬੰਧੀਆਂ ਨੂੰ ਕਦੇ ਕੌੜਾ ਨਹੀਂ ਬੋਲਣਾ, ਸਦਾ ਮਿੱਠੀ ਬਾਣੀ ਬੋਲਕੇ ਪਤੀ ਦਾ ਮਨ ਪ੍ਰਸੰਨ ਰੱਖਣਾ, ਜੈਸਾ ਸਤਿਗੁਰੂ ਉਪਦੇਸ਼ ਦਿੰਦੇ ਹਨ—

"ਗੁਰੁਮੁਖ ਸਦਾ ਸੋਹਾਗਣੀ ਪਿਰ ਰਾਖਿਆ ਉਰਧਾਰ,
ਮਿਠਾ ਬੋਲਹਿ ਨਿਵ ਚਲਹਿ ਸੇਜੈ ਰਵੈ ਭਤਾਰ."

*(ਸਿਰੀ ਰਾਗ ਮਹਲਾ ੧)*

ਔਰ—

"ਜਾਇ ਪੁਛਹੁ ਸੁਹਾਗਣੀ, ਤੁਸੀ ਰਾਵਿਆ ਕਿਨੀ ਗੁਣੀ?
ਸਹਿਜ ਸੰਤੋਖ ਸੀਗਾਰੀਆ ਮਿਠਾ ਬੋਲਣੀ"

*(ਸਿਰੀ ਰਾਗ ਮਹਲਾ ੧)*

(੪) ਪਤੀ ਦੀ ਆਗਯਾ ਸ਼੍ਰੱਧਾ ਨਾਲ ਮੰਨਣੀ. ਪਤੀ ਦੇ ਹੁਕਮ ਨੂੰ ਮੰਨਣ ਵਾਲੀ ਇਸਤ੍ਰੀ ਗੁਰੁਮਤ ਵਿੱਚ ਉੱਤਮ ਗਿਣੀ ਗਈ ਹੈ, ਜੈਸਾ ਕਿ ਸਾਡੇ ਧਰਮ ਪਿਤਾ ਦਾ ਬਚਨ ਹੈ:—

"ਜਾਇ ਪੁਛਹੁ ਸੋਹਾਗਣੀ, ਵਾਹੈ ਕਿਨੀ ਬਾਤੀ ਸਹੁ ਪਾਈਐ.
ਜੋ ਕਿਛੁ ਕਰੈ ਸੁ ਭਲਾ ਕਰ ਮਾਨੀਐ ਹਿਕਮਤ ਹੁਕਮ ਚਲਾਈਐ.
ਜਾਕੈ ਪ੍ਰੇਮ ਪਦਾਰਥ ਪਾਈਐ ਤਉ ਚਰਣੀ ਚਿਤ ਲਾਈਐ.
ਸਹੁ ਕਹੈ ਸੋ ਕੀਜੈ ਤਨ ਮਨੁ ਦੀਜੈ ਐਸਾ ਪਰਮਲ ਲਾਈਐ.
ਏਵ ਕਹਹਿ ਸੋਹਾਗਣੀ, ਭੈਣੇ! ਇਨੀ ਬਾਤੀ ਸਹੁ ਪਾਈਐ."

*(ਤਿਲੰਗ ਮਹਲਾ ੧)*

ਔਰ—

"ਭਰਤਾ ਕਹੈ ਸੁ ਮਾਨੀਐ, ਇਹ ਸੀਗਾਰ ਬਣਾਇਰੀ."

*(ਆਸਾ ਮਹਲਾ ੧)*

(੫) ਝੂਠ ਕਦੇ ਨਹੀਂ ਬੋਲਣਾ, ਆਪਣੇ ਪਤੀ ਪਾਸ ਸੱਚ ਤੋਂ ਛੁੱਟ ਦੂਜੀ ਗੱਲ ਨਹੀਂ ਕਰਣੀ. ਜੋ ਇਸਤ੍ਰੀਆਂ ਝੂਠ ਬੋਲਦੀਆਂ ਹਨ ਓਹ—

## (ਚਲਦਾ ਫੁਟਨੋਟ)

— ਸਤਿਗੁਰਾਂ ਦੇ ਬਚਨਾਂ ਤੋਂ ਵਿਰੁੱਧ ਚਲਦੀਆਂ ਹਨ, ਯਥਾ—
"ਸਤ ਸੰਤੋਖ ਸਦਾ ਸਚ ਪਲੇ ਸਚ ਬੋਲੈ ਪਿਰ ਭਾਏ,
ਨਾਨਕ ਵਿਛੁੜ ਨਾ ਦੁਖਪਾਏ ਗੁਰੁਮਤਿ ਅੰਕ ਸਮਾਏ."

*(ਸੂਹੀ ਛੰਤ, ਮਹਲਾ ੧)*

ਔਰ—
"ਨਾਨਕ, ਸੋਹਾਗਣਿ ਕਾ ਕਿਆ ਚਿਹਨ ਹੈ ?
ਅੰਤਰ ਸਚ, ਮੁਖ ਉਜਲਾ, ਖਸਮੈ ਮਾਹਿ ਸਮਾਇ."

*(ਵਾਰ ਸੂਹੀ, ਮ: ੩)*

ਔਰ—
"ਝੂਠ ਅਲਾਵੈ ਕਾਮ ਨ ਆਵੈ, ਨਾ ਪਿਰ ਦੇਖੈ ਨੈਣੀ,
ਅਵਗੁਣਿਆਰੀ ਕੰਤ ਵਿਸਾਰੀ, ਝੂਠੀ ਵਿਧਣ ਰੈਣੀ."

*(ਧਨਾਸਰੀ ਛੰਤ, ਮਹਲਾ ੫)*

(੬) ਪਤੀ ਦੇ ਸੁਖ ਦੁਖ ਨਾਲ ਆਪਨਾ ਸੁਖ ਦੁਖ ਸਮਝਣਾ, ਜੇ ਸੰਜੋਗ ਨਾਲ ਕਲੇਸ਼ ਆ ਬਣੇ ਤਾਂ ਪਤੀ ਦੀ ਸੱਚੀ ਸਹਾਯਤਾ ਕਰਣੀ ਔਰ ਪਤੀ ਨਾਲ ਦੁਖ ਕੱਟਣਾ ਸੁਖ ਤੋਂ ਵੱਧਕੇ ਜਾਣਨਾ ਜੈਸਾ ਕਿ ਗੁਰੂ ਸਾਹਿਬ ਹੁਕਮ ਦਿੰਦੇ ਹਨ--
"ਰੂਖੋ ਭੋਜਨ, ਭੂਮਿਸੈਨ, ਸਖੀ! ਪ੍ਰਿਅ ਸੰਗ ਸੂਖ ਬਿਹਾਤ."

*(ਕਾਨੜਾ ਮਹਲਾ ੫)*

ਔਰ--
"ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ,
ਧੂੜੀ ਵਿਚ ਲੁਡੰਦੜੀ ਸੋਹਾਂ ਨਾਨਕ ਤੈ ਸਹਿ ਨਾਲੇ."

*(ਮ: ੪ ਸ. ਵਾਰਾਂ ਤੋਂ ਵਧੀਕ)*

(੭) ਵਿਦਯਾ ਅਤੇ ਹੁਨਰ ਸਿੱਖਣ ਦਾ ਹਮੇਸ਼ਾਂ ਯਤਨ ਕਰਣਾ, ਕਯੋਂਕਿ ਏਸੇ ਕਰਕੇ ਘਰ ਦਾ ਚੰਗਾ ਨਿਰਬਾਹ ਹੋ ਸਕਦਾ ਹੈ, ਔਰ ਘਰ ਦਾ ਪੂਰਾ—

## (ਚਲਦਾ ਫੁਟਨੋਟ)

— ਇੰਤਜਾਮ ਰਖਣਾ ਜੈਸਾ ਕਿ ਸਤਗੁਰਾਂ ਦਾ ਉਪਦੇਸ਼ ਹੈ—
'ਕਢ ਕਸੀਦਾ ਪਹਿਰਹਿ ਚੋਲੀ ਤਾਂ ਤੁਮ ਜਾਣੋ ਨਾਰੀ,
ਜੇ ਘਰ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ.'

*(ਬਸੰਤ ਮਹਲਾ ੧)*

(੮) ਮੰਤ੍ਰ, ਜੰਤ੍ਰ, ਟੂਣੇ, ਟਾਮਣ ਪਰ ਨਿਸਚਾ ਨਹੀਂ ਕਰਣਾ. ਕਈ ਮੂਰਖ ਇਸਤ੍ਰੀਆਂ ਅਗਯਾਨੀ ਅਤੇ ਠਗਾਂ ਦੇ ਫੰਧੇ ਫਸਕੇ ਪਤੀ ਦੇ ਵਸ਼ਿਕਰਣ ਲਈ ਅਨੇਕ ਯਤਨ ਕਰਦੀਆਂ ਹਨ, ਪਰ ਉਨ੍ਹਾਂ ਦਾ ਫਲ ਉਲਟਾ ਹੁੰਦਾ ਹੈ. ਸ਼੍ਰੀ ਗੁਰੂ ਸਾਹਿਬ ਪਤੀ ਦੇ ਪ੍ਰਸੰਨ ਅਤੇ ਵਸ਼ਿਕਰਣ ਲਈ ਏਹ ਸ਼ੁਭ ਸਿੱਖਿਆ ਦਿੰਦੇ ਹਨ:—
'ਗੁਣ ਕਾਮਣ ਕਰ ਕੰਤ ਰੀਝਾਇਆ,
ਵਸਿ ਕਰ ਲੀਨਾ ਗੁਰੁ ਭਰਮ ਚੁਕਾਇਆ.'

*(ਸੂਹੀ ਮਹਲਾ ੪)*

ਔਰ—
"ਕਵਣ ਸੁ ਅਖਰ, ਕਵਣ ਗੁਣ, ਕਵਣ ਸੁ ਮਣੀਆ ਮੰਤ ?
ਕਵਣ ਸੁ ਵੇਸੋ ਹਉ ਕਰੀ, ਜਿਤੁ ਵਸਿ ਆਵੈ ਕੰਤ ?
ਉਤਰ—
'ਨਿਵਣ ਸੁ ਅਖਰ, ਖਵਣ ਗੁਣ, ਜਿਹਵਾ ਮਣੀਆ ਮੰਤ,
ਇਹ ਤ੍ਰੈ, ਭੈਣੇ ਵੇਸ ਕਰ, ਤਾਂ ਵਸਿ ਆਵੀ ਕੰਤ.'

*(ਮ: ੫ ਸਲੋਕ ਸੇਖ ਫਰੀਦ)*

(੯) ਪਤੀ ਨੂੰ ਨੇਕ ਸਲਾਹ ਤੋਂ ਛੁੱਟ ਕਦੇ ਮੰਦੀ ਸਲਾਹ ਨਹੀਂ ਦੇਣੀ, ਕਯੋਂਕਿ ਉੱਤਮ ਸਲਾਹ ਦੇਣ ਕਰਕੇ ਕੁਟੰਬ ਦੇ ਸਭ ਆਦਮੀ ਵੈਰ ਵਿਰੋਧ ਤਯਾਗਕੇ ਜੀਵਨ ਸੁਖ ਨਾਲ ਵਿਤਾਉਂਦੇ ਹਨ.
ਇਸ ਪ੍ਰਸੰਗ ਉੱਤੇ ਸਾਡੇ ਸਤਗੁਰੂ ਏਹ ਬਚਨ ਕਥਨ ਕਰਦੇ ਹਨ—
"ਬਤੀਹ ਸੁਲਖਣੀ ਸਚ ਸੰਤਤਿ ਪੂਤ,
ਆਗਿਆਕਾਰੀ ਸੁਘੜ ਸਰੂਪ.

(ਚਲਦਾ ਫੁਟਨੋਟ)

— ਇਛ ਪੂਰੇ ਮਨ ਕੰਤ ਸੁਆਮੀ,
ਸਗਲ ਸੰਤੋਖੀ ਦੇਰ ਜਿਠਾਨੀ.
ਸਭ ਪਰਵਾਰੇ ਮਾਹਿ ਸਰੇਸਟ,
ਮਤੀ ਦੇਵੀ ਦੇਵਰ ਜੇਸਟ.
ਧੰਨ ਸੁ ਗ੍ਰਿਹਿ ਜਿਤ ਪਰਗਟੀ ਆਇ,
ਜਨ ਨਾਨਕ ਸੁਖੇ ਸੁਖ ਵਿਹਾਇ.

*(ਆਸਾ ਮਹਲਾ ੫)*

(੧੦) ਸਾਰੇ ਉਪਦੇਸ਼ ਦਾ ਨਚੋੜ ਏਹ ਹੈ ਕਿ ਤੁਸੀਂ ਦੋਵੇਂ ਇੱਕਰੂਪ ਬਣਕੇ ਰਹੋ, ਔਰ ਕਦੇ ਭੀ ਧਾਰਮਿਕ ਅਤੇ ਬਿਵਹਾਰਿਕ ਗੱਲਾਂ ਵਿੱਚ ਤੁਹਾਡਾ ਆਪਸ ਵਿੱਚ ਵਿਰੋਧ ਨਾ ਹੋਵੇ. ਗੁਰੁਮਤ ਅਨੁਸਾਰ ਸੱਚੇ ਭਰਤਾ ਅਤੇ ਇਸਤ੍ਰੀ ਓਹੀ ਹਨ ਜਿਨ੍ਹਾਂ ਦਾ ਇਸ਼ਟ ਉਪਾਸ਼ਨਾ ਔਰ ਸਿੱਧਾਂਤ ਇੱਕ ਹੋਣ ਪਰ, ਮਨ ਇੱਕ ਹੋ ਗਯਾ ਹੈ, ਜੇਹਾਕਿ ਸਤਗੁਰਾਂ ਦਾ ਬਚਨ ਹੈ:—
'ਧਨ ਪਿਰ ਏਹ ਨ ਆਖੀਅਨ ਬਹਿਨ ਇਕਠੇ ਹੋਇ,
ਏਕ ਜੋਤਿ ਦੁਇ ਮੂਰਤੀ, ਧਨ ਪਿਰ ਕਹੀਅਹਿ ਸੋਇ.'

*(ਮ: ੩ ਵਾਰ ਸੂਹੀ)*

(ਗ) ਵਰ ਨੂੰ ਉਪਦੇਸ਼:—

(੧) ਹੇ ਗੁਰੂ ਦੇ ਲਾਲ ਗੁਰੁਮੁਖ, ਅੱਜ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਤੇਰਾ ਅਨੰਦ ਇਸ ਭਾਗਭਰੀ ਬੀਬੀ ਨਾਲ ਹੋਯਾ ਹੈ, ਤੂੰ ਇਸ ਨੂੰ ਆਪਣੀ ਧਰਮਪਤਨੀ ਮੰਨਕੇ ਸਦਾ ਇਸ ਨਾਲ ਪ੍ਰੇਮ ਦਾ ਬਰਤਾਉ ਕਰਣਾ, ਇਸ ਦੇ ਹਿਤ ਵਾਸਤੇ ਤਨ ਮਨ ਧਨ ਤੋਂ ਜਤਨ ਕਰਣਾ, ਇਸ ਦੇ ਸੁਖ ਦੁਖ ਨੂੰ ਆਪਣਾ ਸੁਖ ਦੁਖ ਜਾਣਨਾ, ਕਯੋਂਕਿ ਏਹ ਸਭ ਸੰਬੰਧੀਆਂ ਦਾ ਆਸਰਾ ਪਰਣਾ ਛੱਡਕੇ ਤੇਰੇ ਲੜ ਲੱਗੀ ਹੈ. ਹੁਣ ਤੈਥੋਂ ਛੁੱਟ ਹੋਰ ਕੋਈ ਇਸ ਦਾ ਹਿਤੂ ਔਰ ਸੁਖਦਾਈ ਨਹੀਂ, ਜੇ ਤੂ ਪਤਿਧਰਮ ਦੀ ਪੂਰੀ ਪਾਲਣਾ ਨਹੀਂ ਕਰੇਂਗਾ ਤਾਂ ਸਤਗੁਰੁ ਦੇ ਹਜ਼ੂਰ ਦੇਣਹਾਰ ਠਹਿਰੇਂਗਾ.—

## (ਚਲਦਾ ਫੁਟਨੋਟ)

---

—(੨) ਜਿਸਤਰਾਂ ਇਸਤ੍ਰੀ ਨੂੰ 'ਪਤੀਵ੍ਰਤ' ਧਰਮ ਮੁੱਖ ਹੈ, ਉਸੇ ਤਰਾਂ ਪਤੀ ਨੂੰ 'ਇਸਤ੍ਰੀਵ੍ਰਤ' ਧਾਰਣ ਕਰਣ ਦੀ ਆਗਜ਼ਾ ਹੈ. ਜੋ ਪੁਰਖ ਪਰਇਸਤ੍ਰੀ ਵੱਲ ਮੈਲੀ ਨਜ਼ਰ ਦੇਖਦਾ ਹੈ ਓਹ ਗੁਰੂ ਦਾ ਸਿੱਖ ਨਹੀਂ, ਇਸ ਵਿਸ਼ਯ ਦੇਖੋ ਸਾਡੇ ਮੁਕਤਿ ਭੁਗਤਿ ਦਾਤਾ ਗੁਰੂ ਸਾਹਿਬ ਕੈਸਾ ਉੱਤਮ ਉਪਦੇਸ਼ ਕਥਨ ਕਰਦੇ ਹਨ:—

ਜੈਸਾ ਸੰਗ ਬਿਸੀਅਰ ਹੈ ਰੇ, ਤੈਸੋ ਹੀ ਇਹ ਪਰਗ੍ਰਿਹਿ.

*(ਆਸਾ ਮਹਲਾ ੫)*

ਪਰਤ੍ਰਿਅ ਰਾਵਣ ਜਾਂਹਿ ਸੇਈ ਤਾਂ ਲਾਜੀਅਹਿ.

*(ਫੁਨਹੇ ਮਹਲਾ ੫)*

ਤਕਹਿ ਨਾਰਿ ਪਰਾਈਆਂ ਲੁਕ ਅੰਦਰ ਠਾਣੀ,
ਅਜਰਾਈਲ ਫਰੇਸਤਾ ਤਿਲ ਪੀੜੇ ਘਾਣੀ.

*(ਮ: ੫ ਗਉੜੀ ਵਾਰ ੧)*

ਪਰ ਘਰ ਜੋਹੈ ਹਾਣੋ ਹਾਣ. *(ਸਿਧਗੋਸਟਿ)*

ਘਰ ਕੀ ਨਾਰਿ ਤਿਆਗੈ ਅੰਧਾ,
ਪਰਨਾਰੀ ਸਿਉ ਘਾਲੈ ਧੰਧਾ.
ਜੈਸੇ ਸਿੰਬਲ ਦੇਖ ਸੂਆ ਬਿਗਸਾਨਾ,
ਅੰਤ ਕੀ ਬਾਰ ਮੂਆ ਪਛਤਾਨਾ.

*(ਭੈਰਉ ਨਾਮ ਦੇਵ)*

ਦੋਇ ਕਿਵਾੜ ਅਨਿਕ ਪੜਦੇ ਮਹਿ ਪਰਦਾਰਾ ਸੰਗ ਫਾਕੈ,
ਚਿਤ੍ਰਗੁਪਤ ਜਬ ਲੇਖਾ ਮਾਂਗੈ, ਤਬ ਕਉਣ ਪੜਦਾ ਤੇਰਾ ਢਾਕੈ ?

*(ਸੋਰਠ ਮਹਲਾ ੫)*

(੩) ਸਾਡੇ ਸਿਰਤਾਜ ਭਾਈ ਗੁਰੁਦਾਸ ਜੀ 'ਇਸਤ੍ਰੀਵ੍ਰਤ' ਬਾਬਤ ਏਹ ਉਪਦੇਸ਼ ਕਰਦੇ ਹਨ, ਜੋ ਸਦਾ ਮਨ ਵਿੱਚ ਵਸਾਉਣਾ ਚਾਹੀਏ:—

(ਚਲਦਾ ਫੁਟਨੋਟ)

— ਏਕਾਨਾਰੀ ਜਤੀ ਹੁਇ, ਪਰਨਾਰੀ ਧੀ ਭੈਣ ਵਖਾਣੈ.

(ਵਾਰ ੬)

ਹਉ ਤਿਸ ਘੋਲ ਘੁਮਾਇਆ, ਪਰਨਾਰੀ ਦੇ ਨੇੜ ਨ ਜਾਵੈ.

(ਵਾਰ ੧੨)

ਦੇਖ ਪਰਾਈਆਂ ਚੰਗੀਆਂ, ਮਾਵਾਂ ਧੀਆਂ ਭੈਣਾਂ ਜਾਣੈ.

(ਵਾਰ ੨੯)

(੪) ਹੇ ਸੁਪੁਤ, ਜਿਸਤਰਾਂ ਹੋਰ ਅਨੇਕ ਮਤਾਂ ਵਾਲੇ ਇਸਤ੍ਰੀ ਨੂੰ ਸ਼ੂਦ੍ਰਾ ਅਥਵਾ ਤੁੱਛ ਮੰਨਦੇ ਹਨ, ਸਿੱਖਧਰਮ ਵਿੱਚ ਇਸਤ੍ਰੀ ਐਸੀ ਨਹੀਂ ਮੰਨੀ ਗਈ. ਸਾਡੇ ਮਤ ਵਿੱਚ ਇਸਤ੍ਰੀ ਪਤੀ ਦਾ ਅੰਗ ਹੈ, ਅੰਮ੍ਰਿਤ ਦੀ ਅਧਿਕਾਰਣ, ਪੂਰੀ ਸਲਾਹਕਾਰ, ਵਿਦ੍ਯਾ ਗ੍ਯਾਨ ਦੀ ਸਾਂਝੀਵਾਲ ਅਤੇ ਗ੍ਰਿਹਸਥਧਰਮ ਦੀ ਗੱਡੀ ਚਲਾਉਣ ਲਈ ਬਰੋਬਰ ਦਾ ਪਹੀਆ ਹੈ, ਸ਼੍ਰੀ ਗੁਰੂ ਨਾਨਕ ਦੇਵ ਆਸਾ ਦੀ ਵਾਰ ਵਿੱਚ ਹੁਕਮ ਦਿੰਦੇ ਹਨ:—

ਸੋ ਕਿਉ ਮੰਦਾ ਆਖੀਐ ਜਿਤੁ ਜੰਮੈ ਰਾਜਾਨ ?

(੫) ਕਲਗੀਧਰ ਸ੍ਵਾਮੀ ਨੇ ਪੁਤਰ ਦੇ ਤੁੱਲ ਹੀ ਪੁਤ੍ਰੀ ਦਾ ਦਰਜਾ ਰੱਖਿਆ ਹੈ, ਅਰ ਜੋ ਕੁੜੀ ਮਾਰਣ ਵਾਲੇ ਦੁਰਾਚਾਰੀ ਹਨ, ਓਨ੍ਹਾਂ ਨਾਲ ਬਰਤੋਂ ਬਿਹਾਰ ਕਰਣ ਦਾ ਨਿਸ਼ੇਧ ਕੀਤਾ ਹੈ, ਇਸ ਤੋਂ ਤੁਸੀਂ ਸਮਝ ਸਕਦੇ ਹੋ ਕਿ ਸਿੱਖਧਰਮ ਵਿਚ ਇਸਤ੍ਰੀ ਦਾ ਮਾਨ ਪੁਰੁਸ਼ ਤੋਂ ਘੱਟ ਨਹੀਂ ਹੈ.

(੬) ਮੈਂ ਭਰੋਸਾ ਕਰਦਾ ਹਾਂ ਕਿ ਖ਼ਾਲਸੇ ਦੀ ਆਗ੍ਯਾ ਅਨੁਸਾਰ ਜੋ ਮੈਂ ਇਸ ਵੇਲੇ ਗੁਰੁਮਤ ਦਾ ਉਪਦੇਸ਼ ਸੁਣਾਯਾ ਹੈ, ਓਸ ਉੱਤੇ ਤੁਸੀਂ ਦੋਵੇਂ ਅਮਲ ਕਰਦੇ ਹੋਏ ਆਪਣੀ ਅਵਸਥਾ ਸੁਖ ਸਾਥ ਵਿਤਾਓਗੇ, ਔਰ ਕੌਮ ਦੀ ਸੇਵਾ ਕਰਦੇ ਹੋਏ ਉੱਤਮ ਸੰਤਾਨ ਦੇ ਮਾਤਾ ਪਿਤਾ ਹੋਕੇ ਲੋਕ ਪਰਲੋਕ ਦਾ ਆਨੰਦ ਲਾਭ ਕਰੋਗੇ.

(੭) ਮਾਤਾ ਪਿਤਾ ਨੇ ਲੜਕੀ ਨੂੰ ਜੋ ਆਨੰਦ ਦੇ ਸਮਯ ਧਨ ਵਸਤ੍ਰ ਆਦਿਕ ਪਦਾਰਥ ਦੇਣਾ ਹੋਵੇ ਸੋ ਗੁਪਤਰੀਤੀ ਨਾਲ ਦੇਣ. ਖੱਟ ਅਤੇ ਦਾਜ—

(੯੩੧) ਘੋੜੇ ਔਰ ਸ਼ਸਤ੍ਰ ਕੀ ਸਾਰ ਰੱਖੇ.[1]

(੯੩੨) ਲੋਭ ਕਰ ਖਾਇ ਔਰ ਪ੍ਰਸਾਦ ਕੋ ਨਿੰਦੇ ਸੋ ਤਨਖਾਹੀਆ ਹੈ.

(੯੩੩) ਜੋ ਸ਼ਰਾਧ ਬਿਵਾਹ ਬ੍ਰਾਹਮਣ ਸੇ ਕਰਾਵੇ, ਗੁਰੂ ਕੀ ਰੀਤਿ[2] ਨਾ ਕਰੇ ਸੋ ਤਨਖਾਹੀਆ.

## ਇਤਿ ਗ੍ਯਾਰਵੀਂ ਕਲਾ.

---

— ਰੱਖਕੇ ਲੋਕਾਂ ਨੂੰ ਦਿਖਾਉਣਾ ਸਿੱਖਮਤ ਵਿੱਚ ਵਰਜਿਤ ਹੈ, ਯਥਾ:—
ਹੋਰ ਮਨਮੁਖ ਦਾਜ ਜਿ ਰਖ ਦਿਖਾਲਹਿ, ਸੁ ਕੂੜ ਅਹੰਕਾਰ ਕਚ ਪਾਜੋ.
*(ਸਿਰੀ ਰਾਗ ਛੰਤ, ਮ: ੪)*

(ਙ) ਅੰਨ੍ਯਮਤੀ ਰਸਮਾਂ ਦੀ ਨਕਲ ਕਰਕੇ ਵਿਵਾਹ ਦੇ ਸਾਰੇ ਮੌਕੇ ਪੂਰੇ ਕਰਣੇ ਗੁਰਮਤ ਵਿੱਚ ਵਿਧਾਨ ਨਹੀਂ 'ਗੁਰੁਰੀਤੀ' ਅਨੁਸਾਰ ਸਿੱਖਾਂ ਨੂੰ 'ਆਨੰਦ' ਕਰਣਾ ਚਾਹੀਏ ਜਿਸ ਦਾ ਸੰਖੇਪ ਵਰਣਨ ਉੱਪਰ ਕੀਤਾ ਗਯਾ ਹੈ.

੧ ਭਾਵ ਏਹ ਹੈ, ਘੋੜੇ ਦੀ ਸਵਾਰੀ ਚੰਗੀ ਤਰਾਂ ਜਾਣੇ ਅਤੇ ਸ਼ਸਤ੍ਰਵਿੱਦ੍ਯਾ ਵਿੱਚ ਨਿਪੁਨ ਹੋਵੇ, ਔਰ ਘੋੜੇ ਸ਼ਸਤ੍ਰ ਦੀ ਪਰੀਖਿਆ ਤੋਂ ਪੂਰੀ ਤਰਾਂ ਜਾਣੂ ਹੋਵੇ. ਵਿਦ੍ਵਾਨਾਂ ਨੇ ਸ਼ਸਤ੍ਰਾਂ ਦੇ ਚਾਰ ਭੇਦ ਕੀਤੇ ਹਨ—
*(ਦੇਖੋ ਅੰਗ ੯੭੭)*

੧. ਮੁਕਤ, ਜੋ ਹੱਥੋਂ ਛਡਕੇ ਵੈਰੀ ਦੇ ਮਾਰੇ ਜਾਣ. ਜੈਸੇ ਚਕ੍ਰ ਆਦਿਕ.
੨. ਅਮੁਕਤ, ਜੋ ਮਾਰਣ ਵੇਲੇ ਹੱਥੋਂ ਨਾ ਛੱਡੇ ਜਾਣ, ਜੈਸੇ ਤਲਵਾਰ ਆਦਿਕ.
੩. ਮੁਕਤਾਮੁਕਤ, ਜੋ ਹੱਥ ਵਿੱਚ ਰੱਖਕੇ ਅਤੇ ਛਡਕੇ ਭੀ ਪ੍ਰਹਾਰੇ ਜਾਣ, ਜੈਸੇ ਬਰਛੀ ਗਦਾ ਆਦਿਕ.
੪. ਯੰਤ੍ਰ ਮੁਕਤ, ਜੋ ਕਲਾ ਨਾਲ ਛੱਡੇ ਜਾਣ, ਜੈਸੇ ਤੀਰ ਗੋਲੀ ਆਦਿਕ.

੨ ਕਈ ਅਗ੍ਯਾਨੀ ਸਿੱਖ, ਹਿੰਦੂ ਆਦਿਕ ਰੀਤਾਂ ਦੀ ਨਕਲ ਕਰਕੇ ਉਸ ਦਾ ਨਾਉਂ ਗੁਰੁਰੀਤੀ ਥਾਪ ਲੈਂਦੇ ਹਨ. ਪਰ ਐਸੀ ਰੀਤਿ ਕਦੇ ਭੀ ਗੁਰੁਰੀਤੀ ਨਹੀਂ ਕਹੀ ਜਾ ਸਕਦੀ. ਗੁਰੁਰੀਤੀ ਓਹੀ ਹੈ ਜੋ ਨਿਰੋਲ ਗੁਰੁਬਾਣੀ ਅਨੁਸਾਰ ਹੋਵੇ.

ੴ ਸਤਿਗੁਰਪ੍ਰਸਾਦਿ ॥

# ਕਲਾ ੧੨

## ਸੈਨਾਪਤਿ[1] ਕ੍ਰਿਤ ਗੁਰੁਸ਼ੋਭਾ.

(੯੩੪) ਤਿੰਹ[2] ਬਖ਼ਸ਼ੀਸ਼ ਕਰੀ ਕਰਤਾਰੰ,
ਪ੍ਰਭੂ ਵਾਕਯ ਇਮ ਕੀਓ ਉਚਾਰੰ:—
"ਤੁਮ ਮੇਰਾ ਇਕ ਪੰਥ ਚਲਾਓ,
ਸੁਮਤਿ ਦੇਇ ਲੋਗਨ ਸਮਝਾਓ.

(੯੩੫) ਭਕਤਿ ਹੇਤ ਜੋ ਜੋ ਹਮ ਰਚੇ,
ਲੈ ਲੈ ਸਿੱਧਿ ਜਗਤ ਮੇ ਮਚੇ.[3]

---

੧ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਬਾਰ ਵਿੱਚ ਗੁਰੁਮੁਖੀ ਅਤੇ ਸੰਸਕ੍ਰਿਤ ਦਾ ਚੰਗਾ ਲਿਖਾਰੀ ਕਵਿ ਸੈਨਾਪਤਿ ਸੀ, ਜਿਸਦੀ ਗਿਣਤੀ ਗੁਰੂ ਸਾਹਿਬ ਦੇ ਬਵੰਜਾ ਕਵੀਆਂ ਵਿੱਚ ਆਈ ਹੈ. ਇਹ 'ਗੁਰੁਸ਼ੋਭਾ" ਗ੍ਰੰਥ ਸੈਨਾਪਤਿ ਦੀ ਰਚਨਾ ਹੈ.
ਇਸੇ ਕਵੀ ਨੇ ਚਾਣਕਯ ਨੀਤੀ ਦਾ ਭਾਸ਼ਾ ਵਿੱਚ ਉੱਲਥਾ ਕੀਤਾ ਹੈ ਜਿਹਾਕਿ ਚਣਾਕੇ ਦੇ ਇਸ ਦੋਹਰੇ ਤੋਂ ਮਲੂਮ ਹੁੰਦਾ ਹੈ:—
ਗੁਰੁ ਗੋਬਿੰਦ ਕੀ ਸਭਾ ਮੇਂ ਲੇਖਕ ਪਰਮ ਸੁਜਾਨ,
ਚਾਣਾਕੇ ਭਾਸ਼ਾ ਕਰੀ ਕਵਿ ਸੈਨਾਪਤਿ ਨਾਮ.

੨ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ.

੩ ਪ੍ਰਸੰਨ ਹੋਏ. ਆਪਣੀ ਪ੍ਰਸਿੱਧੀ ਲਈ ਯਤਨ ਕੀਤੇ.

ਅਪਨੀ ਅਪਨੀ ਪੂਜ ਲਗਾਨੇ,
ਅਪਨੇ ਆਪ ਆਪ ਉਰਝਾਨੇ.

(੯੩੬) ਜਿਤੇ ਸਰਬ ਭੇਖੰ, ਤਿਤੇ ਲੀਨ ਪੇਖੰ,
ਨ ਪਾਯੋ ਅਲੇਖੰ, ਇਹੈ ਬਾਤ ਦੇਖੰ.

(੯੩੭) ਜਿਤੇ ਮੋ ਪਠਾਯੇ, ਸੁ ਆਪੀ ਕਹਾਯੇ,
ਤੁਝੇ ਮੈਂ ਬਨਾਯਾ, ਸੁ ਏਹੀ ਉਪਾਯਾ.

(੯੩੮) ਕਰੋ ਪੰਥ ਮੇਰਾ, ਧਰਮਕਾਜ ਹੇਰਾ."
ਯ਼ਹੈਕੋ[੧] ਪਠਾਯੋ, ਤਬੈ ਸ੍ਰਿਸ਼੍ਰਿ ਆਯੋ.

(੯੩੯) ਭਏ ਸਿੰਘ ਸੂਰੇ, ਕੀਯੇ ਕਾਜ ਪੂਰੇ,
ਅਚਲਨੀਵ ਡਾਰੀ, ਟਰੈਗੀ ਨ ਟਾਰੀ.

(੯੪੦) ਸਦਾ ਏਕ ਜੋਤੰ ਤਿਸੈ ਸਾਚ ਜਾਨੋ,
ਰਹੋ ਤਾਹਿੰ ਸ਼ਰਣੰ, ਨ ਦੂਜੇ ਭ੍ਰਮਾਨੋ.

(੯੪੧) ਚੇਤ ਮਾਸ ਬੀਤਵ ਸਕਲ ਮੇਲਾ ਭਯੋ ਅਪਾਰ,
ਬੈਸਾਖੀ ਕੇ ਦਿਵਸ ਮੇ[੨] ਸਤਗੁਰੁ ਕੀਯੋ ਬਿਚਾਰ.[੩]

(੯੪੨) ਗੋਬਿੰਦ ਸਿੰਘ ਗੁਰੁ ਕੀ ਖੁਸ਼ੀ ਸੰਗਤ ਕਰੀ ਨਿਹਾਲ,
ਕਿਯੋ ਪ੍ਰਗਟ ਤਬ ਖ਼ਾਲਸਾ ਚੁਕਯੋ ਸਕਲ ਜੰਜਾਲ.[੪]

---

੧ ਇਸੇ ਲਈ.
੨ ਸਾਲ ੧੭੫੬ ਬਿ: ਬੈਸਾਖ ਪ੍ਰਵਿਸ਼੍ਟ ੧.
੩ ਖੰਡੇ ਦਾ ਅਮ੍ਰਿਤ ਛਕਾਉਣ ਦਾ ਵਿਚਾਰ.
੪ ਅਨਯਮਤੀਆਂ ਦਾ ਜੰਜਾਲ.

(੬੪੩) ਤਬ ਸਮੂਹ ਸੰਗਤ ਮਿਲੀ ਸ਼ੁਭ ਸ਼ਤਦ੍ਰਵ ਕੇ ਤੀਰ,
ਕੇਤਕ ਸੁਨ ਭੇ ਖ਼ਾਲਸਾ, ਕੇਤਕ ਭਯੇ ਅਧੀਰ.[1]

(੬੪੪) ਤਜ ਮਸੰਦ, ਪ੍ਰਭੁ ਏਕ ਜਪ,
ਯਹਿ ਬਿਬੇਕ ਤਹਿਂ ਕੀਨ,
ਸਤਿਗੁਰੁ ਸੋਂ ਸੇਵਕ ਮਿਲੇ ਨੀਰ ਮੱਧ ਜਯੋਂ ਮੀਨ.

(੬੪੫) ਸੋ ਸਤਸੰਗਤ ਜਾਨੀਯੇ ਜਹਾਂ ਬਿਬੇਕ ਬਿਚਾਰ,
ਬਿਨਾਂ ਭਾਗ ਨਹਿਂ ਪਾਈਏ ਜਾਨਤ ਹੈ ਸੰਸਾਰ.

(੬੪੬) ਸਿਰਗੁੰਮਨ[2] ਕੇ ਮੁਖ ਨਹਿਂ ਲਾਗੋ,
ਪਾਂਚਨ[3] ਕੋ ਸਭ ਸੰਗ ਤਿਆਗੋ,

(੬੪੭) ਹੁੱਕਾ ਤਯਾਗੇ ਹਰਿਗੁਣ ਗਾਵੈ,
ਇੱਛਾ ਭੋਜਨ ਹਰਿਰਸ ਪਾਵੈ.

(੬੪੮) ਭੱਦਨ ਤਯਾਗ ਕਰੋ, ਹੇ ਭਾਈ!
ਸਭ ਸਿੱਖਨ ਯਹਿ ਬਾਤ ਸੁਨਾਈ.
ਸੰਗਤ! ਭੱਦਨ ਮਤ ਕਰੋ ਛੁਰ[4] ਨ ਲਗਾਓ ਸੀਸ,
ਮਾਤ ਪਿਤਾ ਕੋਈ ਮਰੇ ਸਤਗੁਰੁ ਕਰੀ ਹਦੀਸ.[5]

---

੧ ਕਈ ਸਤਗੁਰਾਂ ਦੇ ਉਪਦੇਸ਼ ਨੂੰ ਸੁਣਕੇ ਸਿੰਘ ਸਜ ਗਏ ਅਤੇ ਕਈ ਕਾਯਰਾਂ ਨੇ ਧੀਰਜ ਛੱਡ ਦਿੱਤਾ.

੨ ਸਿਰਗੁੰਮ ਦਾ ਅਰਥ ਕਈ ਵਿਦ੍ਵਾਨ ਸ਼੍ਰਾਵਗ ਕਰਦੇ ਹਨ, ਪਰ ਭਾਵ ਅਨੀਸ਼੍ਵਰਵਾਦੀ ਤੋਂ ਹੈ. ਦੇਖੋ ਗੁਰੁ ਸ਼ਬਦ ਰਤਨਾਕਰ ਵਿਖੇ “ਮੁੰਡਨ” ਪਦ.

੩ ਮੀਣੇ, ਮਸੰਦ, ਧੀਰਮਲੀਏ, ਰਾਮਰਾਈਏ, ਸਿਰਗੁੰਮ.

੪ ਉਸਤਰਾ.

੫ ਇਸ ਥਾਂ ਹਦੀਸ ਦਾ ਭਾਵ ਹਦਾਯਤ ਹੈ.

(੯੪੯) ਦੇ ਖੰਡੇ ਕੀ ਪਾਹੁਲ ਤੇਜ ਬਢਾਯਾ,
ਸਿੰਘ ਅਜੀਤ[1] ਹੁਕਮ ਬਰਤਾਯਾ.

(੯੫੦) ਹੁਕਮ ਨ ਮਾਨੇ ਖਸਮ ਕਾ ਜਿਨ ਰਾਹ ਬਤਾਯਾ,
ਵਹ ਕਪਟੀ ਹੋਇ ਨ ਖ਼ਾਲਸਾ ਕੇਤਾ ਸਮਝਾਯਾ.
ਬਿਨਸੇ ਸਗਲ ਕਲੇਸ਼ ਗਯੋ ਜੰਜਾਲਸਾ,
ਚੁਕਯੋ ਆਵਨ ਜਾਨ ਮਿਟੀ ਸਭ ਲਾਲਸਾ,
ਖ਼ਾਲਸ ਜਪ ਗੋਵਿੰਦ ਭਯੋ ਹੈ ਖ਼ਾਲਸਾ.

(੯੫੧) ਵਾਕ ਕੀਓ ਕਰਤਾਰ ਸੰਤਨ ਲੀਓ ਬਿਚਾਰ
ਸੁਪਨੇ ਸੰਸਾਰ ਤਾਂਹਿਂ ਕਾਹਿਂ ਲਪਟਾਈਏ ?
ਬਿਖਿਨ ਕੋ[2] ਤਜੋ ਨੇਹ ਸ਼੍ਰੀਗੁਰੁ ਕੀ ਸਿੱਖ ਲੇਹ
ਨਾਸੈ ਛਿਨ ਮਾਹਿ ਦੇਹ ਯਮਪੁਰੀ ਜਾਈਏ.
ਸੀਸ ਨ ਮੁਡਾਓ ਮੀਤ ! ਹੁੱਕਾ ਤਜ ਭਲੀ ਰੀਤਿ
ਪ੍ਰੇਮ ਪ੍ਰੀਤਿ ਮਨ ਕਰ ਸ਼ਬਦ ਕਮਾਈਏ.
ਜੀਵਨ ਹੈ ਦਿਨ ਚਾਰ ਦੇਖ ਬੂਝ ਕੈ ਬਿਚਾਰ
ਵਾਹਗੁਰੂ ਗੁਰੂ ਜੀ ਕਾ ਖ਼ਾਲਸਾ ਕਹਾਈਏ.

(੯੫੨) ਪ੍ਰਭੁ ਤਿੰਹ ਨਿਕਟ ਬਖਾਨੀਐ
ਜਿੰਹ ਅੰਤਰ ਹੈ ਪ੍ਰੀਤਿ.

---

੧ ਅਨੁਮਾਨ ਤਾਂ ਕੀਤਾ ਜਾਂਦਾ ਸੀ ਕਿ ਸਾਹਿਬਜ਼ਾਦਿਆਂ ਨੇ ਅਮ੍ਰਿਤ ਛਕਿਆ, ਪਰ ਇਤਿਹਾਸ ਵਿੱਚ ਜ਼ਿਕਰ ਨਹੀਂ ਸੈਨਾਪਤਿ ਦੇ ਇਸ ਲੇਖ ਨੇ ਸਿੱਧ ਕਰ ਦਿੱਤਾ ਕਿ ਸਾਹਿਬਜ਼ਾਦਿਆਂ ਨੇ ਆਪ ਅਮ੍ਰਿਤ ਛਕਿਆ ਅਤੇ ਅਮ੍ਰਿਤ ਦਾ ਪ੍ਰਚਾਰ ਕੀਤਾ.

੨ ਵਿਸ਼ਿਆਂ ਦਾ.

ਪ੍ਰੀਤਿ ਬਿਨਾਂ ਕਯੋਂ ਪਾਈਯੇ
ਜਾਂਯ ਕੋਟਿ ਯੁਗ ਬੀਤ ?

(੯੫੩) ਧਰਮਸ਼ਾਲ ਸੰਗਤ ਜਬ ਆਵੈ,
ਦਰਸ਼ਨ ਪਾਰਬ੍ਰਹਮ ਕੋ ਪਾਵੈ.
ਗੁਰੁ ਸੰਗਤ ਕਛੁ ਭੇਦ ਨ ਹੋਈ,
ਪੁਨ ਜਨ ਕਥਾ ਬਖਾਨਤ ਸੋਈ.

(੯੫੪) ਖ਼ਾਲਸਾ ਖ਼ਾਸ ਕਹਾਵੈ ਸੋਈ,
ਜਾਂਕੇ ਹਿਰਦੈ ਭਰਮ ਨ ਹੋਈ.
ਭਰਮ ਭੇਖ ਤੇ ਰਹੈ ਨਿਆਰਾ,
ਸੋ ਖ਼ਾਲਸ ਸਤਗੁਰੂ ਹਮਾਰਾ.[1]

(੯੫੫) ਸਰਬ ਆਨੰਦ ਗੋਬਿੰਦ ਕੇ ਜਾਪ ਤੇ
ਜਪੋ ਨਿਤ ਨਿੱਤ ਕੈ ਪ੍ਰੀਤਿ, ਮੀਤਾ!
ਸਰਬ ਕੋ ਤੰਤ[2] ਯਹਿ ਮੰਤ[3] ਗੁਰੁਦੇਵ ਕਾ
ਏਕ ਮਨ ਜੀਤ ਸੰਸਾਰ ਜੀਤਾ.[4]
ਸਰਬ ਜੰਜਾਰ ਬੇਕਾਰ ਛਿਨ ਮੇਂ ਤਜੇ
ਸਰਬ ਗੁਰੁਦੇਵ ਸਨ ਗਯਾਨ ਗੀਤਾ.
ਭਯੋ ਜੈਕਾਰ ਤ੍ਰੈਲੋਕ ਚੌਦੈ ਭਵਨ
ਸਤਗੁਰੂ ਖ਼ਾਲਸਾ ਖ਼ਾਸ ਕੀਤਾ.

---

੧ ਸੋ ਏਹੋ ਜੇਹਾ ਖਾਲਸਾ, ਸਾਡਾ ਪੂਰਣਗੁਰੂ, ਗੁਰੂ ਗੋਬਿੰਦ ਸਿੰਘ ਹੈ.
੨ ਤਤ੍ਵ. ਸਾਰ.
੩ ਮੰਤ੍ਰ. ਉਪਦੇਸ਼.
੪ 'ਮਨ ਜੀਤੈ ਜਗਜੀਤ.' (ਜਪੁ)

(੯੫੬) ਬਚਨ ਗੁਰੁਦੇਵ ਕੇ ਗ੍ਯਾਨ ਐਸੋ ਕੀਓ
ਮੁਕਤਿ ਕੀ ਯੁਕਤਿ ਨੀਕੇ ਬਿਚਾਰੀ,
ਰਚੇ ਕਰਤਾਰ ਯੌਂ ਰਚੀ ਆਕਾਰ ਤੇ
ਜਪੈਗੀ ਜਾਪ ਸੁਭ ਸ੍ਰਿਸ਼੍ਰਿ ਸਾਰੀ,
ਤਤੂ ਕੋ ਧਾਰਕੈ ਜੀਤ ਬੋਲੀ ਫ਼ਤੇ
ਮਾਰ ਦੂਤਨ ਕੀਯੋ ਭਸਮ ਛਾਰੀ.
ਭਯੋ ਜੈਕਾਰ ਤ੍ਰੈ ਲੋਕ ਚੌਦੈਂ ਭਵਨ
ਅਚਲ ਪਰਤਾਪ ਗੁਰੁ ਕੇਸ਼ਧਾਰੀ.

## ਇਤਿ ਬਾਰ੍ਹਵੀਂ ਕਲਾ

ੴ ਸਤਿਗੁਰੁਪ੍ਰਸਾਦਿ ॥

# ਕਲਾ ੧੩

# ਪੰਥਪ੍ਰਕਾਸ਼[1]

## ਅਧ੍ਯਾਯ ੬੪

### (੯੫੭) ਪਹਿਲੇ ਗੋਡਿਆਂ ਲੌ ਸੂਸੀਦੀ ਕੱਛਾਂ ਥੇ ਸਿੰਘ ਰਖਤੇ[2]

---

੧ ਸਾਲ ੧੮੬੬ ਬਿਕ੍ਰਮੀ ਵਿੱਚ ਸਰ ਡੇਵਿਡ ਅਕਟਰਲੋਨੀ (Ochterlony) ਦੀ ਆਗ੍ਯਾ ਨਾਲ ਕਪਤਾਨ ਮਰੇ (Murray) ? ਨੇ ਸਿੱਖ ਸਰਦਾਰਾਂ ਤੋਂ ਲੁਦਿਆਣੇ ਦੇ ਮਕਾਮ, ਗੁਰੂਸਾਹਿਬਾਨ ਅਤੇ ਸਿੱਖਕੌਮ ਦਾ ਇਤਿਹਾਸ ਪੁੱਛਿਆ, ਜਿਸ ਦੇ ਉੱਤਰ ਵਿੱਚ ਸਰਦਾਰ ਰਤਨ ਸਿੰਘ ਜੀ ਨੇ (ਜੋ ਸਰਦਾਰ ਮਤਾਬ ਸਿੰਘ ਮੀਰਾਂਕੋਟੀਏ ਦੇ ਪੋਤੇ ਅਤੇ ਸਰਦਾਰ ਸ਼ਯਾਮ ਸਿੰਘ ਕਰੋੜੀਆ ਮਿਸਲ ਦੇ ਜਥੇਦਾਰ ਦੇ ਦੋਹਤੇ ਸਨ) ਮਰੇ ਸਾਹਿਬ ਨੂੰ ਸਾਰਾ ਇਤਿਹਾਸ ਲਿਖਵ੍ਯਾਯਾ. ਫੇਰ ਇਸੇ ਕਥਾ ਨੂੰ ਸਰਦਾਰ ਰਤਨ ਸਿੰਘ ਜੀ ਨੇ ਛੰਦਾਂ ਵਿੱਚ ਰਚਕੇ ਨਾਮ ਪੰਥਪ੍ਰਕਾਸ਼ ਰੱਖਿਆ, ਅਰ ਏਹ ਪੁਸਤਕ ਸ਼੍ਰੀ ਅਮ੍ਰਿਤਸਰ ਜੀ ਸਾਲ ੧੮੯੮ ਵਿਖੇ ਸਮਾਪਤ ਕੀਤਾ. ਇਸ ਗ੍ਰੰਥ ਦੀ ਸਿਥਿਲ ਕਵਿਤਾ ਦੇਖਕੇ ਭਾਈ ਗ੍ਯਾਨ ਸਿੰਘ ਗ੍ਯਾਨੀ ਨੇ ਨਵੀਨ ਛੰਦ-ਰਚਨਾ ਕੀਤੀ, ਜਿਸਦੀ ਚੌਥੀ ਐਡੀਸ਼ਨ ਤੋਂ ਅਸੀਂ ਇਹ ਪਾਠ ਲਯਾ ਹੈ.
ਪਾਠਕਾਂ ਨੂੰ ਮਲੂਮ ਰਹੇ ਕਿ ਬਹੁਤ ਤਾਰੀਖਾਂ ਅਤੇ ਸਾਲ ਰਤਨਸਿੰਘ ਜੀ ਦੇ, ਗ੍ਯਾਨ ਸਿੰਘ ਜੀ ਨਾਲੋਂ ਸਹੀ ਹਨ.

੨ ਗੋਡਿਆਂ ਵਾਲੀ ਕੱਛ, ਛੋਟੀ ਕੱਛ ਦੇ ਉੱਪਰ ਪਜਾਮੇ ਦੀ ਥਾਂ ਪਹਿਨੀ ਜਾਂਦੀ ਸੀ. ਦੇਖੋ ਅੰਗ ੯੨੫, ੯੬੦, ੯੬੧.

ਕੁੰਢੀ ਮੁੱਛਾਂ ਸਿੱਧੇ ਦਾੜ੍ਹੇ[1], ਬਾਣੀ ਪੜ੍ਹਤ ਦੁਵਖਤੇ.
ਸਿੰਘ ਬਿਹੰਗਮ ਮੁਖੋਂ ਨ ਮੰਗਦੇ, ਭਾਵੇਂ ਭੁਖੇ ਰਹਿੰਦੇ,
ਬੁਰੀ ਵਸਤੁ ਪੂਜਾ ਕੋ ਕਹਿਤੇ, ਧਰਮਸ਼ਾਲ ਨਾ ਬਹਿੰਦੇ.[2]
ਗੁਰੁ ਕੇ ਭਾਣੇ ਪਰ ਖ਼ੁਸ਼ ਰਹਿੰਦੇ, ਧਰਮਕਿਰਤ ਕਰ ਖਾਤੇ,
ਪਿਤ ਸੁਤ ਮਿਤ ਕੇ ਮਰੇ ਸ਼ੋਕ ਨਾ ਕਰਤੇ[3], ਖੁਸ਼ੀਮਨਾਤੇ.[4]
ਮੜ੍ਹੀ ਮਸਾਣੀ ਥੜੇ ਦਿਵਾਲੇ, ਸੀਸ ਨ ਕਾਂਹਿ ਝੁਕਾਤੇ,
ਰਾਮ ਰਾਮ ਸਲਾਮ ਨ ਰਟਤੇ[5], ਗੱਜਕਰ ਫ਼ਤੇ ਗਜਾਤੇ.
ਪੱਖ ਸਿੱਖ ਕਾ ਸਿੱਖ ਕਰਤ ਅਸ ਸੀਸ ਦੈਂਨ ਲੌ ਜਾਤੇ,
ਬਿਨਾਂ ਅਨੰਦ ਪੜ੍ਹਾਏ ਤ੍ਰੀਮਤ ਕੋ ਨਹਿਂ ਅੰਗ ਛੁਹਾਤੇ.

(੯੫੮) ਹੁਤੇ ਸਿੰਘ ਸਭ ਹੀ ਸੰਤੋਖੀ
ਗੁਰੂ ਬਿਹਾਰ ਨਿਬਾਹਤ,
ਮਤਸਰ[6] ਕਰਤ ਨ ਕੋਇ ਕਾਹਿਂ ਸੋਂ,
ਜਤ ਸਤ ਹਠ ਤਪ ਚਾਹਤ.
ਆਪਸਮਾਹਿਂ ਪਜਾਰ ਸਭ ਰਾਖੈਂ,
ਜੈਸ ਸਹੋਦਰ[7] ਭਾਈ,

---

੧ ਦਾੜ੍ਹੀ ਚਾੜ੍ਹਨ ਦਾ ਰਿਵਾਜ ਬਾਂਕੇ ਸਿੱਖਾਂ ਵਿੱਚ ਲਾਹੌਰਪਤਿ ਮਹਾਰਾਜਾ ਸ਼ੇਰ ਸਿੰਘ ਤੋਂ ਪ੍ਰਵਿਰਤ ਹੋਯਾ ਹੈ, ਇਸਤੋਂ ਪਹਿਲਾਂ ਕੋਈ ਸਿੰਘ ਦਾੜ੍ਹੀ ਨਹੀਂ ਚੜ੍ਹਾਉਂਦਾ ਸੀ.
੨ ਪੂਜਾ ਦੀ ਝਾਕ ਕਰਕੇ. ੩ ਰੋਣਾ, ਸਿਆਪਾ.
੪ ਵਾਹਗੁਰੂ ਦੇ ਭਾਣੇ ਵਿੱਚ ਪ੍ਰਸੰਨ ਰਹਿੰਦੇ.
੫ ਹਿੰਦੂਆਂ ਨੂੰ ਰਾਮ ਰਾਮ, ਅਤੇ ਮੁਸਲਮਾਨਾਂ ਨੂੰ ਸਲਾਮ.
੬ ਹਸਦ. ਈਰਖਾ. ੭ ਸਕਾ. ਮਾਂ ਜਾਯਾ.

ਪੇਖ ਸਿੰਘ ਕੋ ਸਿੰਘ ਖ਼ੁਸ਼ੀ ਹ੍ਵੈ,
ਕਰੈਂ ਸੇਵ ਅਧਿਕਾਈ.

(੯੫੯) ਦਰਬ ਕਹੀਂ ਤੇ ਜੋ ਕੋਊ ਲ੍ਯਾਵੈ ਸਿੰਘ ਕਮਾਇ,
ਸੋ ਨਿਜ ਢਿਗ ਨਹਿਂ ਰਾਖ ਹੀ, ਦੇਤ ਖ਼ਜ਼ਾਨੇ[1] ਪਾਇ.

(੯੬੦) ਅਸਨ ਬਸਨ ਜੇਤਕ ਬਰਤਾਰੇ,
ਮਿਲੈਂ ਖ਼ਜ਼ਾਨਯੋਂ ਲੇਂ ਮੁਦ ਭਾਰੇ.
ਹੁਤੀ ਰੀਤਿ ਸਿੰਘਨ ਕੀ ਤਬ ਯਹਿ,
ਦੁਇ ਦੁਇ ਕੱਛਾਂ ਸਭ ਕੇ ਲਘੁ[2] ਰਹਿ.
ਖੱਦਰ ਚੌਸੀ[3] ਕੇ ਦਸਤਾਰੇ,
ਸਾਫੇ ਉਭੈ ਹਜ਼ੂਰੀ[4] ਭਾਰੇ.
ਇਕ ਇਕ ਭੂਰਾ ਗਾਤੀ[5] ਹੇਤੈਂ,
ਦੂਸਰ ਭੂਰਾ ਸਭ ਕੰਮ ਦੇਤੈਂ.

---

੧ ਪੰਥ ਦੇ ਸਾਂਝੇ ਖ਼ਜ਼ਾਨੇ ਵਿੱਚ.

੨ ਸਨਾਨ ਕਰਣ ਵਾਸਤੇ ਦੋ ਦੋ ਛੋਟੀਆਂ ਕੱਛਾਂ ਸਭ ਪਾਸ ਰਹਿੰਦੀਆਂ. ਛੋਟੀ ਕੱਛ ਅੰਦਰ, ਅਤੇ ਪਜਾਮੇ ਦੀ ਥਾਂ ਗੋਡਿਆਂ ਵਾਲੀ ਕੱਛ ਉੱਪਰ ਪਹਿਨਿਆ ਕਰਦੇ.

੩ ਜਿਸਦੀ ਤਾਣੀ ਵਿੱਚ ਚਾਰ ਸੌ ਸੂਤ ਦੀ ਤਾਰ ਹੋਵੇ.

੪ ਇੱਕ ਹੱਥ ਮੂੰਹ ਪੂੰਝਣ ਨੂੰ, ਦੂਜਾ ਕੱਛ ਬਦਲਣ ਲਈ. ਕਛਹਿਰਾ ਬਦਲਣ ਵਾਲੇ ਸਾਫੇ ਨਾਲ ਮੂੰਹ ਨਹੀਂ ਪੂੰਝਦੇ ਸੇ. ਹਰਵੇਲੇ ਪਾਸ ਰਹਿਣ ਵਾਲੇ ਰੁਮਾਲੇ ਦਾ ਨਾਂਉਂ 'ਹਜ਼ੂਰੀ ਸਾਫਾ' ਹੈ.

੫ ਕੁੜਤੇ ਦੀ ਥਾਂ ਸ਼ਰੀਰ ਪਰ ਲਪੇਟੀ ਹੋਈ ਚਾਦਰ.

ਇਸਤੇ ਅਧਿਕ ਨ ਰਖਤ ਕਦਾਈ,
ਰਹਿਤ ਭਜਨ ਮੇ ਲੀਨ ਸਦਾਈ.
ਪੇਟੀ ਚਿਲਤੇ[੧] ਖੋਲ ਸੰਜੋਥੇ,
ਸ਼ਸਤਰ ਮਣ ਮਣ ਸਭ ਢਿਗ ਹੋਤੇ.
ਕੱਦਾਵਰ ਥੇ ਬਲੀ ਅਪਾਰੀ,
ਹਮ ਉਨ ਕੀ ਇਕ ਸ਼ਕ੍ਰਿ ਨਿਹਾਰੀ.
ਉਨ ਸਿੰਘਨ ਕੋ ਸ਼ਸਤਰ ਜੋਈ,
ਆਹਿ ਪਰਜੋ ਅਬ ਭੀ ਕਿਤ ਕੋਈ.
ਸਾਂਗ ਢਾਲ ਸੰਜੋਇ ਆਂਹਨੀ,
ਤੇਗੇ ਤੋੜੇਦਾਰ ਵਾਹਿਨੀ.[੨]
ਜ੍ਵਾਨ ਜੋ ਐਸ ਜ਼ਮਾਨੇ ਕੇ ਹੈਂ,
ਤਿਨ ਕੋ ਕੋਊ ਚਲਾ ਨ ਸਕੈਂ ਹੈਂ.[੩]
ਇਸ ਤੇ ਪਰਾਕਰਮ ਉਨ ਕੇਰੇ,
ਸਹੀ ਹੋਤ ਹੈਂ ਅਤੀ ਬਧੇਰੇ.
ਹੁਤੋ ਸੁਭਾਵ ਪੰਥ ਕਾ ਤਬ ਯਹਿ,
ਲੂਟ ਮਾਰ ਤੈਂ ਜੋ ਕਛੁ ਮਿਲਜਹਿ.

---

੧ ਚਿਲਤਾ. ਕੁੜਤੇ ਦੀ ਸ਼ਕਲ ਦਾ ਕਵਚ. ਖ਼ਫ਼ਤਾਨ.

੨ ਬੰਦੂਕ.

੩ ਦੇਖੋ ਮਾਈ ਭਾਗ ਕੌਰ ਦੀ ਸਾਂਗ ਦਾ ਫਲ ਜੋ ਅਬਚਲ ਨਗਰ ਵਿੱਚ ਹੈ, ਜਿਸਨੂੰ ਅਣਜਾਣ ਆਦਮੀ ਅਸ਼ਟਭੁਜੀ ਦੇਵੀ ਆਖਦੇ ਹੈਨ. ਅਤੇ ਰਯਾਸਤ ਨਾਭਾ ਵਿਚ ਬਾਬਾ ਅਜਾਪਾਲ ਸਿੰਘ ਸਾਹਿਬ ਦੀ ਬੰਦੂਕ ਅਤੇ ਤੇਗੇ ਆਦਿਕ ਸ਼ਸਤ੍ਰ.

ਜਥੇਦਾਰ[1] ਕੋ ਲਯਾ ਸੋ ਦੇਤੇ,
ਜੋ ਵਹਿ ਦੇਤ ਬਰਤ ਸੋ ਲੇਤੇ.
ਅਤਸਹਿਤਾ[2] ਮਤਸਰ ਨਾ ਰਖਤੇ,
ਬਲਕਿ ਦੂਸਰੇ ਕੋ ਦੈ ਖੁਸ਼ ਥੇ.
ਗੁਰੂਰੂਪ ਲਖ ਪੰਥ ਖ਼ਾਲਸੈਂ,
ਟਹਿਲ ਕਮਾਤੇ ਏਕਢਾਲ ਸੈਂ.
ਜਵਾਂਮਰਦ ਥੇ ਸੂਰਬੀਰ ਅਤਿ,
ਸਤਵਾਦੀ ਇਤਕਾਦੀ ਗੁਰੁਮਤ.
ਕਾਂਮਪਰਤ ਥਾ ਜੌ ਕਛੁ ਕਬਹੀ,
'ਕਰਤ ਗੁਰੁਮਤਾ' ਮਿਲਕਰ ਸਭਹੀ.
ਜਥੇਦਾਰ ਜੋ ਕੁਛ ਕਹਿ ਦੇਤਾ,
ਸੋਈ ਪੰਥ ਮਾਨ ਸਭ ਲੇਤਾ.[3]
ਮਨ ਤਨ ਧਨ ਸਭ ਗੁਰੁ ਕਾ ਲਖਤੇ,
ਦਾਈਏ[4] ਸੀਸ ਦੇਂਨਲੌ ਰਖਤੇ.
ਸਿੰਘ ਮਿਲਨ ਜੌ ਨਿਜਘਰ ਜਾਣਤ,
ਆਵਤ ਔਰਹਿਂ ਸੰਗ ਲਿਆਵਤ.

---

੧ ਸਰਦਾਰ, ਸਿਰੋਮਣਿ ਸਿੰਘ.
੨ ਦੂਜੇ ਦੀ ਵਡਿਆਈ ਨਾ ਸਹਾਰਣੀ.
੩ ਜੱਥੇਦਾਰ, ਸਭ ਪੰਥ ਦੀ ਰਾਯ ਲੈਕੇ ਪੰਜ ਪਿਆਰਿਆਂ ਦੇ ਹੁਕਮ ਨਾਲ, ਫ਼ੈਸਲਾ ਦਿਵਾਨ ਵਿੱਚ ਸਭ ਨੂੰ ਸੁਣਾ ਦਿੰਦਾ. ਇਕੱਲੇ ਜੱਥੇਦਾਰ ਨੂੰ ਫ਼ੈਸਲਾ ਕਰਣ ਦਾ ਅਖ਼ਤਯਾਰ ਨਹੀਂ ਸੀ.
੪ ਸੰਕਲਪ, ਹਠ. ਪ੍ਰਣ.

ਲੋਗ ਦਾਰਦੀ ਕਾਇਰ ਜੋ ਥੇ,
ਧਾਮ ਕਾਮ ਕੇ ਜੋਗ ਨ ਜੋ ਥੇ.
ਸੋ ਭੀ ਆ ਜਬ ਸੁਧਾ ਛਕੰਤੇ,
ਸਜਾਰ ਸ਼ਸ਼ਕ ਬ੍ਰਿਕ ਸ਼ੇਰ ਭਵੰਤੇ.[1]

## ਅਧ੍ਯਾਯ ੭੪

(੯੬੧) [2]ਗਾਂਵ ਕਿਸੀ ਮੇ ਸੋ ਨ ਬਸੈ ਹੈਂ,
ਰਾਤ ਕਿਤੈ ਦਿਨ ਕਿਤੈ ਬਿਤੈ ਹੈਂ.
ਇਕ ਹੀ ਬਰਤਨ ਮੇ ਸਭਕਾਂਹੂੰ,
ਆਬਹਯਾਤ[3] ਪਿਲਾਵਤ ਤਾਂਹੂੰ.
ਖਾਣਾ ਭੀ ਇਕਠੇ ਸਭ ਖੈਹੈਂ,
ਸਕੇਬੀਰ ਆਪਸ ਮੇ ਵੈ ਹੈਂ.
ਜਾਤਿ ਗੋਤ ਕੁਲ ਕਿਰਿਆ ਨਾਮ,
ਪਿਛਲੇ ਸੋ ਤਜ ਦੇਤ ਤਮਾਮ.

---

੧ ਗਿੱਦੜ ਤੇ ਸਹੇ, ਬਘਿਆੜ ਅਤੇ ਸ਼ੇਰ ਹੋ ਜਾਂਦੇ.
੨ ਦਿੱਲੀ ਨੂੰ ਫ਼ਤੇ ਕਰ ਜਦ ਨਾਦਰਸ਼ਾਹ ਲਾਹੌਰ ਨੂੰ ਜਾ ਰਹਿਆ ਸੀ ਤਦ ਰਸਤੇ ਵਿੱਚ ਉਸ ਦਾ ਖ਼ਜਾਨਾ ਸਿੰਘਾਂ ਨੇ ਲੁੱਟ ਲਯਾ, ਅਤੇ ਉਸ ਦੀ ਫ਼ੌਜ ਨੂੰ ਭਾਰੀ ਹਾਰ ਦਿੱਤੀ. ਸਿੰਘਾਂ ਦਾ ਹਾਲ ਮਾਲੂਮ ਕਰਣ ਲਈ ਨਾਦਰਸ਼ਾਹ ਨੇ ਲਾਹੌਰ ਦੇ ਸੂਬੇ ਖ਼ਾਨਬਹਾਦੁਰ ਤੋਂ ਪੁੱਛਿਆ, ਜਿਸ ਦੇ ਉੱਤਰ ਵਿੱਚ ਉਸਨੇ ਸਿੰਘਾਂ ਦੀ ਏਹ ਕਥਾ ਸੁਣਾਈ.
੩ ਅਮ੍ਰਿਤ.

ਜਬ ਕੋ ਮਜ਼੍ਹਬ ਇਨੋਂ ਕਾ ਲੈਹੈ,
ਵਾਹਿਗੁਰੂ ਕੀ ਫ਼ਤੇ ਗਜੈਹੈ.
ਖ਼ੁਸ਼ ਹ੍ਵੈ ਹਲੂਆ[੧] ਬਾਂਟ ਬਧਾਈ,
ਗਾਵਤ ਗੀਤ ਸਭਾਥਲ ਲਾਈ.
ਪਿਛਲਾ ਭੇਸ ਦੇਤ ਉਤਰੈਹੈਂ,
ਕੱਛ ਕ੍ਰਿਪਾਣ ਕੇਸ਼ ਰਖਲੈਹੈਂ.
ਇਕਅਕਾਲ ਕੀ ਕਰਤ ਬੰਦਗੀ,
ਸ਼ਸਤ੍ਰਵਿਦ੍ਯਾ ਬਹੁ ਪਸੰਦਗੀ.
ਨਾਮ ਸਿੰਘ ਬਨ ਮਜ਼੍ਹਬ ਖ਼ਾਲਸਾ,
ਛੋੜਦੇਤ ਸਭ ਜਗਤ ਜਾਲਸਾ.
ਸਿਰ ਪਰ ਚੱਕਰ ਕਰਦਾਂ ਤੋੜੇ,
ਔਰੈਂ ਸ਼ਸਤ੍ਰ ਰਖਤ ਨ ਥੋੜੇ.
ਪੇਟੀ ਟੋਪ ਸੰਜੋਇ ਚਿਰਾਨੇ,
ਮਣ ਮਣ ਲੋਹਾ ਰਖਤ ਮਹਾਨੇ.
ਫਿਰ ਭੀ ਦੌੜੇ ਦੇਤ ਨ ਡਾਹੈਂ,[੨]
ਬਨ ਮੇ ਮਿਰਗਨ ਸਮ ਧਸ ਜਾਹੈਂ.
ਧਾਵਾ ਮਾਰਤ ਕੋਸ ਪਚਾਸਕ,
ਲੇਲਿ ਲੜਾਈ ਕੇ ਸਭ ਆਸ਼ਕ.[੩]

---

੧ ਕੜਾਹ ਪ੍ਰਸਾਦ.

੨ ਫੜਾਈ.

੩ ਲੜਾਈ (ਧਰਮਯੁੱਧ) ਰੂਪ 'ਲੇਲੀ' ਦੇ 'ਮਜਨੂੰ' ਵਾਂਗ ਆਸ਼ਕ ਹੈਨ.

ਸੋਵਤ ਫਿਰਤੇ ਤੁਰਦੇ ਖੈਹੈਂ,
ਪੀਠ ਲਗਾਇ ਨ ਧਰ ਪਰ ਪੈਹੈਂ.
ਖਟਰਸ[੧] ਕਾ ਵਹਿ ਸ੍ਵਾਦ ਨ ਜਾਨੈ,
ਕਪੜਾ ਔਰ ਨ ਤਨ ਪਰ ਠਾਨੈ.
ਕਮਰ ਜਾਂਘੀਆ[੨] ਸਿਰ ਦਸਤਾਰਾ,
ਭੂਰੇ ਗਲਤੀ ਬਾਣਾ ਧਾਰਾ.
ਘਾਸ ਫੂਸ ਫਲ ਮੂਲ ਅਹਾਰ,
ਖੈਹੈਂ ਕੱਚੇ ਹੀ ਮ੍ਰਿਗ ਮਾਰ.
ਘੋੜਨ ਕੋ ਭੀ ਮਾਸ ਖੁਲੈਹੈਂ,
ਸੌ ਸੌ ਕੋਸ ਭਗੇ ਹੀ ਜੈਹੈਂ.
ਪਜਾਰੀ ਔਰੈ ਵਸਤੁ ਨ ਕਾਈ,
ਇਕ ਸ਼ਸਤਰ ਇਕ ਚਹਿਤ ਲਰਾਈ.
(੯੬੨) ਜਬ ਕਛੁ ਤਯਾਰ ਕਰਤ ਹਿਤ ਖਾਨੇ,×
ਦੇਤ ਅਵਾਜ਼ਾਂ, "ਭੂਖਾ ਕੋਈ,
ਆਓ, ਦੇਗ ਤਯਾਰ ਗੁਰੁ[੩] ਹੋਈ."
ਓਸ ਸਮੈ ਬੈਰੀ ਕਿਨ ਆਵੈਂ,
ਪਰਮ ਮੀਤ ਸਮ ਤਾਂਹਿ ਛਕਾਵੈਂ.

---

੧ ਮਿੱਠਾ, ਖੱਟਾ, ਸਲੂਣਾ, ਕੌੜਾ, ਚਰਪਰਾ ਅਤੇ ਕਸੈਲਾ.
੨ ਛੋਟੀ ਕੱਛ.
੩ ਗੁਰੁ ਕੀ ਦੇਗ 'ਦਾਣਾ ਪਾਣੀ ਗੁਰੂ ਦਾ, ਟਹਿਲ ਭਾਵਨੀ ਖ਼ਾਲਸੇ ਦੀ.'

ਬੈਰੀ ਮਿੱਤਰ ਕੋ ਸਮ ਦੈਹੈਂ,
ਬਚੈ ਤੁ ਪੀਛੇ ਖ਼ੁਦ ਖਾਲੈਹੈਂ.
ਨਹਿ ਤੋ "ਲੰਗਰਮਸਤ" ਬਤੈਹੈਂ.
ਚੈਨ ਰੈਨ ਦਿਨ ਕਿਤੇ ਨ ਲੈਹੈਂ.

(੯੬੩) ਮਾਰਤ ਇਨ ਕੋ ਹਮ ਥਕ ਗਏ,
ਏ ਨਿਤ ਬਢਤ ਜਾਤ ਹੈਂ ਨਏ.
ਮਰਨ ਮਾਰਨੋ ਜ਼ਰਾ ਨ ਡਰ ਹੈਂ,
ਮੌਤ ਚਰਾਗ ਪਤੰਗੇ ਪਰ ਹੈਂ.
ਚਾਹਤ ਨਿਸ ਦਿਨ ਲੈਨ ਸ਼ਹੀਦੀ,
ਟਰਤ ਨ ਰਣ ਤੈਂ ਹ੍ਵੈਕਰ ਗੀਦੀ.
ਸਾਥ ਹਜ਼ਾਰਨ ਬੀਸਕ ਲਰ ਹੈਂ,
ਟਾਰੇ ਟਰਤ ਨ ਮਾਰੇ ਮਰ ਹੈਂ.

(੯੬੪) ਬਲਕਿ, ਜੁ ਦੀਨ ਹਮਾਰੇ ਆਵੈ,
ਮੌਕਾ ਪਾ ਫਿਰ ਇਨ ਮੈਂ ਜਾਵੈ,
ਤਿਸ ਕੋ ਭੀ ਇਹ ਸੁਧਾ ਛਕਾਇ,
ਲੇਤ ਮਜ਼੍ਹਬ ਮੈਂ ਤੁਰਤ ਮਿਲਾਇ.

(੯੬੫) ਮੁਰਸ਼ਦ ਇਨ ਕਾ ਵਲੀ ਭਯੋ ਹੈ,
ਇਨ ਕੋ ਆਬਹਯਾਤ ਦਯੋ ਹੈ.
ਗ਼ਜ਼ਬ ਅਸਰ ਤਿਸ ਕਾ ਹਮ ਦੇਖਾ,
ਬੁਜ਼ਦਿਲ ਹੋਵਤ ਸ਼ੇਰ ਬਿਸੇਖਾ.

ਕਾਣ ਨ ਕਾਹੂੰ ਕੀ ਇਹ ਰਾਖਤ,
ਸ਼ਹਿਨਸ਼ਾਹਿ ਖ਼ੁਦਹੀ ਕੋ ਭਾਖਤ.
ਔਰ ਸਭਨ ਕੋ ਜੀਵ ਚੁਰਾਸੀ,
ਮਾਨਤ ਆਪ ਤਈਂ ਅਬਿਨਾਸੀ.
(੯੬੬) ਤੱਤ ਖ਼ਾਲਸਾ[੧] ਗੁਰੁ ਕਾ ਜ਼ਾਹਰ,
ਕਹਿਤ ਚੁਰਾਸੀ ਤੈਂ ਹੈ ਬਾਹਰ.
ਹਿੰਦੂ ਅੰਨ੍ਹੇ ਤੁਰਕੂ ਕਾਣੇ,
ਸਿੰਘ ਗੁਰੂ ਕੇ ਸਭ ਤੈਂ ਸਜਾਣੇ.
ਮੁਸਲਮਾਨ ਹਿੰਦੁਨ ਤੈਂ ਨਜਾਰੀ,
ਰੀਤਿ ਇਨ੍ਹੋ ਮੈਂ ਹੈ ਭਲ ਸਾਰੀ.
ਬੁੱਤਪਰਸਤੀ ਨਾ ਇਹੁ ਕਰ ਹੈਂ,
ਦੇਵੀ ਦੇਵ ਬਨਾਇ ਨ ਧਰ ਹੈਂ.

੧ ਖ਼ਾਲਸਾ ਪਦ ਹੀ ਤੱਤ ਦਾ ਵੋਧਕ ਹੈ, ਫੇਰ 'ਤਤਖ਼ਾਲਸਾ' ਲਿਖਣ ਦਾ ਕੀ ਕਾਰਣ ਹੈ? ਐਸੀ ਸ਼ੰਕਾ ਦੇ ਉੱਤਰ ਵਿੱਚ ਪਾਠਕਾਂ ਨੂੰ ਮਾਲੂਮ ਰਹੇ ਕਿ ਜਿਸ ਵੇਲੇ ਬਾਬਾ ਬੰਦਾ ਗੁਰੁਮਤ ਤੋਂ ਵਿਰੁੱਧ ਕੁਛ ਆਪਣੀ ਮਨਮਤ ਦਾ ਪ੍ਰਚਾਰ ਕਰਣ ਲੱਗਿਆ ਸੀ, ਉਸ ਵੇਲੇ ਖ਼ਾਲਸੇ ਨੇ ਅਮ੍ਰਿਤਸਰ ਜੀ ਵਿੱਚ ਗੁਰੁਮਤਾ ਕਰਕੇ ਦਬੜੂ ਘੁਸੜੂ ਸਿੱਖਾਂ ਨੂੰ ਆਪਣੇ ਤੋਂ ਜੁਦਾ ਕਰਦਿੱਤਾ ਸੀ, ਔਰ ਉਨ੍ਹਾਂ ਦਾ ਨਾਂਉਂ 'ਬੰਦਈ ਖ਼ਾਲਸਾ' ਪ੍ਰਸਿੱਧ ਹੋ ਗਯਾ ਸੀ. ਔਰ ਇਸ ਦੇ ਮੁਕਾਬਲੇ ਵਿੱਚ ਜੋ ਕਲਗੀਧਰ ਦੇ ਨਿਯਮਾਂ ਦੀ ਪੂਰੀ ਪਾਲਣਾ ਕਰਣ ਵਾਲਾ ਗਰੋਹ ਸੀ ਉਸ ਦਾ ਨਾਂਉਂ ਸੁਤੇ ਹੀ 'ਤੱਤਖ਼ਾਲਸਾ' ਮਸ਼ਹੂਰ ਹੋ ਗਯਾ ਅੱਜ ਕੱਲ ਕਿਤਨੇ ਅਗਯਾਨੀ ਸਿੱਖ, ਜੋ ਖ਼ਾਲਸਾਧਰਮ ਔਰ ਤਵਾਰੀਖ ਤੋਂ ਅਗਯਾਤ ਹਨ, ਓਹ ਤੱਤਖਾਲਸੇ ਨੂੰ ਸਿੱਖਾਂ ਦਾ ਇੱਕ ਜੁਦਾ ਔਰ ਨਵਾਂ ਫਿਰਕਾ ਸਮਝ ਬੈਠੇ ਹਨ.

ਪ੍ਰੇਤਪੀੜ ਗ੍ਰਹਿਪੀੜ ਨ ਮਾਨਤ,
ਮੜ੍ਹੀ ਮਸਾਣੀ ਕੋ ਨ ਪਛਾਨਤ.
ਗੰਗਾਦਿਕ ਤੀਰਥ ਨਹਿਂ ਜਾਵੈਂ,
ਸੂਤਕ ਪਾਤਕ ਨਾਹਿ ਮਨਾਵੈਂ.
ਜੰਞੂ ਤਿਲਕ ਨ ਛਾਪਾ[1] ਧਾਰੈਂ,
ਸ਼ਰਾ ਹਿੰਦੂਆਂ ਕੀ ਨਹਿਂ ਪਾਰੈਂ.
ਬੋਦੀ ਧੋਤੀ ਤੁਲਸੀਮਾਲੈਂ,
ਹੋਮ ਸ਼ਰਾਧ[2] ਨ ਖਯਾਹਿ[3] ਸੰਭਾਲੈਂ.
ਰਾਮ ਰਹੀਮ ਕ੍ਰਿਸਨ ਤਜ ਨਾਮ,
ਰਾਖਤ ਵਾਹਿਗੁਰੂ ਸੇ ਕਾਮ.
ਜਨਮੇ ਖੁਸ਼ੀ ਨ ਸ਼ੋਕ ਮਰੇ ਤੈਂ,
ਲਾਭ ਹਾਨਿ ਦੁਖ ਆਨ ਪਰੇ ਤੈਂ.
ਇਕਰਸ ਖੁਸ਼ੀ ਰਹਿਤ ਹੈਂ ਭਾਰੇ,
ਪ੍ਰਭੁ ਕਾ ਭਾਣਾ ਮਾਨਤ ਸਾਰੇ.
ਪੀਰ ਫਕੀਰ ਸਿੱਧ ਰਿਖਿ ਮੁਨੀ,
ਇਨ ਕੋ ਜਾਨਤ ਹੋਏ ਗੁਨੀ.

---

੧ ਚਕ੍ਰਾਂਕਿਤ ਵੈਸ਼ਨਵ ਜੋ ਸੰਖ ਚਕ੍ਰ ਆਦਿਕ ਵਿਸ਼ਨੁ ਦੇ ਚਿੰਨ੍ਹ ਤਪਾ ਕੇ ਆਪਣੇ ਸ਼ਰੀਰ ਪਰ ਲਾਉਂਦੇ ਹਨ.

੨ ਅੱਸੂ ਦੇ ਅਨ੍ਹੇਰੇ ਪੱਖ ਦੇ ਪੰਦ੍ਹਾਂ ਦਿਣ, ਜਿਨਾਂ ਵਿੱਚ ਮਰੇ ਹੋਏ ਪਿਤਰਾਂ ਨੂੰ ਹਿੰਦੂ ਅੰਨ ਆਦਿਕ ਸਾਮਗ੍ਰੀ ਪੁਚਾਉਂਦੇ ਹਨ. ਮਹਾਲਯ ਸ਼੍ਰਾਧ.

੩ ਵਰ੍ਹੇ ਦਾ ਓਹ ਦਿਣ, ਜਿਸ ਵਿੱਚ ਪਿਤਰ ਮਰਿਆ ਹੋਵੇ.

ਪੰਥ ਗਰੰਥ ਰਚੇ ਉਨ ਜੇ ਹੈਂ,
ਉਨਕੋ ਭੀ ਮਾਨਤ ਨਾ ਏਹੈਂ[੧].
ਜੋ ਗੁਰੁ ਨਾਨਕ ਰਟੀ ਕਲਾਮ,
ਐਨ ਪਾਕ ਸੋ ਅਹੈ ਲਲਾਮ.[੨]
ਉਸ ਕੀ ਜਿਲਦ ਰਖੀ ਬੰਧਵਾ ਹੈ,
'ਗੁਰੂ ਗ੍ਰੰਥਸਾਹਿਬ' ਕਹਿੰ ਤਾਂਹੈਂ.

(੯੬੭) ਹਿੰਦੂ ਕਹਿਤ ਜਿਨੈਂ ਅਵਤਾਰ,
ਪਰਮੇਸ਼੍ਵਰ ਤਨ ਧਾਰੇ ਸਾਰ.
ਪਰਮੇਸ਼੍ਵਰ ਥਪ ਪੂਜਤ ਮਾਨਤ,
ਭਜਨ ਧ੍ਯਾਨ ਉਨ ਹੀ ਕਾ ਠਾਨਤ.
ਸਿੱਖ ਉਨੇ ਪਰਮੇਸ਼ ਨ ਮਾਨੈ,
ਪਰਮੇਸ਼੍ਵਰ ਕੇ ਸੇਵਕ ਜਾਨੈ.

(੯੬੮) ਦੌਲਤ ਦੁਨੀਆਂ ਏਹੁ ਨ ਚੈਹੈਂ,
ਮਜ਼੍ਹਬ ਧਰਮ ਪਰ ਜਾਨਾਂ ਦੈਹੈਂ,
ਇਕ ਕੋ ਦੂਸਰ ਆਪਸ ਮਾਹੈਂ,
ਜਾਨਤ ਨੀਕੋ ਅਧਿਕ ਸਰਾਹੈਂ.
ਟਹਿਲ ਏਕ ਕੀ ਦੂਸਰ ਕਰਕੈ,
ਹੋਤ ਮੋਦ ਪਰਮੋਦ ਸੁ ਧਰਕੈ.

---

੧ ਓਨਾਂ ਨੂੰ ਮੁਕੰਮਲ ਨਹੀਂ ਮੰਨਦੇ. ਔਰ ਨਾ ਆਪਣੇ ਧਰਮਗ੍ਰੰਥ ਤੁੱਲ ਸਮਝਦੇ ਹਨ.

੨ ਸੁੰਦਰ, ਮਨ ਨੂੰ ਪ੍ਯਾਰੀ ਲੱਗਣ ਵਾਲੀ.

ਜੋ ਕੁਛ ਵਸਤੁ ਕਿਸੀ ਕੋ ਥਜਾਹੈ,
ਪੰਥ ਤਈਂ ਖ਼ੁਸ਼ ਹੋਤ ਛਕਾਹੈਂ.
ਘਰ ਮੈਂ ਸਿੱਖ ਸਿੱਖ ਕੇ ਜਾਵੈ,
ਮਾਲਕ ਸਮ ਹੋ ਸੋਊ ਰਹਾਵੈ.
(੯੬੯) ਬਨੇ ਰਹਿਤ ਸਭ ਸਕੇ ਬਰਾਦਰ,
ਇਕ ਕੋ ਦੂਸਰ ਦੇਵਤ ਆਦਰ.
ਹੈ ਇਨ ਮੈਂ ਇਤਫ਼ਾਕ ਮਹਾਨ,[1]
ਸਿੱਖ ਸਿੱਖ ਪੈ ਵਾਰਤ ਪ੍ਰਾਨ.
ਭੂਖ ਦੂਖ ਮਹਿ ਰੈਹੈਂ ਰਾਜ਼ੀ,
ਬਾਂਟ ਛਕਤ ਜੋ ਮਿਲ ਹੈ ਭਾਜੀ.
ਗੁਰੂ ਵਾਸਤੇ ਸ੍ਵਾਲ ਜਿ ਕੋਈ,
ਕਰਹੈ, ਦੇਤ ਸੀਸ ਲੌ ਸੋਈ.
ਬਿਨਾ 'ਵਾਹਿਗੁਰੂ' ਨਾਮ ਉਚਾਰੈਂ,
ਕਦੇ ਨ ਕੁਛ ਮੁਖ ਮੈਂ ਇਹ ਡਾਰੈਂ.
ਕਾਮ ਅਰੰਭਤ ਜਬ ਕੋਊ ਏਹੈਂ,
'ਧੰਨਜ ਵਾਹਿਗੁਰੂ' ਇਹ ਕਹਿ ਲੈਹੈਂ.
ਬਾਤ ਬਾਤ ਮੈਂ ਇਹੋ ਅਲੈਹੈਂ,—
'ਜੋ ਗੁਰੁ ਕਰ ਹੈ, ਸੋਈ ਹ੍ਵੈਹੈਂ.'

---

੧ ਏਸੇ ਅਦਭੁਤ ਗੁਣ ਦੇ ਲੋਪ ਹੋਣ ਕਰਕੇ ਹੁਣ ਕੱਖ ਤੋਂ ਹੌਲੇ ਹੋ ਰਹੇ ਹਨ.

ਦੁਖ ਸੁਖ ਵੀਚ ਨਫ਼ੇ ਨੁਕਸਾਨੈ,
ਭਾਣਾ ਗੁਰੁ ਕਾ ਖ਼ੁਸ਼ ਹੋ ਮਾਨੈਂ.

(੯੭੦) ਸਵਾਲਾਖ[1] ਕਹਿੰ ਏਕ ਜਨੇ ਕੋ,
ਪਾਂਚ ਲਾਖ ਕਹਿ ਪਾਂਚ ਤਨੇ ਕੋ.
ਮਾਨਤ ਸੁਖ, ਦੁਖ ਆਇ ਬਨੇ ਕੋ,
ਪੀਲੂੰ ਦਾਖ, ਬਦਾਮ ਚਨੇ ਕੋ.
ਜੰਡਫਲੀ ਕੋ ਕਹਿਤ ਜਲੇਬੀ,
ਬੇਰਨ ਕੋ ਖ਼ੁਰਮੇ ਵਟ ਸੇਬੀ.
ਲੱਡੂ ਟੀਂਡ, ਬਿਦਾਨਾ ਬਾਟਾ,[2]
ਨਾਮ ਪਜਾਜ਼ ਕਾ ਰੁੱਪਾ ਠਾਟਾ.
ਪਾਨੀ ਕੋ ਪਰਸਾ ਪਰਪਾਕਾ,
ਲੰਗਰ ਮਸਤ ਬਤਾਵੈਂ ਫ਼ਾਕਾ.
ਗੰਜੇ ਕੋ ਕਲਗਾਸਿੰਘ ਭਾਖੈਂ,
ਕਾਣੇ ਕੋ ਲਖਨੇਤ੍ਰਾ ਆਖੈਂ.
ਸੂਰਾ ਸਿੰਘ ਕਹਿੰ ਅੰਧੇ ਤਾਈਂ,
ਲੂੰਜੇ ਕੋ ਲਖਬਾਂਹਾ ਭਾਈ.
ਲੂਲੇ ਬੁਧਅਵਤਾਰ[3] ਕਹਾਂਵੈਂ,
ਚੜ੍ਹਜੋ ਚੁਬਾਰੈ ਬਧਿਰੇ[4] ਗਾਵੈਂ.

---

੧ ਸਿੰਘਾਂ ਦੇ ਸੰਕੇਤ ਕੀਤੇ ਬੋਲਿਆਂ ਦਾ ਇਹ ਜ਼ਿਕਰ ਹੈ.
੨ ਕਰੀਰ ਦੇ ਫੁੱਲਾਂ ਨੂੰ.
੩ ਜਗੰਨਾਥ.
੪. ਬੋਲੇ ਨੂੰ.

ਲੰਗੜੇ ਕੋ ਕਹਿਂ ਸਿੰਘ ਸੁਚਾਲਾ,
ਨਕਟਾ ਸੂਰਗਦੁਆਰੀ ਵਾਲਾ.
ਕਹੈਂ ਸੁਨਹਿਰਾ ਕੂੰਡੇ ਤਾਂਈ,
ਭੰਗ ਤਈਂ ਸੁੱਖਾ[੧] ਸਰਦਾਈ.
ਖੁਰਪਾ ਬਾਜ਼, ਕੁਹੀ ਕਹਿਂ ਦਾਤੀ,
ਕਸੀ ਪਤਾਲਪੁਰੀ ਵਿਖਜਾਤੀ.
ਸ.ਫਾਜੰਗ ਟਕੂਏ ਕੋ ਟੇਰੈਂ,
.ਫਤੇਕੁਮੈਤ ਛਟੀ ਕੋ ਹੇਰੈਂ.
ਨਾਮ ਸਮੁਦ੍ਰ ਦੂਧ ਕੋ ਕਹੈਂ,
ਛਿਵਾਂ ਤੇਲ, ਪੰਜਵਾਂ ਘੀ ਲਹੈਂ,
ਕਹੈਂ ਸਿਰਖਿੰਡੀ ਸ਼ੱਕਰ ਤਾਂਈਂ,
ਲੂਣ ਸਰਬਰਸ ਛਕਤ ਸਦਾਈ.
ਛਲਣੀ ਸਿੰਘਸੁਜਾਖਾ ਭਾਖੈਂ,
ਅ.ਫਲਾਤੂਨ ਰਜਾਈ ਲਾਖੈਂ.

---

੧ ਬੁੱਢੇ ਅਤੇ ਤਰੁਣਦਲ ਨੂੰ ਜਦੋਂ ਧਰਮ ਅਤੇ ਦੇਸ਼ ਦੇ ਵਾਸਤੇ ਦੁਸ਼ਮਣਾਂ ਦਾ ਟਾਕਰਾ ਕਰਣਾ ਪਯਾ ਅਤੇ ਰਾਤ ਦਿਨ ਲੜਾਈ ਤੋਂ ਵੇਹਲ ਨਹੀਂ ਸੀ, ਉਸ ਵੇਲੇ ਥਕਾਣ ਦੇ ਦੂਰ ਕਰਣ ਲਈ ਅਫੀਮ ਅਤੇ ਭੰਗ ਦਾ ਖ਼ਾਸ ਸਮੇਂ ਲਈ ਪਹਿਲੋਪਹਿਲ ਸਿੱਖਾਂ ਵਿੱਚ ਪ੍ਰਚਾਰ ਹੋਯਾ. ਪਰ ਉਨ੍ਹਾਂ ਪਯਾਰੇ ਭਾਈਆਂ ਨੂੰ ਏਹ ਪਤਾ ਨਹੀਂ ਸੀ ਕਿ ਏਹ ਬਲਾ ਪੰਥ ਨੂੰ ਭੂਤ ਹੋਕੇ ਚਿਮੜੇਗੀ ਅਤੇ ਓਹ ਦੁਰਦਸ਼ਾ ਕਰੂ ਕਿ ਜਿਸ ਤੋਂ ਛੁਟਕਾਰਾ ਹੋਣਾ ਔਖਾ ਹੋਊ.

ਜੋੜਮੇਲਣੀ ਸੂਈ ਸਿਕਰੀ,
ਕਹੈਂ ਰੁਪੱਯੇ ਦਮੜਾ ਠਿਕਰੀ.
ਸਬਜ਼ਪੁਲਾਉ ਸਾਗ ਬਤਲਾਂਇ,
ਮਾਸ ਮਹਾਂਪਰਸਾਦ ਅਲਾਇਂ.
ਰਾਮਜੰਗੇ ਬੰਦੂਕਨ ਭਾਖੈਂ,
ਸ਼੍ਰੀਸਾਹਿਬ ਤਲਵਾਰਨ ਆਖੈਂ.
ਪੁਰੁਖ ਸਿੰਘ, ਸਿੰਘਣੀ ਕਹਿਂ ਨਾਰੈਂ,
ਬਾਲਕ ਤਈਂ ਭੁਜੰਗਿ ਉਚਾਰੈਂ.
ਔਰ ਅਵਾਜ਼ ਬਿਹਾਰਕ ਜੇਤੀ,
ਬੋਲਤ ਇਹ ਸਭ ਨਿਜ ਸੰਕੇਤੀ.[1]
ਦੁਨੀਆਂਦਾਰ ਨ ਏਹ ਫ਼ਕੀਰ,[2]
ਬੇਮੁਤਾਜ ਸਭ ਸਾਬਰ ਧੀਰ.

---

੧ ਖਾਲਸਾ ਅਕਸਰ ਇਸਤ੍ਰੀ ਲਿੰਗ ਪਦਾਂ ਨੂੰ ਪੁਲਿੰਗ ਬਣਾ ਲੈਂਦਾ ਹੈ:—
ਬਰਛਾ ਢਾਲ ਕਟਾਰਾ ਤੇਗਾ ਕੜਛਾ ਦੇਗਾ ਗੋਲਾ ਹੈ,
ਛਕਾ ਪ੍ਰਸਾਦ ਸਜਾ ਦਸਤਾਰਾ ਅਰ ਕਰਦੌਨਾ ਟੋਲਾ ਹੈ,
ਸੁਭਟ ਸੁਚਾਲਾ ਅਰ ਲਖਬਾਂਹਾ ਕਲਗਾ ਸਿੰਘ ਸੁਚੋਲਾ ਹੈ,
ਅਪਰ ਮੁਛਹਿਰਾ ਦਾੜ੍ਹਾ ਜੈਸੇ, ਤੈਸੇ ਬੋਲਾ ਹੋਲਾ ਹੈ.
*(ਸਿੱਖੀ ਪ੍ਰਭਾਕਰ)*

੨ ਨਾ ਵਿਹਾਰਾਂ ਵਿੱਚ ਲੰਪਟ ਮਾਯਾ ਦੇ ਦਾਸ ਹਨ, ਅਤੇ ਨਾ ਗ੍ਰਿਹਸਥ ਦੇ ਤਯਾਗੀ ਹਨ. 'ਵਿਚੇ ਗ੍ਰਿਹ ਸਦ ਰਹੈ ਉਦਾਸੀ, ਜਿਉ ਕਮਲ ਰਹੈ ਵਿਚ ਪਾਣੀ ਹੇ.'
*(ਮਾਰੂ ਮਹਲਾ ੪)*

# ਅਧਜਾਯ ੮੫

(੯੭੧) ਹਿੰਦੂ ਤੁਰਕਨ ਤੇ ਹੈ ਨਜ਼ਾਰਾ,
ਫਿਰਕਾ ਇਨ ਕਾ ਅਪਰਅਪਾਰਾ.
ਪਰਤ੍ਰਿਯ ਸਮਝਤ ਮਾਤ ਸਮਾਨੈ,
ਚੋਰੀ ਯਾਰੀ ਨਿੰਦ ਨ ਠਾਨੈ.
ਬਜ਼ਾਹ ਨਕਾਹ ਨ ਏਹ ਕਰਾਤ,
ਭੁਗਤ ਅਨੰਦ[1], ਅਨੰਦ ਪੜ੍ਹਾਤ.
ਸਿੰਘ ਸਿੰਘਣੀ ਜੋ ਮਰਜਾਤ,
ਬਾਂਟਤ ਹਲੂਆ ਤੁਰਤ ਬਨਾਤ.
ਕਿਰਿਆਕਰਮ ਕਰਾਵਤ ਨਾਹਿੰ,
ਹੱਡੀ ਪਾਂਇੰ ਨ ਗੰਗਾ ਮਾਂਹਿੰ.
ਕਰਤ ਦਸਹਿਰਾ[2] ਗ੍ਰੰਥ ਪੜ੍ਹਾਵਤ,
ਅੰਨ ਬਸਨ ਗ੍ਰੀਬਨ ਕੋ ਦਜ਼ਾਵਤ.
ਆਪ ਖ਼ਰਾਯਤ ਲੇਤ ਨ ਖਾਵਤ,
ਛਕਤ ਕਮਾਈ ਅਪਨੀ ਯਾਵਤ.
ਦਗ਼ਾ ਨ ਕਾਹੂੰ ਸੰਗ ਕਮੈਹੈਂ,
ਮਾਰਤ ਲੁਟਤ ਉਜਾਗਰ ਕੈਹੈਂ.

---

੧ ਗ੍ਰਿਹਸਥ ਦਾ ਅਨੰਦ ਭੋਗਦੇ ਹਨ.
੨ ਸਸਕਾਰ ਤੋਂ ਦਸਵੇਂ ਦਿਣ ਗੁਰੂ ਗ੍ਰੰਥ ਸਾਹਿਬ ਦਾ ਭੋਗ.

ਮਾਤ ਪਿਤਾ ਭਾਈ ਸੁਤ ਤੀਆ,
ਇਨ ਤੇ ਪਯਾਰਾ ਸਿੰਘ ਲਖੀਆ.
ਆਪਨ ਪਯਾਰ ਜ਼ਰਾ ਨਾ ਧਾਰਤ,
ਮਨ ਤਨ ਧਨ ਸਿੰਘਨ ਪੈ ਵਾਰਤ.
ਏਕ ਰੱਬ ਕੀ ਕਰਤ ਬੰਦਗੀ,
ਰਖਨ ਨ ਔਰਨ ਕੀ ਮੁਛੰਦਗੀ.
ਬੇਦ ਪੁਰਾਨ ਕਤੇਬ ਕੁਰਾਨ,
ਪੜ੍ਹਤ ਸੁਨਤ, ਨਹਿ ਮਾਨਤ ਕਾਨ.[੧]
ਗੁਰੁ ਨਾਨਕ ਜੋ ਕਥੀ ਕਲਾਮ,
ਤਾਂ ਪਰ ਰਖਤ ਇਮਾਨ ਤਮਾਮ.
ਇਤਯਾਦਿਕ ਸਿੰਘਨ ਕੀ ਰੀਤੀ,
ਥੀ ਜੇਤਕ ਸਭ ਵਰਣਨ ਕੀਤੀ.

## ਇਤਿ ਤੇਰ੍ਹਵੀਂ ਕਲਾ

੧ ਉਨ੍ਹਾਂ ਨੂੰ ਵਿਦਯਾ ਅਭਯਾਸ ਅਤੇ ਮਜ਼ਹਬ ਦੇ ਗਯਾਨ ਲਈ ਪੜ੍ਹਦੇ ਸੁਣਦੇ ਹਨ. ਪਰ ਉਨ੍ਹਾਂ ਦੇ ਕਹੇ ਹੋਏ ਗੁਰੁਮਤ ਵਿਰੁੱਧ ਨਿਯਮ ਨਹੀਂ ਮੰਨਦੇ.

ੴ ਸਤਿਗੁਰਪ੍ਰਸਾਦਿ ॥

# ਕਲਾ. ੧੪

## ਸਾਧੁਸੰਗਤ ਦੀ ਪ੍ਰਾਰਥਨਾ[1]

### (੯੭੨) ਗੁਰੂ ਗ੍ਰੰਥ ਸਾਹਿਬ ਦੇ ਪਾਠ ਤੋਂ[2] ਸਭ ਫਲ ਪ੍ਰਾਪਤ ਹੁੰਦੇ ਹੈਨ.

---

੧ ਸ਼੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਸੇਵਾ ਵਿੱਚ ਇੱਕ ਬਾਰ ਸਿੱਖਾਂ ਨੇ ਧਰਮ ਸੰਬੰਧੀ ਪ੍ਰਸ਼ਨ ਪੁੱਛੇ, ਜਿਨ੍ਹਾਂ ਦੇ ਉੱਤਰ ਵਿਚ ਗੁਰੂ ਸਾਹਿਬ ਨੇ ਐਸਾ ਕਥਨ ਕੀਤਾ.

੨ ਸਭ ਸਿੱਖਾਂ ਨੂੰ ਲੋੜੀਦਾ ਹੈ ਕਿ ਨਿੱਤ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਕੇ ਅਥਵਾ ਸੁਣਕੇ ਫੇਰ ਸੰਸਾਰ ਦੇ ਵਿਹਾਰ ਕਰਨ. ਪਰੰਤੂ ਪਾਠ ਜਿਤਨਾ ਭੀ ਹੋਵੇ, ਅਰਥਵਿਚਾਰ ਅਰ ਨਿਯਮਾਂ ਦੀ ਖੋਜ ਹਿਤ ਹੋਵੇ. ਜੋ ਲੋਕ ਹਿੰਦੂਆਂ ਦੇ ਜਪ, ਵਰਣੀਆਂ, ਭਾਗਵਤ ਦੇ ਸਪਤਾਹ ਆਦਿਕ ਦੀ ਨਕਲ ਕਰਕੇ ਖ਼ਾਸ ਸਮੇਂ ਦੇ ਅੰਦਰ ਭੋਗ ਪਾਉਂਦੇ, ਅਰ ਕਲਸ਼, ਨਾਲੇਰ, ਦਿਣ ਨੂੰ ਦੀਪਕ ਆਦਿਕ ਰਖਦੇ ਹਨ, ਅਰ ਪਾਠ ਦੀ ਉਜਰਤ ਮੁਕਰਰ ਕਰਦੇ ਹਨ. ਓਹ ਗੁਰੂ ਸਾਹਿਬ ਦੇ ਸਿੱਧਾਂਤ ਤੋਂ ਅਨਜਾਣ ਹਨ.

ਅਖੰਡ ਪਾਠ ਦੀ ਰੀਤੀ ਸਤਗੁਰਾਂ ਦੇ ਸਮੇਂ ਨਹੀਂ ਸੀ, 'ਵ੍ਰਿਧ ਦਲ' ਨੇ ਏਹ ਮ੍ਰਯਾਦਾ ਤੋਰੀ ਹੈ, ਕਾਰਣ ਏਹ ਹੋਯਾ ਕਿ ਭਾਰੀ ਕਾਰਜ ਦੇ ਆਰੰਭ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਣ ਦੀ ਜਦ ਜ਼ਰੂਰਤ ਹੁੰਦੀ, ਤਦ ਬਹੁਤੇ ਪ੍ਰੇਮੀ ਸਿੰਘ ਮਿਲਕੇ ਅਖੰਡ ਪਾਠ ਕਰਕੇ ਭੋਗ ਪਾਉਂਦੇ ਅਰ ਆਵਾਜ਼ ਲੈਕੇ ਚੜ੍ਹਾਈ ਕਰਦੇ.

(੯੭੩) ਭਾਈ ਸਿੱਖੋ ! ਚਾਰ ਉਪਦੇਸ਼ ਖ਼ਾਲਸੇ ਨੂੰ ਮੰਨਣੇ ਯੋਗ ਹਨ:—

(ੳ) ਪਰਉਪਕਾਰ ਕਰਨਾ, ਇਸ ਸਮਾਨ ਕੋਈ ਜਪ ਤਪ ਧਰਮ ਨਹੀਂ ਹੈ.

(ਅ) ਬਚਨ ਤੋਂ ਨਹੀਂ ਫਿਰਣਾ.

(ੲ) ਗੁਰੂ ਗ੍ਰੰਥ ਸਾਹਿਬ ਤੋਂ ਵਧਕੇ ਵੇਦ ਸ਼ਾਸਤ੍ਰ ਔਰ ਕਿਸੀ ਪੁਸਤਕ ਨੂੰ ਨਹੀਂ ਜਾਣਨਾ.

(ਸ) ਖਿਮਾ ਕਰਨੀ, ਜਯੋਂ ਜਯੋਂ ਬਡੇ ਹੋਣਾ ਤਯੋਂ ਤਯੋਂ ਨੰਮ੍ਰਤਾ ਰੱਖਣੀ, ਨਿਰਧਨ ਨੂੰ ਆਦਰ ਦੇਣਾ.
ਜਿਸ ਦਾ ਕੋਈ ਵਾਲੀ ਨਹੀਂ ਉਸ ਦੀ ਸਹਾਯਤਾ ਕਰਣੀ, ਮਰਾਤਬੇ ਨੂੰ ਪਾਯ ਕੇ ਗਰਬ ਨਹੀਂ ਕਰਣਾ.

(੯੭੪) ਭਾਈ ਸਿੱਖੋ ! ਚਾਰ ਤਨਖਾਹਾਂ ਬਡੀ[1] ਹੈਂ—

---

[1] ਜਦ ਅਸੀਂ ਇਨਾਂ ਚਾਰ ਤਨਖਾਹਾਂ ਪਰ ਡੂੰਘਾ ਵਿਚਾਰ ਕਰਦੇ ਹਾਂ, ਤਦ ਗੁਰੁਮਤ ਦੀ ਅਦਭੁਤ ਸਿਖਯਾ ਮਿਲਦੀ ਹੈ ਲੋਕਾਂ ਦੇ ਮੰਨੇ ਹੋਏ ਸਾਮਾਨਯ ਪਾਪ ਭੀ ਸਿੱਖਧਰਮ ਵਿੱਚ ਭਾਰੀ ਗੁਨਾਹ ਹੈਨ. ਕੇਸ਼ ਜੋ ਕਟੇ ਹੋਏ ਫਿਰ ਓਹੋ ਜੇਹੇ ਹੀ ਹੋ ਜਾਂਦੇ ਹਨ, ਜਦ ਉਨਾਂ ਦਾ ਮੁੰਡਨ ਪਾਪ ਹੈ, ਤਦ ਸ਼ਰੀਰ ਦੇ ਕੰਨ ਲਿੰਗ ਆਦਿਕ ਅੰਗ, ਜੋ ਛੇਦਨ ਕੀਤੇ ਮੁੜ ਅਸਲ ਰੂਪ ਵਿੱਚ ਨਹੀਂ ਆਉਂਦੇ, ਉਨ੍ਹਾਂ ਦਾ ਖੰਡਨ ਕਰਣਾ ਕਿਤਨਾ ਬਡਾ ਗੁਨਾਹ ਹੈ. ਤਮਾਕੂ ਜੋ ਸਭ ਤੋਂ ਘੱਟ ਨਸ਼ੇ ਦੀ ਚੀਜ਼ ਹੈ, ਜਦ ਉਸਦੇ ਵਰਤਣ ਦਾ ਨਿਸ਼ੇਧ ਹੈ, ਤਦ ਸ਼ਰਾਬ ਭੰਗ ਅਫੀਮ ਆਦਿਕ ਨਸ਼ੇ ਕਿਸ ਤਰ੍ਹਾਂ ਵਰਤੇ ਜਾ ਸਕਦੇ ਹਨ? ਵਿਭਚਾਰ ਬਾਬਤ ਦੇਖੋ ਇਸੇ ਅੰਗ ਦੀ (ੲ) ਜਿਸ ਤੋਂ ਸਾਫ ਸਿੱਧ ਹੈ ਕਿ ਪਰ ਇਸਤ੍ਰੀ ਗਾਮੀ ਪੁਰੁਸ਼ ਅਤੇ ਵਿਭਚਾਰਨਿ ਇਸਤ੍ਰੀ ਧਰਮ ਤੋਂ ਪਤਿਤ ਹੋ ਜਾਂਦੇ ਹਨ, ਕੁੱਠੇ ਬਾਬਤ ਦੇਖੋ ੮੪੭ਵਾਂ ਅੰਗ ਫੁਟਨੋਟ ਸਮੇਤ.

(ੳ) ਕੇਸਾਂ ਦੀ ਬੇਅਦਬੀ.

(ਅ) ਤਮਾਕੂ ਵਰਤਣਾ.

(ੲ) ਮੁਸਲੀ ਸੇ ਭੋਗ ਕਰਣਾ. (ਅਰਥਾਤ ਵੇਸ਼੍ਯਾਗਾਮੀ ਹੋਣਾ.[1])

(ਸ) ਕੁੱਠਾ ਖਾਣਾ.

ਇਨਾਂ ਤਨਖਾਹੀਆਂ ਦੇ ਹਥ ਦਾ ਜਲ ਨਹੀਂ ਛਕਣਾ, ਨਵੇਂ ਸਿਰੇ ਅੰਮ੍ਰਿਤ ਛਕਾਕੇ ਮੇਲ ਕਰਣਾ.

(੯੭੫) ਕਿਸੇ ਦਾ ਰਿਦਾ ਦੁਖੀ ਕਰਣਾ ਏਹ ਸੂਖਮ[2] ਤਨਖਾਹ ਸਭ ਤੋਂ ਭਾਰੀ ਹੈ.[3]

## ਇਤਿ ਚੌਧਵੀਂ ਕਲਾ

---

੧ ਚਾਹੇ ਗੁਰੁਦ੍ਵਾਰਿਆਂ ਵਿੱਚ 'ਮੁਸਲੀਧਰ' ਨੂੰ ਬਡਾ ਤਨਖਾਹੀਆ ਸਮਝਣਾ ਆਮ ਰਿਵਾਜ ਹੋ ਗਯਾ ਹੈ, ਪਰ ਗੁਰੂ ਸਾਹਿਬ ਦੇ ਉਪਦੇਸ਼ ਤੋਂ ਸਿੱਧ ਹੈ ਕਿ ਪਰਇਸਤ੍ਰੀ ਅਰ ਪਰਧਨ ਦਾ ਗ੍ਰਾਹਕ ਮਹਾਨ ਤਨਖਾਹੀਆ ਹੈ. ਜਦ ਕਿ ਧਨ ਲੈਕੇ ਸਰੀਰ ਅਰਪਣ ਵਾਲੀ ਇਸਤ੍ਰੀ, ਜਿਸ ਪਰ ਕਿਸੇ ਖਾਸ ਦਾ ਸ੍ਵੱਤ ਨਹੀਂ, ਉਸ ਦਾ ਪ੍ਰੇਮੀ ਪਤਿਤ ਹੋ ਜਾਂਦਾ ਹੈ, ਤਦ ਪਰਇਸਤ੍ਰੀ ਗਾਮੀ ਦੇ ਵਜ੍ਰਪਾਪ ਦਾ ਆਪ ਖ਼ੁਦ ਹੀ ਅਨੁਮਾਨ ਕਰ ਸਕਦੇ ਹੋ, ਇਸ ਕਥਨ ਵਿੱਚ ਕਾਵ੍ਯਾਰਥਪੱਤਿ ਅਲੰਕਾਰ ਹੈ.
ਉਸ ਸਮੇਂ ਵੇਸ਼੍ਯਾ ਬਹੁਤ ਕਰਕੇ ਮੁਸਲਮਾਨੀਆਂ ਹੋਂਦੀਆਂ ਸਨ, ਇਸ ਲਈ ਵੇਸ਼੍ਯਾ ਦੀ ਥਾਂ ਮੁਸਲੀ ਪਦ ਵਰਤੋਂ ਵਿੱਚ ਆਯਾ.

੨ ਮਾਨਸਿਕ. ਆਤਮਿਕ.

੩ ਸਭਨਾਂ ਮਨ ਮਾਣਿਕ, ਠਾਹਣੁ ਮੂਲ ਮਚਾਂਗਵਾ, ਜੇਤਉ ਪਿਰੀਆ ਦੀ ਸਿਕ. ਹਿਆਉ ਨਾ ਠਾਹੇ ਕਹੀਦਾ.' *(ਸ: ਸ਼ੇਖ ਫਰੀਦ)*
ਦੇਖੋ ਅੰਗ ੭੨੩ ਅਤੇ ੭੨੫

ੴ ਸਤਿਗੁਰਪ੍ਰਸਾਦਿ ॥

# ਕਲਾ ੧੫

## (੯੭੬) ਦਸਵੀਂ ਪਾਤਸ਼ਾਹੀ ਦਾ ਗੁਰੁਵਿਲਾਸ[1]

### ਅਧ੍ਯਾਯ ੬

[2]ਨਮਕ ਹਲਾਲ ਨਾਥ ਕਾ ਕਰੀਐ,
ਮਰਨ ਜੀਅਨ ਅਸਿਧੁਜ ਪਰ ਧਰੀਐ.
ਸ੍ਵਾਮੀ ਕੋ ਜੋ ਰਣ ਮਧ ਤ੍ਯਾਗੈ,
ਈਹਾਂ ਨਿੰਦ ਨਰਕ ਤਿੰਹ ਆਗੈ.

---

੧ ਅਨੰਦਪੁਰ ਦੇ ਰਹਿਣ ਵਾਲੇ ਭਾਈ ਸੁੱਖਾ ਸਿੰਘ ਜੀ ਨੇ, ਦਸਵੀਂ ਪਾਤਸ਼ਾਹੀ ਦਾ ਗੁਰੁਬਿਲਾਸ ਸਾਲ ੧੮੫੪ ਬਿਕ੍ਰਮੀ ਵਿੱਚ ਰਚਿਆ ਹੈ.
ਭਾਈ ਸਾਹਿਬ ਸਾਲ ੧੮੨੫ ਵਿੱਚ ਅਨੰਦਪੁਰ ਜਨਮੇ, ਗ੍ਯਾਨੀ ਭਗਵਾਨ ਸਿੰਘ ਅਤੇ ਕਵੀ ਠਾਕੁਰ ਸਿੰਘ ਤੋਂ ਵਿਦ੍ਯਾ ਪੜ੍ਹੇ, ਅਰ ਨਿੱਤ ਗੁਰੁਦ੍ਵਾਰੇ ਕੇਸਗੜ੍ਹ ਕਥਾ ਕਰਦੇ ਰਹੇ. ਇਨਾਂ ਦਾ ਚਲਾਣਾ ਅਨੰਦਪੁਰ ਵਿੱਚ ਹੀ ੧੮੯੫ ਸਾਲ ਵਿੱਚ ਹੋਯਾ. ਆਪਦੀ ਕਵਿਤਾ ਸਾਧਾਰਣ ਹੈ, ਅਰ ਛੰਦ ਦਾ ਪਾਠ ਸਹੀ ਕਰਣ ਲਈ ਅਸਲ ਪਦ ਬਹੁਤ ਵਿਗਾੜੇ ਹੋਏ ਹੈਨ.

੨ ਨਮਕਹਰਾਮ ਭੀਖਨ ਖ਼ਾਂ ਨੂੰ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਉਪਦੇਸ਼.

ਤਾਕੋ ਮਾਸ ਗੀਧ ਨਹਿਂ ਲੇਹੀਂ,
ਨਮਕਹਰਾਮ ਜਾਨ ਤਜ ਦੇਹੀਂ.
ਆਗੈ ਸੂਰਗ ਨ ਈਹਾਂ ਯਸ,
ਸਾਤ ਮੁਠੀ ਤਾਂਕੇ ਸਿਰ ਭਸ.[੧]
ਜੋ ਸਨਮੁਖ ਹ੍ਵੈ ਤਯਾਗਤ ਪ੍ਰਾਣ,
ਸਫਲ ਜਨਮ ਤਾਕੋਂ ਤੂੰ ਜਾਨ.
ਜਿਤਕ ਰਕਤ ਧਰ ਗਿਰਤ ਸੁ ਬੂੰਦ,
ਤਿਤਕ ਬਰਖਭਰ ਭੁਗਤ ਮੁਕੰਦ.[੨]

## ਅਧਯਾਯ ੯

(੯੭੭) [੩]ਇਹ ਪਰਮ ਖ਼ਾਲਸਾਪੰਥ ਜੋਇ,
ਇਹ ਅਸੀਕੇਤੁ ਕੋ ਬਿਰਦ ਸੋਇ.
ਬੁਰਕਾ ਅਕਾਲ ਦੀਨੋ ਸੁ ਆਪ,
ਵਿਚ ਧਾਰ ਅਧਿਕ ਗੁਰੁ ਕੋ ਪ੍ਰਤਾਪ.
ਇਹ ਜਗਤ ਮੱਧ ਤੇ ਕਾਢ ਨਾਥ,
ਦੈ ਅਮੀ ਸ਼ੁੱਧ ਕੀਨੋ ਸਨਾਥ.
ਨਿਜ ਦਏ ਮੰਤ੍ਰ ਮਧ ਕਾਨ ਗੂੜ੍ਹ,
ਇਹ ਭਯੋ ਸ਼ੇਰ ਜੋ ਹੁਤੋ ਮੂੜ੍ਹ.

---

੧ ਭਸਮ.
੨ ਸੂਰਗ ਦਾ ਆਨੰਦ.
੩ ਕਲਗੀਧਰ ਸ੍ਵਾਮੀ ਦਾ ਖ਼ਾਲਸੇ ਪ੍ਰਤਿ ਉਪਦੇਸ਼.

ਸ਼ਸਤ੍ਰੈ ਅਸਤ੍ਰ[1] ਨਾਨਾ ਸੁਬੁੱਧਿ,
ਤਿੰਹ ਗੁਰੂ ਦਯਾਲੁ ਕਰ ਡਾਰ ਸੁੱਧ.
ਬਲ ਧਾਰਿ ਅਧਿਕ ਕੇਹਰ ਸਮਾਨ,
ਤਿਨ ਕਰਯੋ ਉਦਮ ਤਰਨੇ ਜਹਾਨ.
ਜੋ ਸ਼ਬਦ ਰਹਿਤ[2] ਬਾਣੀ ਬਿਚਾਰ,
ਜਿਹ ਲਯੋ ਸਮਝ ਆਛੇ ਸੁਧਾਰ.
ਬਰ ਅਮਰਲੋਕ ਦੇਹੀ ਮੰਝਾਰ,
ਜਿਂਹ ਲਖਯੋ ਆਛ[3] ਤਜਕੈ ਜੰਜਾਰ.
ਸੋ ਆਨ ਜਾਨ ਤੇ[4] ਗਯੋ ਛੂਟ,
ਤਿਹ ਲਯੋ ਅਮੀ ਅਨਹਤ ਸੁ ਲੂਟ.

---

੧ ਸ਼ਸਤ੍ਰ ਅਸਤ੍ਰ ਚਲਾਉਣ ਵੇਲੇ ਜੋ ਹਥਿਆਰ ਹੱਥੋਂ ਨਾ ਛੱਡਿਆ ਜਾਵੇ (ਅਰਥਾਤ ਅਮੁਕਤ) ਓਹ ਸ਼ਸਤ੍ਰ ਹੈ. ਜੈਸੇ ਕਿ ਖੜਗ ਕਟਾਰ ਆਦਿਕ, ਜੋ ਛੱਡਿਆ ਜਾਵੇ (ਅਰਥਾਤ ਮੁਕਤ) ਉਹ ਅਸਤ੍ਰ ਹੈ ਜੈਸੇ ਕਿ ਚਕ੍ਰ ਤੀਰ ਆਦਿਕ, ਜੋ ਹੱਥ ਵਿੱਚ ਫੜ ਕੇ ਭੀ ਚਲਾਯਾ ਜਾਵੇ ਔਰ ਫੈਂਕਿਆ ਭੀ ਜਾ ਸਕੇ (ਅਰਥਾਤ ਮੁਕਤਾਮੁਕਤ) ਓਹ ਸ਼ਸਤ੍ਰਾਸਤ੍ਰ ਹੈ ਜੈਸੇ ਕਿ ਬਰਛੀ ਗਦਾ ਆਦਿਕ. ਅਸਤ੍ਰ ਉਸ ਹਥਿਆਰ ਦਾ ਨਾਮ ਭੀ ਹੈ ਜਿਸ ਕਰਕੇ ਅਸਤ੍ਰ ਚਲਾਯਾ ਜਾਵੇ ਜੈਸੇ ਕਮਾਣ ਅਤੇ ਬੰਦੂਕ, ਅਤੇ ਜਿਸ ਕਰਕੇ ਸ਼ਸਤ੍ਰ ਰੋਕਿਆ ਜਾਵੇ ਉਸਦਾ ਨਾਮ ਭੀ ਅਸਤ੍ਰ ਹੈ ਜੈਸੇ ਢਾਲ ਆਦਿਕ. ਮੰਤ੍ਰ ਮੁਕਤ ਸ਼ਸਤ੍ਰ ਦਾ ਨਾਮ ਭੀ ਅਸਤ੍ਰ ਹੈ . ਜਿੱਥੇ ਸ਼ਸਤ੍ਰ ਤੋਂ ਬਿਨਾਂ ਕੇਵਲ ਅਸਤ੍ਰ ਪਦ ਹੋਵੇ ਉਸ ਥਾਂ ਸ਼ਸਤ੍ਰ ਦਾ ਅਰਥ ਦਿੰਦਾ ਹੈ. ਦੇਖੋ ਅੰਗ ੯੩੧.

੨ ਖਾਲਸੇ ਦੀ ਰਹਿਤ ਮ੍ਰਯਾਦਾ, ਅਤੇ ਆਤਮਿਕ ਕਰਣੀ.

੩ ਅੱਛੀ ਤਰਹਿ.

੪ ਹੋਰ ਜਾਣਨ ਤੋਂ.

ਤਿਹ ਸਾਨ[1] ਆਨ ਨ੍ਰਿਪ ਨਰ ਨ ਕੋਇ,
ਜਗ ਧੰਨ ਜਨਮ ਜਾਨਹੁ ਅਲੋਇ.

(੯੭੮) ਔ ਮੂੜ੍ਹ ਜੀਵ ਜੋ ਰਹਿਤ ਤਯਾਗ,
ਨਿਜ ਧਸਯੋ ਮੱਧ ਸੰਸਾਰ ਭਾਗ.
ਗੁਰੁਵਾਕ ਸ਼ੁੱਧ ਨੀਕੇ ਵਿਸਾਰ,
ਸੋ ਲਖੋ ਖਰ ਸੁ ਤਵਨੈ ਕੁਮ੍ਹਾਰ,[2]
ਪਨਹੀ ਸੁਮਾਰ ਰਵਿ ਕਰਗ ਪੂਤ,[3]
ਨਿਜ ਪਠਗ[4] ਲੈਨ ਸੋ ਕਠਿਨ ਦੂਤ,
ਜਾਰੀ[5] ਸੁ ਕੰਠ ਬੁੱਲੈ ਨ ਦੇਗ,
ਜੋ ਤਯਾਗ ਗੁਰੂ ਅੰਨਚ[6] ਭ੍ਰਮੇਗ.
ਨਹਿੰ ਭਰਗ ਸਾਖ ਤਾਂਕੀ ਦਯਾਲ,[7]
ਸੋ ਮੱਧ ਨਰਕ ਜੈਹੈ ਕਰਾਲ.

---

੧ ਜੇਹਾ.

੨ ਉਸ ਨੂੰ ਉਸ ਕੁਮ੍ਹਿਆਰ ਦੇ ਗਧੇ ਜੇਹਾ ਜਾਣੋਂ, ਜਿਸ ਨੂੰ ਕਲਗੀਧਰ ਸ੍ਵਾਮੀ ਨੇ ਸ਼ੇਰ ਦੀ ਖੱਲ ਪਹਿਨਕੇ ਸ਼ੇਰ ਜੇਹਾ ਬਣਾ ਦਿੱਤਾ ਸੀ. ਪਰ ਓਹ ਗਧੇ ਦਾ ਸੁਰ ਸੁਣਕੇ ਪੁਰਾਣੀ ਖੁਰਲੀ ਦਾ ਪ੍ਰੇਮ ਕਰਕੇ ਫੇਰ ਗੂੰਣਦਾ ਲਾਦੂ ਹੋਯਾ ਸੀ.

੩ ਯਮਰਾਜ. ਰਵਿਪੁਤ੍ਰ.

੪ ਭੇਜੂਗਾ.

੫ ਜਾਲੀ, ਫਾਹੀ.

੬ ਹੋਰ ਥਾਂ. ਖ਼ਾਲਸਾ ਧਰਮ ਛੱਡਕੇ ਹੋਰ ਧਰਮਾਂ ਵਿੱਚ.

੭ ਦਯਾਲੂ ਸ਼੍ਰੀ ਗੁਰੂ ਸਾਹਿਬ.

(੯੭੯) ਇਹ ਖੜਗਕੇਤੁ ਬੁਰਕਾ[1] ਸੁ ਜਾਨ,
ਜੋ ਦਯੋ ਚਹਿਤ ਖ਼ਾਲਸ ਨਿਧਾਨ.
ਇਹ ਆਦਿ ਅੰਤ ਤਾਂਕੋ ਸੁ ਪੰਥ,
ਗੁਰੁ ਰਚਯੋ ਜਗਤ ਕਹਿਂ ਦੈਨ ਸੰਥ.[2]

## ਅਧਯਾਯ ੧੨

(੯੮੦) [3]ਅੰਮ੍ਰਿਤ ਸਤਗੁਰੁ ਕੀਨ ਤਯਾਰਾ,
ਪੁਨ ਅਰਦਾਸ ਕਰੀ ਬਿਸਤਾਰਾ.
ਠਾਢ ਭਏ ਸਭ ਕਮਰ[4] ਛਕਾਈ,
ਤਿਨ ਪਾਂਚਨ ਕੇ ਅਗ੍ਰ ਸੁ ਆਈ.
ਪੜ੍ਹ ਸਲੋਕ[5] ਮੁਖ ਅਮੀਂ ਪਿਆਵੈਂ,
ਵਾਹਿਗੁਰੂ ਮੁਖ ਬੋਲ, ਬੁਲਾਵੈਂ.[6]

---

੧ ਲਿਬਾਸ.
੨ ਸੰਥਾ, ਸਿਖਯਾ.
੩ ਪੰਜ ਪਯਾਰਿਆਂ ਨੂੰ ਅਮ੍ਰਿਤ ਛਕਾਉਣ ਦਾ ਪ੍ਰਸੰਗ.
੪ ਕਮਰਕਸਾ ਕਰਕੇ. ਅਮ੍ਰਿਤ ਛਕਾਉਣ ਵੇਲੇ ਕਮਰਕਸਾ ਕਰਕੇ ਅਤੇ ਸ਼ਸਤ੍ਰਾਂ ਨਾਲ ਭੂਸ਼ਿਤ ਹੋਕੇ ਅਮ੍ਰਿਤ ਬਨਾਉਣਾ ਅਤੇ ਛਕਾਉਣਾ ਚਾਹੀਏ. ਜੇ ਹੋਰ ਸ਼ਸਤ੍ਰ ਨਾ ਹੋਣ ਤਾਂ ਤਲਵਾਰ (ਕ੍ਰਿਪਾਣ) ਤਾਂ ਜਰੂਰ ਹੀ ਛਕਣ ਅਤੇ ਛਕਾਉਣ ਵਾਲਿਆਂ ਦੇ ਗਾਤਰੇ ਹੋਵੇ.
੫ ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ.
੬ ਗੁਰੁ ਸਾਹਿਬ "ਬੋਲ, ਵਾਹਗੁਰੂ ਜੀ ਕਾ ਖਾਲਸਾ, ਬੋਲ, ਵਾਹਗੁਰੂ ਜੀ ਕੀ ਫਤਹਿ" ਔਰ ਪੰਜ ਪਯਾਰੇ, "ਵਾਹਗੁਰੂ ਜੀ ਕਾ ਖ਼ਾਲਸਾ, ਵਾਹਗੁਰੂ ਜੀ ਕੀ ਫਤਹ" ਬੁਲਾਉਂਦੇ ਹਨ.

ਪੰਚਨ ਕੋ ਐਸੀ ਬਿਧਿ ਦੀਨੋ,
ਵਾਸੀ ਨਾਮ ਪੂਛ ਸਭ ਲੀਨੋ.[੧]
ਪ੍ਰਿਥਮੈ ਸੋ ਕਹਿ ਨਾਮ ਕਿ ਵਾਸੀ,
ਤਿਨ ਯੌਂ ਕਹ੍ਯੋ ਸਾਥ ਅਬਿਨਾਸੀ:—
"ਵਾਸੀ ਮੋਰ ਲਹੌਰ, ਦਯਾਲਾ!
ਨਾਮ ਦਯਾ ਸਿੰਘ ਦਾਸ, ਕ੍ਰਿਪਾਲਾ!"
ਮੁਹਕਮ ਸਿੰਘ ਨਾਮ ਦੁਤਿ ਗਾਯੋ,
ਵਾਸੀ ਦ੍ਵਾਰਾਵਤੀ ਜਤਾਯੋ.
ਸਾਹਿਬ ਸਿੰਘ ਨਾਮ ਇਕ ਕਹਾ,
ਵਾਸੀ ਬਿਦਰ ਦੱਛਨੈ ਅਹਾ.
ਚਤੁਰਥ ਧਰਮ ਸਿੰਘ ਅਬਿਨਾਸੀ,
ਹਸਤਨਪੁਰਾ ਜਵਨ ਕੀ ਬਾਸੀ.
ਪੰਚਮ ਹਿੰਮਤ ਸਿੰਘ ਜਨਾਯੋ,

੧ ਕਲਗੀਧਰ ਸ੍ਵਾਮੀ ਦੀ ਪ੍ਰਚਲਿਤ ਕਰੀ ਹੋਈ ਰੀਤੀ ਹੁਣ ਤਾਈਂ ਚਲੀ ਆਉਂਦੀ ਹੈ ਕਿ ਅਮ੍ਰਿਤ ਛਕਾਉਣ ਸਮੇਂ ਪਿਛਲੀ ਵਾਸੀ ਔਰ ਨਾਂਉ ਪੁੱਛਕੇ ਉਪਦੇਸ਼ ਦਿੱਤਾ ਜਾਂਦਾ ਹੈ ਕਿ, 'ਸਤਗੁਰੁ ਕੇ ਜਨਮੇ ਗਵਨ ਮਿਟਾਇਆ." ਗੁਰੁਵਾਕ ਅਨੁਸਾਰ ਹੁਣ ਥੁਆਡਾ ਜਨਮ ਗੁਰੂ ਦੇ ਘਰ ਹੋਯਾ ਹੈ, ਅਜ ਤੋਂ ਤੁਸੀਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਪੁਤ੍ਰ ਹੋ ਗਏ ਹੋਂ ਔਰ ਥੁਆਡੀ ਪਹਿਲੀ ਜਾਤਿ ਪਾਤਿ ਜਾਂਦੀ ਰਹੀ ਹੈ.

ਵਾਸੀ ਪੁਰਿ ਜਗਨਾਥ ਗਨਾਯੋ.[1]
ਇਹ ਪਾਂਚੋਂ ਪਯਾਰੇ[2] ਨਿਜ ਜਾਨ,
ਜਿਨ ਕਹਿ ਪਾਹੁਲ ਦਈ ਨਿਧਾਨ.[3]

---

੧ ਪੁਰਾਣਭਗਤ ਅਗਯਾਨੀ ਸਿੱਖਾਂ ਨੇ ਦਯਾ ਸਿੰਘ ਜੀ ਨੂੰ ਲਊ (ਲਵ) ਦਾ, ਮੁਹਕਮ ਸਿੰਘ ਜੀ ਨੂੰ ਨਾਮਦੇਵ ਦਾ, ਸਾਹਿਬ ਸਿੰਘ ਜੀ ਨੂੰ ਸੈਨ ਦਾ, ਧਰਮ ਸਿੰਘ ਜੀ ਨੂੰ ਧੰਨੇ ਦਾ, ਔਰ ਹਿੰਮਤ ਸਿੰਘ ਜੀ ਨੂੰ "ਜਰ" ਫੰਧਕ ਦਾ, (ਜਿਸਨੇ ਕ੍ਰਿਸ਼ਨਜੀ ਦਾ ਪੈਰ ਤੀਰ ਨਾਲ ਵਿੰਨ੍ਹਿਆਂ ਸੀ) ਅਵਤਾਰ ਲਿਖਿਆ ਹੈ, ਔਰ ਏਹ ਸਿੱਧ ਕੀਤਾ ਹੈ ਕਿ ਭਗਤੀ ਦੇ ਪ੍ਰਭਾਵ ਨਾਲ ਆਵਾਗੌਣ ਨਹੀਂ ਮਿਟਦਾ ਔਰ ਜਨਮਾਂਤਰ ਵਿੱਚ ਖਤ੍ਰੀ ਦਾ ਜੀਵਾਤਮਾ ਖਤ੍ਰੀ ਦੀ ਦੇਹ ਵਿੱਚ ਔਰ ਨਾਈ ਦਾ ਨਾਈ ਦੇ ਸਰੀਰ ਵਿੱਚ ਪ੍ਰਵੇਸ਼ ਕਰਦਾ ਹੈ.

੨ ਦਸ਼ਮੇਸ਼ ਨੂੰ ਜਿਨ੍ਹਾਂ ਪੰਜ ਸਿੱਖਾਂ ਨੇ ਆਪਣਾ ਸੀਸ ਅਰਪ ਦਿੱਤਾ ਅਰ ਤਨ ਮਨ ਧਨ ਤੋਂ ਗੁਰੂ ਨੂੰ ਪਯਾਰਾ ਜਾਣਿਆ, ਉਨ੍ਹਾਂ ਨੂੰ ਸਤਗੁਰੂ ਨੇ ਭੀ ਅਜੇਹਾ ਪਯਾਰ ਕੀਤਾ ਕਿ ਉਨਾਂ ਦੀ ਸੰਗਯਾ ਹੀ "ਪਯਾਰਾ" ਕਰ ਦਿੱਤੀ. ਅਰ ਦਿਵਾਨ ਵਿੱਚ ਸਾਰੇ ਸਿੱਖਾਂ ਤੋਂ ਪਹਿਲਾਂ ਉਨ੍ਹਾਂ ਨੂੰ ਕੜਾਹ ਪ੍ਰਸਾਦ ਮਿਲਣ ਦਾ ਹੁਕਮ ਦਿੱਤਾ. ਉਸੇ ਸਮੇਂ ਤੋਂ ਰੀਤੀ ਪੈਗਈ ਕਿ ਪੰਜ ਗੁਰੁਮੁਖਾਂ ਨੂੰ ਪਹਿਲਾਂ ਪ੍ਰਸਾਦ ਦੇਕੇ ਫੇਰ ਸੰਗਤ ਵਿੱਚ ਵਰਤਾਯਾ ਜਾਂਦਾ ਹੈ. ਕਈ ਅਗਯਾਨੀ ਸਮਝਦੇ ਹਨ ਕਿ ਏਹ ਪ੍ਰਸਾਦ ਭਾਈ ਦਯਾ ਸਿੰਘ ਆਦਿਕ ਪੰਜਾਂ ਦੇ ਨਿਮਿੱਤ ਹੈ, ਪਰ ਐਸਾ ਨਹੀਂ. ਜੇ ਐਸਾ ਮੰਨੀਏ ਤਦ ਸਿੱਖਨਿਯਮ ਭੰਗ ਹੁੰਦਾ ਹੈ.

੩ ਅਮ੍ਰਿਤ ਛਕਨ ਤੋਂ ਪਹਿਲਾਂ ਇਨਾਂ ਪੰਜਾਂ ਦੇ, ਦਯਾਰਾਮ, ਧਰਮਦਾਸ, ਮੁਹਕਮਚੰਦ, ਸਾਹਿਬਚੰਦ ਔਰ ਹਿੰਮਤ ਨਾਂਉ ਸਨ, ਪਾਹੁਲ ਛਕਾਕੇ ਰਾਮ, ਦਾਸ ਔਰ ਚੰਦ ਦੀ ਥਾਂ "ਸਿੰਘ" ਪਦ ਲਾ ਦਿੱਤਾ. ਏਨਾਂ ਦੇ ਸਾਰੇ ਨਾਂਉਂ ਇਸ ਕਰਕੇ ਨਹੀਂ ਬਦਲੇ ਕਿ ਸਹਿਜਧਾਰੀ ਸਿੱਖ ਹੋਣ ਕਰਕੇ ਏਹ ਨਾਂਉਂ ਗੁਰਬਾਣੀ ਵਿਚੋਂ ਰੱਖੇ ਹੋਏ ਸੇ. ਸਿੱਖਧਰਮ ਵਿੱਚ ਅਮ੍ਰਿਤ ਛਕਾਕੇ ਉਸੇ ਦਾ ਪੂਰਾ ਨਾਂਉਂ ਬਦਲੀ ਦਾ ਹੈ (ਅਰਥਾਤ ਨਵਾਂ ਨਾਂਉਂ ਰੱਖੀਦਾ ਹੈ ) ਜਿਸ ਦਾ ਪਹਿਲਾ ਨਾਂਉਂ ਗੁਰੂ ਗ੍ਰੰਥ ਸਾਹਿਬ ਵਿਚੋਂ ਨਾ ਲਿਆ ਗਯਾ ਹੋਵੇ.

(੯੮੧) "ਪਾਂਚਨ ਸੋਂ ਕਬਿ ਮੇਲ ਨ ਕਰੀਯੈ,
ਨਾਮ ਦਾਨ ਨਿਸ ਦਿਨ ਉਰ ਧਰੀਯੇ.
ਮੀਣਾ ਔਰ ਮਸੰਦੀ ਜਾਨ,
ਧੀਰਮਲੀ ਰਮਰਈ ਜੁ ਆਨ,
ਪੰਚਮ ਕੋ[1] ਜਾਨਤ ਤੁਮ, ਭ੍ਰਾਤ!
ਛਪੀ ਨਹੀਂ ਕਛੁ ਯਾਂਮੇ ਬਾਤ.

(੯੮੨) "ਮੋਰ ਬਚਨ ਸੋਂ ਕਰਹੁ ਪਜਾਰਾ,
ਖੜਗਕੇਤ ਹੈ ਰੱਛਕ ਥਾਰਾ.
ਝੂਠੇ ਸਰਬ ਉਪਾਵ ਤਿਆਗਹੁ,
ਸ੍ਰੀ ਅਸਿਧੁਜ ਕੀ ਚਰਨੀ ਲਾਗਹੁ.
ਪੋਥੀ ਗ੍ਰੰਥ ਮਹਿਲ ਦਸ ਬਾਨੀ,
ਸੋਧ ਲਹੋ ਪਦ ਜੋ ਨਿਰਬਾਨੀ.
ਸ਼ਸਤ੍ਰ ਅਸਤ੍ਰ ਸਿਮਰਹੁ ਬਰ ਬੁੱਧਾ,
ਖਲ ਦਲ ਸਾਥ[2] ਕਰਹੁ ਨਿਤ ਜੁੱਧਾ.
ਰਾਜਜੋਗ ਤੁਮ ਕਹਿਂ ਮੈਂ ਦੀਨਾ,
ਪਰਮਜੋਤਿ ਸੰਗ ਪਰਚੋ ਕੀਨਾ.
ਸੰਤ ਸਮੂਹਨ ਕੋ ਸੁਖ ਦੀਜੈ,
ਅਚਲਰਾਜ ਧਰਨੀ ਮਹਿਂ ਕੀਜੈ.

---

੧ ਸਿਰਗੁੰਮ.
੨ ਪਾਂਮਰ ਅਧਰਮੀ ਅਤੇ ਅਨਜਾਈ ਲੋਕਾਂ ਨਾਲ, ਦੇਸ਼ ਔਰ ਕੌਮ ਵਾਸਤੇ.

ਖ਼ਾਲਸ[1] ਕੀ ਚਰਨੀ ਸਭ ਲਾਗੋ,
ਪਰਮਜੋਤਿ ਕੇ ਰਸ ਮਹਿੰ ਪਾਗੋ.
ਖੜਗ ਗੋਦ[2] ਤੁਮ ਕਹਿੰ ਮੈ ਪਾਯੋ,
ਭਿੰਨ ਭਿੰਨ ਕਰ ਪੰਥ ਬਤਾਯੋ.
ਦੇਗ਼ ਤੇਗ਼ ਹੈ ਜੀਤ ਤਿਹਾਰੀ,
ਅਸਿਧੁਜਰਹਿਤ[3] ਲੇਹੁ ਉਰ ਧਾਰੀ.
ਮਹਾਂਕਾਲ ਕਾ ਕਰੋ ਧਜਾਨਾ,
ਘਟ ਮੈ ਨਿਰਖੋ ਹਰਿ ਭਗਵਾਨਾ.
(੯੮੩) ਬਿਖਜਾ, ਕਿਰਿਆ[4] ਭੱਦਨ ਤਜਾਗਹੁ,
ਜਟਾਜੂਟ[5] ਰਹਿਬੋ ਅਨੁਰਾਗਹੁ.
ਸ਼ਬਦ ਬਿਨਾ[6] ਅਨਜਾ[7] ਨਹਿੰ ਮੇਲਾ,
ਨਿਸ ਦਿਨ ਸਾਧੁਸੰਗਤ ਸੋਂ ਕੇਲਾ.[8]

---

੧ ਵਾਹਗੁਰੂ. ਖਾਲਿਸ ਦਾ ਉਪਾਸਕ ਖਾਲਸਾ.
੨ ਅਕਾਲ ਪੁਰੁਸ਼ ਦੀ ਗੋਦੀ ਵਿੱਚ.
੩ ਅਕਾਲ ਦੀ ਆਗਜਾ ਅਨੁਸਾਰ ਜੋ ਥੁਆਨੂੰ ਰਹਿਤ ਦੱਸੀ ਗਈ ਹੈ. ਅਕਾਲੀ ਰਹਿਤ.
੪ ਹਿੰਦੂ ਰੀਤੀ ਅਨੁਸਾਰ ਮ੍ਰਿਤਕਕ੍ਰਿਯਾ ਆਦਿਕ ਕਰਮ.
੫ ਅਮੁੰਡਿਤ. ਅਰਥਾਤ ਕੇਸਾਂ ਦੀ ਬੇਅਦਬੀ ਨਾ ਕਰੋ. ਜਮਾਂਦਰੂ ਕੇਸ ਰੱਖੋ.
੬ ਗੁਰੁਸ਼ਬਦ ਬਿਨਾਂ.
੭ ਹੋਰ ਥਾਂ. ਜਿੱਥੇ ਗੁਰੁਸ਼ਬਦ ਨਹੀਂ.
੮ ਆਨੰਦ. ਮਿਲਾਪ. ਪ੍ਰੀਤੀ.

(੯੮੪) ਲੈ ਆਇਸ ਗੁਰੁਦੇਵ ਕੀ[1] ਸ੍ਰੀ ਖ਼ਾਲਿਸ ਮਹਾਰਾਜ,[2]
ਪ੍ਰਗਟ ਕਰ੍ਯੋ ਜਗ ਖ਼ਾਲਸਾ ਹਿੰਦੁ ਤੁਰਕ ਸਿਰਤਾਜ.
ਝੂਠਪੰਥ ਸਭ ਤ੍ਯਾਗਕੈ ਏਕਪੰਥ ਦ੍ਰਿੜ੍ਹ ਕੀਨ,
ਪਰਮਜੋਤਿ ਸ੍ਰੀ ਸਤਿਗੁਰੂ[3] ਜ੍ਯੋਂ ਸ੍ਰੀਮੁਖ ਕਹਿਦੀਨ.

## ਅਧ੍ਯਾਯ ੧੯

(੯੮੫) [4]ਜਲਜ ਸਿਵਾਲ[5] ਦੋਊ ਜਲ ਮਾਂਹੀ,
ਦਾਦੁਰ ਨੀਚ ਸਿਵਾਲ ਸੁ ਖਾਂਹੀ.
ਨਹੀਂ ਜਾਨ ਰਸ ਕੌਲ ਪਰਾਗਾ,[6]
ਕੀਚ ਸਵਾਲ ਡਾਂਡਿ ਰਸ ਪਾਗਾ.[7]
ਕੋਟਿ ਕਲਪ ਪਾਹਨ ਜਲ ਵਸੈ,
ਤਨਿਕ ਨ ਤਾਸ ਅੰਗ ਪੁਨ ਰਸੈ.[8]
ਤਿਮ ਸਾਕਤ ਸੰਤਨ ਕੇ ਪਾਸਾ,
ਨਿਸ ਦਿਨ ਗੁਨ ਤੇ ਰਹਿਤ ਨਿਰਾਸਾ.
ਗੁਣ ਕੋ ਤ੍ਯਾਗ ਔਗੁਣੈ ਗਹੈ,
ਦਾਦੁਰ ਕਮਲ ਸਿਵਾਲਨ ਚਹੈ.

---

੧ ਅਕਾਲਪੁਰੁਸ਼ ਦੀ.
੨ ਦਸਮਗੁਰੂ.
੩ ਪਰਮ ਜੋਤਿਮਾਨ ਸ੍ਰੀ ਸਤਗੁਰੁ (ਅਕਾਲਪੁਰੁਸ਼) ਨੇ.
੪ ਦਸਮ ਗੁਰੂ ਜੀ ਦਾ ਸਿੱਖਾਂ ਨੂੰ ਉਪਦੇਸ਼.
੫ ਪਾਣੀ ਦਾ ਜਾਲਾ.
੬ ਫੁਲ ਦਾ ਮਿਠਾਸ.
੭ ਚਿੱਕੜ, ਪਾਣੀ ਦਾ ਮੈਲਰੂਪ ਜਾਲਾ ਅਤੇ ਡੰਡੀ ਦੇ ਰਸ ਵਿੱਚ ਮਸਤ ਹੈ.
੮ ਅਸਰ ਨਹੀਂ ਕਰਦਾ.

ਗਊ ਭੈਂਸ ਤਨ ਜੋਕ ਲਗਈਐ,
ਛੀਰ ਨ ਗਹੈ, ਰੁਧਿਰ ਕੋ ਪੀਐ.

(੯੮੬) ਸੁਨਤ ਸਭਨ ਕੀ ਬੇਨਤੀ ਮਾਤਾ ਜੂ ਹਿਤ ਧਾਰ,
ਅੰਬੁਜ[1] ਸ੍ਰੀਮੁਖ ਯੋਂ ਕਹੀ, ਇਹ ਪੂਜਾ ਦੁਖਕਾਰ.[2]
ਜਯੋਂ ਜਨਨੀ ਨਿਜ ਤਨੁਜ[3] ਕੋ
ਨਿਰਖ ਜ਼ਹਿਰ ਨਹਿੰ ਦੇਤ,
ਤਯੋਂ ਪੂਜਾ ਕੀ ਅੰਸ ਯਹਿ ਸਰਬ ਦੂਖ ਕੋ ਹੇਤੁ.
ਨਿਰਖ, ਮਾਤ ਜੂ! ਹੋਤ ਪੂਜ ਕੀ ਅੰਸ਼ ਹਲਾਹਲ,[4]
ਅਬ ਇਨਕੋ ਕਿਮ ਦੇਊਂ ਪ੍ਰਿਥਮ ਕਰ ਦੀਨੀ ਪਾਹੁਲ.
ਕਹਾਂ ਹੋਗ ਪਰਤਾਪ ਜਗਤ ਮੈ, ਕਹੁ ਇਨ ਕੇਰਾ?
ਦਾਰਿਦ੍ਰੀ ਇਹ ਲੋਕ, ਉਤੇ ਹ੍ਵੈ ਨਰਕ ਬਸੇਰਾ.
ਮੁਗਲ ਪਠਾਨ ਦਲਾਨ ਸੋਂ ਤਬ ਲੈਹੈਂ ਰਣ ਮੰਡ,
ਉੱਦਮ ਕਰ ਜਬ ਖਾਂਹਿਗੇ ਪਾਕਭੋਜ[5] ਬਰਭੰਡ.
ਪਾਕ ਭੋਜ ਬਰਬੰਡ, ਦੰਡ ਦੇਹੀ ਅਰਿ ਕਰ ਹੈਂ,
ਤਾਕੇ ਆਗੈ ਸ਼ਤ੍ਰੁ, ਕਹੋ, ਕਿਮ ਧੀਰਜ ਧਰ ਹੈਂ?

---

੧ ਕਮਲ.

੨ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਮਾਤਾ ਗੂਜਰੀ ਜੀ ਨੂੰ ਸੰਵੋਧਨ ਕਰਕੇ ਸਭ ਸੰਗਤ ਨੂੰ ਉਪਦੇਸ਼ ਦਿੱਤਾ ਕਿ ਪੂਜਾ ਦਾ ਧਨ ਖਾਣ ਕਰਕੇ ਪ੍ਰਤਾਪ ਨਸ਼ਟ ਹੁੰਦਾ ਹੈ, ਅਤੇ ਉੱਦਮ ਨਾਲ ਧਰਮ ਦੀ ਕਮਾਈ ਕਰਕੇ ਖਾਣਾ ਤੇਜ ਪ੍ਰਤਾਪ ਵਧਾਉਂਦਾ ਹੈ.

੩ ਪੁਤ੍ਰ.

੪ ਜ਼ਹਿਰ.

੫ ਪਵਿਤ੍ਰ ਭੋਜਨ, ਧਰਮਕਿਰਤ ਨਾਲ ਕਮਾਯਾ ਹੋਯਾ.

ਕਿਰਤ ਬਿਰਤਿ ਕਰ ਏਕ ਏਕ ਖਲਦਲ ਬਲ ਹਰਣੰ,
'ਤ੍ਰਾਹਿ ਤ੍ਰਾਹਿ'[੧] ਕਰ ਪਰਗ ਸਿੰਘ ਸ਼ਤ੍ਰੂ ਤਿਸ ਸ਼ਰਣੰ.
ਖੜਗਕੇਤੁ ਕਾ ਜਾਨੀਐ, ਮਾਤਾ ਜੀ, ਇਹ ਪਾਥ,[੨]
ਆਪ ਕ੍ਰਿਪਾਨਿਧਿ ਥਾਪਕੇ ਧਰਜੋ ਸੀਸ ਇਸ ਹਾਥ.
ਧਰਜੋ ਸੀਸ ਇਸ ਹਾਥ ਜਾਨ ਸ਼੍ਰੀ ਖੜਗਧੁਜਾਧਰ,
ਕਿਤਕ ਜੁੱਧ ਅਰ ਬਿਰੁਧ ਬਨੈਗੋ ਯਾਂਕੋ ਆਕਰ.
ਭੂਖ ਪਜਾਸ ਅਰੁ ਕਸ਼ਟ ਬਨੈਗੋ ਜੌ ਇਸ ਆਈ,
ਬਿਨ ਧੀਰਜ ਕੇ ਧਰੇ, ਭੂਮਿ ਕਿਮ ਭੁਗਹੈਂ ? ਮਾਈ !

## ਅਧਜਾਯ ੨੩

(੯੮੭) [੩]ਪੁਨੰ ਸੰਗ ਸਾਰੇ ਪ੍ਰਭੂ ਜੀ ਸੁਨਾਈ:—
"ਬਿਨਾ ਤੇਗ[੪] ਤੀਰੰ ਰਹੋ ਨਾਂਹ, ਭਾਈ !
ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ,
ਗਹੇ ਕਾਨ ਤਾਂਕੇ ਕਿਤੈ ਲੈ ਸਿਧਾਨੋ.
ਇਹੈ ਮੋਰ ਆਗਯਾ, ਸੁਨੋ ਹੇ ਪਿਆਰੇ !
ਬਿਨਾ ਤੇਗ ਕੇਸੰ ਦਿਵੋ ਨਾ ਦਿਦਾਰੇ.
ਇਹੈ ਮੋਰ ਬੈਨਾ ਮੰਨੈਗਾ ਸੁ ਜੋਈ,
ਤਿਸੈ ਇੱਛ ਪੂਰੰ ਸਭੈ ਜਾਨ ਸੋਈ."

---

੧ ਵੈਰੀ, "ਰੱਖ ਲਓ, ਰੱਖ ਲਓ" ਕਹਿਕੇ ਸ਼ਰਣ ਪੈਣਗੇ.
੨ ਪੰਥ.
੩ ਸਿੱਖਾਂ ਨੂੰ ਕਲਗੀਧਰ ਸ੍ਵਾਮੀ ਦਾ ਉਪਦੇਸ਼.
੪ ਤਲਵਾਰ (ਕ੍ਰਿਪਾਣ).

# ਅਧ੍ਯਾਯ ੨੯

(੯੮੮) [੧]ਸ੍ਵਾਂਗ ਸਵਾਰੀ ਕਾ ਪ੍ਰਭੁ ਧਾਰਜੋ,
ਸਭ ਖ਼ਾਲਿਸ ਕੋ ਵਚਨ ਉਚਾਰਜੋ:—
"ਜ੍ਯੋਂ ਥਾ ਹੁਕਮ ਤਿਵੇਂ ਸਾ ਹੋਨਾ,
ਹਮ ਕੋ ਸ਼ਾਦੀ, ਕਿਸੂ ਨ ਰੋਨਾ.[੨]
ਜੋ ਹਮ ਕੋ ਰੋਵੈਗਾ ਕੋਈ,
ਈਤ ਊਤ ਤਾਂਕੌ ਦੁਖ ਹੋਈ.
ਕੀਰਤਨ ਕਥਾ ਸੁ ਗਾਵਹੁ ਬਾਨੀ,
ਇਹੈ ਮੋਰ ਸਿੱਖ੍ਯਾ ਸੁਨ ਕਾਨੀ.

# ਅਧ੍ਯਾਯ ੩੦

ਚੌਕੀ ਸ਼ਬਦ ਪਰਬ ਗੁਰੁ ਕਰੀਐ,
ਰਹਿਤ ਖ਼ਾਲਸੇ ਕੀ ਉਰ ਧਰੀਐ."

# ਇਤਿ ਪੰਦ੍ਰਵੀਂ ਕਲਾ.

---

੧ 'ਅਵਿਚਲਨਗਰ' ਵਿੱਚ ਗੁਰੂ ਸਾਹਿਬ ਨੇ ਜੋਤੀਜੋਤਿ ਸਮਾਉਣ ਦੀ ਤ੍ਯਾਰੀ ਕੀਤੀ.

੨ ਦੇਖੋ, ਛੀਵੇਂ ਗੁਰੂ ਸਾਹਿਬ ਦੇ ਗੁਰੁਵਿਲਾਸ ਦੇ ੧੯ਵੇਂ ਅਧ੍ਯਾਯ ਵਿੱਚ ਗੁਰੂ ਸਾਹਿਬ ਦਾ ਉਪਦੇਸ਼:—
ਅਵਰ ਸਿੱਖ ਹਮਰੀ ਸੁਨ ਲੀਜੈ, ਹੋਇ ਮ੍ਰਿਤਕ ਕੁਲ ਰੁਦਨ ਨ ਕੀਜੈ,
ਸਤਿਗੁਰੁ ਭਾਣੇ ਆਨੰਦ ਧਾਰੋ, ਸੱਤਨਾਮ ਮੁਖ ਮੰਤ੍ਰ ਉਚਾਰੋ.
ਔਰ ਗੁਰੂ ਅਮਰਦਾਸ ਜੀ ਦੀ ਆਗ੍ਯਾ:—
'ਮਤ ਮੈ ਪਿਛੈ ਕੋਈ ਰੋਵਸੀ,
ਸੋ ਮੈ ਮੂਲ ਨ ਭਾਇਆ.' (ਰਾਮਕਲੀ, ਸਦ)

ੴ ਸਤਿਗੁਰ ਪ੍ਰਸਾਦਿ ॥

# ਕਲਾ ੧੬

# (੯੮੯) ਗੁਰੁ ਨਾਨਕ ਪ੍ਰਕਾਸ਼[1]

---

੧ ਇਹ ਕਾਵ੍ਯਰਚਨਾ, ਭਾਈ ਸੰਤੋਖ ਸਿੰਘ ਜੀ ਦੀ ਹੈ, ਜਿਨ੍ਹਾਂ ਦੀ ਸੰਖੇਪ ਕਥਾ ਇਉਂ ਹੈ—ਬੂੜੀਆ ਨਿਵਾਸੀ ਭਾਈ ਦੇਵਾ ਸਿੰਘ ਜੀ ਦੇ ਘਰ, ਸਾਲ ੧੮੪੫ ਵਿਖੇ ਕਵੀ ਜੀ ਦਾ ਜਨਮ ਅਮ੍ਰਿਤਸਰ ਹੋਯਾ. ਆਪ ਨੇ ਭਾਈ ਸੰਤ ਸਿੰਘ ਜੀ ਤੋਂ ਵਿਦ੍ਯਾ ਪੜ੍ਹੀ.

'ਦੇਵਾ ਸਿੰਘ ਪਿਤ ਦੇ ਜਨਮ ਕਵਿ ਸੰਤੋਖ ਸਿੰਘ ਨਾਮ.'

(ਨਾਨਕ ਪ੍ਰਕਾਸ਼. ਉ, ਅ: ੫੭)

ਸੰਤ ਸਿੰਘ ਗੁਰੁ ਅੱਖਰ ਦਾਤਾ, ਨਮੋ ਕਰੋਂ ਤਿਨ ਪਗ ਜਲਜਾਤਾ.

(ਗੁਰੁ ਪ੍ਰਤਾਪ ਸੂਰਯ, ਰੁੱਤ ੧, ਅ: ੧)

ਭਾਈ ਸਾਹਿਬ ਕਾਵ੍ਯ ਦੇ ਪੂਰਣ ਪੰਡਿਤ ਸੇ ਅਤੇ ਕਵਿਤਾ ਰਚਨ ਦੀ ਅਲੌਕਿਕ ਸ਼ਕਤੀ ਰੱਖਦੇ ਸਨ. ਆਪ ਨੇ ਬੂੜੀਏ ਵਿੱਚ ਰਹਿਕੇ ਅਮਰਕੋਸ਼ ਦਾ ਅਨੁਵਾਦ ਕੀਤਾ ਅਤੇ ਸਾਲ ੧੮੮੦ ਵਿੱਚ 'ਗੁਰੁ ਨਾਨਕ ਪ੍ਰਕਾਸ਼' ਪੁਸਤਕ ਰਚਿਆ. ਇਸ ਤੋਂ ਪਿਛੋਂ ਏਹ ਮਹਾਰਾਜਾ ਕਰਮ ਸਿੰਘ ਜੀ ਪਾਸ ਪਟਿਆਲੇ ਜਾ ਨੌਕਰ ਹੋਏ. ਸਾਲ ੧੮੮੨ ਵਿਚ ਕੈਥਲ ਪਤੀ ਭਾਈ ਉਦਯ ਸਿੰਘ ਜੀ ਨੇ ਇਨ੍ਹਾਂ ਨੂੰ ਮਹਾਰਾਜਾ ਪਟਿਆਲਾ ਤੋਂ ਮੰਗ ਲਯਾ ਅਤੇ ਬਡੇ ਸਨਮਾਨ ਨਾਲ ਕਵੀ ਜੀ ਨੂੰ ਆਪਣੇ ਪਾਸ ਰੱਖਿਆ.

ਕੈਥਲ ਵਿੱਚ ਰਹਿਕੇ, ਭਾਈ ਉਦਯ ਸਿੰਘ ਜੀ ਦੇ ਨੌਕਰ ਪੰਡਿਤਾਂ ਦੀ ਸਹਾਯਤਾ ਨਾਲ ਕਵੀ ਜੀ ਨੇ ਬਹੁਤ ਪੁਸਤਕ ਭਾਸ਼ਾ ਵਿੱਚ ਬਣਾਏ ਅਤੇ ਸਤਗੁਰਾਂ ਦਾ ਪਵਿਤ੍ਰ ਜੀਵਨਬ੍ਰਿਤਾਂਤ 'ਗੁਰੁ ਪ੍ਰਤਾਪ ਸੂਰਯ' ਨਾਮਕ ਗ੍ਰੰਥ—

# (ਚਲਦਾ ਫੁਟਨੋਟ)

—ਰਚਿਆ, ਜੋ ਸਾਲ ੧੯੦੦ ਦੇ ਅੰਤ ਵਿੱਚ ਸਮਾਪਤ ਹੋਯਾ. ਇਸੇ ਸਾਲ ਭਾਈ ਸੰਤੋਖ ਸਿੰਘ ਜੀ ਦਾ ਕੈਥਲ ਵਿੱਚ ਚਲਾਣਾ ਹੋਯਾ.

ਭਾਈ ਸਾਹਿਬ, ਗ੍ਰੰਥ ਰਚਨਾ ਦਾ ਜ਼ਿਕਰ ਆਪਣੀ ਕਲਮ ਤੋਂ ਇਉਂ ਲਿਖਦੇ ਹਨ:—

"ਪੂਰਬ ਮੈ ਸ਼੍ਰੀ ਨਾਨਕ ਕਥਾ,
ਛੰਦਨ ਬਿਖੈ ਰਚੀ ਮਤਿ ਯਥਾ.
ਰਹ੍ਯੋ ਚਾਹਤੋ ਗੁਰੁ ਨ ਵ੍ਰਿਤਾਂਤ,
ਨਹਿ ਪਾਯੋ ਤਿਸ ਕੇ ਪਸ਼ਚਾਤ.
ਕਰਮਕਾਲ ਤੇ ਕੈਥਲ ਆਏ,
ਥਿਤ ਹ੍ਵੈ ਜਪੁਜੀ ਅਰਥ ਬਨਾਏ.
ਬਾਲਮੀਕਿ ਕ੍ਰਿਤ ਕਥਾ ਸੁਨੀ ਜਬ,
ਛੰਦਨ ਬਿਖੈ ਰਚੀ ਹਮ ਸਭ ਤਬ.
ਪੁਨ ਵਿਦਾਂਤ ਕੋ ਗ੍ਰੰਥ ਮਹਾਨਾ,
ਉਪਨਿਸਦਨ ਕੋ ਜਹਿਂ ਵਖ੍ਯਾਨਾ.
ਆਤਮ ਕੋ ਪੁਰਾਣ ਜਿਸ ਨਾਮ,
ਸਕਲ ਬਨਾਯੋ ਸੋ ਅਭਿਰਾਮ.
ਚਾਹਤ ਭਯੇ ਆਪ ਗੁਰੁ ਜਬਹੂੰ.
ਭਾ ਸੰਚਯ ਦਸ ਗੁਰੁ ਯਸ ਤਬਹੂੰ.
ਹੇਰ ਉਮੰਗ ਮੋਹਿ ਮਨ ਆਈ,
ਕਰਨ ਲਗ੍ਯੋ ਇਹ ਗ੍ਰੰਥ ਸੁਹਾਈ.
ਪੂਰਵਾਰਧ ਉਤ੍ਰਾਰਧ ਦੋਇ,
ਕਥਾ ਬਨੀ ਗੁਰੁ ਨਾਨਕ ਸੋਇ.
ਵਰਣੀ ਦ੍ਵਾਦਸ ਰਾਸਿ ਅਗਾਰੀ,
ਨਵਮ ਗੁਰੂ ਲਗ ਕਥਾ ਸੁਧਾਰੀ,
ਖਟ ਰਿਤੁ ਯੁਕਤ ਬਨੇ ਯੁਗ ਅਯਨ,
ਸ਼੍ਰੀ ਗੁਬਿੰਦ ਸਿੰਘ ਗਾਥਾ ਅਯਨ.—

# (ਚਲਦਾ ਫੁਟਨੋਟ)

—ਭਇਏ ਪ੍ਰਕਰਣ ਸਰਵ ਕੇ ਬਾਈ,
ਨੌ ਰਸ ਤੇ ਪੂਰਨ ਸੁਖਦਾਈ.
ਸ਼੍ਰੀ ਗੁਰੁ ਕੀ ਗਾਥਾ ਸੁਭ ਗੰਗਾ,
ਛੰਦ ਉਮੰਗ ਉਤੰਗ ਤਰੰਗਾ.
ਰਾਮ ਕੁਵਰ ਗਿਰਿਵਰ ਤੇ ਨਿਕਸੀ,
ਸਿੱਖਨ ਵਿਖੈ ਜਗਤ ਮੇ ਵਿਗਸੀ.
ਸੂਨ ਸੂਨ ਗ੍ਰਹਿ ਆਤਮਾ ਸੰਮਤ ਆਦਿ ਪਛਾਨ,
ਮਧੂ ਮਾਸ ਸਤ੍ਰਨ ਕਰ ਭਾ ਉਤਪਾਤ ਮਹਾਨ.
ਪਰੀ ਲੂਟ ਕਪਿਥਲ ਵਿਖੈ ਮਿਲੇ ਚੋਰ ਵਟਪਾਰ,
ਆਪ ਆਪ ਕੋ ਭਜ ਚਲੇ ਤਜ ਪੁਰ ਸਭ ਇਕ ਬਾਰ.
ਸਾਵਨ ਮਹਿ ਇਸ ਗ੍ਰੰਥ ਕੀ ਭਈ ਸਮਾਪਤਿ ਆਇ,
ਵਿਘਨ ਵ੍ਰਿੰਦ ਤੇ ਬਚ ਰਹੇ ਸ਼੍ਰੀ ਕਰਤਾਰ ਸਹਾਇ.

(ਗੁਰੁ ਪ੍ਰਤਾਪ ਸੂਰਯ, ਐਨ ੨, ਅ: ੩੬)

ਕਵਿਰਾਜ ਜੀ ਦੇ ਬਣਾਏ ਹੋਏ ਪ੍ਰਸਿੱਧ ਪੁਸਤਕ ਇਹ ਹਨ:—

੧ ਗੁਰੁ ਨਾਨਕ ਪ੍ਰਕਾਸ਼.
੨ ਜਪੁਜੀ ਸਾਹਿਬ ਦਾ "ਗਰਬਗੰਜਨੀ ਟੀਕਾ" ਜੋ ਸਾਲ ੧੮੯੬ ਵਿਚ ਸਮਾਪਤ ਕੀਤਾ.
੩ ਗੁਰੁ ਪ੍ਰਤਾਪ ਸੂਰਯ. (ਸੂਰਜ ਪ੍ਰਕਾਸ਼)
੪ ਅਮਰ ਕੋਸ਼.
੫ ਆਤਮ ਪੁਰਾਣ.
੬ ਵਾਲਮੀਕ ਰਾਮਾਯਣ.
(੪–੬) ਦਾ ਉਲੱਥਾ

ਭਾਈ ਸਾਹਿਬ ਨੂੰ ਗੁਰੁਮਤ ਵਿੱਚ ਪੂਰੀ ਸ਼੍ਰੱਧਾ ਅਤੇ ਪ੍ਰੇਮ ਸੀ, ਪਰ ਪੰਡਿਤਾਂ ਦੀ ਸੰਗਤ ਅਤੇ ਪ੍ਰੇਰਣਾ ਕਰਕੇ (ਕਿ ਜੇ ਆਪ ਗੁਰੂਆਂ ਦੀ ਕਥਾ ਨੂੰ ਪੁਰਾਣ ਰੀਤੀ ਅਨੁਸਾਰ ਅਵਤਾਰਾਂ ਜੇਹੀ ਲਿਖੋਗੇ ਅਤੇ ਸ਼ਾਸਤ੍ਰਾਂ ਤੋਂ ਵਿਰੁੱਧ ਆਪਦੇ ਪੁਸਤਕ ਨਹੀਂ ਹੋਣਗੇ ਤਾਂ ਉਨ੍ਹਾਂ ਦਾ ਬਹੁਤ ਪ੍ਰਚਾਰ ਹੋਊ ਅਤੇ ਸਭ ਆਪਦੀ ਰਚਨਾ ਨੂੰ ਆਦਰ ਨਾਲ ਪੜ੍ਹਨਗੇ) ਕਈ ਥਾਂਈ ਟਪਲਾ ਖਾ ਗਏ ਹਨ.

## ਉਤ੍ਰਾਰਧ, ਅਧਜਾਯ ੪੨

[1]ਮਨ ਚੰਚਲ ਵੇਸ਼ਜਾ ਜਬ ਪੇਖੀ,
ਕਾਮਕ਼ੇਲ ਹ੍ਵੈ ਚਾਹ ਵਿਸ਼ੇਖੀ.
ਰੋਕਜੋ ਰੁਕਤ ਨ ਕਿਸੂਪ੍ਰਕਾਰਾ,
ਮਿਲ ਤਿੰਹ ਅਪਨ ਜਨਮ ਜਗ ਹਾਰਾ.
ਧਰਮਛੀਨ ਹ੍ਵੈ ਪਾਯ ਸਜ਼ਾਈ,
ਪਰਜੋ ਨਰਕ ਮੇ ਬਹੁ ਬਿਲਲਾਈ.
ਯਾਂਤੇ ਤਿੰਹ ਕੋ ਦੇਖੈ ਨਾਹੀਂ,[2]
ਸਮਾ ਬਿਤਾਵੈ ਸੰਗਤਿ ਮਾਂਹੀਂ.
(੯੯੦) ਖੇਲੇ ਜੂਪ[3] ਭੂਪ[4] ਜੋ ਹੋਏ,
ਪਰੀ ਆਪਦਾ ਦਾਰੁਣ, ਰੋਏ.[5]
ਇਨ ਕੋ ਤਜਾਗੇ ਜੋ ਸਿੱਖ ਹੋਇ,
ਸੁਖ ਪਾਵਹਿ ਮਾਨਹਿ ਵਚ ਜੋਇ.

## ਉਤ੍ਰਾਰਧ, ਅਧਜਾਯ ੪੩

(੯੯੧) [6]ਅਗਨਿ ਤਾਪਨਾ ਜਲ ਮਹਿਂ ਰਹਿਨੋ,

---

੧ ਮੂਲੇ ਨੂੰ ਗੁਰੂ ਨਾਨਕ ਸਾਹਿਬ ਦਾ ਉਪਦੇਸ਼.
੨ ਵਿਕਾਰ ਦ੍ਰਿਸ਼੍ਟੀ ਨਾਲ.
੩ ਜੂਆ.
੪ ਯੁਧਿਸ਼ਟਰ ਅਤੇ ਨਲ ਆਦਿਕ ਰਾਜੇ.
੫ ਬੜੇ ਦੁਖੀ ਹੋਕੇ ਅਤੀ ਰੋਏ.
੬ ਮਾਲੋ ਅਤੇ ਭਾਗੋ ਨੂੰ ਸ਼੍ਰੀ ਗੁਰੂ ਨਾਨਕ ਸਾਹਿਬ ਦਾ ਉਪਦੇਸ਼.

ਬ੍ਰਤ ਕਰਨੋ ਸੀਤੋਸ਼ਨ[1] ਸਹਿਨੋ.
ਊਰਧਬਾਹੁ ਅਧੋਸਿਰ[2], ਕਰਨਾ,
ਖਰੇਹੋਨ ਚਿਰਲੌ ਇਕਚਰਨਾ.
ਕੰਦਮੂਲ ਚੁਨ ਖਾਵਨੇ ਤੀਰਥ ਤੀਰ ਨਿਵਾਸ,
ਭੂਮਿ ਭ੍ਰਮਨ, ਚੰਦ੍ਰਾਇਣੀ[3], ਤਮਗੁਣ ਏ ਤਪਰਾਸਿ.[4]
ਗੋ ਤੇ[5] ਮਨ ਜੁ ਇਕਾਗਰ ਕਰਨੋ,
ਕਥਾ ਕੀਰਤਨ ਮਹਿੰ ਪੁਨ ਧਰਨੋ,
ਰੁਚਿਯੁਤ ਗੁਣਨ ਗਾਵਣਾ ਸੁਣਨੋ,
ਮਿਲਕੈ ਸਤਸੰਗਤ ਨਿਤ ਗੁਣਨੋ.[6]
ਕਰਮ ਤਾਮਸੀ ਕਰਨ ਦੁਖਾਰੇ,
ਇਹ ਜੁ ਸਾਤ੍ਵਕੀ ਲਖਹੁ ਸੁਖਾਰੇ.
ਫਲ ਬਿਸਾਲ ਹ੍ਵੈ, ਥੋਰ ਕਮਾਈ,
ਤਿਨ ਮਿਹਨਤ ਬਡ, ਲਘੁਫਲ[7] ਪਾਈ.

---

੧ ਸਰਦੀ ਅਤੇ ਗਰਮੀ.
੨ ਸਿਰ ਹੇਠ ਅਤੇ ਪੈਰ ਉੱਤੇ. ਬਾਹਾਂ ਖੜੀਆਂ ਕਰਕੇ ਸੁਕਾ ਦੇਣੀਆਂ.
੩ ਚਾਂਦ੍ਰਾਯਣਵ੍ਰਤ. ਚੰਦ੍ਰਮਾ ਦੇ ਵਧਣ ਘਟਣ ਨਾਲ ਗ੍ਰਾਹੀਆਂ ਦਾ ਵਧਾਉਣਾ ਘਟਾਉਣਾ, ਏਕਮ ਨੂੰ ਇੱਕ ਅਤੇ ਪੂਰਨਮਾਸ਼ੀ ਨੂੰ ਪੰਦ੍ਰਾਂ ਗ੍ਰਾਸ. ਇਸੇਤਰਾਂ ਮੌਸ ਨੂੰ ਕੋਈ ਗ੍ਰਾਸ ਨਾ ਖਾਣਾ.
੪ ਏਹ ਸਭ ਤਪ ਤਮੋਗੁਣੀ ਹੈਂਨ.
੫ ਇੰਦ੍ਰੀਆਂ ਤੋਂ.
੬ ਵਿਚਾਰਣਾ.
੭ 'ਤੀਰਥੁ, ਤਪੁ, ਦਇਆ, ਦਤੁ ਦਾਨੁ. ਜੇ ਕੋ ਪਾਵੈ—ਤਿਲ ਕਾ ਮਾਨੁ' (ਜਪੁ) ਬਾਵਾ ਜੀ ਬਡੇ ਤਪੀਏ ਹਨ, ਮੂਰਖ ਮੰਡਲੀ ਤੋਂ ਕੇਵਲ ਇਤਨੀ ਵਡਿਆਈ ਰੂਪ ਫਲ ਮਿਲਦਾ ਹੈ.

(੯੯੨) ਮੈਤ੍ਰੀ ਕਰੁਣਾ ਦ੍ਵੈ ਲਖੋ, ਮੁਦਿਤਾ ਤੀਜੀ ਜਾਨ,
ਚਤੁਰੁ ਉਪੇਖਯਾ ਜਿਸਬਿਖੈ 'ਸਨਮੁਖ' ਸੋ ਪਹਿਚਾਨ[1]

(੯੯੩) [2]ਸੁਨਕੈ ਬੋਲੇ ਸ਼੍ਰੀ ਗੁਰੁ ਤਬਹੀ,—
'ਮਨਮੁਖ ਕਰਮ ਤਜਹੁੰ ਜੇ ਸਬਹੀ.
ਤਬ ਹੋਵਹਿ ਕਲਯਾਨ ਤੁਮਾਰਾ,
ਬਹੁਰ ਨ ਪਾਵਹੁਗੇ ਸੰਸਾਰਾ.'[3]
ਪ੍ਰਸ਼ਨ ਕੀਨ ਤਿਨ ਦ੍ਵੈ ਕਰ ਜੋਰੇ,—
'ਮਨਮੁਖ ਕਰਮ ਕਹਉ, ਜੋ ਛੋਰੇਂ.'
ਤਬ ਸ਼੍ਰੀ ਗੁਰੁ ਸਗਰੀ ਵਿਧਿ[4] ਬਰਨੀ,—
"ਰਿਦੇ ਈਰਖਾ ਸਭ ਸੋਂ ਕਰਨੀ,
ਜਗਤਪਦਾਰਥ ਸੁਖ ਜੇ ਸਾਰੇ,

---

੧ ਕਾਲੂ ਸਿੱਖ ਨੂੰ ਗੁਰੂ ਨਾਨਕ ਦੇਵ ਨੇ 'ਸਨਮੁਖ' ਸਿੱਖ ਦਾ ਲੱਛਨ ਕਥਨ ਕੀਤਾ, ਕਿ ਜਿਸ ਵਿੱਚ ਚਾਰ ਗੁਣ ਹੈਨ ਓਹ ਗੁਰੁਮੁਖ ਹੈ. ਮੈਤ੍ਰੀ—ਸਭ ਨਾਲ ਪਯਾਰ ਕਰਣਾ ਅਤੇ ਸਭ ਦੇ ਸੁਖ ਲਈ ਜਤਨ ਕਰਣਾ, ਕਰੁਣਾ—ਸਭ ਉੱਤੇ ਦਯਾ ਕਰਣੀ, ਅਤੇ ਪਰਾਏ ਦੁਖ ਕਰਕੇ ਦੁਖੀ ਹੋਣਾ. ਮੁਦਿਤਾ—ਧਨ ਵਿਦਯਾ ਆਦਿਕ ਵਿੱਚ ਦੂਜੇ ਨੂੰ ਬਡਾ ਦੇਖਕੇ ਪ੍ਰਸੰਨ ਹੋਣਾ, ਅਤੇ ਈਰਖਾ ਨਾ ਕਰਣੀ, ਉਪੇਖਯਾ—ਪਾਂਮਰ ਲੋਕ ਜੋ ਸ਼ੁਭ ਉਪਦੇਸ਼ ਨਹੀਂ ਸੁਣਨਾ ਚਾਹੁੰਦੇ ਅਤੇ ਜਿਨਾਂ ਦੀ ਸੰਗਤਿ ਕਰਕੇ ਵਿਕਾਰੀ ਹੋਣ ਦਾ ਡਰ ਹੈ, ਉਨ੍ਹਾਂ ਦਾ ਤਯਾਗ ਕਰਣਾ.

੨ ਭਗਤਾ ਓਹਰੀ ਨੇ ਪ੍ਰਸ਼ਨ ਕੀਤਾ ਕਿ ਮੁਕਤੀ ਕਿਨ੍ਹਾਂ ਕਰਮਾਂ ਕਰਕੇ ਹੁੰਦੀ ਹੈ. ਇਸਦੇ ਉੱਤਰ ਵਿੱਚ ਗੁਰੂ ਸਾਹਿਬ ਬਚਨ ਕਰਦੇ ਹਨ.

੩ ਜਨਮ ਮਰਨ.

੪ ਮਨਮੁਖਾਂ ਦੇ ਕਰਮਾਂ ਦੀ ਕਥਾ. ਈਰਖਾ. ਹੰਕਾਰ, ਨਿੰਦਿਆ ਅਤੇ ਮਨਹਠ ਜਿਨਾਂ ਵਿੱਚ ਹਨ, ਓਹ 'ਮਨਮੁਖ' ਹੈਨ.

ਸਭ ਕੇ ਮਿਟਕਰ ਹੋਂਹਿ ਹਮਾਰੇ.[1]
ਸਦਨਬਿਭੂਤਿ ਅਪਰ ਕੇ ਦੇਖੀ,
ਪੀਰਾ ਪਾਂਵਹਿ ਰਿਦੇ ਵਿਸ਼ੇਖੀ.
ਸਰਬ ਨਰਨ ਕੋ ਸ਼ਤ੍ਰੂ ਜਾਨਹਿਂ,
ਸੰਗ ਨ ਕਿਸੇ ਭਲਾਈ ਠਾਨਹਿਂ.
ਇਕ ਮਨਮੁਖ ਕੋ ਕਰਮ ਇਹ
ਤਜਾਗਹੁ ਉਰ ਤੇ ਸੋਇ,
ਦੂਸਰ ਹਉਮੈ ਮਨ ਕਰੈ
ਸਬ ਸੋਂ ਨਿਰਦਯ[2] ਹੋਇ.
ਜੋ ਨਿਜ ਤੇ ਘਟ ਦੇਖਹਿਂ ਤੇਈ,
ਤਿੰਹ ਕੋ ਮਤਿ ਨਹਿਂ ਕੈਸੇ ਦੇਂਈ.
ਹਾਸੀ ਕਰੈਂ ਧਰੈਂ ਹੰਕਾਰਾ,
ਇਹ ਨਹਿਂ ਮਮਸਮ ਬੁੱਧਿ ਉਦਾਰਾ.'
ਪੁਨ ਤੀਜੀ ਨਿੰਦਾ ਪਹਿਚਾਨ,
ਤਜਾਗ ਦੀਜੀਏ ਕਬਿ ਨ ਬਖਾਨ.
ਜੋ ਬਿਸ਼ੇਖ ਅਪਨੇ ਤੇ ਹੋਇ,
ਤਿੰਹ ਕੀ ਉਸਤਤਿ ਕਰ ਹੈ ਕੋਇ.

---

੧ ਮਨਮੁਖ ਚਾਹੁੰਦੇ ਹਨ ਕਿ ਸਭ ਦੇ ਸੁਖ ਅਤੇ ਪਦਾਰਥ ਮਿਟਕੇ, ਕੇਵਲ ਸਾਡੇ ਪਾਸ ਹੀ ਰਹਿਣ.

੨ ਦਯਾ ਬਿਨਾਂ.

ਸੁਨ ਕਰ ਨਹੀਂ ਸਹਾਰਨੀ ਜਰਬਰ ਤਿੰਹ ਤੇ ਜਾਇ,
'ਦੇਖਯੋ ਸੋ ਮੇਰੋ ਅਹੈ', ਇਸ ਬਿਧ ਨਿੰਦ ਅਲਾਇ.
ਸਭ ਸੋਂ ਗਰਬ ਅਸੂਯਾ[੧] ਧਰਹੀਂ,
'ਉਹ ਨਰ ਕਯਾ ਹੈ ਗੁਣ ਭਰਪੁਰ ਹੀਂ ?'
ਚੌਥੀ ਹਠਬ੍ਰਿੱਤੀ[੨] ਅਸ ਜੋਇ,
ਦੇ ਉਪਦੇਸ ਨ ਮਾਨੇ ਕੋਇ.
ਤੱਦਪਿ ਹਠ ਕਰ ਕਰ ਪੁਨ ਕਹਿੰਈਂ,[੩]
ਚਤੁਰ ਕਰਮ ਮਨਮੁਖ ਕੇ ਅਹਿੰਈਂ.
ਤਿਨ ਕੋ ਤਯਾਗ ਕਰਹੁ ਤੁਮ ਐਸੇ,
ਸਿਸਰ ਬਿਖੈ ਤਰੁ ਪੱਤ੍ਰਨ ਜੈਸੇ.[੪]

---

੧ ਪਰਾਯੇ ਗੁਣਾਂ ਵਿੱਚ ਦੋਸ਼ ਦੇਖਣਾ. ਹਸਦ.

੨ ਹਠਵ੍ਰਿਤੀ ਦੋ ਪ੍ਰਕਾਰ ਦੀ ਹੈ, ਇੱਕ ਤਯਾਗ ਯੋਗਯ ਹੈ, ਜਿਸਦਾ ਜ਼ਿਕਰ ਇਸ ਥਾਂ ਹੈ, ਦੂਜੀ ਹਠਵ੍ਰਿੱਤੀ ਗੁਰੁਮਤ ਦਾ ਨਿਯਮ ਰੂਪ ਧਾਰਣ ਯੋਗਯ ਹੈ, ਜਿਸ ਬਾਬਤ ਅਰਦਾਸ ਵਿੱਚ ਰੋਜ਼ ਸੁਣੀ ਦਾ ਹੈ—"ਹਠੀਆਂ ਜਪੀਆਂ ਦੀ ਕਮਾਈ ਦਾ ਧਯਾਨ ਧਰਕੇ ਬੋਲੋ ਜੀ ਵਾਹਗੁਰੂ"—ਉੱਤਮ ਹਠਵ੍ਰਿੱਤੀ ਦਾ ਲੱਛਣ ਏਹ ਹੈ ਕਿ ਕਿਸੇ ਨਿਯਮ ਦਾ ਯਥਾਰਥ ਗਯਾਨ ਪ੍ਰਾਪਤ ਕਰਕੇ ਦ੍ਰਿੜ੍ਹ ਧਾਰਣਾ, ਅਰ ਅਗਯਾਨੀ ਅਥਵਾ ਅਨਯਾਈਆਂ ਦੇ ਕਥਨ ਪਰ ਜਾਂ ਦੁੱਖ ਦੇਣ ਪਰ ਸੱਚੇ ਨਿਯਮ ਨੂੰ ਨਾ ਤਯਾਗਣਾ ਇਸ ਹਠਵ੍ਰਿੱਤੀ ਦਾ ਪੂਰਾ ਗਯਾਨ, ਸਤਗੁਰੂ ਅਰਜਨ ਸਾਹਿਬ, ਗੁਰੂ ਤੇਗ ਬਹਾਦੁਰ ਸਾਹਿਬ, ਛੋਟੇ ਸਾਹਿਬਜ਼ਾਦੇ ਅਰ ਸਿੱਖ ਸ਼ਹੀਦਾਂ ਦੇ ਪ੍ਰਸੰਗਾਂ ਤੋਂ ਚੰਗੀਤਰਾਂ ਹੁੰਦਾ ਹੈ.

੩ ਆਪਣੀ ਗੱਲ ਹੀ ਮੁੱਖ ਰੱਖਦੇ ਹਨ.

੪ ਜਿਸਤਰਾਂ ਸ਼ਿਸ਼ਿਰ ਰੁੱਤ (ਮਾਘ ਫੱਗਣ) ਵਿੱਚ ਬ੍ਰਿਛ ਆਪਣੇ ਪੱਤੇ ਤਯਾਗ ਦਿੰਦੇ ਹਨ,

# ਗੁਰੁ ਪ੍ਰਤਾਪ ਸੂਰਯ[1]

ਰਾਸ਼ਿ ੧, ਅਧ੍ਯਾਯ

(੬੬੪) [2]ਸਤਿਗੁਰੁ ਅਰੁ ਪ੍ਰਭੁ ਯਥਾ ਰਜ਼ਾਇ,[3]
ਤਿਸ ਪਰ ਰਾਜੀ ਰਹਿਨ ਸਦਾਇ.
ਮੁੱਖਧਰਮ ਸਿੱਖੀ ਕੋ ਏਹੀ,
ਜੋ ਧਾਰਹਿ ਸਿਖ ਗੁਰੂ ਸਨੇਹੀ.
ਜਿਮ ਪਤਿਬ੍ਰਤਾਇਸਤ੍ਰੀ ਲੱਛਨ,
ਪਤਿ ਆਗ੍ਯਾ ਮਹਿਂ ਸੁਖੀ ਬਿਚੱਛਨ.
ਪ੍ਰਭੁ ਆਗ੍ਯਾ ਮਹਿ ਤਥਾ ਸਦੀਵਾ,
ਰਹੁ ਰਾਜੀ ਬਨ ਗੁਰੁਮੁਖ, ਜੀਵਾ!
ਸਿਮਰਹੁ ਸੱਤਨਾਮ ਕਰ ਪ੍ਰੀਤਿ,
ਤਿਆਗਹੁ ਤਨਹੰਤਾ ਇਮ ਨੀਤ.
(੬੬੫) [4]ਜਪੁਜੀ ਅਰਥ ਵਿਚਾਰਨ ਕਰੋ,

---

੧ ਪ੍ਰਸਿੱਧ ਨਾਮ—"ਸੂਰਯ ਪ੍ਰਕਾਸ਼" ਭਾਈ ਸੰਤੋਖ ਸਿੰਘ ਜੀ ਨੇ ੧੨ ਰਾਸਾਂ, ੬ ਰੁੱਤਾਂ ਅਤੇ ਉਤ੍ਰਾਯਣ ਦਖਣਾਯਨ ਵਿੱਚ ਇਸ ਪੁਸਤਕ ਦਾ ਵਿਭਾਗ ਕੀਤਾ ਹੈ. ਅਰ ਅਧ੍ਯਾਯ ਅੰਸ਼ੁ (ਕਿਰਣ) ਕਲਪੇ ਹਨ, ਇਸ ਰੂਪਕ ਅਨੁਸਾਰ ਗ੍ਰੰਥ ਦਾ ਨਾਮ "ਗੁਰੁ ਪ੍ਰਤਾਪ ਸੂਰਯ" ਹੈ. ਦੇਖੋ ਅੰਗ ੬੬੬.

੨ ਸ਼੍ਰੀ ਗੁਰੁ ਅੰਗਦ ਸਾਹਿਬ ਦਾ ਜੀਵੇ ਨਾਮਕ ਸਿੱਖ ਨੂੰ ਉਪਦੇਸ਼.

੩ ਆਗ੍ਯਾ, ਇੱਛਾ.

੪ ਗੁਜਰ ਸਿੱਖ ਨੂੰ ਗੁਰੂ ਅੰਗਦ ਸਾਹਿਬ ਦਾ ਉਪਦੇਸ਼.

ਸ੍ਵਾਸ ਸ੍ਵਾਸ ਅੰਤਰ ਨਿਤ ਧਰੋ.
ਜੋ ਅਪਨੀ ਕਛੁ ਕਰਹੁ ਕਮਾਈ,
ਗੁਰੁਹਿਤ ਦਿਹੁ ਦਸਵੰਧ ਬਨਾਈ.

## ਰਾਸਿ ੧, ਅਧ੍ਯਾਯ ੧੨

(੯੯੬) [੧]ਦੇਸ ਕਾਲ ਵਸਤੂ ਮਿਲ ਤੀਨ,
ਤਬ ਹ੍ਵੈ ਕਾਯਾ ਪ੍ਰਾਨਵਿਹੀਨ.
ਬਿਨ ਤ੍ਰੈ ਮਿਲੇ ਕਾਲ ਰਖਵਾਰੋ,
ਮਰਤ ਨਹੀਂ ਕੀਜੈ ਨਿਰਧਾਰੋ.
ਜੇਕਰ ਯੁੱਧ ਆਨ ਕਿਤ ਪਰੈ,
ਅਲਪ ਕਿ ਬਹੁਤੇ ਨਹੀ ਬਿਚਰੈ.
ਪੀਠ ਨ ਦੇਹੁ ਸਮੁਖ ਰਿਪੁ ਰਹੈ,
ਨਿਰਭੈ ਸ਼ਸਤ੍ਰ ਬਹੈ ਯਸ਼ ਲਹੈ.
ਜੇ ਰਣ ਮਹਿ ਸਨਮੁਖ ਮ੍ਰਿਤੁ ਪਾਵੈ,
ਸੂਰ ਨਿਸੰਸੈ ਸ੍ਵਰਗ ਸਿਧਾਵੈ.

---

੧ ਗੁਰੂ ਅੰਗਦ ਦੇਵ ਦਾ ਮੱਲੂਸ਼ਾਹ ਨੂੰ ਉਪਦੇਸ਼.

# ਰਾਸ਼ਿ ੧, ਅਧਯਾਯ ੪੦

(੯੯੭) ਪ੍ਰਿਥੀ ਮੱਲ ਅਰੁ ਤੁਲਸਾ ਦੋਇ,
ਹੁਤੇ ਜਾਤਿ ਕੇ ਭੱਲੇ ਸੋਇ.
ਸੁਨ[1] ਦਰਸ਼ਨ ਕੋ ਤਬ ਚਲ ਆਏ,
ਨਮੋ ਕਰੀ ਬੈਠੇ ਢਿਗਥਾਏ.
ਉਰਹੰਕਾਰੀ ਗਿਰਾ ਉਚਾਰੀ:—
'ਏਕੋ ਜਾਤਿ ਹਮਾਰ ਤੁਮਾਰੀ.'
ਸ਼੍ਰੀ ਗੁਰੁ ਅਮਰ ਭਨਯੋ ਸੁਨ ਸੋਇ:—
'ਜਾਤਿ ਪਾਤਿ ਗੁਰੁ ਕੀ ਨਹਿਂ ਕੋਇ.
ਉਪਜਹਿਂ ਜੇ ਸ਼ਰੀਰ ਜਗ ਮਾਹੀਂ,
ਇਨ ਕੀ ਜਾਤਿ ਸਾਚ ਸੋ ਨਾਹੀਂ.
ਬਿਨਸਜਾਤ ਇਹ ਜਰਜਰਿ ਹੋਇ,
ਆਗੇ ਜਾਤਿ ਜਾਤ ਨਹਿ ਕੋਇ.
'ਅਗੈ ਜਾਤਿ ਨ ਜੋਰ ਹੈ, ਅਗੈ ਜੀਉ ਨਵੇ,
ਜਿਨ ਕੀ ਲੇਖੈ ਪਤ ਪਵਹਿ, ਚੰਗੇ ਸੇਈ ਕੇਇ.'

*(ਵਾਰ ਆਸਾ)*

ਇਮ ਸ਼੍ਰੀ ਨਾਨਕ ਬਾਕ ਉਚਾਰਾ,
"ਆਗੇ ਜਾਤਿ ਨ ਜੋਰ ਸਿਧਾਰਾ.
ਉਪਜੈ ਤਨ ਇਤਹੀ ਬਿਨਸੰਤੇ,
ਆਗੇ ਸੰਗ ਨ ਕਿਸੇ ਚਲੰਤੇ.

੧ ਸ਼੍ਰੀ ਗੁਰੁ ਅਮਰਦੇਵ ਜੀ ਦੀ ਮਹਿਮਾ ਸੁਣਕੇ.

ਸਿਮਰਜੋ ਜਿਨ ਸਤਿਨਾਮ ਸਦੀਵਾ,
ਸਿੱਖਨ ਸੇਵ ਕਰੀ ਮਨ ਨੀਵਾ.
ਤਿਨ ਕੀ ਪਤ ਲੇਖੈ ਪਰਜਾਇ,
ਜਾਤਿ ਕੁਜਾਤਿ ਨ ਪਰਖਹਿ ਕਾਇ."[੧]

(੬੬੮) [੨]ਸਹਿਨਸੀਲਤਾ ਛਿਮਾ ਧਰੀਜੈ,
ਕਿਸਿ ਕੇ ਸੰਗ ਨ ਦ੍ਵੇਸ਼ ਰਚੀਜੈ,
ਬਾਕ ਕਠੋਰ ਅਨਾਦਰ ਕਰੇ,
ਸੁਨਕਰ ਤਪਹਿ ਨ ਰਿਸ ਕਬਿ ਧਰੇ.
ਮਧੁਰ ਗਿਰਾ[੩] ਸਭ ਸੰਗ ਉਚਾਰਹੁ,
ਕਹਿਨ ਕਠੋਰ ਨਹੀਂ ਰਿਸ ਧਾਰਹੁ.

(੬੬੯) [੪]ਗੁਰੁ ਸਿੱਖਨ ਕੋ ਪ੍ਰਥਮ ਅਚਾਵਹੁ,[੫]
ਸ਼ੇਸ਼[੬] ਰਹੈ ਭੋਜਨ ਤੁਮ ਖਾਵਹੁ.
ਮਹਾਂ ਪਵਿਤ੍ਰ ਹੋਤ ਹੈ ਸੋਇ,
ਸਿੱਖਨ ਪੀਛੇ ਅਚੀਯਤ ਜੋਇ.
ਸਿਮਰਹੁ ਵਾਹਿਗੁਰੂ ਨਿਤ ਨਾਮ,
ਲਿਵਲਾਗੇ ਪਦ ਦੇ ਅਭਿਰਾਮ.[੭]

---

੧ ਕੋਈ, ਕੁਛ.
੨ ਗੋਪੀ, ਮੋਹਣ, ਰਾਮੂ ਅਤੇ ਅਮਰੂ ਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਦਾ ਉਪਦੇਸ਼. ੩ ਬਾਣੀ.
੪ ਗੰਗੂ ਅਤੇ ਸਹਾਰੂ ਨੂੰ ਗੁਰੁ ਅਮਰਦਾਸ ਸਾਹਿਬ ਉਪਦੇਸ਼ ਦਿੰਦੇ ਹਨ.
੫ ਛਕਾਓ.
੬ ਬਾਕੀ. ਜੋ ਪਿਛੋਂ ਬਚੇ.
੭ ਉੱਤਮ ਵਾਹਿਗੁਰੂ ਨਾਮ ਵਿੱਚ ਜਿਨ੍ਹਾਂ ਦੀ ਲਿਵ ਲੱਗੀ ਹੈ, ਉਨਾਂ ਨੂੰ ਪਰਮਪਦ ਦੀ ਪ੍ਰਾਪਤੀ ਹੁੰਦੀ ਹੈ.

(੧੦੦੦) ਮੜ੍ਹੀ ਟੋਭੜੀ,[੧] ਮਟ ਅਰ ਗੋਰ,
ਇਨਹੁ ਨ ਸੇਵਹੁ ਸਭ ਦਿਹੁ ਛੋਰ.

## ਰਾਸ਼ਿ ੧, ਅਧਯਾਯ ੬੪

(੧੦੦੧) [੨]ਗੁਰੂਵਾਕ ਜਿਨ ਦ੍ਰਿੜ੍ਹਕਰ ਮਾਨੇ,
ਸੋ ਮਮਪਯਾਰੇ ਸਿੱਖ ਮਹਾਨੇ.
ਜਾਗਹਿ ਜਾਮ ਜਾਮਿਨੀ ਰਹੇ,[੩]
ਮੱਜਨ ਕਰ ਇਕਾਂਤ ਹੁਇ ਬਹੇ.
ਪ੍ਰਭੁਸਰੂਪ ਰਿਦੈ ਮੋ ਧਾਰੈ,
ਗੁਰੁਬਾਣੀ ਕੋ ਰਿਦੈ ਵਿਚਾਰੈ.
ਮਨ ਦ੍ਰਿੜ੍ਹ ਕਰਕੈ ਸੁਰਤਿ ਟਿਕਾਵੈ,
ਪ੍ਰਾਤ ਹੋਤ ਲੌ ਨਾਮ ਅਲਾਵੈ.
ਧਰਮਕਿਰਤ ਕਰ ਸੰਤਨ ਸੇਵੈ,
ਪਰਤ੍ਰਿਯ ਪਰਧਾਨ ਕਬਹੁੰ ਨ ਲੇਵੈ.
ਨਿੰਦਾ ਝੂਠ ਨ ਨਿਠੁਰ[੪] ਬਖਾਨੇ,

---

੧ ਵਕੂਹਾ. ਅਨੇਕ ਮਤ ਦੇ ਆਦਮੀ ਕਿਸੇ ਜਠੇਰੇ ਦੇ ਨਾਮ ਦਾ ਟੋਭਾ ਕਲਪਕੇ, ਸਾਲ ਪਿਛੋਂ ਪਰਿਵਾਰ ਨੂੰ ਨਾਲ ਲੈ ਕੇ ਪਿਤਰਾਂ ਦੇ ਨਾਮ ਦੀ ਮਿੱਟੀ ਕੱਢਦੇ ਹਨ, ਜਿਸ ਤੋਂ ਧਨ ਅਤੇ ਕੁਲ ਦੀ ਵ੍ਰਿਧੀ ਮੰਨਦੇ ਹਨ.

੨ ਭਾਈ ਬੁੱਢਾ ਜੀ ਆਦਿਕ ਗੁਰੁਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਸਿੱਖੀ ਦੀ ਰਹਿਣੀ ਕੀ ਹੈ ਇਸਦੇ ਉੱਤਰ ਵਿੱਚ ਗੁਰੂ ਅਮਰਦਾਸ ਸਾਹਿਬ ਉਚਾਰਦੇ ਹਨ.

੩ ਪਹਿਰ ਰਾਤ ਰਹਿੰਦੀ ਜਾਗੇ.

੪ ਕਠੋਰ. ਕੌੜਾ.

ਪਰਦੂਖ ਦੁਖ, ਪਰਸੁਖ ਸੁਖ ਮਾਨੇ.
ਛੁਧਾ ਬਿਨਾ ਨਹਿੰ ਖੈਬੋ ਕਰੈ,
ਨੀਂਦ ਬਿਨਾ ਨਹਿੰ ਸੁਪਤਨ ਪਰੈ.
ਜੋ ਸੁਪਤਹਿ ਨਿਜ ਅਵਧਿ ਘਟਾਵੈ,[੧]
ਛੁਧ ਬਿਨ ਖਾਇ ਰੋਗ ਉਪਜਾਵੈ.
ਕਰਹੈ ਸੱਤਨਾਮ ਕੋ ਸਿਮਰਨ,
ਸਾਸ ਸਾਸ ਜਪ ਬਿਸਰ ਨ ਇਕ ਛਿਨ.
ਪਰਮੇਸ਼੍ਵਰ ਕਾ ਭਾਣਾ ਮਾਨਹਿ,
ਨਹੀਂ ਦੋਸ਼ ਪ੍ਰਭੁ ਮਹਿੰ ਕਬਿ ਠਾਨਹਿ.
ਆਛੋ ਜਾਨ ਮੁਦਿਤ ਚਿਤ ਰਹੈ,
ਤਨਹੰਤਾ ਕੋ ਨਿਤਪ੍ਰਤਿ ਦਹੈ.
ਕਾਮ ਨ ਕ੍ਰੋਧ ਨ ਲੋਭ ਨ ਧਾਰੈ,
ਯਥਾਲਾਭ ਸੰਤੁਸ਼੍ਟ ਵਿਚਾਰੈ.
ਆਛੋ ਕਰਮ ਦਿਖਾਇ ਨ ਚਾਹੈ,
ਲਾਭ ਘਟੈ, ਪਾਖੰਡ ਇਸ ਮਾਹੈ.
ਨਾਮ ਦਾਨ ਇਸਨਾਨ ਨ ਤਯਾਗਹਿ,
ਨਿਤਪ੍ਰਤਿ ਇਨਹੀ ਸੋ ਅਨੁਰਾਗਹਿ.
ਛਲ ਮਤਸਰ ਤ੍ਰਿਸਨਾ ਕੋ ਤਜਕੈ,

੧ ਜਿਤਨਾ ਸਮਾਂ ਅਰੋਗਤਾ ਵਾਸਤੇ ਸੌਣ ਦਾ ਹੈ, ਉਸਤੋਂ ਵੱਧ ਜੋ ਸੌਂਦਾ ਹੈ, ਓਹ ਆਪਣੇ ਅਮੁੱਲੇ ਸਮੇਂ ਨੂੰ ਵ੍ਰਿਥਾ ਗਵਾਉਂਦਾ ਅਤੇ ਉਮਰ ਦੇ ਹਿੱਸੇ ਨੂੰ ਅਕਾਰਥ ਖੋ ਦਿੰਦਾ ਹੈ.

ਨਿਜ ਆਛੋ ਜਾਨਹਿ ਹਰਿ ਭਜਕੈ.[1]
ਸੁਖਪਰਲੋਕ ਚਾਹ ਕਰ ਸਦਾ,
ਜਗਸੁਖ ਮਹਿ ਉਰਝਹਿ ਨਹਿਂ ਕਦਾ.
ਗੁਰੁ ਸੇਵਨ ਹਰਿਸਿਮਰਨ ਕਰਨੋ,
ਇਸ ਤੇ ਨੀਕੋ ਅਪਰ ਨ ਵਰਨੋ.
ਸ਼ੁਭਮਤਿ ਇਨ ਕਉ ਤ੍ਯਾਗਹਿ ਨਾਹੀਂ,
ਮਿਲ੍ਯੋ ਰਹੈ ਸਤਸੰਗਤਿ ਮਾਹੀਂ.
ਗੁਰੁਬਾਣੀ ਸੋਂ ਮਨ ਅਨੁਰਾਗਹਿ,
ਪਠਤ ਸੁਨਤ ਜਬ ਮੀਠੀ ਲਾਗਹਿ.
ਤਬ ਜਾਨਹਿ ਮਮ ਹੁਇ ਕਲ੍ਯਾਨ,
ਸੁਨ ਗੁਰੁਸ਼ਬਦ ਕਮਾਵਨ ਠਾਨ.
ਇਮ ਗੁਰੁ ਕਹੀ, ਸੁਨੀ ਦੈ ਕਾਨ,[2]
ਗੁਰੁਸਿਖ੍ਯਾ ਸਿੱਖਨ, ਸੁਖਦਾਨਿ.
ਧਰੀ ਰਿਦੇ ਮਹਿ ਜੇ ਬਡ ਭਾਗੀ,
ਸਤ੍ਯਨਾਮ ਜਪਬੇ ਲਿਵ ਲਾਗੀ.
(੧੦੦੨) [3]ਰਾਮਦਾਸ ਸਤਿਗੁਰੂ ਉਚਾਰਾ,

---

੧ ਵਾਹਗੁਰੂ ਦਾ ਭਜਨ ਕਰਣ ਤੋਂ ਅਪਨੇ ਜਨਮ ਨੂੰ ਸਫਲਾ ਸਮਝੇ.
੨ ਸਿੱਖਾਂ ਨੇ ਕੰਨ ਦੇਕੇ (ਧ੍ਯਾਨ ਨਾਲ) ਗੁਰੂ ਜੀਦੀ ਸਿਖ੍ਯਾ ਸੁਣੀ.
੩ ਧਰਮਦਾਸ, ਡੂਗਰ, ਦੀਪਾ, ਜੇਠਾ, ਸੰਸਾਰੀ, ਬੂਲਾ ਅਤੇ ਤੀਰਥਾ. ਇਨ੍ਹਾਂ ਸੱਤ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਜਿਸ ਕਰਕੇ ਸਾਡਾ ਉੱਧਾਰ ਹੋਵੇ ਓਹ ਉਪਦੇਸ਼ ਦੱਸੋ, ਇਸਦੇ ਉੱਤਰ ਵਿੱਚ ਗੁਰੂ ਸਾਹਿਬ ਕਥਨ ਕਰਦੇ ਹਨ.

'ਪ੍ਰਥਮ ਤਜਹੁ ਮਨ ਕੋ ਹੰਕਾਰਾ.
ਗਹੁ ਨੰਮ੍ਰਤਾ ਤਯਾਗਹੁ ਮਤਸਰ,
ਕਰਹੁ ਨ ਨਿੰਦਾ, ਅਵਗੁਨ ਪਰਹਰ.
ਜੋ ਘਰ ਆਯੋ ਸਿੱਖ ਨਿਹਰੀਅਹਿ,
ਨਿਜ ਨਿਜ ਘਰ ਤੇ ਸੇਵਾ ਕਰੀਅਹਿ.
ਭੋਜਨ ਬਸਤ੍ਰ ਭਾਉਧਰ ਦੀਜਹਿ,
ਮਨਹੁ ਬਾਕ, ਨ ਫੇਰਨ ਕੀਜਹਿ.
ਜੇ ਸਿੱਖ ਕੋ ਹੁਇ ਕਾਜ ਬਡੇਰਾ,
ਬਿਨ ਧਨ ਸਰਹਿ ਨ ਜੌ ਅਸ ਹੇਰਾ.
ਸਭ ਮਿਲਕਰ ਉਚਰਹੁ ਅਰਦਾਸ,
ਸਭ ਤੇ ਇਕਥਲ ਕਰ ਨਿਜ ਪਾਸ.
ਸਿਖ ਕੋ ਕਾਰਜ ਦੀਜਹਿ ਸਾਰ,
ਤਬ ਪ੍ਰਾਪਤ ਤੁਮਕੋ ਸੁਖਸਾਰ.
ਜਹਿਂ ਸਤਸੰਗਤਿ ਕੋ ਸਮੁਦਾਇ,
ਕਥਾ ਕੀਰਤਨ ਕਰਹਿਂ ਬਨਾਇ.
ਤਹਾਂ ਜਾਇ ਸੰਧ੍ਯਾ ਅਰੁ ਪ੍ਰਾਤੀ,
ਧਰਹੁ ਪ੍ਰੀਤਿ ਕਰ ਮਤਿ ਕੋ ਰਾਤੀ.[੧]
(੧੦੦੩) ਜਿਸ ਮਹਿ ਯਥਾਸ਼ਕਤਿ ਹੁਇ ਆਵਹਿ,
ਧਰਮਸ਼ਾਲ ਸੁੰਦਰ ਬਨਵਾਵਹਿ.

੧ ਬੁੱਧੀ ਨੂੰ ਕੀਰਤਨ ਕਥਾ ਦੀ ਪ੍ਰੇਮਣ ਬਣਾਓ.

ਤਿਸ ਮੇ ਰਾਖੈ ਸਿੱਖ ਟਿਕਾਇ,
ਪੰਥੀ ਕੋ ਭਜਨ ਮਿਲ ਜਾਇ.
ਇਕ ਸਿਖ ਦੇਇ ਕਿ ਸਭ ਮਿਲ ਦੇਵੈਂ,
ਸਿਮਰਹਿ ਨਾਮ ਸੁਜਨ[1] ਕੋ ਸੇਵੈਂ.
ਕਹਾਂ ਮਹਾਤਮ ਇਸਕੋ ਕਹੀਅਹਿ ?
ਪੁੰਨ ਪਦਾਰਥ ਸਮ ਨਹਿ ਲਹੀਅਹਿ.
ਇਸ ਜਗ ਮਹਿ ਸੁਖ ਪਾਇ ਘਨੇਰਾ,
ਅੰਤ ਗੁਰੂਢਿਗ ਲਹੈ ਬਸੇਰਾ.

(੧੦੦੪) [2]ਜਿਮ ਨਿਸ ਦਿਨ ਘਰ ਕਾਜ ਸੁਧਾਰੇ,
ਤਯਾਗਹੁੰ ਕਬਹੁੰ ਨ, ਲਾਗਹਿ ਪਯਾਰੇ.
ਤਥਾ ਪਯਾਰ ਧਾਰਹੁ ਗੁਰੁਬਾਨੀ,
ਪਠਨ ਸੁਨਨ ਕੀਜਹਿ ਰੁਚਿਠਾਨੀ.
ਧਰਯੋ ਅਰਥ ਜੋ ਸ਼ਬਦ ਮਝਾਰਾ,
ਬਾਰ ਬਾਰ ਉਰ ਕਰਹੁ ਵਿਚਾਰਾ.[3]

---

੧ ਗੁਰੁਸਿੱਖ. ਸਾਧੂ.

੨ ਜਾਪਾ, ਮੈਆ, ਘਨੈਯਾ ਅਤੇ ਤੁਲਸਾ ਨੂੰ ਸ਼੍ਰੀ ਗੁਰੂ ਰਾਮ ਦਾਸ ਸਾਹਿਬ ਦਾ ਉਪਦੇਸ਼.

੩ ਅਰਥ ਵਿਚਾਰ ਨਾਲ ਹੀ ਪੜ੍ਹੀ ਗੁਰਬਾਣੀ ਪਰਮਾਰਥ ਦਿੰਦੀ ਹੈ, ਸਤਗੁਰੂ ਲਿਖਦੇ ਹਨ—“ਵੇਦ ਪਾਠ ਮਤਿ ਪਾਪਾਂ ਖਾਇ.” ਅਰਥਾਤ—ਗਯਾਨ (ਵੇਦ) ਸਾਥ ਪਾਠ ਕੀਤਾ ਹੋਯਾ ਕੁਬੁੱਧਿ ਨੂੰ ਨਾਸ਼ ਕਰਕੇ ਸੁਮਤਿ ਦਾ ਪ੍ਰਕਾਸ਼ ਕਰਦਾ ਹੈ. ਜੋ ਤੋਤੇ ਦੀ ਤਰਾਂ ਬਾਣੀ ਕੰਠ ਕਰਨ ਬਿਨਾਂ ਅਰਥ ਵਿਚਾਰੇ ਅਤੇ ਉਪਦੇਸ਼ ਧਾਰੇ ਪੜ੍ਹਦੇ ਹਨ, ਓਹ ਪਰਮਾਰਥ ਨਹੀਂ ਪਾਉਂਦੇ.
ਦੇਖੋ [illegible]

ਕਜਾ ਗੁਰੂ ਕਹੈਂ ਕਰੈਂ ਹਮ ਕਹਾਂ ?
ਸ਼ਨੈ ਸ਼ਨੈ ਮੋੜਹੁ ਮਨ ਮਹਾਂ.[੧]

## ਰਾਸ਼ਿ ੨, ਅਧਜਾਯ ੩੦

(੧੦੦੫) [੨]ਜਨਮ ਅਸ਼ਟਮੀ ਕੋ ਦਿਨ ਆਵਾ,
ਨਗਰ ਸਗਰ ਨਰ ਬਰਤ ਰਖਾਵਾ.
ਨ੍ਰਿਪ ਕੀ ਆਗਜਾ ਪੁਰ ਮਹਿੰ ਹੋਈ:—
"ਠਾਕੁਰ ਬਰਤ ਰਖਹਿ ਸਭ ਕੋਈ.
ਪ੍ਰਾਤ ਭਈ ਤੇ ਸਭ ਚਲ ਆਵਹੁ,
ਸਾਲਗ੍ਰਾਮ ਕੋ ਦਰਸ਼ਨ ਪਾਵਹੁ.
ਚਰਨਾਮ੍ਰਿਤ ਤੇ ਬਰਤ ਉਪਾਰਹੁ,

---

੧ ਬਡੇ ਚਪਲ ਮਨ ਨੂੰ ਅੰਤਰਮੁਖਿ ਕਰੋ.

੨ ਗੁਰੁਸਿੱਖ ਭਾਈ ਕਲਜਾਨਾ, ਪਹਾੜ ਦੀ ਰਾਜਧਾਨੀ ਮੰਡੀ ਵਿੱਚ ਅਮ੍ਰਿਤਸਰ ਜੀ ਦੀ ਸੇਵਾ ਲਈ ਪਦਾਰਥ ਅਤੇ ਕਾਠ ਲੈਣ ਗਯਾ ਹੋਯਾ ਸੀ ਜਦ ਕਿ ਉਸ ਥਾਂ ਉਸ ਨੂੰ ਕ੍ਰਿਸ਼ਨ ਜੀਦੇ ਜਨਮ ਦੀ ਤਿਥਿ ਜਨਮਅਸ਼ਟਮੀ ਆਈ. ਭਾਈ ਕਲਜਾਨੇ ਦੇ ਮੁਕਾਬਲੇ ਅਸੀਂ ਉਨ੍ਹਾਂ ਸਿਖਾਂ ਨੂੰ ਦੇਖਕੇ ਜੋ ਸ਼ਿਵ ਮੰਦਰ ਵਿੱਚ ਗੱਲ੍ਹ ਬਜਾਕੇ ਬੱਕਰੇ ਦੀ ਬੋਲੀ ਬੋਲਦੇ ਹਨ, ਠਾਕੁਰ ਦ੍ਵਾਰੇ ਜਾਕੇ ਸਾਲਿਗਰਾਮ ਦਾ ਧੋਣ ਪੀਕੇ ਤੁਲਸੀਦਲ ਲੈਂਦੇ ਹਨ, ਦੇਵੀ ਅਤੇ ਕਾਲੀ ਦੇ ਮੰਦਿਰ ਜਾਕੇ ਬੱਕਰੇ ਅਤੇ ਝੋਟੇ ਵਢਕੇ ਅਰ ਗਲ ਵਿੱਚ ਖੰਮਣੀਆਂ ਪਾਉਂਦੇ ਹਨ. ਪੀਰਾਂ ਦੀਆਂ ਕਬਰਾਂ ਅਤੇ ਥਾਨ੍ਹਾਂ ਪਰ ਜਾਕੇ ਸ਼ੀਰਣੀ ਚੜ੍ਹਾਉਂਦੇ ਦਰੂਦ ਦਿਵਾਉਂਦੇ ਅਤੇ ਧਰਮਵਿਰੁੱਧ ਕਰਤੂਤਾਂ ਕਰਦੇ ਹਨ—ਬੜੇ ਸ਼ਰਮਿੰਦੇ ਹੁੰਦੇ ਹਾਂ, ਅਤੇ ਜਾਣਦੇ ਹਾਂ ਕਿ ਇਹ ਲੱਛਣ ਕੌਮ ਦੀ ਪ੍ਰਲਯ ਦੇ ਹਨ.

'ਕ੍ਰਿਸ਼ਨ ਕ੍ਰਿਸ਼ਨ' ਮੁਖ ਨਾਮ ਉਚਾਰਹੁ."
ਯਥਾਯੋਗ੍ਯ ਕੀਨਸ ਨਰ ਸਭਹੂੰ,
ਗੁਰੁ ਕੇ ਸਿੱਖ, ਨ ਮਾਨੀ ਤਬਹੂੰ.
ਨਹਿ ਵ੍ਰਤ ਕੀਨ ਨ ਮੰਦਿਰ ਗਯੋ,
ਨਹਿ ਚਰਣਾਮ੍ਰਿਤ ਧਾਰਨ ਕਯੋ.
ਨਿਕਟ ਜਿ ਨਰ ਪਿਖ ਕਰ ਤਿਸ ਚਾਲੀ,
ਬੂਝ੍ਯੋ ਬਰਤ ਨ ਕੀਨਸ ਕਾਲ੍ਹੀ?
ਆਜ ਨ ਗਮਨ੍ਯੋ ਠਾਕੁਰਦ੍ਵਾਰੇ?
ਨਹਿ ਚਰਣਾਮ੍ਰਿਤ ਲੀਨ ਸਕਾਰੇ?"[੧]
ਸੁਨ ਸਭ ਤੇ ਭਾਈ ਕਲ੍ਯਾਨਾ,
ਮਧੁਰਵਾਕ ਤਿਨ ਸੰਗ ਬਖਾਨਾ:—
'ਪੁਰੁਖ ਜਾਗਤੋ ਠਾਕੁਰ ਮੇਰੋ,
ਜੋ ਬੋਲੇ ਸੁਖ ਦੇਤ ਘਨੇਰੋ.
ਪਾਹਨ ਜੜ੍ਹ ਕੀ ਸੇਵਾ ਬਾਦ,[੨]
ਖਾਇ ਨ ਬੋਲਹਿ ਨਹਿਂ ਅਹਿਲਾਦ.[੩]
ਤੁਮ ਕਬਿ ਕਬਿ ਬ੍ਰਤ ਧਾਰਨ ਕਰੋ,
ਮਹਾਂ ਵਿਕਾਰਨ ਨਹਿਂ ਪਰਹਰੋਂ.
ਹਮਰੇ ਗੁਰੁ ਕੇ ਸਿਖ ਹੈਂ ਜੇਈ,
ਅਲਪਅਹਾਰ ਵ੍ਰਤੀ ਨਿਤ ਸੇਈ.

---

੧ ਸਵੇਰੇ, ਅਮ੍ਰਿਤਵੇਲੇ.
੨ ਵ੍ਰਿਥਾ ਨਿਸਫਲ.
੩ ਨਾ ਕੁਛ ਆਨੰਦ ਦਿੰਦਾ ਹੈ.

ਕਾਮ ਕ੍ਰੋਧ ਕੋ ਸੰਯਮ ਸਦਾ,
ਪ੍ਰਭੁਸਿਮਰਨ ਮੇ ਲਾਗਯੋ ਰਿਦਾ.'
ਇਤਜਾਦਿਕ ਸੁਨਕੈ ਨਰ ਸਾਰੇ,
ਹਸਹਿਂ, ਪਰਸਪਰ ਤਰਕ ਉਚਾਰੇਂ.
ਵਿਦਿਤ ਬਾਤ ਪੁਰਿ ਮੇ ਭੀ ਸਾਰੇ,
ਮਹਿਪਾਲਕ ਢਿਗ ਜਾਇ ਉਚਾਰੇ:—
'ਏਕ ਵਿਦੇਸੀਨਰ ਪੁਰਿ ਆਯੋ,
ਹਿੰਦੁਜਨਮ, ਉਰ ਧਰਮ ਨ ਭਾਯੋ.[੧]
ਸਾਲਗ੍ਰਾਮ ਕੋ ਤਰਕ ਕਰੰਤਾ,
ਕਹਿ 'ਪਾਥਰ', ਵ੍ਰਤ ਨਹੀ ਧਰੰਤਾ.'
ਇਤਜਾਦਿਕ ਨ੍ਰਿਪ ਸੁਨਕੈ ਕ੍ਰੋਧਾ,
ਕਹਯੋ, 'ਬੁਲਾਵਹੁ ਕਜਾ ਤਿਸ ਬੋਧਾ?[੨]'
ਇਕ ਨਰ ਆਇ ਹਕਾਰਯੋ ਤਾਹੀਂ,
ਲੇਕਰ ਸੰਗ ਗਯੋ ਨ੍ਰਿਪ ਪਾਹੀ.
ਪਿਖ ਮਹਿਪਾਲਕ ਰਿਸਕਰ ਕਹੈ:—
'ਭੋ ਨਰ! ਕੌਂਨ ਦੇਸ਼ ਤੂੰ ਰਹੈਂ?
ਕਿਸ ਗੁਰੁ ਨੇ ਤੁਹ ਕੋ ਉਪਦੇਸ਼ਾ?
ਕੌਂਨ ਧਰਮ ਕੋ ਧਾਰਯੋ ਬੇਸਾ?'

੧ ਉਸ ਦਾ ਜਨਮ ਹਿੰਦੂ ਦੇ ਘਰ ਮਲੂਮ ਹੁੰਦਾ ਹੈ, ਪਰ ਉਸ ਨੂੰ ਹਿੰਦੂਧਰਮ ਨਹੀਂ ਭਾਉਂਦਾ.
੨ ਉਸ ਦੀ ਸਮਝ ਵਿੱਚ ਕੀ ਆਯਾ ਹੈ.?

ਸੁਨਕੈ ਤਬ ਕਲਜਾਨਾ ਭਾਈ,
ਕਹੀ ਗਾਥ ਨ੍ਰਿਪ ਕੇ ਅਗਵਾਈ:—
'ਸ਼੍ਰੀ ਨਾਨਕ ਜਗ ਵਿਦਿਤ ਵਿਸਾਲਾ,
ਤਿਸ ਗਾਦੀ ਊਪਰ ਇਸ ਕਾਲਾ.
ਸ਼੍ਰੀ ਗੁਰੁ ਅਰਜਨ ਪੂਰਨ[੧], ਅਹੈਂ,
ਤਿਨ ਕੇ ਸਿਖ ਹਮ ਵਾਂਛਿਤ ਲਹੈਂ.
ਦੁਹਿ ਲੋਕਨ ਸੁਖ ਦੈਂ ਉਪਦੇਸ਼,
ਤਿਨ ਕੀ ਬਾਨੀ ਪਠਹਿੰ ਹਮੇਸ਼.
ਯਾਂਤੇ ਹਮ ਪਾਹਨ ਨਹਿੰ ਮਾਨਹਿੰ,
ਦੇਖਹਿ ਸੁਨਹਿ ਨ ਖਾਇ ਬਖਾਨਹਿੰ.
ਕਯਾ ਪ੍ਰਸੰਨ ਹੁਇ ਤਿਸ ਨੇ ਦੇਨਾ?
ਤਾਂਕੀ ਸੇਵ ਕਰੇ ਕਯਾ ਲੇਨਾ?
ਜੋ ਸਭਿ ਜੀਵਨ ਕੋ ਹੈ ਜੀਵਾ,
ਜਿਸ ਅਲੰਬ[੨] ਚੇਤਨਤਾ ਥੀਵਾ.
ਸਗਰੇ ਜਗ ਕੋ ਜੋ ਨਿਜਦਾਤਾ,
ਸੋ ਤੁਮ ਨੇ ਪਾਹਨ ਕਰ ਜਾਤਾ!
ਜਿਮ ਅਵਨੀ ਸਭ ਕੋ ਸੁਲਤਾਨ,
ਤਿਸ ਕੋ ਮੂੜ੍ਹ ਕਰਹਿ ਸਨਮਾਨ.'

---

੧ ਪੂਰਨਗੁਰੂ.
੨ ਆਸਰੇ. ਜਿਸ ਦੀ ਸੱਤਾ ਕਰਕੇ.

ਘਾਸ ਡਸਾਇ ਬਸਾਵਨ ਕੀਆ,
'ਆਵਹੁ ਇਹਾਂ ਬੈਠੀਐ, ਮੀਆਂ!'[੧]
ਤਿਮ ਤੁਮਰੋ ਮਤ ਕਰਹਿਂ ਵਿਚਾਰਨ,
ਪ੍ਰਭੁ ਕੋ ਪਾਹਨ ਕਰਹੁਂ ਉਚਾਰਨ.
ਰਹਯੋ ਜੁ ਰਮ ਜਲ ਥਲ ਮਹਿ ਰਾਮ,[੨]
ਇਤਿ ਉਤ ਦੁਹੁਂ ਲੋਕਨ ਵਿਸ੍ਰਾਮ.
ਸਰਬ ਚਰਾਚਰ ਮਹਿਂ ਰਹਿ ਵ੍ਯਾਪੇ,
ਤੀਨਹੁ ਕਾਲ[੩] ਵਿਖੈ ਥਿਰ ਆਪੇ.
ਤੀਨ ਲੋਕ ਪਤਿ ਮਹਿਦਮਹਾਨਾ,[੪]
ਅਪਰ ਨ ਪੈਯਤ ਜਾਸ ਸਮਾਨਾ.
ਲਘੁ ਪਾਹਨ ਮਹਿਂ ਕਲਪਹੁਂ ਸੋਈ,
ਪ੍ਰਭੁ ਪ੍ਰਸੰਨ ਤੁਮ ਪਰ ਕਿਮ ਹੋਈ?

---

੧ 'ਤੂੰ ਸੁਲਤਾਨੁ, ਕਹਾਂ ਹਉ ਮੀਆ, ਤੇਰੀ ਕਵਨ ਵਡਾਈ?'

(ਬਿਲਾਵਲ ਮਹਲਾ ੧)

੨ ਗੁਰੁਬਾਣੀ ਵਿੱਚ ਇਸੇ ਅਰਥ ਨੂੰ ਲੈਕੇ ਰਾਮ ਨਾਮ ਲਿਖਿਆ ਹੈ—
'ਰਮਤ ਰਾਮ ਸਭ ਰਹਿਓ ਸਮਾਇ.'

(ਗੌਂਡ ਮਹਲਾ ੫)

੩ ਭੂਤ, ਵਰਤਮਾਨ, ਭਵਿਸ਼ਯਤ.

੪ ਬਡਿਆਂ ਤੋਂ ਬਡਾ.
ਸੁਰ ਸਕਲ ਇੰਦ੍ਰ ਉਪਿੰਦ੍ਰ ਕੋਟਿਕ, ਹਰਿਦ੍ਵਾਰ ਸੇਵ ਕਮਾਵਹੀਂ,
ਕੋਟਿ ਲਛਮੀ ਪੌਰ ਝਾਰਤ ਦਾਸਿਦਾਸਿ ਕਹਾਵਹੀਂ,
ਕੋਟਿ ਦੇਵੀ ਚੇਰਿ ਜਾਂਕੀ, ਸੁਰ ਕੋਟਿ ਕੋਟਿ ਗੁਲਾਮ ਹੇ,
ਸਿਰ ਘਸਤ ਹਰਿਦਰ ਠਾਢ ਨਿਸਦਿਨ, ਸਭ ਦੇਤ ਹਰਹਿਂ ਸਲਾਮ ਹੇ.

(ਸਰਵਲੋਹ, ਅ: ੫, ਛੰ: ੫੪੩)

ਜਾਗਤਪੁਰੁਖ ਸੁ ਗੁਰੂ ਹਮਾਰੋ,[1]
ਸਦਾ ਸਹਾਇਕ ਤਾਂਹਿ ਵਿਚਾਰੋ."

## ਰਾਸ਼ਿ ੨, ਅਧ੍ਯਾਯ ੪੩

(੧੦੦੬) [2]ਵਿਨਤੀ ਕੀਨ, 'ਹਰਹੁ ਤ੍ਰੈਤਾਪ,[3]
ਗੁਰੁਸਿੱਖੀ ਕੌ ਬਖ਼ਸ਼ਹੁ ਆਪ.
ਜਨਮ ਮਰਨ ਕੌ ਸੰਕਟ ਭਾਰੀ,
ਦੀਨ ਜਾਨਕਰ ਲੇਹੁ ਉਬਾਰੀ.'
ਸੁਨਕੈ ਸ਼੍ਰੀ ਅਰਜਨ ਫ਼ਰਮਾਯਹੁ:—
'ਅਪਨਪੀਰ ਤ ਤੁਰਕ[4] ਬਨਾਯਹੁ,
ਸਰਵਰ ਕੇ ਮੁਰੀਦ ਤੁਮ ਰਹੇ,
ਇਤ ਗੁਰੁਸਿੱਖੀ ਦੁਰਲਭ ਅਹੇ.

---

੧ 'ਸਤਗੁਰੁ ਜਾਗਤਾ ਹੈ ਦੇਵ.' *(ਆਸਾ ਕਬੀਰ ਜੀ)*

੨ ਭਾਈ 'ਮੰਞ' ਨੇ ਸ਼੍ਰੀ ਗੁਰੁ ਅਰਜਨ ਸਾਹਿਬ ਦੀ ਸੇਵਾ ਵਿੱਚ ਬੇਨਤੀ ਕੀਤੀ.

੩ ਆਧਿ, ਵ੍ਯਾਧਿ, ਉਪਾਧਿ. ਮਨ ਵਿੱਚ ਉਤਪੰਨ ਹੋਣ ਵਾਲੇ ਸੰਤਾਪ, ਸ਼ਰੀਰ ਦੇ ਰੋਗ, ਅਤੇ ਸਰਦੀ ਗਰਮੀ ਆਦਿਕ ਦੇ ਕਾਰਣ ਤਥਾ ਉਪਦ੍ਰਵਾਂ ਕਰਕੇ ਪ੍ਰਾਪਤ ਹੋਏ ਕਲੇਸ਼.

੪ ਸੁਲਤਾਨ. ਸਰਵਰ. ਗੁਰੂ ਸਾਹਿਬ ਸੁਲਤਾਨ ਨੂੰ ਮੁਸਲਮਾਨ ਹੋਣ ਕਰਕੇ ਪੀਰ ਪਦਵੀ ਦਾ ਅਨਅਧਿਕਾਰੀ ਨਹੀਂ ਜਾਣਦੇ. ਜੇ ਐਸਾ ਹੁੰਦਾ ਤਾਂ ਸ਼ੇਖ ਫ਼ਰੀਦ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਨਾ ਲਿਖਦੇ. ਸਿੱਧਾਂਤ ਏਹ ਹੈ ਕਿ ਜੋ ਪੀਰ ਦੇ ਗੁਣ ਨਹੀਂ ਰੱਖਦਾ ਉਸ ਨੂੰ ਪੀਰ ਮੰਨਣਾ ਅਗ੍ਯਾਨ ਹੈ. ਅਰ ਕਰਤਾਰ ਤੋਂ ਛੁੱਟ ਕਿਸੇ ਹੋਰ ਨੂੰ ਚਾਰ ਪਦਾਰਥਾਂ ਦਾ ਦਾਤਾ ਮੰਨਣਾ ਸਿੱਖੀ ਦੇ ਨਿਯਮ ਵਿਰੁੱਧ ਹੈ, ਔਰ ਖ਼ਾਸ ਕਰਕੇ ਪੀਰਖ਼ਾਨਿਆਂ ਦਾ ਪੂਜਣ ਮਨਮੁਖਤਾ ਦਾ ਸ਼ਿਰੋਮਣੀ ਕਰਮ ਹੈ.

ਖੰਡੇਧਾਰ ਚਲਹਿ ਨਹਿਂ ਗਿਰੇ,[1]
ਸੂਖਮ ਅਧਿਕ ਕੇਸ ਤੇ ਪਰੇ.'
ਸੁਨਕੈ ਇਮ ਬਾਕਨ ਗੁਰੁ ਪਾਸ,
ਅੰਜੁਲਿ ਬਾਂਧ[2] ਕੀਨ ਅਰਦਾਸ:—
'ਪ੍ਰਭੁ ਜੀ! ਆਯੋ ਸ਼ਰਣ ਤੁਮਾਰੀ,
ਦਿਹੁ ਸਿੱਖੀ ਮੁਹਿ ਲਖ ਅਧਿਕਾਰੀ.'
ਬੋਲੇ ਸ਼੍ਰੀ ਅਰਜਨ ਸੁਖ ਧਾਮ:—
'ਪੂਰਬ ਸਰਵਰ ਢਾਹ ਮੁਕਾਮ[3],
ਪੁਨ ਆਵਹੁ ਸਤਗੁਰੁ ਸ਼ਰਣਾਈ,'
ਕਰੇ ਗੁਨਾਹ ਲੇਹੁ ਬਖ਼ਸ਼ਾਈ,
ਸੁਨ ਕਰ ਬਾਕ ਮੰਞ ਘਰ ਗਯੋ,
ਸਰਵਰਥਾਨ ਸੁ ਢਾਹਤ ਭਯੋ.
ਸਰਲ ਹੋਇ ਸਤਗੁਰ ਸ਼ਰਣਾਈ
ਆਯੋ ਏਕ ਆਸ ਮਨ ਭਾਈ.
ਤਬ ਸਤਗੁਰੁ ਦੀਨਸ ਉਪਦੇਸ਼:—
'ਸੱਤਨਾਮ ਭਜ ਹਰਹੁ ਕਲੇਸ਼,

---

੧ 'ਗੁਰੁਸਿੱਖੀ ਬਾਰੀਕ ਹੈ, ਖੰਡੇਧਾਰ ਗਲੀ ਅਤੇ ਭੀੜੀ.

*(ਭਾਈ ਗੁਰੁਦਾਸ ਜੀ)*

੨ ਹੱਥ ਜੋੜਕੇ.

੩ ਸੁਲਤਾਨ ਦਾ ਥਾਨ ਜੋ ਤੈਂ ਆਪਣੇ ਘਰ ਬਣਾਯਾ ਹੋਯਾ ਹੈ. ਭਾਵ ਇਹ ਹੈ ਕਿ ਗੁਰੁ ਨਾਨਕ ਦੇਵ ਨੂੰ ਛੱਡ ਕੇ ਮੜ੍ਹੀ ਮਟ ਤੋਂ ਮੁਕਤੀ ਨਾ ਚਾਹੋ.

ਸਤਗੁਰੁ ਸੋਂ ਸਨਮੁਖ ਨਿਤ ਰਹੋ,
ਸੇਵਹੁ ਸਿੱਖਨ ਕੋ ਸੁਖ ਲਹੋ.
ਅੰਤਹਕਰਣ ਸ਼ੁੱਧ ਹੁਇਜਾਇ,
ਆਤਮਗ੍ਯਾਨ ਰਿਦੇ ਮਹਿਂ ਪਾਇ.'

## ਰਾਸ਼ਿ ੨, ਅਧ੍ਯਾਯ ੪੫

(੧੦੦੭) [੧]ਸੁਨ ਗੁਰੁ ਕਹ੍ਯੋ, "ਕਿਰਤ ਕਰ ਕੋਈ,
ਧਰਮ ਸਮੇਤ ਨਿਬਾਹਹੁ ਸੋਈ.
ਕਪਟ ਬਿਹੀਂਨ ਜੀਵਕਾ ਕਰੈ.
ਪਰ ਕੀ ਵਸਤੁ ਛੁਪਾਇ ਨ ਧਰੈ.
ਤਿਸ ਮਹਿਂ ਬਾਂਟ ਪ੍ਰਭੂ ਹਿਤ ਖਾਵੈ,[੨]
ਤਿਸਕੋ ਉਰ ਨਿਰਮਲ ਹੁਇ ਜਾਵੈ."

## ਰਾਸ਼ਿ ੩, ਅਧ੍ਯਾਯ ੩੬

(੧੦੦੮) [੩]ਮਨਮਤਿ ਉਰਝੇ ਭਗਤਿ ਵਿਹੀਨੇ,
ਕਬਹੁਂ ਨ ਪ੍ਰਭੁ ਕੋ ਸਿਮਰਨ ਕੀਨੇ.
ਸੋ ਸੋਚਨ ਕੇ ਜੋਗ ਮਹਾਨਾ,
ਧਰਮ ਤ੍ਯਾਗ ਜਿਨ ਕਿਯ ਅਘ ਨਾਨ੍ਹਾ.

---

੧ ਬਹੋੜੇ ਸਿੱਖ ਨੇ ਪ੍ਰਸ਼ਨ ਕੀਤਾ ਕਿ ਮੈਂ ਕੇਹੜੀ ਕਿਰਤ ਕਰਾਂ. ਇਸ ਦੇ ਉੱਤਰ ਵਿੱਚ ਗੁਰੂ ਅਰਜਨ ਸਾਹਿਬ ਬਚਨ ਕਰਦੇ ਹਨ.

੨ ਧਰਮ ਦੀ ਕਮਾਈ ਵਿਚੋਂ ਵਾਹਗੁਰੂ ਅਰਥ ਦੇਵੇ ਅਤੇ ਬੰਡਕੇ ਖਾਵੇ.

੩ ਬਾਬਾ ਮੋਹਰੀ ਜੀ ਦਾ ਆਪਣੀ ਸ਼ੋਕਾਤੁਰ ਧਰਮਪਤਨੀ ਨੂੰ ਉਪਦੇਸ਼.

ਨਹਿ ਸਤਗੁਰੁ ਕੀ ਸੇਵ ਕਮਾਈ,
ਸਤਗੁਰੁ ਗਿਰਾ ਨ ਰਿਦੈ ਵਸਾਈ.
ਨਿਸ ਦਿਨ ਪਚੀ ਕੁਟੰਬ ਮਝਾਰੇ,
ਕੂੜ ਬੋਲ ਧਨ ਸੰਚਹਿੰ ਭਾਰੇ.
ਸੁਪਨਿਹੁ ਕਬਿ ਸਤਸੰਗ ਨ ਸੇਵਾ,
ਗੁਨ ਵਿਹੀਨ ਅਫਰੇ ਅਹੰਮੇਵਾ.
ਮਿਲੇ ਕੁਸੰਗ ਕਮਾਂਇ ਵਿਕਾਰਾ,
ਰਿਦੇ ਸਦਾ ਸਤਿਨਾਮ ਵਿਸਾਰਾ.
ਤਜੇ ਸੁਪੰਥ ਕੁਮਾਰਗ ਚਾਲਾ,
ਸੋ ਸੋਚਨ ਕੇ ਜੋਗ ਵਿਸਾਲਾ.

## ਰਾਸ਼ਿ ੩, ਅਧਜਾਯ ੩੯

(੧੦੦੯) [੧]ਗੁਣ ਬਿਹੀਂਨ ਪੂਜਾ ਕਹਾਂ,
ਵਿਦਜਾ ਬਿਨ ਮਾਨਾ?
ਜੀਤਕਹਾਂ ਬਿਨ ਸੂਰਤਾ, ਮਨਥਿਤ ਬਿਨ ਧਜਾਨਾ?
ਬਿਨ ਸੰਤੋਖ ਉਰ ਸੁਖ ਕਹਾਂ ਤਪ ਬਿਨਾ ਨ ਰਾਜੂ,[੨]
ਗਜਾਨ ਕਹਾਂ ਬਿਨ ਸਤਗੁਰੂ, ਸ਼ੋਭਾ ਬਿਨ ਲਾਜੂ?

---

੧ ਗੁਰੂ ਅੰਗਦ ਸਾਹਿਬ ਦੇ ਪੁਤ੍ਰ ਬਾਬਾ ਦਾਤੂ ਜੀ ਗੁਰੂ ਅਰਜਨ ਸਾਹਿਬ ਨਾਲ ਆਪਣੀ ਕਰਣੀ ਪਰ ਪਛਤਾਉਂਦੇ ਹੋਏ ਕਥਨ ਕਰਦੇ ਹਨ.
੨ ਦੁੱਖ ਉਠਾਏ ਬਿਨਾਂ ਰਾਜ ਕਿੱਥੇ?

ਬਿਨ ਜਹਾਜ ਤਰਬੋ ਕਹਾਂ ਸਾਗਰ ਅਸਗਾਹੂ?
ਭਗਤਿ ਕਹਾਂ ਬਿਨ ਪ੍ਰੇਮ ਕੇ ਪਗਪੰਕਜ ਮਾਹੂੰ?
ਕਵਿਤਾ ਬਿਨ ਕੀਰਤਿ ਕਹਾਂ? ਯਸਬਿਨਾਂ ਨਦਾਨਾ,
ਮੁਕਤਿ ਕਹਾਂ ਬਿਨ ਪ੍ਰਭੁ ਕੇ? ਸੁਰ ਬਿਨਾਂ ਨ ਗਾਨਾ.
ਦਯੋਸ[1] ਕਹਾਂ ਸੂਰਯ ਬਿਨਾਂ? ਮੈ ਏਵ ਬਿਚਾਰਾ,
ਬਿਨ ਸਿੱਖੀ ਤਰਬੋ ਕਹਾਂ ਜਗ ਸਾਗਰ ਭਾਰਾ?
ਕਰਨ ਅਵਗਯਾ ਬਡਿਨ ਕੀ ਕੈਸੇ ਸੁਖ ਪਾਵੈ?
ਕਟਹਿ ਤਰੋਵਰ ਕੋ ਜਬੈ, ਪੁਨ ਫਲ ਕਿਮ ਖਾਵੈ?
ਤੋਰਹਿ ਤਰੀ[2] ਜੁ ਤੋਇ[3] ਮਹਿਂ, ਕਿਮ ਤਰੈ ਸੁਖਾਰੋ?
ਸਦਨ ਢਾਹਿ ਪੁਨ ਬਸਨ ਚਹਿ ਮਤਿਮੰਦ ਗਵਾਰੋ.

## ਰਾਸ਼ਿ ੩, ਅਧਯਾਯ ੪੫

(੧੦੧੦) [4]ਸਾਰ ਮਹਾਂ ਸਿਮਰਨ ਸਤਨਾਮੁ
ਕਾਰ ਮਹਾਂ ਕਰਬੋ ਉਪਕਾਰ,
ਇਨ ਦੋਨਹੁ ਬਿਨ ਮਾਨੁਖਤਨ ਧਿਕ
ਸਮੋ ਬਿਤਾਵਹਿ ਲਖਹਿ ਨ ਸਾਰ.
ਪੂਛ ਸੀਂਗ ਬਿਨ ਪਸ਼ੂ ਜਨਮ ਤਿਨ,
ਆਏ ਬਾਦ ਬੀਚ ਸੰਸਾਰ,
ਅੰਤ ਸਮੈ ਯਮਦੂਤ ਗਹੈਂ ਦ੍ਰਿਢ

---

੧ ਦਿਣ.
੨ ਨੌਕਾ.
੩ ਪਾਣੀ. ਨਦੀ.
੪ ਭਾਈ 'ਲੱਧੇ' ਪਰਉਪਕਾਰੀ ਦੀ ਮਹਿਮਾ ਕਥਨ ਕਰਦੇ ਹੋਏ ਸ੍ਰੀ ਗੁਰੂ ਅਰਜਨ ਸਾਹਿਬ, ਉਪਕਾਰ ਦਾ ਮਹਾਤਮ ਕਹਿੰਦੇ ਹਨ.

ਝੂਰਤ ਗਮਨਹਿਂ ਦ੍ਵੈਕਰ ਝਾਰ.
ਪੁੰਨ ਦਾਨ ਤਪ ਮਖ[੧] ਕੋ ਕਰਬੋ
ਹੋਤ ਨ ਪਰਉਪਕਾਰ ਸਮਾਨ,
ਕਲਮਲ ਕਰਨ ਅਨੇਕਨ ਰੀਤੀ
ਕ੍ਰਿਤਘਨ ਕੇ ਸਮ ਕੋਇ ਨ ਜਾਨ.[੨]

## ਰਾਸ਼ਿ ੩, ਅਧਜਾਯ ੫੧

(੧੦੧੧) [੩]ਸ਼੍ਰੀਮੁਖ ਤੇ ਸ਼ੁਭ ਵਾਕ ਉਚਾਰਾ,
ਤਯਾਗਹੁ ਝੂਠ ਕ੍ਰੋਧ ਹੰਕਾਰਾ.
ਝੂਠ ਸਮਾਨ ਪਾਪ ਨਹਿ ਕੋਈ,
ਨਹੀਂ ਝੂਠ ਤੇ ਸ਼ੁਭਗਤਿ ਹੋਈ.
ਕਲਿ ਕੋ ਕੂਰ ਕਹੈਂ ਅਗਵਾਨੀ,
ਕੂਰ ਵਿਕਾਰਨ ਕੀ ਰਜਧਾਨੀ.
ਜੋ ਕਰ ਨੇਮ ਕੂਰ ਨਹਿਂ ਕਹੈ,
ਤਿਸਕੋ ਮੁਕਤਿ ਸੁਗਮ ਹੀ ਅਹੈ,
ਭੂਲ ਨ ਕੂਰ ਭਨੈ ਗੁਰੁਸਿੱਖ
ਕਸ਼ਟ ਸਹੈ ਨਹਿਂ ਭਵਹਿ ਭਵਿੱਖ.

---

੧ ਯੱਗ.
੨ ਅਨੇਕ ਪਾਪ ਕ੍ਰਿਤਘਨਤਾ ਦੀ ਬਰੋਬਰੀ ਨਹੀਂ ਕਰ ਸਕਦੇ.
੩ ਪੁਰੀਆ ਅਤੇ ਚੂਹੜ ਸਿੱਖ ਪ੍ਰਤਿ ਗੁਰੂ ਅਰਜਨ ਦੇਵ ਸਾਹਿਬ ਦਾ ਉਪਦੇਸ਼.

## ਰਾਸਿ਼ ੩, ਅਧਜਾਯ ੫੨

(੧੦੧੨) [੧]ਸੁਨ ਸ਼੍ਰੀ ਮੁਖ ਤੇ ਵਾਕ ਬਖਾਨਾ,
ਮਨ ਕਾਰਨ ਗੁਨ ਅਵਗੁਨ ਜਾਨਾ.
ਵਿਦਜਾ ਪਠਨ ਲਗੇ ਤੁਮ ਜਬਤੇ,
ਮਨ ਤ੍ਰਿਸ਼ਨਾ: ਉਪਜਾਇਸ ਤਬਤੇ.
ਵਹੁ ਵਿਦਜਾ ਹਮ ਪਠਹਿ ਬਨਾਯ,
ਦਰਬ ਸਮੂਹ ਲੇਂਹ ਉਪਜਾਯ.
ਨਿਜ ਮਨ ਕੇ ਸਮਝਾਵਨ ਕਾਰਨ,
ਪਠੀ ਨ ਵਿਦਜਾ, ਕਿਯ ਨ ਵਿਚਾਰਨ.
ਕਥਾ ਕਰਤ ਧਨ ਮੇ ਮਨ ਰਹੈ,
ਕਿਮ ਸ਼ਾਂਤੀ ਗੁਨ ਗਨ ਕੋ ਲਹੈ?

## ਰਾਸਿ਼ ੩, ਅਧਜਾਯ ੫੩

(੧੦੧੩) [੨]"ਜਿਸ ਬਿਧਿ ਹੋਇ ਉਧਾਰ ਹਮਾਰਾ.
ਕਰਹੁ ਆਪ ਉਪਦੇਸ਼ ਉਚਾਰਾ."
ਸੁਨ ਸ਼੍ਰੀ ਮੁਖ ਤੇ ਵਾਕ ਬਖਾਨੇ:—
"ਮਾਨ ਮੋਹ ਮਤਸਰ ਕਰ ਹਾਨੇ.

---

੧ ਬਾਲਾ ਅਤੇ ਕ੍ਰਿਸ਼ਨਾ ਪੰਡਿਤ ਨੂੰ ਪੰਚਮ ਸਤਗੁਰੂ ਦਾ ਉਪਦੇਸ਼.
੨ ਲਾਲੂ, ਬਾਲੂ ਅਤੇ ਹਰਿਦਾਸ ਨੇ ਸ਼੍ਰੀ ਗੁਰੂ ਅਰਜਨ ਸਾਹਿਬ ਦੀ ਸੇਵਾ ਵਿੱਚ ਪ੍ਰਾਰਥਨਾ ਕਰੀ.

ਪਰ ਕਾ ਬੁਰਾ ਨਾ ਰਾਖਹੁ ਚੀਤਿ,
ਤੁਮ ਕੋ ਦੁਖ ਨ ਹੋਇ ਕਿਸ ਰੀਤਿ.
ਬੰਦਹੁ ਭਾਉਸੰਗ ਯੁਗ ਹਾਥ,
ਮਿਲਹੁ ਬਿਕਸ[੧] ਗੁਰੁਸਿੱਖਨ ਸਾਥ.
ਮਿੱਠਾ ਬੋਲਨ ਅਰ ਨਿਵਚਲਨਾ,
ਵੰਡ ਖਾਵਣਾ ਹਿਤਧਰ ਮਿਲਨਾ.
ਧਰਮਕਿਰਤ ਤੇ ਕਰਨ ਅਹਾਰਾ,
ਪੰਚਹੁੰ ਕਰਮ ਦੇਤ ਸੁਖਸਾਰਾ.
ਇਹ ਸਭਿ ਕਰਹੁ ਬਿਸਾਰਹੁ ਨਾਹੀਂ,
ਹੋਇ ਕਲਯਾਣ ਗ੍ਰਿਸ੍ਤ ਕੇ ਮਾਹੀਂ."
ਸੁਨਕਰ ਸਤਗੁਰੁ ਕੋ ਉਪਦੇਸ਼,
ਕਰਯੋ ਕਮਾਵਨ, ਕਟੇ ਕਲੇਸ਼.

## ਰਾਸ਼ਿ ੩, ਅਧਯਾਯ ੬੦

(੧੦੧੪) [੨]ਧਰਮ ਵੀਰਤਾ ਜਿਸ ਨੇ ਧਾਰਾ,
ਨ੍ਰਿਭੈ ਰਹਿਨ ਸੰਗ੍ਰਾਮ ਮਝਾਰਾ.
ਜੀਤਯੋ ਸ਼ਤ੍ਰੁ ਚਹਿਤ ਚਿਤ ਮਰਯੋ.
ਮਰਤ[੩] ਜਿ ਸੱਤਨਾਮ ਉਰ ਧਰਯੋ.

---

੧ ਹੱਸਕੇ. ਪ੍ਰਸੰਨਮੁਖ.
੨ ਸ਼ਸਤ੍ਰਧਾਰੀ 'ਕਾਲੇਸੀ' ਸਿੱਖ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼.
੩ ਮਰਣ ਵੇਲੇ.

ਪ੍ਰਾਪਤ ਹੋਤ ਪਰਮਗਤਿ ਸੋਇ,
ਜਨਮ ਜਨਮ ਕੇ ਪਾਪਨ ਖੋਇ.
ਧਰਮ ਬਡੋ ਇਹ ਆਯੁਧਧਾਰੀ,[1]
ਨਹਿ ਸ਼ਤ੍ਰੂਨ ਦਿਖਾਇ ਪਿਛਾਰੀ.[2]
ਦੋਨਹੁ ਲੋਕ ਸੂਰ ਭੁਜਤਰੇ,
ਜੀਤਹਿ ਪ੍ਰਿਥਵੀ ਰਾਜ ਸੁ ਕਰੇ.
ਮਰੇ ਸ੍ਵਰਗ ਕੇ ਸੁਖ ਕੋ ਪਾਵਹਿ,
ਚਾਮੀਕਰ ਕੇ ਸਦਨ[3] ਬਸਾਵਹਿ.
ਇਮ ਜਾਨਹੁ ਯੋਧਾਗਤਿ ਭਲੇ,
ਨ੍ਰਿਭੈਹੋਨ ਤੇ ਸ਼ੁਭਪਦ ਮਿਲੇ.

## ਰਾਸ਼ਿ ੩, ਅਧ੍ਯਾਯ ੬੧

(੧੦੧੫) [4]ਸੰਕਟ ਦੇਹਿ ਗਰੀਬਨ ਜੋਇ,
ਤਿੰਹ ਸੋਂ ਲਰਹੁ, ਧਰਮ ਬਹੁ ਹੋਇ.
ਜਿਸਕੋ ਲੂਣ ਖਾਇ ਤਿਸ ਹੇਤ,
ਪੀਠ ਨ ਦੀਜਹਿ ਕਬਿ ਰਣਖੇਤ.
ਸ੍ਵਾਮੀਕਾਰਯ ਹਿਤ ਦੇ ਪ੍ਰਾਨ,
ਦੋਨਹੁੰ ਲੋਕਨ ਸੁਯਸ ਮਹਾਨ.

---

੧ ਸ਼ਸਤ੍ਰਧਾਰੀ ਦਾ.
੨ ਪਿੱਠ.
੩ ਸੁਵਰਣ ਦੇ ਮੰਦਿਰ.
੪ ਆਡਤ ਨਾਮਕ ਸਿੱਖ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼.

ਪਰਮੇਸ਼੍ਵਰ ਕੋ ਸਿਮਰਨ ਧਰੇ,
ਵਿਜਯ ਲਹੇ ਮੁਖ ਊਜਲ ਕਰੇ.
(੧੦੧੬) [1]ਸ਼੍ਰੀ ਮੁਖ ਤੇ ਬੋਲੇ ਵਚ ਪੂਤ[2]:—
"ਜੋ ਨਰ ਕਰਹਿ ਭਲੀ ਕਰਤੂਤ.[3]
ਜਿਮ ਅਪਰਨ ਉਪਦੇਸ਼ ਉਚਾਰੇ,
ਤਿਮ ਨਿਸ਼ਚੈ ਅਪਨੇ ਮਹਿਂ ਧਾਰੇ.
ਤਿਸ ਕੀ ਛਾਯਾ[4] ਸਭਿਪਰ ਜਾਇ,
ਸੁਨਹਿਂ ਵਾਕ ਜੇ ਰਿਦੈ ਬਸਾਇ.[5]
ਬਹੁਤਨ ਕੋ ਉਧਾਰਬੋ ਕਰੇ,
ਇਸ ਪਰ ਤੁਕ ਸ਼੍ਰੀ ਮੁਖਹੁਂ ਉਚਰੇ:—
"ਪਹਿਲੋਂਦੇ ਜੜ ਅੰਦਰ ਜੰਮੈ,
ਤਾਂ ਉਪਰ ਹੋਵੈ ਛਾਂਉ[6]"
ਜੋ ਪਢਕਰ ਉਪਦੇਸ਼ ਬਤਾਵੈ,
ਆਪ ਨਹੀਂ ਸ਼ੁਭਕਰਮ ਕਮਾਵੈ.

---

੧ ਭਾਈ ਲਾਲੂ ਅਤੇ ਨਿਹਾਲੂ ਤੋਂ ਕਥਾ ਕੀਰਤਨ ਸੁਣਕੇ ਸਭ ਦਾ ਮਨ ਕਯੋਂ ਸ਼ਾਂਤ ਅਤੇ ਏਕਾਗ੍ਰ ਹੋ ਜਾਂਦਾ ਹੈ? ਸਿੱਖਾਂ ਦੇ ਇਸ ਪ੍ਰਸ਼ਨ ਦਾ ਉੱਤਰ ਗੁਰੂ ਅਰਜਨ ਸਾਹਿਬ ਦਿੰਦੇ ਹਨ.

੨ ਪਵਿਤ੍ਰ.

੩ ਕਰਣੀ. ਅਮਲ.

੪ ਤਾਸੀਰ. ਅਸਰ.

੫ ਉਸ ਦੇ ਬਚਨ ਨੂੰ ਜੋ ਸੁਣਦਾ ਹੈ, ਸੋ ਮਨ ਵਸਾਉਂਦਾ ਹੈ.

੬ ਵਾਰ ਮਲਾਰ, ਮਹਲਾ ੧

ਤਿਸ ਕੀ ਛਾਯਾ ਪਰਹਿ ਨ ਕਿਸਪੈ,
ਸ਼੍ਰਵਨ ਕਰੇ ਕੁਛ ਹੋਇ ਨ ਤਿਸਪੈ.[1]

## ਰਾਸ਼ਿ ੩, ਅਧ੍ਯਾਯ ੬੨

(੧੦੧੭) [2]ਪਠਹਿ ਸੁਨਹਿ ਜੋ ਹਿਤ ਕਲ੍ਯਾਨ,
ਸ਼ੁਭਕਰਮੀ ਕਿ ਕਰੈ ਗੁਜਰਾਨ.
ਅਰਥ ਲਖੈ ਦੁਰਮਤਿ ਕੋ ਤ੍ਯਾਗੈ,
ਸੱਤਨਾਮ ਸਿਮਰਨ ਲਿਵ ਲਾਗੈ.

---

੧ ਵਿਦ੍ਵਾਨਾਂ ਨੇ ਕਥਾ ਕਰਨਵਾਲੇ ਅਤੇ ਸੁਣਨ ਵਾਲੇ ਦੇ ਚੌਦਾਂ ਚੌਦਾਂ ਗੁਣ ਲਿਖੇ ਹਨ:—

ਕਥਾ ਕਰਣ ਵਾਲੇ (ਵਕਤਾ) ਦੇ ਗੁਣ:—
੧ ਰਸਦਾਯਕ ਬਾਣੀਵਾਲਾ. ੨ ਕਾਵ੍ਯ ਦਾ ਗ੍ਯਾਤਾ.
੩ ਸ਼੍ਰੋਤਾ ਦੀ ਰੁਚੀ ਅਨੁਸਾਰ ਅਰਥ ਦਾ ਵਿਸਤਾਰ ਅਤੇ ਸੰਛੇਪ ਕਰਣਵਾਲਾ.
੪ ਸਤ੍ਯਵਾਦੀ. ੫ ਮਤ ਮਤਾਂਤਰਾਂ ਦੇ ਖੰਡਨ ਮੰਡਨ ਵਿੱਚ ਚਤੁਰ.
੬ ਪ੍ਰਸੰਗ ਅਨੁਸਾਰ ਪ੍ਰਮਾਣ ਦੇਣਵਾਲਾ.
੭ ਸਭ ਧਰਮਾਂ ਦਾ ਜਾਣੂ. ੮ ਧੀਰਜਵਾਨ. ੯ ਚੰਚਲਤਾ ਰਹਿਤ.
੧੦ ਸ਼੍ਰੋਤਾ ਦੀ ਬੁੱਧੀ ਅਨੁਸਾਰ ਉਸਦੀ ਸਮਝ ਵਿੱਚ ਅਰਥ ਗਡਾਉਣ ਵਾਲਾ.
੧੧ ਹੰਕਾਰ ਤੋ ਬਿਨਾਂ. ੧੨ ਸੰਤੋਖੀ. ੧੩ ਧਰਮ ਵਿੱਚ ਪੱਕਾ.
੧੪ ਜੋ ਹੋਰਨਾਂ ਨੂੰ ਸੁਣਾਉਂਦਾ ਹੈ ਉਸ ਪਰ ਆਪ ਅਮਲ ਕਰਣਵਾਲਾ.

ਸ਼੍ਰੋਤਾ ਦੇ ਗੁਣ— ੧ ਸ਼੍ਰੱਧਾਵਾਨ. ੨ ਨਿੰਮ੍ਰਤਾਵਾਲਾ.
੩ ਪ੍ਰੇਮੀ. ੪ ਉਦਾਰ.
੫ ਅਰਥ ਸਮਝਣ ਦੀ ਬੁੱਧੀ ਰੱਖਣਵਾਲਾ.
੬ ਆਲਸਰਹਿਤ. ੭ ਪ੍ਰਸ਼ਨ ਕਰਣ ਦੇ ਢੰਗ ਦਾ ਜਾਣੂ.
੮ ਮਿੱਠੀ ਬਾਣੀ ਵਾਲਾ. ੯ ਇੰਦ੍ਰੀਜਿਤ.
੧੦ ਪ੍ਰਸੰਗ ਦੇ ਸਿਧਾਂਤ ਨੂੰ ਸਮਝਣ ਵਾਲਾ.
੧੧ ਕੁਟਿਲਤਾ ਤੋਂ ਬਿਨਾਂ. ੧੨ ਸੇਵਾ ਕਰਣ ਦਾ ਪ੍ਰੇਮੀ.
੧੩ ਪਾਖੰਡ ਅਤੇ ਆਪਣੇ ਯਸ ਦਾ ਤ੍ਯਾਗੀ.
੧੪ ਜੋ ਸੁਣਿਆ ਹੈ ਉਸ ਉੱਪਰ ਅਮਲ ਕਰਣਵਾਲਾ.

੨ ਨਾਨੂ ਅਤੇ ਕਾਲੂ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼.

ਤਿਸ ਕੋ ਜਨਮ ਮਰਨ ਮਿਟਜਾਇ,
ਗੁਰੁਸਮੀਪਤਾ ਸੋ ਨਰ ਪਾਇ.
ਪਠਹਿ ਲੇਨ ਧਨ ਕੋ ਕਰ ਲੋਭਾ,
ਕਰਹਿ ਕੁਕਰਮ ਨ ਪ੍ਰਾਪਤ ਸ਼ੋਭਾ.
ਜਿਮ ਅਹਿ ਮਣਿਪ੍ਰਕਾਸ਼ ਕੋ ਪਾਇ,
ਬੀਨ ਬੀਨ ਕਿਰਮਨ ਕੋ ਖਾਇ.[੧]
ਤਿਮ ਤਿਸ ਨਰ ਕੀ ਕ੍ਰਿਯਾ ਪਛਾਨੋ,
ਪਠ ਸੁਨਾਇ ਲੇ ਦਰਬ ਮਹਾਨੋਂ.
ਕਰਹਿ ਕੁਕਰਮ ਭੋਗ ਤ੍ਰਿਯ ਪਰ ਕੋ,
ਸਿਮਰਹਿ ਨਹਿ ਸਤਨਾਮ ਸੁ ਬਰ ਕੋ.
ਨਰਕ ਸਿਧਾਰਹਿ ਗੁਰੁ ਨ ਸਹਾਇ,
ਬਿਨ ਸਹਾਇਤਾ ਬਹੁ ਦੁਖ ਪਾਇ.[੨]

•

੧ ਜਿਸਤਰਾਂ ਸੱਪ ਮਣੀ ਦੇ ਪ੍ਰਕਾਸ਼ ਦੇ ਆਸਰੇ ਕੀੜੇ ਪਤੰਗੇ ਖਾਂਦਾ ਹੈ, ਉਸੇਤਰਾਂ ਵਿਦਯਾ ਦੇ ਚਮਤਕਾਰ ਨੂੰ ਪਾਕੇ ਕੁਕਰਮ ਕਰਣ ਵਿੱਚ ਲਗਦੇ ਅਤੇ ਆਪਣੀ ਬੁੱਧੀ ਨੂੰ ਅਯੋਗਰੀਤੀ ਨਾਲ ਵਰਤਦੇ ਹਨ.

੨ ਕਵਿਅਨ ਜੇਤੇ ਸ਼ਾਸਤ੍ਰ ਬਨਾਏ,
ਘੜਹਿ ਲੁਹਾਰ ਸਮਾਨ ਸਦਾਏ.
ਜੋ ਪੰਡਿਤ ਤਿਹ ਟੀਕਾਕਾਰ,
ਸਿਕਲੀਗਰ ਸੇ ਲੇਹੁ ਵਿਚਾਰ.
ਜਿਨ ਪਢ ਸੁਨ ਕਿਯ ਮਨ ਕੋ ਮਾਰਨ,
ਸੇ ਯੋਧਾ ਹਨਤੇ ਹਥਿਯਾਰਨ.
ਪਢ ਜੀਵਿਕਾ ਕਾਰਨ ਜੋਊ,
ਬੇਚਨਹਾਰ ਸ਼ਸਤ੍ਰ ਲਖ ਸੋਊ. (ਨਾ: ਪ੍ਰ: ਉਤ੍ਰਾ. ਅ. ੯)

(੧੦੧੮) [1]ਸ਼੍ਰੀ ਮੁਖ ਤੇ ਸ਼ੁਭ ਯੁਕਤਿ ਬਖਾਨੀ,
ਹੀਰਾ ਫਟਕ[2] ਦੁ ਏਕ ਸਮਾਨੀ.
ਹੀਰਾ ਨਿਜ ਪ੍ਰਕਾਸ਼ ਦਿਖਰਾਵੈ,
ਸਰਬ ਰੰਗ ਕੇ ਊਪਰ ਛਾਵੈ.
ਫਟਕ ਪ੍ਰਕਾਸ਼ ਪਰੈ ਨਹਿ ਕਾਹੂੰ,
ਅੰਤਰ ਇਤੋ ਦੁਹੁਨ ਕੇ ਮਾਹੂੰ.
ਤਿਮ ਗੁਰੁਮੁਖ ਕੀ ਕਰਹਿ ਪਛਾਨ,
ਜਿਸ ਸੰਗਤਿ ਮਹਿ ਕਰਤ ਬਖਾਨ.
ਤਿਸਕੋ ਤੇਜ ਸਭਿਨ ਪਰ ਛਾਵੈ,
ਕਯੋਂਕਿ ਸਦਾ ਸੋ ਸੱਚ ਕਮਾਵੈ.
ਜਿਮ ਚੰਦਨ ਬਾਵਨ ਤਰੁ ਸੀਤਲ,
ਚਹੁ ਦਿਸ ਮੇ ਅਹਿ ਲਪਟੇ ਹੀਤਲ,
ਤਊ ਨ ਸੀਤ ਤੰਜ ਵਿਖਕੋ ਲੇਤ.
ਸਰਪਨ ਕੋ ਸੀਤਲ ਕਰ ਦੇਤ.
ਤਿਮ ਗੁਰੁਮੁਖ ਜੇ ਧਸਹਿ ਕੁਸੰਗ,
ਤਹਿਂ ਭੀ ਦੇਤ ਆਪਨੋ ਰੰਗ.

੧ ਤੀਰਥਾ, ਮੂਲਾ, ਮੁਕੰਦਾ, ਨਿਹਾਲੂ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼.
੨ ਬਲੌਰ.

## ਰਾਸ਼ਿ ੩, ਅਧਯਾਯ ੬੯

(੧੦੧੯) [੧]ਤਾਂਤੇ ਭੋ[੨] ਗੁਰੁਮੁਖ! ਸੁਨਲੀਜੈ,
ਭਾਣਾ ਮਾਨਨ ਮਨ ਥਿਰ ਕੀਜੈ.
ਸੱਤਨਾਮ ਕੋ ਸਿਮਰਨ ਕਰਨੋ,
ਤਨਹੰਤਾ ਕੋ ਰਿਦੈ ਬਿਸਰਨੋ.
ਮੁਕਤੀ ਕੇ ਸਾਧਨ ਏ ਤੀਨ,[੩]
ਕਹੈਂ ਗੁਰੂ ਅਰੁ ਸੰਤ ਪ੍ਰਬੀਨ.

## ਰਾਸ਼ਿ ੪, ਅਧਯਾਯ ੩੧

(੧੦੨੦) [੪]ਨਹੀਂ ਸਦੀਵ ਦੇਹ ਇਹ ਰਹੈ,
ਯਾਂਤੇ ਸਮਤਿ ਸਨੇਹ ਨ ਗ੍ਰਹੈ.
ਜੋ ਉਪਜਹਿ ਸੋ ਬਿਨਸਨਹਾਰ,
ਜੋ ਊਚੋ ਸੋ ਗਿਰਨੇਹਾਰ.
ਇਹੀ ਸਨਾਤਨ[੫] ਦੇਹਨ ਧਰਮ,
ਇਸ ਮਹਿ ਪ੍ਰੇਮ ਮਹਾਂ ਉਰ ਭਰਮ.[੬]

---

੧ ਭਾਈ ਭਿਖਾਰੀ ਦਾ ਗੁਰੁਮੁਖ ਸਿੱਖ ਨੂੰ ਕਹਿਣਾ.

੨ ਹੇ!

੩ ਭਾਣਾ ਮੰਨਣਾ, ਸੱਤਨਾਮ ਅਰਾਧਣਾ, ਅਤੇ ਤਨਹੰਤਾ ਤਯਾਗਣੀ.

੪ ਸ੍ਰੀ ਗੁਰੂ ਅਰਜਨ ਸਾਹਿਬ ਆਪਣੀ ਮਹਿਲਾ, (ਮਾਤਾ ਗੰਗਾ ਜੀ) ਨੂੰ ਆਪਣੇ ਜੋਤੀਜੋਤਿ ਸਮਾਉਣ ਦਾ ਸਮਾਂ ਨੇੜੇ ਜਾਣਕੇ ਸ਼ਾਂਤੀ ਅਤੇ ਧੀਰਯ ਦਾਯਕ ਉਪਦੇਸ਼ ਦਿੰਦੇ ਹਨ.

੫ ਆਦਿਕਾਲ ਤੋਂ.

੬ ਅਗਯਾਨ.

ਦਿਨਪ੍ਰਤਿ ਸਭਿ ਪ੍ਰਣਾਮ ਕੋ ਪਾਵਹਿ,
ਪ੍ਰਥਮ ਸਮਾਨ ਸਥਿਰ ਨ ਰਹਾਵਹਿ.
ਬਾਲਕ ਤੇ ਹੋਵਹਿ ਸੁਕੁਮਾਰ,
ਤਰੁਨ ਹੋਤ ਪੁਨ ਬ੍ਰਿਧਤਾ ਧਾਰ.
ਜਰਾ ਗ੍ਰਸੇ ਤਬ ਜੀਰਣ ਹੋਇ,
ਬਹੁਰੋ ਅੰਤਸਮੇ ਮਹਿ ਸੋਇ.
(੧੦੨੧) ਰਹੁ ਪੀਛੇ ਕਛੁ ਸ਼ੋਕ ਨ ਮਾਨਹੁ,
ਦੇਹ ਆਪ ਤੇ ਤਜਨ ਨ ਠਾਨਹੁ.[1]

## ਰਾਸ਼ਿ ੪, ਅਧਜਾਯ ੪੫

(੧੦੨੨) ਸ਼੍ਰੀ ਗੁਰੁ ਗ੍ਰੰਥ ਪਾਠ ਕਰਵਾਇਵ,
ਭਾਈ ਬ੍ਰਿੱਧ ਪਠਨ ਕੋ ਲਾਇਵ.[2]
ਕਰਹਿਂ ਰਬਾਬੀ ਕੀਰਤਨ ਘਨੇ,

---

੧ ਮਨਹਠ ਨਾਲ ਪਤੀ ਪਿਛੋਂ ਸ਼ਰੀਰ ਤਯਾਗਣ ਵਾਲੀਆਂ ਸਤੀਆਂ ਦੀ ਤਰਾਂ ਆਤਮਘਾਤ ਨਹੀਂ ਕਰਣਾ.

੨ ਗੁਰੂ ਹਰਿਗੋਬਿੰਦ ਜੀਨੇ ਪੰਜਵੇਂ ਸਤਿਗੁਰਾਂ ਦੇ ਜੋਤੀਜੋਤਿ ਸਮਾਉਣ ਪਿੱਛੋਂ ਚਲਾਣੇ ਦੀ ਰੀਤਿ ਕਰੀ.

ਕਬਿ ਸਿਖ ਗਾਂਇ ਜਿ ਰਾਗੀ ਬਨੇ.[1]
ਭਜਨ ਅਖੰਡਪ੍ਰਵਾਹ ਬਹੰਤਾ,
ਹੁਇ ਜੀਵਨ ਕਲਜਾਨ ਸੁਨੰਤਾ.
ਤ੍ਰੌਦਸ਼ ਦਿਨ[2] ਇਸ ਬਿਧਿ ਜਬ ਭਯੋ,
ਪਢਜੋ ਸੁ ਗ੍ਰੰਥ ਅੰਤ ਲੌ ਅਯੋ.
ਘਨੋ ਕਰਜੋ ਪੰਚਾਮ੍ਰਿਤ[3] ਤਬੈ,
ਆਨਜੋ ਤੂਰਨ ਤਹਿੰ ਤੇ ਸਬੈ.
ਨੀਕੀ ਪੰਗਤਿ ਸਭਾ ਮਝਾਰਾ,
ਬ੍ਰਿੱਧ ਗ੍ਰੰਥ ਕੋ ਅੰਤ[4] ਉਚਾਰਾ.
ਖਰੋ ਹੋਇ ਗੁਰੁਦਾਸ ਨਿਹਰਤਾ,
ਚਾਮਰ ਚਾਰੂ ਢੋਰਨ ਕਰਤਾ.[5]

---

੧ ਜੋ ਗੁਰੂ ਅਰਜਨ ਦੇਵ ਸਾਹਿਬ ਵੇਲੇ ਰਾਗੀ ਬਣੇ ਹੈਨ. ਸਰੰਦਾ ਸਾਜ ਅਤੇ ਪੁਰਾਣੇ ਗਵੈਯਾਂ ਦੀ ਧਾਰਨਾ ਅਨੁਸਾਰ ਗੁਰੂ ਅਰਜਨ ਦੇਵ ਨੇ ਗੁਰੁ-ਸ਼ਬਦਾਂ ਦਾ ਗਾਉਣਾ ਸਿੱਖਾਂ ਨੂੰ ਸਿਖਾਯਾ, ਜੋ ਹੁਣ ਲੋਪ ਹੋ ਰਹਿਆ ਹੈ. ਸ਼ਬਦਾਂ ਦੀਆਂ ਰੀਤਾਂ ਜੋ ਅਸੀਂ ਪੁਰਾਣੇ ਰਾਗੀ ਅਤੇ ਰਬਾਬੀਆਂ ਤੋਂ ਸੁਣੀਆਂ ਹਨ, ਅੱਜ ਓਨਾਂ ਦੇ ਗਾਉਣ ਵਾਲਾ ਇੱਕ ਭੀ ਦਿਖਾਈ ਨਹੀਂ ਦਿੰਦਾ. ਰਾਗ ਦਾ ਅਰਥ ਪ੍ਰੇਮ ਹੈ, ਜਿਸ ਨੂੰ ਸੁਣਕੇ ਮਨ ਪ੍ਰੇਮ ਵਿੱਚ ਨਿਮਗਨ ਹੋ ਜਾਵੇ, ਓਹ ਰਾਗ ਅਤੇ ਕੀਰਤਨ ਹੈ. ਸੰਗੀਤ ਵਿਦਜਾ ਦੇ ਵਿਰੁੱਧ ਜੋ ਲੋਕ ਰਾਗ ਕਰਦੇ ਹਨ ਓਹ "ਰਾਗੀ" ਪਦ ਦੇ ਅਧਿਕਾਰੀ ਨਹੀਂ.

੨ ਖੰਡੇ ਦੀ ਪਾਹੁਲ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦਾ ਭੋਗ ਤੇਰਵੇਂ ਦਿਣ ਪੈਂਦਾ ਸੀ. ਹੁਣ ਦਸਹਿਰੇ ਦੀ ਰੀਤੀ ਹੈ.

੩ ਕੜਾਹਪ੍ਰਸਾਦ.

੪ ਭੋਗ.

੫ ਸੁੰਦਰ ਚੌਰ, ਭਾਈ ਗੁਰੁਦਾਸ ਜੀ ਗੁਰੁ ਗ੍ਰੰਥ ਸਾਹਿਬ ਉੱਤੇ ਫੇਰ ਰਹੇ ਹਨ.

ਜਬਹਿ ਗ੍ਰੰਥ ਕੋ ਪਾਯਹੁ ਭੋਗ,
ਸੀਸ ਨਿਵਾਯਹੁ ਸਗਰੇ ਲੋਗ.
ਪੁਨ ਰੁਮਾਲ ਕੋ ਊਪਰ ਪਾਏ,
ਰਾਗੀ ਤਬਹਿ ਸ਼ਬਦ ਕੋ ਗਾਏ.
ਪਢ ਆਨੰਦ ਕੋ ਕਰ ਅਰਦਾਸ,
ਹਰਿਗੋਬਿੰਦ ਲੇ ਪੋਸ਼ਸ਼ ਪਾਸ.
ਰੇਸ਼ਮ ਜ਼ਰੀ ਸਮੇਤ ਦੁਸ਼ਾਲੇ,
ਸਭਿ ਅਪਨੇ ਤਬਿ ਹਾਥ ਉਠਾਲੇ.
ਸਾਹਿਬ ਬੁੱਢੇ ਕੋ ਤਬਿ ਦਈ,
ਸੁੰਦਰ ਸਕਲ ਪਹਿਰ ਤਨ ਲਈ.[੧]

## ਰਾਸ਼ਿ ੫, ਅਧ੍ਯਾਯ ੭

(੧੦੨੩) [੨]ਪੀਰ ਫ਼ਕੀਰਨ ਸੇਵਾ ਕਰੀਅਹਿ,
ਮਨ ਕੋ ਪ੍ਰੇਮ ਸ਼ਾਹ ਮੇ ਧਰੀਅਹਿ.

---

੧ ਭੋਗ ਪਾਕੇ, ਪਰਲੋਕ ਗਏ ਸਿੱਖ ਨੂੰ ਪੁਚਾਉਣ ਵਾਸਤੇ ਵਸਤ੍ਰ ਦੇਣੇ ਸਿੱਖਧਰਮ ਵਿਰੁੱਧ ਹਨ, ਗ੍ਰੰਥੀ ਗ੍ਯਾਨੀ ਅਤੇ ਰਾਗੀ ਆਦਿਕ ਜੋ ਸਿੱਖਧਰਮ ਦੇ ਪ੍ਰਚਾਰਕ ਹਨ, ਉਨ੍ਹਾਂ ਨੂੰ ਐਸੇ ਸਮਿਆਂ ਪਰ ਨਿਰਬਾਹ ਵਾਸਤੇ ਵਸਤ੍ਰ ਆਦਿਕ ਪਦਾਰਥਾਂ ਦਾ ਦੇਣਾ ਨਿਸ਼ਿੱਧ ਨਹੀਂ, ਪਰ ਜੋ ਲੋਕ ਹਿੰਦੂਰੀਤਿ ਦੀ ਨਕਲ ਕਰਕੇ ਆਚਾਰਯ ਅਤੇ ਪੁਰੋਹਿਤ ਦੀ ਥਾਂ ਗ੍ਰੰਥੀ ਗ੍ਯਾਨੀ ਨੂੰ ਮੰਨਕੇ ਕੁਛ ਦਿੰਦੇ ਹਨ, ਓਹ ਖ਼ਾਲਸਾਧਰਮ ਤੋਂ ਅਗ੍ਯਾਤ ਹਨ.

੨ ਗੁਰੂ ਹਰਿਗੋਬਿੰਦ ਸਾਹਿਬ ਦਾ ਬਾਦਸ਼ਾਹ ਜਹਾਂਗੀਰ ਦੀ ਬੇਗਮ ਨੂੰ ਉਪਦੇਸ਼.

ਤ੍ਰੀਅਨ ਕੋ ਇਮਾਨ ਇਮ ਅਹੈ.
ਪਤਿ ਬਿਨ ਅਪਰਪੁਰਖ ਨਹਿਂ ਚਹੈ.[੧]

## ਰਾਸ਼ਿ ੫, ਅਧਯਾਯ ੪੧

(੧੦੨੪) [੨]ਸੁਨ ਕਰ ਸ਼੍ਰੀ ਹਰਿਗੋਬਿੰਦ ਕਹੈਂ:—
‘ਸਭਿ ਕਾਸ਼ਟ ਮਹਿਂ ਅਗਨੀ ਰਹੈ.
ਬਿਨਾ ਮਥੇ ਨਹਿਂ ਨਿਕਸ ਪ੍ਰਕਾਸੈ,
ਕਾਰਯ ਕਰਹਿ ਨ ਸੀਤ ਬਿਨਾਸੈ.
ਯਥਾ ਦੁਗਧ ਮਹਿ ਘ੍ਰਿਤ ਮਿਲ ਰਹਯੋ,
ਮਥਨ ਕਰੇ ਬਿਨ ਕਿਨਹੁ ਨ ਲਹਯੋ.
ਤਿਮ ਸਤਗੁਰੁ ਕੇ ਸ਼ਬਦ ਮਝਾਰਾ,
ਆਤਮਗਯਾਨ ਬਸਹਿ ਸੁਖਸਾਰਾ.
ਪਾਠ ਕਰੇ ਹੁਇ ਪੁੰਨ ਮਹਾਨਾ,
(ਪਰ) ਨਾਹਿੰਨ ਪ੍ਰਾਪਤ ਆਤਮਗਯਾਨਾ.

---

੧ “ਤਨ ਮਨ ਧਨ ਸਭ ਸੰਤਾਂ ਨੂੰ ਹੀ ਅਰਪ ਦੇਓ” ਇਸਤ੍ਰੀਆਂ ਨੂੰ ਏਹ ਉਪਦੇਸ਼ ਕਰਣ ਵਾਲੇ ਭੇਖੀਆਂ ਨੂੰ ਗੁਰੂ ਸਾਹਿਬ ਦੇ ਉਪਦੇਸ਼ ਤੋਂ ਸਿਖਯਾ ਲੈਣੀ ਚਾਹੀਏ, ਪਤਿਸੇਵਾ ਤੋਂ ਵਿਮੁਖ ਇਸਤ੍ਰੀ ਦੀ ਗੁਰੁ ਅਤੇ ਸੰਤਸੇਵਾ ਸਭ ਨਿਸਫਲ ਹੈ.

੨ ਨਿਵਲਾ ਅਤੇ ਨਿਹਾਲੂ ਸਿੱਖ ਨੇ ਪ੍ਰਸ਼ਨ ਕੀਤਾ ਕਿ ਸਾਡਾ ਉੱਧਾਰ ਕਿਸ ਤਰਾਂ ਹੋਊ ? ਇਸਦੇ ਉੱਤਰ ਵਿੱਚ ਛੀਵੇਂ ਗੁਰੂ ਸਾਹਿਬ ਉਪਦੇਸ਼ ਦਿੰਦੇ ਹਨ.

ਜਬ ਬਿਚਾਰ ਕਰ ਹ੍ਰਿਦੈ ਬਸਾਵੈ,
ਸਬ ਬਿਵਹਾਰਨ ਬਿਖੈ ਕਮਾਵੈ.
(ਤਬ) ਗਯਾਨ ਪ੍ਰਕਾਸੈ ਆਨੰਦ ਪਾਵੈ,
ਜਨਮ ਮਰਨ ਕੇ ਕਸ਼ਟ ਮਿਟਾਵੈ.'

## ਰਾਸ਼ਿ ੫, ਅਧਯਾਯ ੪੨

(੧੦੨੫) [੧]'ਸੁਨਹਿਂ ਸ਼ਬਦ ਜੇ ਨਰ ਅਗਯਾਨੀ,
ਤਿਨ ਕੇ ਕਲਮਲ ਹੋਵਹਿਂ ਹਾਨੀ.
ਜਿਗਯਾਸਾ[੨] ਕੋ ਪਾਂਯ ਅਗਾਰੇ,
ਅਭਯਾਸੇ ਲਹਿਂ ਗਯਾਨ ਸੁਖਾਰੇ.
ਭਕਤਨ ਕੀ ਭਕਤੀ ਦ੍ਰਿਢ ਹੋਯ,
ਗਯਾਨੀ ਗਯਾਨ ਸੁ ਗਾਢੋ ਜੋਯ.
ਜੇ ਨਰ ਪਢਹਿਂ ਮਾਨ ਕੇ ਕਾਰਨ,
ਦੂਰ ਦੂਰ ਕਰਹਿ ਸਮੂਹ ਵਿਕਾਰਨ.
ਨਿਸ਼ਚਾ ਨਹੀਂ ਗਯਾਨ ਕੋ ਪਾਵੈਂ,
ਸਭ ਮਹਿ ਗਯਾਨੀ ਨਾਮ ਕਹਾਵੈਂ.
ਹੰਕਾਰੀ ਸਤਸੰਗ ਨ ਕਰੈਂ,
ਵਡਿਆਈ ਧਨਹਿਤ ਸਭਿ ਧਰੈਂ.
ਤਨ ਕੋ ਪ੍ਰਾਪਤ ਹੋਇ ਨ ਗਯਾਨ,
ਕਿਮ ਦਰਗਾਹ ਪਾਂਇ ਸੋ ਮਾਨ ?

---

੧ ਕਿਸ਼ਨਾ ਅਤੇ ਪੰਮੂੰ ਸਿੱਖ ਨੂੰ ਗੁਰੂ ਹਰਿਗੋਬਿੰਦ ਸਾਹਿਬ ਦਾ ਉਪਦੇਸ਼.
੨ ਵਾਹਗੁਰੂ ਦੇ ਪ੍ਰਾਪਤ ਹੋਣ ਦੀ ਇੱਛਾ.

## ਰਾਸਿ਼ ੬, ਅਧ੍ਯਾਯ ੨੬

(੧੦੨੬) [1]ਹੋਹੁ ਨ ਪਰਤ੍ਰਿਯ ਸੋਂ ਵਿਭਚਾਰੀ,
ਰਿਦੈ ਪਰੀਤਿ ਕਰਹੁ ਨਿਜਨਾਰੀ.
ਦਯਾ ਧਰਹੁ ਦਿਹੁ ਦੀਨਨ ਦਾਨ,
ਕਿਂਹ ਕੋ ਦੁਖ ਨਹਿ ਦੇਹੁ, ਸੁਜਾਨ.
ਪਰਤ੍ਰਿਯ ਕੇ ਸਨਮੁਖ ਨਹਿ ਜਾਵਹੁ,
ਸਤ੍ਰੁਨ ਕੋ ਨਹਿ ਪੀਠ ਦਿਖਾਵਹੁ.
ਨਿਤ ਖ਼ੁਦਾਇ ਸਿਮਰਹੁ ਸੁਖ ਪਾਵਹੁ,
ਪ੍ਰਭੁ ਭਾਣਾ ਪਿਖ ਅਨਦ ਉਪਾਵਹੁ.

## ਰਾਸਿ਼ ੮, ਅਧ੍ਯਾਯ ੫੭

(੧੦੨੭) [2]ਸਿੱਖਨ ਕੋ ਕਰਤਵ੍ਯ ਜੁ ਸਾਰ,
ਸ਼੍ਰੀਮੁਖ ਤੇ ਅਬ ਕਰਹੁ ਉਚਾਰ.
ਜਿਸ ਤੇ ਪਰਮਗਤੀ ਕੋ ਪਾਵੈਂ,
ਜਨਮ ਮਰਨ ਸੰਤਾਪ ਮਿਟਾਵੈਂ.
ਸੁਨਕੈ ਰਾਵਰ[3] ਕੋ ਉਪਦੇਸ਼,
ਹਤ ਵਿਕਾਰ ਸੁਖ ਲਹੈਂ ਅਸ਼ੇਸ਼.[4]
ਇਹ ਸੁਨ ਸਭ ਸੰਗਤਿ ਕੀ ਬਾਨੀ,

---

੧ ਪੈਂਦੇ ਖ਼ਾਂ ਨੂੰ ਛੀਵੇਂ ਸਤਗੁਰੂ ਦਾ ਉਪਦੇਸ਼.

੨ ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀਜੋਤਿ ਸਮਾਉਣ ਵੇਲੇ ਸਭ ਸਿੱਖਾਂ ਨੇ ਸਤਗੁਰਾਂ ਅੱਗੇ ਏਹ ਬੇਨਤੀ ਕੀਤੀ.

੩ ਆਪ ਦਾ.

੪ ਸਾਰੇ.

ਹਿਤ ਅਪਨੇ ਕਰਜੋਰ ਬਖਾਨੀ.
ਸ਼੍ਰੀ ਹਰਿਗੋਬਿੰਦ ਧੀਰ ਵਿਸ਼ੇਸ਼,
ਕਹ੍ਯੋ ਬਚਨ ਦ੍ਵਾਰਾ [੧]ਉਪਦੇਸ਼:—
"ਚਾਂਦਨਾ ਚਾਂਦਨ ਆਂਗਨ
ਪ੍ਰਭ ਜੀਉ ਅੰਤਰ ਚਾਂਦਨਾ.[੨]
ਆਰਾਧਨਾ ਆਰਾਧਨ ਨੀਕਾ
ਹਰਿ ਹਰਿ ਨਾਮ ਆਰਾਧਨਾ.[੩]
ਤਿਆਗਨਾ ਤਿਆਗਨ ਨੀਕਾ
ਕਾਮ ਕ੍ਰੋਧ ਲੋਭ ਤਿਆਗਨਾ.[੪]
ਮਾਂਗਨਾ ਮਾਂਗਨ ਨੀਕਾ
ਹਰਿਜਸ ਗੁਰੁ ਤੇ ਮਾਂਗਨਾ.[੫]
ਜਾਗਨਾ ਜਾਗਨ ਨੀਕਾ
ਹਰਿ ਕੀਰਤਨ ਮਹਿ ਜਾਗਨਾ.[੬]

---

੧ ਪਿਤਾ ਗੁਰੂ (ਸ੍ਰੀ ਗੁਰੂ ਅਰਜਨ ਦੇਵ) ਜੀ ਦੇ ਮਾਰੂ ਰਾਗ ਦੇ ਸ਼ਬਦ ਦ੍ਵਾਰਾ.

੨ ਚੰਦ੍ਰਮਾ ਸੂਰਜ ਅਤੇ ਦੀਵੇ ਆਦਿਕ ਦੇ ਪ੍ਰਕਾਸ਼ ਤੇ ਵਾਹਗੁਰੂ ਜੋਤੀਸ੍ਵਰੂਪ ਦਾ ਮਨ ਵਿੱਚ ਪ੍ਰਕਾਸ਼ ਅਤੀ ਸ੍ਰੇਸ਼ਟ ਹੈ.

੩ ਮੰਤ੍ਰ ਜੰਤ੍ਰ ਦੇ ਆਰਾਧਣ ਤੋਂ, ਵਾਹਗੁਰੂ ਦੇ ਨਾਮ ਦਾ ਮਨ ਵਿੱਚ ਧਿਆਉਣਾ ਸ਼ੁਭ ਹੈ.

੪ ਘਰ, ਧਨ, ਇਸਤ੍ਰੀ ਆਦਿਕ ਦੇ ਤ੍ਯਾਗ ਤੋਂ, ਕਾਮ ਕ੍ਰੋਧ ਲੋਭ ਆਦਿਕ ਦਾ ਤ੍ਯਾਗ ਭਲਾ ਹੈ.

੫ ਦਰ ਦਰ ਮੰਗਣ ਤੋਂ, ਸਤਗੁਰਾਂ ਪਾਸੋਂ ਵਾਹਗੁਰੂ ਦਾ ਕੀਰਤਨ ਮੰਗਣਾ ਉੱਤਮ ਹੈ.

੬ ਰਾਸ, ਤਮਾਸ਼ੇ, ਨਾਚ ਆਦਿਕਾਂ ਵਿੱਚ ਜਾਗਕੇ ਮਨ ਵਿਕਾਰੀ ਕਰਣ ਤੋਂ, ਵਾਹਗੁਰੂ ਦੀ ਮਹਿਮਾ ਗਾਕੇ ਰਾਤ ਜਾਗਣਾ ਅੱਛਾ ਹੈ.

ਲਾਗਨਾ ਲਾਗਨ ਨੀਕਾ
ਗੁਰੁਚਰਣੀ ਮਨ ਲਾਗਨਾ.[੧]
ਇਹ ਬਿਧ ਤਿਸਹਿ ਪਰਾਪਤੇ
ਜਾਂਕੈ ਮਸਤਕ ਭਾਗਨਾ.[੨]
ਕਹੁ ਨਾਨਕ ਤਿਸ ਸਭ ਕਿਛੁ ਨੀਕਾ
ਜੋ ਪ੍ਰਭੁ ਕੀ ਸਰਨਾਗਨਾ."
ਸਿਖ ਸੰਗਤ ਮੇਰੋ ਪਰਵਾਰੂ,
ਕਰਹੁ ਅਨੰਦ ਮੰਗਲਾਚਾਰੂ.
ਪਠਹੁ ਸ਼ਬਦ ਸਿਮਰਹੁ ਸਤਿਨਾਮੂ,
ਮੈ ਗਮਨਹੁੰ ਅਬ ਅਪਨੇ ਧਾਮੂ.
ਕਰਹੁ ਨ ਸ਼ੋਕ ਓਕ[੩] ਮਹਿਂ ਕੋਈ,
ਥਿਰੀਅਹਿ ਗੁਰੂਪਰਾਇਨ ਹੋਈ.
ਸੋ ਪਯਾਰੋ ਜੋ ਕਹਯੋ ਕਮਾਵੈ,
ਅੰਤ ਸਮੈ ਸਮਗਤਿ ਕੋ ਪਾਵੈ.
ਸਦਾ ਸਨੇਹ ਕਰਹੁ ਗੁਰੁਬਾਨੀ,
ਪਠਨ ਸੁਨਨ ਤੇ ਆਨੰਦ ਠਾਨੀ.
ਸੱਤਨਾਮ ਸਿਮਰਹੁ ਰੰਗ ਰਾਤੇ,
ਦਿਨਪ੍ਰਤਿ ਅਧਿਕ ਰਹੋ ਮਨ ਮਾਤੇ.[੪]

---

੧ ਪਰਧਨ, ਪਰਇਸਤ੍ਰੀ ਆਦਿਕਾਂ ਵਿੱਚ ਮਨ ਦੀ ਲਗਨ ਲਾਉਣ ਤੋਂ, ਗੁਰੁਚਰਣਾਂ ਵਿੱਚ ਮਨ ਲਾਉਣਾ ਚੰਗਾ ਹੈ.
੨ ਅਤੀ ਉੱਤਮ ਭਾਗ.
੩ ਘਰ.
੪ ਆਨੰਦ ਵਿੱਚ ਮਗਨ.

## ਰਾਸ਼ਿ, ੯ ਅਧ੍ਯਾਯ ੪

(੧੦੨੮) [1]ਬਿਨਾ ਗ੍ਯਾਨ ਜਗ ਗੁਰੂ ਕਹਾਵਤ
ਸੰਕਟ ਘੋਰ ਲਹੈਂ ਸੁਖ ਛੀਨ,
ਕਾਚੇ ਗੁਰੁ ਕੇ ਸਿਖ ਹੈ ਜਗ ਮੇ
ਮਾਨੁਖ ਜਨਮ ਬਾਦ ਤਿਨ ਚੀਨ.
ਸਹਿਤ ਸਿੱਖ ਕੇ ਗੁਰੂ ਗ੍ਯਾਨ ਬਿਨ
ਸੰਕਟ ਘੋਰ ਅੰਤ ਕੋ ਪਾਇ,
ਸੁਨੀਅਹਿ, ਹੇ ਸੰਗਤਿ ! ਸਭਿ ਤਾਂਤੇ
ਪੂਜਾਅੰਸ਼ ਨ ਲੇ ਕਬਿ ਖਾਇ.
ਹੋਇ ਦੁਖਿਤ ਕੋ ਬਨਹਿ ਸਹਾਇ ਨ
ਬਹੁਤ ਬਿਸੂਰਹਿ[2] ਯਮਬਸਿ ਪਾਇ,
ਧਰਮਕਿਰਤ ਕਰ ਸੰਤਨ ਸੇਵਹਿ
ਪ੍ਰਭੁ ਤਿਸ ਕੋ ਸਭਥਾਨ ਸਹਾਇ.

## ਰਾਸ਼ਿ ੯, ਅਧ੍ਯਾਯ ੬

(੧੦੨੯) ਸ਼੍ਰੀ ਸਤਿਗੁਰੁ ਹਰਿਰਾਇ ਜੀ
ਸਿੱਖਨਦੇਂ ਉਪਦੇਸ਼:—
"ਗੁਰੁਨਿਮਿੱਤ ਲੰਗਰ ਕਰਹੁ
ਹੁਇ ਕਲ੍ਯਾਨ ਬਿਸ਼ੇਸ਼,"

---

੧ ਸ਼੍ਰੀ ਗੁਰੂ ਹਰਿਰਾਇ ਸਾਹਿਬ ਦਾ ਸੰਗਤ ਨੂੰ ਉਪਦੇਸ਼.
੨ ਪਛਤਾਊਗਾ, ਝੂਰੂਗਾ.

ਇਮ ਸਤਗੁਰੁ ਤੇ ਸੁਨ ਸਿਖ ਜਾਵੈਂ,
ਨਿਜ ਨਿਜ ਗ੍ਰਿਹਿ ਲੰਗਰ ਵਰਤਾਵੈਂ.
ਭੂਖਾ ਰਹਿਨ ਨ ਕੋਈ ਪਾਇ,
ਸਭ ਸੰਗਤ ਕੋ ਦੇਂ ਤ੍ਰਿਪਤਾਇ.
ਪੁਰ ਗ੍ਰਾਮਨ ਮਹਿ ਗੁਰੁਸਿਖ ਜਹਾਂ,
ਛੁਧਿਤ ਸੁ ਭੋਜਨ ਪ੍ਰਾਪਤ ਤਹਾਂ.
ਨਿਰਧਨ ਰੰਕ ਅਨਾਥ ਮਹਾਨੇ,
ਅੰਗਭੰਗ ਹੁਇ ਮਿਲੈ ਨ ਖਾਨੇ.
ਸੋ ਸਗਰੇ ਪੁਰਿ ਗ੍ਰਾਮ ਮਝਾਰਾ,
ਗੁਰੁਸਿੱਖਨ ਕੇ ਕਰਹਿਂ ਅਹਾਰਾ.[੧]
ਜਿਨ ਕੇ ਬਹੁ ਧਨ ਗ੍ਰਿਹਿ ਮਹਿ ਨਾਂਹੀ,
ਸੋ ਮਿਲ ਕਰਕੈ ਆਪਸ ਮਾਂਹੀ.
ਇਕ ਥਲ ਦੇਗ ਗੁਰੂਹਿਤ ਕਰੈਂ
ਛੁਧਿਤ ਹੋਤ ਜੋ ਉਦਰ ਸੁ ਭਰੈਂ.
ਗੁਰੁਸਿਖ ਗੁਰੁਸਿੱਖਨ ਪੈ ਜਾਇ,
ਤਿਹ ਸਨਮਾਨਹਿਂ ਕਰ ਬਹੁ ਭਾਇ.

---

੧ ਉੱਪਰ ਲਿਖੇ ਅਨਾਥ ਅਪਾਹਜ ਹੀ ਧਰਮਅਰਥ ਲੰਗਰ ਦੇ ਅਧਿਕਾਰੀ ਹਨ. ਅਰੋਗ ਅਤੇ ਕਿਰਤੀ ਲੋਕਾਂ ਨੂੰ ਸਦਾਵ੍ਰਤ ਦਾ ਅੰਨ ਵਿਧਾਨ ਨਹੀਂ.

ਦੇ ਭੋਜਨ ਕੋ ਤਿੰਹ ਤ੍ਰਿਪਤਾਵੈਂ,[੧]
ਭੂਖਾ ਸਿਖ ਕੋ ਰਹਿਨ ਨ ਪਾਵੈ.
ਪ੍ਰੀਤ ਧਾਰ ਗੁਰੁਸਿੱਖਨ ਸੇਵੈਂ"
ਸਾਦਰ ਸਤਸੰਗਤਿ ਮਿਲ ਜੇਵੈਂ.[੨]
ਜੋ ਦਰਸ਼ਨ ਗੁਰੁ ਕੇ ਚਲ ਆਵੈਂ,
ਹ੍ਵੈ ਕ੍ਰਿਪਾਲੁ ਉਪਦੇਸ਼ ਦ੍ਰਿੜਾਵੈਂ:—
'ਮਮਸਿਖ ਹੋਇ ਜੁ ਸੇਵਾ ਕਰੇ,
ਨੀਂਵੇਂ ਮਨ ਭਕਤੀ ਕੋ ਧਰੇ.
ਪਰਉਪਕਾਰ ਸਦਾ ਉਰ ਧਾਰੇ,
ਕਿਸਹੂੰ ਕੀ ਨਹਿੰ ਨਿੰਦ ਉਚਾਰੇ.
ਸੱਤਨਾਮ ਕੋ ਨਹੀਂ ਬਿਸਾਰੇ,
ਊਠਤ ਬੈਠਤ ਰਿਦੈ ਸੰਭਾਰੇ.
ਕਿਰਤ ਧਰਮ ਕੀ ਸਦਾ ਕਮਾਵੈ,
ਸੇਵੈ ਸਿੱਖਨ ਕੋ ਤ੍ਰਿਪਤਾਵੈ.'
ਫ਼ਰਮਾਇਵ ਸ਼੍ਰੀਬਦਨ ਤੇ,
'ਬੋਤਜੋ ਸਮੋ ਅਹਾਰ,
ਛੁਧਿਤ ਸਿੱਖ ਆਯੋ, ਤਬਹਿ
ਤ੍ਰਿਪਤਾਵਹਿ ਕਰ ਤਯਾਰ.'

੧ ਸਿੱਖ ਦੇ ਘਰ ਸਿੱਖ ਦਾ ਪ੍ਰਸਾਦ ਛਕਣਾ ਐਸਾ ਹੈ, ਜੈਸੇ ਆਪਣੇ ਸਕੇ ਸੰਬੰਧੀ ਦੇ ਘਰ ਜਾਕੇ ਖਾਈਦਾ ਹੈ.

੨ ਪ੍ਰਸਾਦ ਛਕਦੇ ਹਨ.

# ਰਾਸ਼ਿ ੯, ਅਧਜਾਯ ੮

(੧੦੩੦) [1]ਪਾਠ ਕਰੈਂ ਹਮ ਨਿਤ ਗੁਰੁਬਾਨੀ,
ਅਰਥ ਪ੍ਰਮਾਰਥ ਰੀਤਿ ਨ ਜਾਨੀ.
ਜੋ ਮਾਰਗ ਗੁਰੁਸ਼ਬਦ ਬਤਾਇਵ,
ਸੋ ਹਮ ਤੇ ਨਹਿ ਜਾਇ ਕਮਾਇਵ.
ਪਾਠ ਕਰਨ ਕੋ ਨੇਮ ਨਿਬਾਹੈਂ,
ਪਢੈਂ ਸਦਾ ਬਾਨੀ ਅਵਗਾਹੈਂ.
ਕਯਾ ਹੋਵੈ ਗਤਿ ਅੰਤ ਹਮਾਰੀ ?
ਇਹੁ ਸੰਦੇਹ ਨਿਤ ਰਿਦੈ ਮਝਾਰੀ.
ਸ਼੍ਰੀ ਹਰਿਰਾਇ ਕਛੂ ਨਹਿ ਕਹਯੋ,
ਸਭ ਕੇ ਮਨ ਮੇ ਸੰਸੈ ਰਹਯੋ.
ਤਿੰਹ ਛਿਨ ਹੋਇ ਤੁਰਗ[2] ਅਸਵਾਰ,
ਗਮਨੇ ਬਾਹਰ ਹੇਤ ਸ਼ਿਕਾਰ.
ਬਰਖਾ ਹੋਇ ਹਟੀ ਤਿਸ ਕਾਲਾ,
ਸੂਰਯ ਨਿਕਸਯੋ ਦਯੋਤ[3] ਬਿਸਾਲਾ.
ਮਗ ਮਹਿਂ ਹੰਡੀ[4] ਪੁਰਾਤਨ ਹੇਰੀ,
ਤਹਾਂ ਠੀਕਰੀ ਚਮਕ ਘਨੇਰੀ.[5]

---

੧ ਗੁਰੂ ਹਰਿਰਾਯ ਸਾਹਿਬ ਦੀ ਸੇਵਾ ਵਿੱਚ ਸੰਗਤ ਦਾ ਪ੍ਰਸ਼ਨ.
੨ ਚਾਲਾਕ ਘੋੜਾ.
੩ ਪ੍ਰਕਾਸ਼ਵਾਨ.
੪ ਹਾਂਡੀ.
੫ ਮਿੱਟੀ ਦੇ ਭਾਂਡੇ (ਹਾਂਡੀ) ਦੀਆਂ (ਜਿਸ ਵਿੱਚ ਕਿਸੇ ਵੇਲੇ ਘੀ ਪਾਇਆ ਹੈ) ਠੀਕਰੀਆਂ ਦੇਖੀਆਂ, ਜੋ ਧੁੱਪ ਕਰਕੇ ਚਮਕ ਰਹੀਆਂ ਸਨ.

ਘ੍ਰਿਤਬਾਸਨ ਕੀ ਫੂਟੀ ਪਰੀ,
ਖਿਤ ਹੁਇ ਗੁਰੂ ਮੰਗਾਵਨ ਕਰੀ.
ਨਿਜਕਰ ਮਹਿਂ ਧਰ ਵਾਕ ਬਖਾਨਾ:—
'ਬਾਨੀਪਾਠ ਪ੍ਰਸ਼ਨ ਤੁਮ ਠਾਨਾ.
ਤਿਸ ਕੋ ਉੱਤਰ ਲੀਜਹਿ ਸਾਰੇ,
ਜੋ ਗੁਰੁਸ਼ਬਦ ਕਮਾਵਹਿ, ਪਜਾਰੇ.
ਸੋ ਜਨ ਭੁਗਤਿ ਮੁਕਤਿ ਸੁਖ ਪਾਵੈ,
ਚਲਹਿ ਪੰਥ ਜੋ ਸ਼ਬਦ ਬਤਾਵੈ.
ਪਾਠ ਸਧਾਰਨ ਜੋ ਨਿਤ ਕਰੇ,
ਨੇਮ ਨਿਬਾਹਨ ਮੇ ਅਨੁਸਰੇ.
ਪਾਠਪ੍ਰਤਾਪ ਲਹੈ ਗਤਿ ਐਸੀ,
ਸੁਨਹੁ ਸ਼੍ਰਵਨ ਹਮ ਭਾਖਹਿਂ ਜੈਸੀ.
ਜਿਮ ਠਿਕਰਿਨ ਬਹੁ ਬਰਖ ਬਿਤਾਈ,
ਲਗੇ ਤੇਜ ਨਿਕਸੀ ਚਿਕਨਾਈ.
ਤਿਮ ਤੇ ਪਠਹਿਂ ਨੇਮ ਗੁਰੁਬਾਨੀ,
ਅੰਤ ਦੇਤ ਕਲਜਾਨ ਮਹਾਨੀ.
ਰਹੀ ਚਿਕਨਤਾ ਠੀਕਰਿ ਮਾਂਹਿਂ,
ਤਜੋਂ ਬਾਨੀਗੁਨ ਰਹਿਂ ਮਨ ਮਾਂਹਿਂ.
ਅੰਤਕਾਲ ਫਲ ਕਰਹਿਂ ਪ੍ਰਕਾਸੇ,
ਜਥਾ ਕੁਸੁਮ ਤਿਲ ਪਾਇ ਸੁਬਾਸੇ.[੧]

੧ ਫੁੱਲਾਂ ਦੀ ਖ਼ੁਸ਼ਬੂ ਤਿਲਾਂ ਵਿੱਚ ਆ ਜਾਂਦੀ ਹੈ.

ਪਾਠਕ ਕੀ ਸਹਾਇਤਾ ਕਰਹੀ,
ਅੰਤਕਾਲ ਪੀੜਾ ਪਰਹਰਹੀ.'

## ਰਾਸ਼ਿ ੧੦, ਅਧਜਾਯ ੨੧

(੧੦੩੧) [੧]ਸੁਨ ਕਰ ਸ਼੍ਰੀ ਹਰਿਰਾਯ ਉਚਾਰੇ:—
"ਸੁਨਹੁ ਸਿੱਖ! ਤੁਮ ਹੋ ਮਮਪਜਾਰੇ.
ਗੁਰੁਅਨੁਭਵ ਬਿਚ ਬਾਨੀ ਰੂਪ,
ਯਾਂਕੀ ਮਹਿਮਾ ਅਮਿਤ ਅਨੂਪ.
ਭਵ ਅਗਨੀਸਾਗਰ ਕੋ ਤਰਨੀ,[੨]
ਸਤਗੁਰੁ ਸਿੱਖਨ ਕੋ ਸੁਖਕਰਨੀ.
ਪਾਠਕ ਰਿਦੈ ਬਿਕਾਰਨ ਹਰਨੀ,
ਹਰਨੀ ਤ੍ਰਿਸ਼ਨਾ ਸਿੰਘਨਿ ਬਰਨੀ.[੩]
ਬਰਨੀ ਗੁਰੁ ਦੁਖਤਰੁ ਕੋ ਕਰਿਨੀ,[੪]

---

੧ ਸੱਤਵੇਂ ਬਾਦਸ਼ਾਹ ਇੱਕ ਬਾਰ ਪਲੰਘ ਪਰ ਵਿਰਾਜ ਰਹੇ ਸੇ, ਦੋ ਪ੍ਰੇਮੀ ਸਿੱਖ ਉਸ ਵੇਲੇ ਸ਼ਬਦ ਗਾਉਣ ਲੱਗ ਪਏ. ਸ਼ਬਦ ਦੇ ਸਨਮਾਨ ਲਈ ਜੋ ਗੁਰੂ ਸਾਹਿਬ ਛੇਤੀ ਨਾਲ ਪਲੰਘ ਤੋਂ ਉਤਰਕੇ ਹੇਠ ਬੈਠਣ ਲੱਗੇ, ਤਾਂ ਗੋਡੇ ਪਰ ਸੱਟ ਵੱਜੀ. ਸਿੱਖਾਂ ਆਖਿਆ, 'ਮਹਾਰਾਜ, ਸ਼ਬਦ ਤਾਂ ਆਪਦੀ ਹੀ ਰਚਨਾ ਹੈ, ਫੇਰ ਇਸ ਦਾ ਏਨਾ ਮਾਨ ਕਰਣ ਦੀ ਕੀ ਲੋੜ ਹੈ?' ਇਸਦੇ ਉੱਤਰ ਵਿੱਚ ਸਤਗੁਰੂ ਕਥਨ ਕਰਦੇ ਹਨ.

੨ ਬੇੜੀ. ਨੌਕਾ.

੩ ਤ੍ਰਿਸ਼ਨਾ ਮ੍ਰਿਗੀ ਨੂੰ ਸ਼ੇਰਣੀ ਹੈ.

੪ ਦੁਖਰੂਪ ਬਿਰਛ ਨੂੰ ਹਥਣੀ ਦੀ ਤਰਾਂ ਉਖੇੜਨ ਵਾਲੀ ਹੈ.

ਕਰਨੀ ਗ੍ਯਾਨਅਗਨਿ ਕੋ ਅਰਨੀ.[੧]
ਜੋ ਸਿਖ ਗੁਰੁਬਾਨੀ ਭਯ[੨] ਕਰੈ,
ਬਿਨ ਪ੍ਰਯਾਸ[੩] ਭਵਸਾਗਰ ਤਰੈ.
ਗੁਰੁਬਾਨੀ ਮਹਿਮਾ ਮਹਿਯਾਨੇ,[੪]
ਜੈ ਮਰਯਾਦਾ ਹਮ ਨਹਿ ਠਾਨੇ.
ਤੌ ਸਿਖ ਭਯ ਨ ਕਰੈਗੋ ਕੋਈ,
ਬਿਨ ਭਯ ਕਰੇ ਸ਼੍ਰੇਯ[੫] ਨਹਿਂ ਹੋਈ.
ਗੁਰੁਬਾਨੀ ਕੋ ਹਮ ਭਯ ਧਰਕੈ,
ਤਜਜੋ ਪ੍ਰਯੰਕ ਸੀਘ੍ਰਤਾ ਕਰਕੈ.[੬]
ਸੋ ਸਿਖ ਹੈ, ਗੁਰੁਸ਼ਬਦ ਕਮਾਵੈ,
ਸ਼ਬਦ ਕਮਾਯ ਪਰਮਪਦ ਪਾਵੈ.

---

੧ ਗ੍ਯਾਨਅਗਨੀ ਨੂੰ ਪ੍ਰਗਟ ਕਰਣ ਲਈ ਅਰਨੀ ਨਾਮਕ ਲੱਕੜ ਹੈ, ਜਿਸ ਦੇ ਘਸਾਉਣ ਨਾਲ ਅੱਗ ਛੇਤੀ ਨਿਕਲਦੀ ਹੈ, ਪੁਰਾਣੇ ਸਮੇਂ ਯਗ੍ਯ ਅਤੇ ਹਵਨ ਵਾਸਤੇ ਅਰਨੀ ਦੀ ਅਗਨੀ ਮਹਾਂ ਪਵਿਤ੍ਰ ਮੰਨੀ ਜਾਂਦੀ ਸੀ.

੨ ਅਦਬ.

੩ ਯਤਨ.

੪ ਬਡੀ.

੫ ਕਲ੍ਯਾਣ.

੬ ਇਸ ਪ੍ਰਸੰਗ ਨੂੰ ਪੜ੍ਹਕੇ ਅਸੀਂ ਉਨ੍ਹਾਂ ਸਾਹਿਬਜ਼ਾਦਿਆਂ ਅਤੇ ਮਹੰਤਾਂ ਸੰਤਾਂ ਦੀ ਬੁੱਧਿ ਪਰ ਸ਼ੋਕ ਕਰਦੇ ਹਾਂ ਜੋ ਆਪ ਪਲੰਘ ਉੱਤੇ, ਅਥਵਾ ਗਦੇਲਾ ਤਕੀਆ ਲਾਕੇ ਬੈਠਦੇ ਹਨ ਅਤੇ ਸ਼ਬਦ ਗਾਉਣ ਵਾਲਿਆਂ ਨੂੰ ਹੇਠ ਫਰਸ਼ ਉੱਤੇ ਬੈਠਾਲਦੇ ਹਨ, ਅਥਵਾ ਆਪ ਸਵਾਰੀ ਉੱਤੇ ਹੁੰਦੇ ਹਨ ਅਤੇ ਸ਼ਬਦ ਪੜ੍ਹਨ ਵਾਲੇ ਪੈਦਲ ਚਲਦੇ ਹਨ. ਜੋ ਸ਼ਬਦ ਪੜ੍ਹਨ ਵਾਲੇ ਸਿਖ ਬਾਣੀ ਦਾ ਅਦਬ ਨਹੀਂ ਕਰਦੇ ਓਹ ਭੀ ਓਨ੍ਹਾਂ ਮਾਨਧਾਰੀਆਂ ਦੇ ਨਾਲ ਹੀ ਤਨਖ਼ਾਹੀਏ ਹਨ.

ਭਕਤਿ ਪ੍ਰਤੀਤ ਨਹੀਂ ਜਿਸ ਤਨ ਮੈ,
ਤਿੰਹ ਗੁਰੁਬਾਨੀ ਭਯ ਨਹਿ ਮਨ ਮੈ.
ਬਿਨ ਭਯ ਭਕਤਿ ਨ ਪ੍ਰਾਪਤ ਹੋਇ,
ਭਕਤਿ ਬਿਨਾ ਗ੍ਯਾਨ ਨ ਅਵਲੋਇ.
ਗ੍ਯਾਨ ਬਿਨਾ ਮੁਕਤੀ ਕਿਮ ਪਾਇ,
ਮੁਕਤਿ ਬਿਨਾ ਨ ਅਨੰਦ ਸਮਾਇ.
ਬਿਨ ਭਯ ਭਕਤਿ ਨ ਜਗਤ ਤਰਾਵੈ,
ਤੀਰਥ ਬ੍ਰਤ ਯਗ ਯੋਗ ਕਮਾਵੈ.[੧]
ਜੋ ਗੁਰੁਭਗਤ ਸਿੱਖ ਹੈ ਮੇਰਾ,
ਗੁਰੁਬਾਨੀ ਭਯ ਤਿਸੈ ਘਨੇਰਾ.
ਜਿਨ ਭਯ ਅਦਬ ਨ ਬਾਨੀ ਧਾਰਾ,
ਜਾਨਹੁ ਸੋ ਸਿੱਖ ਨਹੀਂ ਹਮਾਰਾ.
ਗੁਰੁਉਪਦੇਸ਼ ਜਾਹਿੰ ਮਨ ਲਾਗਾ,
ਕੋਟਿ ਜਨਮ ਕੋ ਸੋਵਤ ਜਾਗਾ.
ਮਨ ਜਾਗੇ ਕੀ ਇਹੀ ਨਿਸ਼ਾਨੀ,
ਪ੍ਰਿਯ ਲਾਗਹਿ ਉਰ ਸਤਗੁਰੁ ਬਾਨੀ.
ਧੰਨ ਸਿੱਖ ਜਿਨ ਕੇ ਉਰ ਭਾਈ,
ਸਮ ਸਲਿਤਾ[੨] ਮਨ ਮੀਨ ਬਨਾਈ.

---

੧ ਚਾਹੇ ਅਨੇਕ ਤੀਰਥ ਵ੍ਰਤ ਜੱਗ ਅਤੇ ਜੋਗ ਆਦਿਕ ਕਮਾਵੇ.
੨ ਨਦੀ.

ਪਰਮ ਸਿੱਖ ਜਿਨ ਕੋ ਮਨ ਕਾਨਨ,
ਵਿਚਰਹਿ ਨਿਤ ਗੁਰੁਸ਼ਬਦ ਪਚਾਨਨ.[1]
ਤਾਰੋ[2] ਭਰਮ ਭਿਰਜੋ ਨਰ ਡੋਲਹਿ,
ਗੁਰੁਬਾਨੀ ਤਾਰੀ[3] ਸੰਗ ਖੋਲਹਿ.
ਭਗਤਿ ਵਿਰਾਗ ਗਜਾਨ ਗੁਨ ਘਨੇ,
ਪ੍ਰਵਿਸਹਿ ਕੋਸ਼ਠ ਸੋ ਤਬ ਚੁਨੇ.
ਸਤਗੁਰੁਬਾਨੀ ਚੰਦਨ ਬਾਵਨ,
ਮਨ ਦਾਸਨ ਤਰੁ ਕਰਹਿ ਸੁਖਾਵਨ.[4]"

## ਰਾਸ਼ਿ ੧੦, ਅਧਜਾਯ ੪੩

(੧੦੩੨) [5]ਸਤਿਗੁਰੁਘਰ ਕੋ ਸ਼ਬਦ ਲਿਖੀਜੈ,
ਪਠਹੁ ਵਿਚਾਰਹੁ ਰਿਦੈ ਧਰੀਜੈ.
ਚਲਹੁ ਪੰਥ ਤਿਸ ਸਭ ਸੁਖ ਪਾਵਹੁ,
ਜਨਮ ਮਰਨ ਕੋ ਕਸਟ ਮਿਟਾਵਹੁ.
ਇਮ ਕਹਿ ਸਤਿਗੁਰੁ ਸ਼ਬਦ ਉਚਾਰਾ,
ਨਵੀਸਿੰਦ[6] ਸੁਨ ਲਿਖਬੇ ਤਯਾਰਾ.

---

੧ ਪੰਚਾਨਨ. ਸ਼ੇਰ.
੨ ਜਿੰਦਾ.
੩ ਕੁੰਜੀ.
੪ ਸੁਗੰਧਿਤ.
੫ ਬਾਦਸ਼ਾਹ ਔਰੰਗਜ਼ੇਬ ਨੇ ਆਪਣਾ ਬੇਟਾ ਅਤੇ ਅਹਿਲਕਾਰ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਸੇਵਾ ਵਿੱਚ ਭੇਜਕੇ ਆਖਿਆ ਕਿ ਮੈਨੂੰ ਦਰਸ਼ਨ ਦੇਓ. ਇਸ ਦੇ ਉੱਤਰ ਵਿੱਚ ਗੁਰੂ ਸਾਹਿਬ ਨੇ ਏਹ ਕਥਨ ਕੀਤਾ.
੬ ਲਿਖਾਰੀ. ਮੁਨਸ਼ੀ.

ਸ਼੍ਰੀ ਗੁਰੁ ਨਾਨਕ ਦੇਵ ਬਨਾਯੋ,
ਬੀਚ ਫ਼ਾਰਸੀ ਕੇ ਲਿਖਵਾਯੋ:-
ਵਾਰ ਮਾਝ, ਮਹਲਾ ੧
ਕਿਆ ਖਾਧੈ, ਕਿਆ ਪੈਧੈ ਹੋਇ ?
ਜਾਂ ਮਨ ਨਾਹੀ ਸਚਾ ਸੋਇ.
ਕਿਆ ਮੇਵਾ, ਕਿਆ ਘਿਉ ਗੁੜ ਮਿਠਾ,
ਕਿਆ ਮੈਦਾ ਕਿਆ ਮਾਸ ?
ਕਿਆ ਕਪੜ, ਕਿਆ ਸੇਜ ਸੁਖਾਲੀ,
ਕੀਜਹਿ ਭੋਗ ਬਿਲਾਸ ?
ਕਿਆ ਲਸਕਰ ਕਿਆ ਨੇਬ, ਖਵਾਸੀ,
ਆਵਹਿ ਮਹਿਲੀ ਵਾਸ ?
ਨਾਨਕ, ਸਚੇਨਾਮ ਵਿਣ ਹਭੇ ਟੋਲ ਬਿਣਾਸ.

## ਰਾਸ਼ਿ ੧੦, ਅਧਜਾਯ ੪੭

(੧੦੩੩) [੧]ਨਿਸਚਲ ਨਿਸ਼ਚੈ ਨਿਤ ਚਿਤ ਜਿਨ ਕੇ,
ਸ਼੍ਰੀ ਨਾਨਕ ਸੁਖਦਾਇਕ ਤਿਨ ਕੇ.
ਅੰਗ ਸੰਗ ਰਹਿਂ ਸਦਾ ਸਹਾਈ,
ਹਲਤ ਪਲਤ ਮਹਿਂ ਪ੍ਰਭੁ ਹਿਤਦਾਈ.
ਸੰਸੈਗ੍ਰਸਤ ਜਿਨਹੁਂ ਕੇ ਮਨ ਹੈਂ,
ਕਬਹਿਂ ਅਸ਼ਰਧਾ ਸ਼ਰਧਾ ਜਨ ਹੈਂ.

---

੧ ਜੈਪੁਰ ਦੇ ਰਾਜਾ ਜੈ ਸਿੰਘ ਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਉਪਦੇਸ਼.

ਨਿਜ ਊਚੋ ਲਖ ਕਰਹਿ ਹੰਕਾਰ,
ਜਿਮ ਅਵਨੀ ਥਲ ਤੁੰਗ[1] ਉਦਾਰ.
ਪ੍ਰੇਮ ਨੀਰ ਜਹਿਂ ਠਹਿਰਹਿ ਨਾਹੀਂ,
ਸੇਵਾਕ੍ਰਿਖਿ[2] ਕਿਮ ਤਹਿਂ ਉਪਜਾਹੀ?
ਸ਼੍ਰੇਯਫਲਨ[3] ਤੌ ਪਾਈਐ ਕਹਾਂ?
ਤ੍ਰਿਪਤਿ ਅਨੰਦ ਨ ਸੁਪਨੈ ਤਹਾਂ.

## ਰਾਸ਼ਿ ੧੧, ਅਧਜਾਯ ੧੭

(੧੦੩੪) [4]ਤੋ ਮਖਣ ਸਿਖ ਕਾਨਦੈ
ਸੁਨਹੁ ਵਿਕਾਰ, ਜੋ ਬ੍ਰਿੰਦ,
ਉਪਜਤ ਹੈਂ ਨਰ ਕੇ ਰਿਦੈ ਸੰਕਟ ਦੇਤ ਬਲੰਦ.[5]
ਸੁਖ ਕੋ ਚਾਹਤ ਜਿਨਹੁ ਕਰਤ ਹੈ,
ਤਿਨਹੀ ਤੇ ਬਡ ਕਸ਼ਟ ਪਰਤ ਹੈ.
ਅਜਿਤੇਂਦ੍ਰੀ ਜਬ ਪਿਖਹਿ ਕਿ ਸੁਨ ਹੈ,
ਕਾਮ[6] ਉਪਾਵਤ ਉਹ ਤਤਛਿਨ ਹੈ.
ਧਨ ਇਸਤ੍ਰੀ ਤੇ ਆਦਿ ਪਦਾਰਥ,
ਪਿਖ ਸੁਨ ਲੈਬੇ ਚਾਹਤ ਸ੍ਵਾਰਥ.
ਜਾਂਹਿ ਲੈਨਹਿਤ ਕਾਮ ਉਠਾਵਾ,

---

੧ ਉੱਚਾ.
੨ ਸੇਵਾਰੂਪ ਖੇਤੀ.
੩ ਮੁਕਤ ਅਤੇ ਆਨੰਦਰੂਪ ਫਲ.
੪ ਸ੍ਰੀ ਗੁਰੁ ਤੇਗਬਹਾਦੁਰ ਸਾਹਿਬ ਦਾ ਮੱਖਣ ਸ਼ਾਹ ਸਿੱਖ ਨੂੰ ਉਪਦੇਸ਼.
੫ ਬਡਾ.
੬ ਇੱਛਾ. ਪ੍ਰਾਪਤੀ ਦਾ ਸੰਕਲਪ.

ਤਿਹ ਪ੍ਰਤਿਬੰਧਕ[1] ਜੌ ਦਰਸਾਵਾ.
ਤਬਹਿ ਕ੍ਰੋਧ ਮਨ ਮਾਂਹਿ ਉਪਾਵੈ,
ਕ੍ਰਿਤਾਕ੍ਰਿੱਤ[2] ਪੁਨ ਚਿੱਤ ਨ ਆਵੈ.
ਹੋਇ ਕ੍ਰੋਧਵਸ਼ਿ ਕਰਤ ਕੁਕਰਮ,
ਬਧਿ ਸਭ ਨਾਸਹਿ ਤਯਾਗਹਿ ਧਰਮ.
ਜਬ ਨਰ ਕੇ ਉਰ ਕ੍ਰੋਧ ਉਪਾਇ,
ਕੋ ਅਸ ਪਾਪ ਜੁ ਕਰ ਨ ਸਕਾਇ ?
ਮਾਤ ਪਿਤਾ ਗੁਰਦੇਵ ਮਹਾਨੇ,
ਕਰਤ ਅਵਗਯਾ ਕਛੂ ਨ ਜਾਨੇ.
ਜੋ ਹੈਂ ਅਵਧ[3], ਵਧਹਿ ਤਿਨ ਤਾਂਈਂ,
ਨਿਸਠੁਰ[4] ਵਾਕ ਕਹੈ ਸਮੁਦਾਈ.
ਉਪਜੇ ਕ੍ਰੋਧ ਅਪਰ ਕਯਾ ਕਹਿਨੋ ?
ਪ੍ਰਾਨ ਵਿਨਾਸਹਿ[5], ਜਾਇ ਨ ਸਹਿਨੋ.
ਆਨ ਸਮਾਨ ਨ ਪ੍ਰਾਨਹਾਨਿ ਕੇ,
ਸੋ ਭੀ ਕਰਹਿ ਅਜਾਨ ਜਾਨਕੇ.
ਜੇ ਕ੍ਰੋਧਿਤ ਹੁਇ ਵਸ਼ ਨਹਿਂ ਚਲੈ,
ਉਰ ਮਹਿ ਤਪਤਹਿ ਕਾਮ ਨ ਮਿਲੈ.[6]

---

੧ ਰੋਕਣ ਵਾਲਾ.
੨ ਏਹ ਕੰਮ ਕਰਣ ਲਾਯਕ ਹੈ, ਜਾਂ ਨਹੀਂ.
੩ ਅਵਧਯ.
੪ ਕਠੋਰ.
੫ ਆਤਮਘਾਤ ਕਰ ਬੈਠਦਾ ਹੈ.
੬ ਜਦ ਓਹ ਵਸਤੂ ਨਹੀਂ ਮਿਲਦੀ, ਜਿਸ ਦੀ ਕਾਮਨਾ ਕਰਦਾ ਹੈ.

ਤਿਂਹ ਦੁਖ ਤੇ ਨਹਿਂ ਕਰਹਿ ਅਹਾਰਾ,
ਨਿਸ ਮਹਿ ਨੀਦ ਨ ਪਾਇ ਦੁਖਾਰਾ.
ਦਿਵਸ ਜਾਮਨੀ ਇਮ ਤਪਤਾਵੈ,
ਅਨਿਕ ਭਾਂਤ ਸੰਕਲਪ ਉਠਾਵੈ.
ਗਿਨਤੀ ਗਿਨਹਿ ਨ ਓੜਕ ਆਵੈ,
ਏਵ ਕਸ਼ਟ ਮਹਿ ਬੈਸ ਬਿਤਾਵੈ.
ਮਤਸਰ ਮਹਿਤ ਅਸੂਯਾ ਧਾਰੈ,
ਇਤਯਾਦਿਕ ਉਪਜਾਯ ਵਿਕਾਰੈ.
ਯਾਂਤੇ ਕਾਮ ਮੂਲ ਮਨ ਜਾਨ,
ਅਪਰ ਵਿਕਾਰ ਕਾਂਡ[1] ਫਲ ਮਾਨ.
ਜਬਹਿ ਮੂਲ ਕੋ ਦੇਹਿ ਉਖੇਰ,
ਸ਼ਾਖਾ ਪਤ੍ਰ ਨ ਫਲ ਹ੍ਵੈ ਫੇਰ.
ਇਮ ਅਵਗੁਨ ਉਰ ਤੇ ਪਰਹਰੈ,
ਸਦਗੁਨ ਆਨ ਪ੍ਰਵੇਸ਼ਨ ਕਰੈ.
(੧੦੩੫) ਕਰਨੀ ਛਿਮਾ ਮਹਾਤਮ ਜਾਨ,
ਛਿਮਾ ਕਰਨ ਹੀ ਦੈਬੋਦਾਨ.
ਛਿਮਾ ਸਕਲ ਤੀਰਥ ਇਸਨਾਨ,
ਛਿਮਾ ਕਰਤ ਨਰ ਕੀ ਕਲਯਾਨ.
ਛਿਮਾ ਸਮਾਨ ਆਨਗੁਨ ਨਾਹੀਂ,
ਯਾਂਤੇ ਛਿਮਾ ਧਰਹੁ ਮਨ ਮਾਹੀਂ.

---

੧ ਡਾਹਣੇ. ਕਾਮਨਾ ਜੜ ਹੈ ਅਤੇ ਹੋਰ ਸਾਰੇ ਵਿਕਾਰ ਸ਼ਾਖਾ ਹਨ.

ਸਦਗੁਨ[1] ਕੋ ਨਹਿਂ ਤਯਾਗਨ ਕੀਜੈ,
ਸਦਾ ਰਿਦੈ ਮਹਿਂ ਇਸਥਿਰ ਕੀਜੈ.

## ਰਾਸ਼ਿ ੧੧, ਅਧਯਾਯ ੪੪

(੧੦੩੬) [2]ਗੰਦਾਧੂਮ[3] ਬੰਸ ਤੇ ਤਯਾਗਹੁ,
ਅਤਿ ਗਿਲਾਨਿ ਇਸ ਤੇ ਧਰ ਭਾਗਹੁ.
ਯਾਦਵ ਤਵ ਕੁਲ ਗੰਦਾਧੂਮ,
ਤਯਾਗਹਿਂ, ਕ੍ਰਿਖੀ ਕਰਹਿਂ ਨਿਜਭੂਮਿ.
ਵਧਹਿ ਅਧਿਕ ਤੁਮਰੇ ਧਨ ਧਾਨ,
ਧਾਮ ਵਿਖੇ ਗੌ ਮਹਿਖਿ[4] ਮਹਾਨ.
ਕਿਸੂ ਵਸਤੁ ਕੀ ਕਮੀ ਨ ਹੋਇ,
ਸਭ ਸੁਖ ਪਾਇ ਬੰਸ ਮਹਿ ਜੋਇ.

## ਰੁੱਤ ੨, ਅਧਯਾਯ ੩੨

(੧੦੩੭) [5]ਪਰਨ ਮੰਚਪਰ ਮਰਨ ਹੁਇ
ਭਟਕੋ ਨਹਿ ਨੀਕੋ.
ਦੁਰਲਭ ਪਾਵਨ ਸੁਰਗ ਕੋ
ਨਹਿ ਯਸ ਕੋ ਟੀਕੋ.

---

੧ ਸ਼ੁਭਗੁਣ.
੨ ਬਾਰਨੇ ਪਿੰਡ ਵਿੱਚ ਰਹਿਣ ਵਾਲੇ ਇੱਕ ਸਿੱਖ ਨੂੰ ਗੁਰੂ ਤੇਗਬਹਾਦੁਰ ਸਾਹਿਬ ਦਾ ਉਪਦੇਸ਼.
੩ ਤਮਾਖੂ ਦਾ ਧੂੰਆਂ. ਹੁੱਕਾ.
੪ ਮਹੀਆਂ.
੫ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਖ਼ਾਲਸੇ ਨੂੰ ਉਪਦੇਸ਼ ਦਿੰਦੇ ਹਨ.

ਹਲਤ ਬਿਖੈ ਜਗ ਰਾਜ ਲਿਹੁ
ਰਹਿਨੀ ਨਿਤ ਰਾਖਹੁ.
ਗੁਰੁਮੁਖ ਧਰਮ[੧] ਨ ਛੋਰੀਐ
ਉਰ ਮਹਿ ਅਭਿਲਾਖਹੁ.

## ਰੁੱਤ ੩, ਅਧ੍ਯਾਯ ੩

(੧੦੩੮) [੨]ਕਰਤ ਭਜਨ ਕੋ ਪ੍ਰੇਮ ਵਧਾਵੈਂ,
ਚਾਪੈਂ ਪਗ ਜੋ ਮਗ ਥਕ ਜਾਵੈਂ.
ਭਾਉ ਪਰਸਪਰ ਭਾ ਅਧਿਕਾਈ,
ਨਿਜਕਰ ਸਿਖ ਕੇ ਸਿਖ ਮੁਖ ਪਾਈ.
ਆਪਸ ਮਹਿ ਮਰਦਤ ਹੈਂ ਅੰਗ,
ਮੱਜਨ ਕਰਵਾਵਹਿ ਹਿਤ ਸੰਗ.
ਸਿਖ ਕੇ ਲੈ ਸਿਖ ਵਸਤ੍ਰ ਪਖਾਰੈਂ,
ਹਸਕਰ ਮਿਲਹਿ ਪ੍ਰੇਮ ਉਰਧਾਰੈਂ.
ਭੋਜਨ ਇਕਸਥਾਨ ਸਭ ਕਰਹੀਂ,
ਕਰ ਅਰਦਾਸ ਧ੍ਯਾਨ ਕੋ ਧਰਹੀਂ.
ਉਠੈਂ ਪ੍ਰਾਤਬਡ ਕਰੈਂ ਸਨਾਨ,
ਵਸਤ੍ਰ ਸ਼ਸਤ੍ਰ ਤੇ ਹੁਇ ਸਵਧਾਨ.

---

੧ ਸਿੱਖਧਰਮ.

੨ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਜੋ ਸਿੱਖਾਂ ਦਾ ਆਪਸ ਵਿੱਚ ਪ੍ਯਾਰ ਅਤੇ ਪਵਿਤ੍ਰ ਰਹਿਤ ਸੀ, ਓਹ ਲਿਖਦੇ ਹਨ.

## ਰੁੱਤ ੩, ਅਧ੍ਯਾਯ ੨੩

(੧੦੩੯) [੧]ਸ਼ਸਤ੍ਰਨ ਕੇ ਅਧੀਨ ਹੈ ਰਾਜ,
ਜੋ ਨ ਧਰਹਿ, ਤਿਸ ਬਿਗਰਹਿ ਕਾਜ.
ਯਾਂਤੇ ਸਰਬ ਖ਼ਾਲਸਾ ਸੁਨੀਅਹਿ,
ਆਯੁਧਧਰਬੋ ਉੱਤਮ ਗੁਨੀਅਹਿ.
ਜਬ ਹਮਰੇ ਦਰਸ਼ਨ ਕੋ ਆਵਹੁ,
ਬਨ ਸੁਚੇਤ ਤਨ ਸ਼ਸਤ੍ਰ ਸਜਾਵਹੁ.
ਕਮਰਕਸਾ ਕਰ ਦੇਹੁ ਦਿਖਾਈ,
ਹਮਰੀ ਖੁਸ਼ੀ ਹੋਇ ਅਧਿਕਾਈ.

## ਰੁੱਤ ੩, ਅਧ੍ਯਾਯ ੨੬

(੧੦੪੦) [੨]ਅੰਨਦਾਨ ਸਮ ਨਾਹਿਨ ਅੰਨ,[੩]
ਛੁਧਿਤ ਪਿਖਤਹੀ ਦੇ ਨਰ ਧੰਨ.
ਅੰਨਦਾਨ ਨਹਿ ਸਮੋ ਬਿਚਾਰੈ,
ਰੈਨ ਕਿਧੌਂ ਦਿਨ ਸੰਝ ਸਕਾਰੈ.
ਪੁਨਜੋ ਦਰਸ[੪] ਆਦਿ ਜੇ ਪਰਬ,
ਨਹਿੰਨ ਪ੍ਰਤੀਖਹਿ[੫] ਤ੍ਯਾਗਹਿ ਸਰਬ.

---

੧ ਦਸਮੇਸ਼ ਦਾ ਖ਼ਾਲਸੇ ਪ੍ਰਤਿ ਉਪਦੇਸ਼.
੨ ਸਿੱਖ ਲੰਗਰ ਕੈਸਾ ਬਰਤਾਉਂਦੇ ਹਨ, ਇਸ ਦੀ ਪਰੀਖ੍ਯਾ ਕਰਕੇ ਕਲਗੀਧਰ ਸ੍ਵਾਮੀ ਸਿੱਖਾਂ ਨੂੰ ਉਪਦੇਸ਼ ਦਿੰਦੇ ਹਨ.
੩ ਹੋਰ.
੪ ਅਮਾਵਸ, ਮੌਸ.
੫ ਉਡੀਕੇ.

ਪਾਤ੍ਰ ਅਪਾਤ੍ਰ ਨ ਹੇਰਹਿ ਕੋਇ,
ਊਚ ਨੀਚ ਕੈਸੋ ਨਰ ਹੋਇ.
ਦੇਖਤ ਛੁਧਿਤ ਅੰਨ ਕੋ ਦੇਯ,
ਸਕਲ ਦਾਨ ਤੇ ਫਲ ਅਧਿਕੇਯ.
ਮਮ ਸਿੱਖ ਪਜਾਰੋ ਦੇਗ ਜੁ ਕਰੈ,
ਛੁਧਿਤਨਰਨ ਕੀ ਛੁਧਾ ਸੁ ਹਰੈ.
ਸਭ ਦਾਨਨ ਤੇ ਉੱਤਮ ਦਾਨ,
ਜਿਸ ਕੇ ਦਿਯੇ ਬਚਤ ਹੈਂ ਪ੍ਰਾਨ.
ਯਾਂਤੇ ਇਸ ਸਮਾਨ ਮਹਿ ਆਨ,
ਲੇਹੁ ਮਹਾਂਫਲ, ਸਿੱਖ ਸੁਜਾਨ!

## ਰੁੱਤ ੩, ਅਧਜਾਯ ੩੩

(੧੦੪੧) [੧]ਸਿਖਹੁ! ਸੁਨਹੁ ਬਾਤ ਇਹ ਸਾਰ,
ਜਿਨਹੁ ਬੰਦਗੀ ਕਿਯ ਕਰਤਾਰ.
ਹਲਤ ਪਲਤ ਸੇ ਸੁਖੀ ਬਡੇਰੇ,
ਜੀਤਗਏ ਭਵਜਲ, ਨਹਿਂ ਫੇਰੇ.
ਬਿਨਾ ਬੰਦਗੀ ਜੇ ਨਰ ਹੋਰ,
ਨਿਜ ਨਿਜ ਸ਼ਰਾ ਬੰਧੇ ਜਿਮ ਚੋਰ.
ਜਿਮ ਪਸੁ ਬੰਧਜੋ ਦਿਵਸ ਬਿਤਾਵੈ,
ਜਨਮ ਮਰਨ ਬੰਧੇ ਤਿਮ ਪਾਵੈਂ.

੧ ਸ਼੍ਰੀ ਕਲਗੀਧਰ ਸਿੱਖਾਂ ਨੂੰ ਉਪਦੇਸ਼ ਦਿੰਦੇ ਹਨ.

(੧੦੪੨) ਕਰਣੀ ਬਿਨਾ ਤਰਹਿ ਨਹਿ ਕੋਊ,
ਕਰਣੀ ਖਾਲੀ ਜਾਇ ਨ ਸੋਊ.
ਧਰ ਧਰ ਬੇਖ ਦੇਤ ਉਪਦੇਸ਼,
ਬਿਨ ਕਰਣੀ ਦੁਖ ਪਾਇੰ ਵਿਸ਼ੇਸ਼.
ਹਸਦਿਆਂ ਟਪਦਿਆਂ ਸ੍ਵਾਂਗ ਬਣਾਏ,
ਪਰਮੇਸੁਰ ਰੀਝੈ ਨ ਕਦਾਏ,
ਮਰ ਮਰ ਲੋਕ ਬਹੁਰ ਪਛਤਾਵਹਿੰ,
ਫਸ ਬਿਸ਼ਯਨ ਮਹਿੰ ਬੈਸ ਬਿਤਾਵਹਿ.
ਪਰਹਿ ਆਨ ਸਿਰ ਪਰ ਜਬ ਭਾਰੀ,
ਤਬਿ ਜਾਨਹਿੰਗੇ ਅੰਧ ਗਵਾਰੀ.
ਯਾਂਤੇ ਸੱਤਿਨਾਮ ਕੋ ਸਿਮਰਨ,
ਲਿਵ ਲਗਾਇਕਰ ਠਾਨਹਿ ਨਿਸ ਦਿਨ.
ਵਹਿਰਕ੍ਰਿਆ ਸਭ ਤੈਸੀ ਕਰੈ,[੧]
ਅੰਤਰ ਸਦਾ ਨਾਮਹਰਿ ਧਰੈ.
ਜਾਨੈ ਪਰਮੇਸੁਰ ਕੋ ਮੀਤ,
ਕਰਹਿ ਸੁ ਤਿਸ ਪਿਖ ਹਰਖੇ ਚੀਤ.
ਭਾਣਾ ਮਾਨਹਿ ਰਹੈ ਅਨੰਦ,
ਤਨਹੰਤਾ ਨਿਤ ਕਰਹਿ ਨਿਕੰਦ.[੨]

---

੧ ਜੇਹੀ ਕਿ ਸੰਸਾਰ ਦੇ ਵਿਹਾਰ ਕਾਰਜਾਂ ਲਈ ਜੋਗ ਹੈ.
੨ ਨਾਸ਼.

ਮਨ ਟਿਕਜਾਇ ਨਾਮ ਪਰ ਜਬੈ,
ਪ੍ਰਭੁ ਸਹਾਇਕ ਹੋਵੈ ਤਬੈ.
ਜਨਮ ਅਨੇਕ ਪਾਪ ਕੋ ਖੋਇ,
ਸਕਹਿ ਪਛਾਨ ਆਤਮਾ ਸੋਇ.

## ਰੁੱਤ ੩, ਅਧਜਾਯ ੩੪

(੧੦੪੩) [੧]ਸਿੱਖਹੁ ਸੁਨਹੁ ਸੀਖ ਇਹੁ ਮੇਰੀ,
ਬਾਨੀ ਪਢਹੁ ਸ਼ੁੱਧ ਗੁਰੁ ਕੇਰੀ.[੨]
ਪਢੈ ਮਹਾਤਮ ਲਹੈ ਬਿਸਾਲ,
ਹਲਤ ਪਲਤ ਮਹਿ ਹੋਇ ਨਿਹਾਲ.[੩]
ਜੋ ਅਸ਼ੁੱਧ ਹੈ, ਪਢੀਐ ਸ਼ੁਧ ਕਰ,
ਬਿਗਰੀ ਵਸਤੁ ਸੁਧਾਰਹਿ ਜਿਮ ਘਰ.[੪]

---

੧ ਸ਼੍ਰੀ ਗੁਰੂ ਗੋਬਿੰਦ ਸਿੰਘ ਸ੍ਵਾਮੀ ਉਪਦੇਸ਼ ਦਿੰਦੇ ਹਨ.

੨ ਬਾਣੀ ਸ਼ੁੱਧ ਓਹੀ ਪੜ੍ਹ ਸਕਦਾ ਹੈ ਜਿਸ ਨੂੰ ਅਰਥਵੋਧ ਹੋਵੇ. ਹਰੇਕ ਸਿੱਖ ਨੂੰ ਗੁਰੁਬਾਣੀ ਦੇ ਅਰਥਾਂ ਦਾ ਗਜਾਤਾ ਹੋਣਾ ਚਾਹੀਏ. ਅਸ਼ੁੱਧ ਪਾਠ ਹੋਣ ਦਾ ਏਹ ਕਾਰਣ ਭੀ ਹੈ ਕਿ ਪੁਰਾਣੇ ਗਜਾਨੀਆਂ ਦੀ ਟਕਸਾਲ ਜਾਂਦੀ ਰਹੀ ਹੈ, ਅਰ ਹੁਣ ਦੇ ਗਰੰਥੀ ਤਥਾ ਸਕੂਲਮਾਸਟਰ ਖ਼ੁਦ ਗੁਰੁਬਾਣੀ ਦਾ ਸ਼ੁੱਧ ਪਾਠ ਨਹੀਂ ਕਰ ਸਕਦੇ. ਅਰ ਪੁਸਤਕ ਪਦਛੇਦ ਕਰਕੇ ਲਿਖੇ ਅਰ ਛਾਪੇ ਨਹੀਂ ਜਾਂਦੇ, ਜਿਸ ਕਰਕੇ ਥੋੜ੍ਹੀ ਵਿਦਜਾ ਵਾਲਿਆਂ ਨੂੰ ਭਾਰੀ ਕਠਿਨਾਈ ਹੈ. ਜੇ ਪਦਛੇਦ ਕਰਕੇ ਗ੍ਰੰਥਾਂ ਦਾ ਪ੍ਰਚਾਰ ਹੋਵੇ ਤਦ ਅਰਥ-ਗਜਾਨ ਰਹਿਤ ਲੋਕ ਭੀ ਸ਼ੁੱਧ ਪਾਠ ਕਰਣ.

੩ ਆਨੰਦ.

੪ ਸਾਡੇ ਵਿੱਚ ਇੱਕ ਐਸੀ ਮੂਰਖ ਮੰਡਲੀ ਹੈ ਜੋ ਲਿਖਾਰੀਆਂ ਦੀਆਂ ਭੁੱਲਾਂ ਨੂੰ ਭੀ ਸਤਗੁਰੂ ਦੀ ਰਚਨਾ ਜਾਣਦੀ ਹੈ, ਏਸੇ ਕਾਰਣ ਅਸ਼ੁੱਧ ਪਾਠਾਂ ਦੀ ਸੁਧਾਈ ਨਹੀਂ ਹੁੰਦੀ.

ਤਿਮ ਗੁਰੁ ਸ਼ਬਦ ਸੁਧਾਰਹਿਂ ਜੇ ਨਹਿ,
ਨਹੀਂ ਭਾਵਨਾ ਸੇ ਨਰ ਮਹਿ ਮਹਿ.[੧]
(੧੦੪੪) [੨]ਧੰਧੇ ਕੀ ਇਕ, ਦੇਖਾ ਦੇਖੀ,
ਹਿਰਸੀ ਤ੍ਰੈ ਸਿਦਕੀ ਅਵਰੇਖੀ.
ਪੰਚਮ ਅਹੈ ਭਾਵ ਕੀ ਭਲੇ,
ਪ੍ਰਥਮਾ[੩] ਇਮ, ਜਿਮ, ਭਾਈ ਚਲੇ.
ਸਭਿ ਸਗੁਰੇ, ਮੁਝ ਨਿਗੁਰਾ ਕਹੈਂ,
ਲੇ ਸਿੱਖੀ, "ਧੰਧੇ ਕੀ" ਅਹੈ.
ਕੋਇਕ ਸਿੱਖ ਬਨਯੋ ਕਿਹ ਦੇਖਾ,
ਸਦਨ ਪਦਾਰਥ ਭਲੇ ਬਿਸ਼ੇਖਾ.
ਸੁਤ ਬਿਤ ਪਤ[੪] ਵ੍ਰਧ ਆਦਰ ਆਦਿ,
ਸਰਬ ਪ੍ਰਕਾਰ ਹੇਰ ਅਹਿਲਾਦ.[੫]
ਲੋਭ ਪਦਾਰਥ ਕੋ ਮਨ ਭਯੋ,
ਗੁਰੁ ਕੋ ਸਿੱਖ ਹੋਇ ਸੋ ਗਯੋ.
ਇਹ ਸਿੱਖੀ ਹੈ "ਦੇਖਾ ਦੇਖੀ,"
ਰਹੀ ਪਦਾਰਥਚਾਹ ਵਿਸ਼ੇਖੀ.

---

੧ ਮਹੀ (ਪ੍ਰਿਥਵੀ) ਉੱਤੇ.

੨ ੧ ਧੰਦੇ ਦੀ, ੨ ਦੇਖਾਦੇਖੀ, ੩ ਹਿਰਸੀ, ੪ ਸਿਦਕੀ, ੫ ਭਾਵ ਦੀ, ਏਹ ਪੰਜ ਪ੍ਰਕਾਰ ਦੀ ਸਿੱਖੀ ਹੈ.

੩ ਪਹਿਲੀ, ਧੰਦੇ ਦੀ.

੪ ਇੱਜ਼ਤ. ਮਾਨ.

੫ ਆਨੰਦ.

ਸਤਗੁਰੁਸ਼ਬਦ ਨ ਪਰਚਾ ਪਾਯੋ,
ਗੁਰੁ ਸਰੂਪ ਨਹਿ ਰਿਦੈ ਬਸਾਯੋ.
ਤੀਜੀ "ਹਿਰਸੀ" ਸਿਖੀ ਜਾਨੋ,
ਬਹੁਤ ਜੁ ਕਰਿਹਂ, ਕਰਣ ਸੋ ਠਾਨੋ.
ਸੋਝੀ ਕੁਝ ਨ ਆਪ ਕੋ ਆਈ,
ਨਹੀਂ ਸੀਖ ਲੇ ਗੁਰੁਮਤਿ ਪਾਈ.
ਨਹਿ ਸੰਗਤ ਮਹਿ ਬੈਠ੍ਯੋ ਜਾਇ,
ਗੁਰੁਪਾਹੁਲ ਕੋ ਭੇਦ ਨ ਪਾਇ.
ਚਤੁਰਥ ਸਿੱਖੀ "ਸਿਦਕੀ" ਹੋਇ,
ਗੁਰੁ ਬਿਨ ਅਪਰ ਨ ਮਾਨਹਿ ਕੋਇ.
ਜੀਵਣ ਮਰਣ ਬਿਖੈ ਗੁਰੁਸ਼ਰਣੀ,
ਤਜਹਿ ਨ ਜਿਮ ਪ੍ਰਵਾਹਿ ਮੈ ਤਰਣੀ.[1]
ਸਿਰ ਜਾਣੇ ਲਗ ਸਦਾ ਨਿਬਾਹੈ,
ਤਨਮਿਥ੍ਯਾ ਲਖਕਰ ਜਗ ਮਾਂਹੈ.
ਸਿੱਖੀ ਸੱਚ[2] ਪ੍ਰਾਪਤ ਕੀ ਕਰਤਾ,
ਇਮ ਪ੍ਰਾਨਨ ਬਿਨਸਨ ਲਗ ਧਰਤਾ.[3]

---

੧ ਨੌਕਾ.

੨ ਪਰਮ ਆਨੰਦ.

੩ ਜੋ ਇਸ ਪ੍ਰਕਾਰ ਦਾ ਨਿਸ਼ਚਾ ਅੰਤ ਤਾਂਈਂ ਨਿਬਾਹੁੰਦਾ ਹੈ.

ਬਿਘਨ ਅਨੇਕ ਕਸ਼ਟ ਸਾਹਿ ਸਾਰੇ,
ਗਾਢੋ ਸਿਦਕ ਨਹੀਂ ਨਿਰਵਾਰੇ.
ਪਲ ਮਹਿ ਸਿਰ ਦੇ, ਸਿਦਕ ਨ ਖੋਵੈ,
ਸੋ ਸਿਖ ਮੇਰੋ ਪੂਰਨ ਹੋਵੈ.
ਪੰਚਮ "ਸਿੱਖੀ ਭਾਵ" ਉਪਾਈ,
ਲਖ ਗੁਰੁਮਹਿਮਾ ਪਰ ਸ਼ਰਣਾਈ.
ਨਿਸ ਦਿਨ ਗੁਰੁਮੂਰਤਿ ਉਰ ਧਾਰੀ,
ਕਰਹਿ ਭਾਵ ਸਭ ਸਿੱਖ ਮਝਾਰੀ.
ਪੰਚਪ੍ਰਕਾਰ ਸਿੱਖ ਇਮ ਕਹੇ,
ਯਥਾਕਰਮ[੧] ਫਲ ਦੀਰਘ ਲਹੇ.

## ਰੁੱਤ ੩, ਅਧਜਾਯ ੪੦

(੧੦੪੫)[੨] ਜੇਵਹੁ[੩] ਦੇਗ ਗੁਰੂ ਕੀ ਹੋਇ,
ਦੇਗ ਵਾਹਿਗੁਰੁ ਜੀ ਕੀ ਸੋਇ.
ਸੂਾਦ ਦੇਗ ਮੇ ਬਹੁਤੋ ਰਹੈ,
ਜੋ ਪਾਹੁਲੀਆ ਗੁਰੁਸਿਖ ਅਹੈ.
ਨਹੀਂ ਪ੍ਰਸਾਦ ਦੇਗ ਕੋ ਖਾਇ,

੧ ਸਿਲਸਿਲੇਵਾਰ. ਪਹਿਲੀ ਤੋਂ ਦੂਜੀ, ਦੂਜੀ ਤੋਂ ਤੀਜੀ, ਇਸੇਤਰਾਂ ਪੰਜਵੀਂ ਸਭ ਤੋਂ ਬਡਾ ਫਲ ਦੇਣਵਾਲਾ ਹੈ.
੨ ਦਸ਼ਮੇਸ਼ ਦਾ ਉਪਦੇਸ਼.
੩ ਛਕੋ.

ਸੋ ਨਹਿ ਗੁਰੁ ਕੋ ਸਿੱਖ ਕਦਾਇ.[੧]
ਅਬ ਤੇ ਸੁਨਹੁ, ਸਿੱਖ ਸਭ ਭਾਈ!
ਕਰਕੈ ਰਹਿਤ ਯਥਾ ਹਮ ਗਾਈ:—
ਆਪ ਪ੍ਰਸਾਦ ਬਨਾਵਹੁ ਤਯਾਰ,
ਢਿਗ ਹ੍ਵੈ ਦੀਜੈ ਅਚੋ ਅਹਾਰ.[੨]
ਸਿੱਖ ਪ੍ਰਸਾਦ ਛਕਾਵੈ ਸਿਖ ਕੋ,
ਹੋਇ ਨਿਹਾਲ, ਨ ਕਸ਼ਟ ਭਵਿਖ[੩] ਕੋ.
ਆਸ਼੍ਰਮ ਵਰਣ ਸਭਿਨ ਕੋ ਤਯਾਗੀ,
ਪੰਥ ਗੁਰੂ ਕੋ ਪ੍ਰਭੁ ਅਨੁਰਾਗੀ.
ਕਹਿ ਅਰਦਾਸ ਕਰਹੁ ਬਰਤਾਵਨ,
'ਤਵਪ੍ਰਸਾਦ'[੪] ਕਹਿ ਛਕੈ ਛਕਾਵਨ.

---

੧ ਸਾਡੇ ਵਿੱਚ ਭੀ ਕਈ ਸਿੱਖ ਸ੍ਵਯੰਪਾਕੀ ਅਤੇ ਵੈਸ਼ਨਵ ਆਦਿਕ ਮਤਾਂ ਦੀ ਨਕਲ ਕਰਣ ਵਾਲੇ ਸਰਬਲੋਹੀਏ ਅਤੇ ਬਿਬੇਕੀ ਨਾਂਉਂ ਦੇ ਬਣ ਗਏ ਹਨ, ਪਰ ਏਹ ਸਭ ਮਨਮਤ ਹੈ. ਰਹਿਤ ਔਰ ਪਵਿਤ੍ਰਤਾ ਸਿੱਖਾਂ ਨੂੰ ਪੂਰੀ ਰੱਖਣੀ ਚਾਹੀਏ. ਪਰ ਵਹਿਮਾਂ ਤੋਂ ਕਿਨਾਰਾ ਕਰਣਾ ਚਾਹੀਏ. ਪੂਰਬੀਆਂ ਦੀ ਤਰਾਂ ਜੁਦੇ ਚੁਲ੍ਹੇ ਕਰਣੇ ਮਨਮਤ ਹੈ.

੨ ਜੋ ਪ੍ਰਸਾਦ ਛਕਣ ਵੇਲੇ ਪਾਸ ਹੋਵੇ ਉਸ ਨੂੰ ਭੋਜਨ ਦੇਕੇ ਛਕੋ.

੩ ਪਰਲੋਕ.

੪ ਪ੍ਰਸਾਦ ਛਕਣ ਵੇਲੇ 'ਤ੍ਵਪ੍ਰਸਾਦ' ਕਹਿਣ ਦਾ ਭਾਵ ਏਹ ਹੈ ਕਿ ਹੇ ਅਕਾਲ ਪੁਰਸ਼! ਏਹ ਆਪ ਦੀ ਕ੍ਰਿਪਾ ਹੈ ਜੋ ਸਾਨੂੰ ਖਾਨ, ਪਾਨ, ਪਹਿਰਾਨ ਆਦਿਕ ਸਾਮਾਨ ਬਖ਼ਸ਼ਦੇ ਹੋ. 'ਤ੍ਵਪ੍ਰਸਾਦ' ਦਾ ਦੂਜਾ ਭਾਵ ਏਹ ਹੈ ਕਿ ਹੇ ਅਕਾਲ! ਏਹ ਪ੍ਰਸਾਦ ਆਪ ਨੂੰ ਅਰਪਨ ਕਰਦਾ ਹਾਂ.

ਤ੍ਰਿਪਤਿ ਹੋਇ ਮੁਖ ਹਾਥ ਪਖਾਰਹੁ,
ਤਿਸ ਪਸ਼ਚਾਤੀ ਚੁਲਾ[੧] ਉਚਾਰਹੁ.
(੧੦੪੬) ਸਿਖ ਕੋ ਦੇਯ ਬਿਵਾਹ ਕਰਾਇ,
ਸੋ ਨਿਸਤਰਹਿ ਬਿਲਮ ਨਹਿ ਲਾਇ.

---

੧ ਜਿਹਿ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ,
ਤਿਸੁ ਠਾਕੁਰ ਕਉ ਰਖੁ ਮਨ ਮਾਹਿ.
ਜਿਹਿ ਪ੍ਰਸਾਦਿ ਸੁਗੰਧਿਤ ਤਨ ਲਾਵਹਿ,
ਤਿਸ ਕਉ ਸਿਮਰ ਪਰਮਗਤਿ ਪਾਵਹਿ.
ਜਿਹਿ ਪ੍ਰਸਾਦਿ ਬਸਹਿ ਸੁਖ ਮੰਦਰ,
ਤਿਸਹਿ ਧਿਆਇ ਸਦਾ ਮਨ ਅੰਦਰ.
ਜਿਹਿ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ.
ਆਠ ਪਹਿਰ ਸਿਮਰਹੁ ਤਿਸੁ ਰਸਨਾ.
ਜਿਹਿ ਪ੍ਰਸਾਦਿ ਰੰਗ ਰਸ ਭੋਗ,
ਨਾਨਕ ਸਦਾ ਧਿਆਈਐ ਧਿਆਵਨਜੋਗ.

(ਸੁਖਮਨੀ ਅਸ਼ਟਪਦੀ ੬, ਪਦ ੧)

ਜੇ ਕੋਈ ਪ੍ਰੇਮੀ ਸਿੱਖ, ਬਿਹੰਗਮਾਂ ਨੂੰ ਵਾਹਗੁਰੂਅਰਥ ਪ੍ਰਸਾਦ ਛਕਾਵੇ ਤਾਂ ਇਸਦੇ ਨਾਲ ਏਨਾ ਪਾਠ ਹੋਰ ਪੜ੍ਹਨਾ ਚਾਹੀਏ:—

ਸਤੀ ਦੇਇ ਸੰਤੋਖੀ ਖਾਇ,
ਨਾਨਕ ਦਰ ਦੀਦਾਰ ਸਮਾਇ.

ਸੱਤ ਸ਼੍ਰੀ ਅਕਾਲਪੁਰਖ ਜੀ ਕਾ ਖ਼ਾਲਸਾ ਜੀ ਸਾਹਿਬ! ਬੋਲੋ ਸ਼੍ਰੀ ਵਾਹਗੁਰੂ.
ਸੱਚੇ ਪਾਤਸ਼ਾਹ! ਤੇਰੀ ਦੇਗੋਂ ਪ੍ਰਸਾਦ ਛਕਿਆ ਹੈ, ਦਾਣਾ ਪਾਣੀ ਗੁਰੂ ਦਾ, ਟਹਿਲ ਭਾਵਨਾ ਗੁਰੁਸਿੱਖਾਂ ਦੀ ਸਫਲ ਹੋਵੇ, ਲੋਹ ਲੰਗਰ ਤਪਦੇ ਰਹਿਣ.

ਨਾਨਕ ਨਾਮ ਚੜ੍ਹਦੀ ਕਲਾ,
ਤੇਰੇ ਭਾਣੇ ਸਰਬਤ ਦਾ ਭਲਾ.

ਸਿਖ ਕੋ ਸਿਖ ਵਿਦ੍ਯਾ ਸਿਖਲਾਵੈ,[1]
ਨਗਨ ਸਿੱਖ ਕੋ ਵਸਤ੍ਰ ਉਢਾਵੈ.
ਕਾਰਜ ਅਰਥੋ ਸਿੱਖ ਕੋ ਸਾਧੇ,
ਜਮ ਕੀ ਬਾਧਾ[2] ਸੋ ਨਹਿ ਲਾਧੇ.[3]

## ਰੁੱਤ ੩, ਅਧ੍ਯਾਯ ੪੩

(੧੦੪੭) ਚਹੀਅਹਿ ਪਢ੍ਯੋ ਅਲਪ ਕੈ ਘਨੋ,
ਸੁਧ ਬੁਧਿ ਪਰੈ ਸੁਧਾਰ ਮਨੋ.
ਗੁਣ ਅਵਗੁਣ, ਕਰਬੋ ਅਨਕਰਬੋ,[4]
ਜਾਨੈ ਸਭ ਕੀ ਸੁਧ ਉਰ ਧਰਬੋ,
ਪਢਨ ਬਿਖੈ ਗੁਨ ਅਹੈਂ ਅਨੇਕੂ,[5]
ਸਦਗੁਨ ਪ੍ਰਾਪਤ ਆਦਿ ਬਿਬੇਕੂ,
ਯਾਂਤੇ ਪੜ੍ਹਨ ਅਹੈ ਬਹੁ ਨੀਕਾ,
ਅਨਪਢ ਰਹੈ ਅੰਧ ਬਹੁ ਹੀਕਾ.[6]

---

੧ ਭਾਵ ਏਹ ਹੈ—ਹਰੇਕ ਸਿੱਖ ਨੂੰ ਪੂਰਾ ਵਿਦ੍ਵਾਨ ਹੋਣਾ ਚਾਹੀਏ. ਸਿਖ ਓਹੀ ਹੈ ਜਿਸ ਦੀ ਤਾਲੀਮ ਮਰਣ ਪ੍ਰਯੰਤ ਸਮਾਪਤ ਨਹੀਂ ਹੋਂਦੀ. ਸਾਰੀ ਅਵਸਥਾ ਜੋ ਵਿਦ੍ਯਾਰਥੀ ਬਣਿਆ ਰਹੇ ਓਹ 'ਸਿੱਖ' ਪਦ ਚਰਿਤਾਰਥ ਕਰਦਾ ਹੈ.

੨ ਪੀੜਾ. ੩ ਪ੍ਰਾਪਤ ਹੁੰਦਾ.

੪ ਏਹ ਕੰਮ ਕਰਣ ਲਾਯਕ ਹੈ ਅਤੇ ਏਹ ਨਹੀਂ.

੫ ਗੁਰੂ ਸਾਹਿਬ ਤਾਂ ਸਿੱਖਾਂ ਲਈ ਵਿਦ੍ਯਾ ਦੀ ਕਿੰਨੀ ਲੋੜ ਸਮਝਦੇ ਹਨ, ਪਰ ਗੁਰੁਮਤ ਤੋਂ ਅਗ੍ਯਾਤ ਕਈ ਸਿੱਖ, ਰਹਿਤਨਾਮੇ ਲਿਖਕੇ ਆਪਣੇ ਭਾਈਆਂ ਨੂੰ ਬੁੱਧੂ ਰੱਖਣਾ ਚਾਹੁੰਦੇ ਹਨ, ਅਰ ਫ਼ਾਰਸੀ ਆਦਿਕ ਵਿਦ੍ਯਾ ਪੜ੍ਹਨੋਂ ਰੋਕਦੇ ਹਨ. ਕਿੰਨੇ ਸ਼ੋਕ ਦੀ ਗੱਲ ਹੈ!

੬ ਮਨ ਦਾ.

ਅਰੁ ਗੁਰੁਮੁਖੀ ਪਢਨ ਜੋ ਕਰਨੋ,
ਸਰਬੋਤਮ ਸ਼ੁਭਮਤਿ ਕੋ ਧਰਨੋ.[1]
ਜਪੁਜੀ ਆਦਿਕ ਪੁੰਨ[2] ਉਪਾਵੈ,
ਅਨਿਕ ਜਨਮ ਕੇ ਕਲੁਖ[3] ਮਿਟਾਵੈ.

(੧੦੪੮) ਮੁਖ ਤੇ ਅਰੁ ਮਨ ਤੇ ਸਦਾ ਲਿਵ ਨਾਮ ਲਗਾਵੈ,
ਹਾਥਨ ਤ੍ਰੇ ਕਰ ਟਹਿਲ ਕੋ ਸਿਖ ਸੰਤ ਰਿਝਾਵੈ,
ਸੋ ਮਮ ਪਯਾਰੋ ਅਧਿਕ ਹੈ ਬਸਿ ਰਹੋਂ ਸਦੀਵਾ,
ਕਰਣੀ ਊਚੀ ਨਿਤਕਰਹਿ ਰਾਖਹਿ ਮਨ ਨੀਵਾ.[4]

## ਰੁੱਤ ੩, ਅਧਯਾਯ ੫੦

(੧੦੪੯) ਬਹੁਰ ਸਭਾ ਮਹਿੰ ਸਤਿਗੁਰੂ
ਸੁਮਤਿ ਸਭਨ ਕੋ ਦੈਂਨ,
ਤਯਾਗਨ ਕੁਮਤਿ ਵਿਕਾਰ ਕੋ
ਸ਼੍ਰੀ ਮੁਖ ਉਚਰੇ ਬੈਨ:—

(੧੦੫੦) "ਸਿੱਖ ਹੋਇ ਕਿਸ ਕਰਜ਼ ਨ ਲੇਵੈ,
ਜੇਕਰ ਲੇਯ, ਭਾਵ[5] ਕਰ ਦੇਵੈ.

---

੧ ਧਰਮਵਿਦਯਾ ਸਭ ਤੋਂ ਪਹਿਲਾਂ ਪੜ੍ਹਨੀ ਚਾਹੀਏ, ਕਯੋਂਕਿ ਧਰਮਗਯਾਤਾ ਪੁਰੁਸ਼ ਅਨਯਮਤੀਆਂ ਦੇ ਜਾਲ ਵਿੱਚ ਨਹੀਂ ਫਸਦਾ.
੨ ਪਵਿਤ੍ਰ ਕਰਮਾਂ ਦੇ ਕਰਣ ਦਾ ਸੰਕਲਪ.
੩ ਪਾਪ.
੪ 'ਮਨ ਨੀਵਾਂ, ਮਤਿ ਉੱਚੀ'—ਐਸਾ ਉੱਤਮ ਨਿਯਮ ਹੈ ਕਿ ਇਸ ਵਿੱਚ ਨੀਤੀ ਅਤੇ ਧਰਮ ਦੇ ਅਨੇਕ ਸ਼ੁਭਗੁਣ ਨਿਵਾਸ ਕਰਦੇ ਹਨ,
੫ ਪਯਾਰ.

(੧੦੫੧) ਸੁਨੈ ਨ ਝੂਠ ਨ ਮੁਖ ਤੇ ਕਹੈ,
ਸੰਗ ਝੂਠ ਕੇ ਪ੍ਰੀਤਿ ਨ ਗਹੈ.

(੧੦੫੨) ਸਤਸੰਗ ਹੋਇ ਸਾਚ ਕਮਾਵੈ,
ਸੰਗ ਸਾਚ ਕੇ ਪ੍ਰੀਤਿ ਵਧਾਵੈ.
ਸਚ ਉਰ ਧਰਹਿ ਮ੍ਰਯਾਦਾ ਸਾਚੀ,
ਛਲ ਬਿਨ ਹੋਵੈ ਸਾਚ ਉਬਾਚੀ.[1]
ਸਚ ਕੇ ਸੰਗ ਜੀਵਿਕਾ ਜੋਈ,
ਤਿਸ ਕੋ ਕਰਹਿ ਦੰਭ ਬਿਨ ਹੋਈ.

(੧੦੫੩) ਸਿੱਖ ਹੋਇ ਕਿਸ ਜੂਠ ਨ ਖਾਵੈ,[2]
ਸਿੱਖ ਹੋਇ ਧਨ ਪ੍ਰੇਮ ਨ ਲਾਵੈ.[3]

(੧੦੫੪) ਸੀਤਲ ਜਲ ਕੋ ਅੰਗੀਕਾਰੇ,
ਜੇ ਨਹਿਂ ਸਕਤ ਤਪਤ ਕਰ ਬਾਰੇ.[4]
ਬਿਨ ਇਸਨਾਨ ਨ ਦਿਵਸ ਬਿਤਾਵੈ,

---

੧ ਕਹੇ.
੨ ਕਿਸੀ ਅੰਨਯਮਤੀ ਔਰ ਕੁਰਹਿਤੀਏ ਦਾ ਜੂਠਾ. ਉਨ੍ਹਾਂ ਸਿੱਖਾਂ ਨੂੰ ਲੱਜਾ ਕਰਣੀ ਚਾਹੀਯੇ ਜੋ ਜੂਠ ਨੂੰ 'ਸੀਤਪ੍ਰਸਾਦ' ਅਥਵਾ 'ਪ੍ਰਸਾਦੀ' ਕਹਿਕੇ ਖਾਂਦੇ ਹਨ.
੩ ਮਾਯਾ ਦੇ ਪਯਾਰ ਵਿੱਚ ਖਚਿਤ ਨਾ ਹੋ ਜਾਵੇ.
੪ ਜੇ ਠੰਡੇ ਪਾਣੀ ਨਾਲ ਨਾ ਕਰ ਸਕੇ, ਤਾਂ ਤੱਤੇ ਜਲ ਨਾਲ ਸਨਾਨ ਕਰੇ.

ਬਿਨ ਇਸਨਾਨ ਨ ਭੋਜਨ ਖਾਵੈ.[1]

(੧੦੫੫) ਪੂਜਾ ਸਕਲ ਚਹੁੰ ਬਰਨਨ ਸਹਿਤ,
ਇਨ ਤੇ ਰਾਖੈ ਨਜ਼ਾਰੀ ਰਹਿਤ.
ਸਭ ਕੈ ਸੰਗ ਰਖੈ ਬਿਵਹਾਰੇ,[2]
ਨਿਸ਼ਚਾ ਨੇਮ ਇਨਹੁ ਤੇ ਨਜ਼ਾਰੇ.

(੧੦੫੬) ਜਗਤਜੂਠ[3] ਤੇ ਰਹੀਐ ਦੂਰ,
ਪਹਿਰੈ ਨਹੀਂ ਕੁਸੁੰਭਾ ਹੂਰ.[4]
ਕੱਛ ਬਿਨਾ ਚਿਰਕਾਲ ਨ ਰਹੈ,
ਇਕ ਤਜ ਦੂਤੀ ਤੁਰਤ ਹੀ ਗਹੈ.

(੧੦੫੭) ਸਿਮਰਨ ਸੱਤਨਾਮ ਕੋ ਕਰੈ,
ਸੁਪਤਨ ਸਮੈ ਸੋਹਿਲਾ ਰਰੈ.[5]
ਬਿਘਨ ਅਨੇਕਨ ਕੋ ਹੁਇ ਨਾਸ,
ਸਦਾ ਧਰੈ ਸਤਿਗੁਰੁ ਕੀ ਆਸ.

(੧੦੫੮) ਗੁਰੁ ਕੀ ਪਾਹੁਲ ਸਿੱਖ ਲੇ
ਰਹਿਤ ਕਮਾਵੈ ਗ੍ਰੰਥ,[6]

---

੧ ਭਾਵ ਏਹ ਹੈ ਕਿ ਨ੍ਹਾਉਣ ਤੋਂ ਆਲਸ ਨਾ ਕਰੇ. ਇਸ ਦਾ ਏਹ ਤਾਤਪਰਯ ਨਹੀਂ ਕਿ ਜੇ ਸਫਰ ਵਿੱਚ ਸਨਾਨ ਨਾ ਬਣ ਸਕੇ ਤਾਂ ਭੁਖਾ ਹੀ ਰਹੇ, ਅਥਵਾ ਰੋਗ ਵਿੱਚ ਵੈਦ ਦੇ ਵਰਜਣ ਪਰ ਭੀ ਸਨਾਨ ਕਰੇ.

੨ ਸੰਸਾਰਿਕ ਬਿਵਹਾਰ.

੩ ਤਮਾਖੂ. ਹੁੱਕਾ.

੪ ਸੁੰਦਰ ਰੰਗ ਸਮਝਕੇ.

੫ ਪੜ੍ਹੇ.

੬ ਗੁਰੂ ਗ੍ਰੰਥਸਾਹਿਬ ਅਨੁਸਾਰ ਨਿਯਮ ਧਾਰਣ ਕਰੇ, ਜੋ ਗੁਰਬਾਣੀ ਤੋਂ ਵਿਰੁੱਧ ਹੋਣ ਓਹ ਤਯਾਗੇ.

ਜਿਸ ਬੇੜੇ ਚੜ੍ਹ ਸੇਵ ਸੋ,[੧]
ਭਰਮੈਂ ਅਪਰ ਨ ਪੰਥ.

(੧੦੫੯) ਸੁਤ ਬਰਜਹਿ ਨਹਿਂ ਥਿਰਹਿ ਕੁਸੰਗਤਿ,
ਤਿਮ ਤ੍ਰਿਯ ਕੋ ਰਖ ਬਰਜ ਕੁ ਪੰਗਤਿ.[੨]

(੧੦੬੦) ਗੁਰੂਮੰਤ੍ਰ ਕੋ ਨਿਸ ਦਿਨ ਰਰੈ,
ਨਿਤ ਉਠ ਘਰ ਕੇ ਕਾਰਜ ਕਰੈ,

(੧੦੬੧) ਧਨਪੂਜਾ ਪਰ ਨਹਿਂ ਲਲਚਾਇ,
ਨਿਤ ਕੜਾਹ ਰੰਚਕਲਗ ਖਾਇ.[੩]

(੧੦੬੨) ਭੇਖਨ ਕੀ ਬਾਣੀ ਕੋ ਤਜੈ,
ਖਾਯ ਨ ਅਸਨ ਸੀਤਲਾ ਜਜੈ.[੪]

---

੧ 'ਦੂੰਹ ਬੇੜੀਂ ਕੋ ਪਾਰ ਨ ਪਰਈ, ਇਕ ਬੇੜੀ ਨਿਸ਼ਚੇ ਨਰ ਤਰਈਂ.
*(ਗੁਰੁ ਵਿਲਾਸ ਪਾਤਸ਼ਾਹੀ ੬, ਅਧਯਾਯ ੬)*

੨ ਜਿਸ ਪੰਗਤਿ ਵਿੱਚ ਬੈਠਣ ਤੋਂ ਮਨਮਤ ਆਵੇ ਅਤੇ ਗੁਰੁਮਤ ਦਾ ਧਯਾਨ ਵਿਸਰ ਜਾਵੇ.

੩ ਪੁਜਾਰੀਆਂ ਨੂੰ ਗੁਰੂ ਦਾ ਪ੍ਰਸ਼ਾਦ ਜਾਣਕੇ ਥੋੜ੍ਹਾ ਕੜਾਹਪ੍ਰਸ਼ਾਦ ਆਪ ਲੈਣਾ ਚਾਹੀਏ ਅਤੇ ਬਾਕੀ ਸੰਗਤ ਵਿੱਚ ਬਰਤਾ ਦੇਣਾ ਚਾਹੀਏ. ਇਸੇ ਤਰਾਂ ਸਿੱਖਾਂ ਨੂੰ ਆਪਣੇ ਵਰਤਾਰੇ ਵਿਚੋਂ ਹੋਰ ਭਾਈਆਂ ਨਾਲ ਵੰਡ ਕੇ ਖਾਣਾ ਯੋਗ ਹੈ, ਜੋ ਪੁਜਾਰੀ ਕੜਾਹਪ੍ਰਸ਼ਾਦ ਦੇ ਛੰਨੇ ਮੰਜੀ ਹੇਠ ਲੁਕੋਂਦੇ ਹਨ ਅਤੇ ਜੋ ਸਿੱਖ ਦੂਹਰਿਆਂ ਬਰਤਾਰਿਆਂ ਲਈ ਹੱਥ ਅੱਡਦੇ ਹਨ ਸੋ ਦੋਵੇਂ ਤਨਖਾਹੀਏ ਹੈਂਨ.

੪ ਨਾ ਸੀਤਲਾ ਆਦਿਕ ਦੇਵੀਆਂ ਪੂਜੇ, ਅਤੇ ਨਾ ਓਨ੍ਹਾਂ ਪਰ ਚੜ੍ਹਿਆ ਹੋਯਾ ਅੰਨ (ਬਾਹੀਅੜਾ ਆਦਿਕ) ਖਾਵੇ.

(੧੦੬੩) ਬੰਚਕ ਵਿਪ੍ਰ ਦਰਬ, ਮੁਸਲੇਯ,[੧]
ਭੇਖੀ, ਸਿੱਖ ਭੁਲਾਵੇ ਜੇਯ.[੨]
ਇਨ ਕੋ ਤਯਾਗਤ ਵਿਲਮ ਨ ਲਾਵੈ,
ਤਜਹਿ ਕੁਸੰਗੀ ਸੰਗ ਜਿ ਪਾਵੈ.

(੧੦੬੪) ਪਾਵਨ ਤਨ ਪਾਵਨ ਕਰ ਥਾਨ,
ਘ੍ਰਿਤ ਮੈਦਾ ਲੇ ਖੰਡ ਸਮਾਨ.
ਕਰ ਕੜਾਹ ਜਪੁ ਪਾਠ ਸੁ ਠਾਨੈ,
ਗੁਰੁਪ੍ਰਸਾਦ ਅਰਦਾਸ ਬਖਾਨੈ.

---

੧ ਦਰਬਵੰਚਕ ਵਿਪ੍ਰ ਅਤੇ ਛਲ ਕਪਟ ਨਾਲ ਧਰਮੋਂ ਪਤਿਤ ਕਰਕੇ ਧਨ ਠੱਗਣ ਵਾਲੇ ਜੋ ਮੁਲਾਂ ਮੁਜਾਵਰ ਆਦਿਕ ਹੈਂਨ, ਉਨ੍ਹਾਂ ਦਾ ਤਯਾਗ ਕਰੇ.

੨ ਸਿੱਖੀ ਦੇ ਭੇਸ ਵਿੱਚ ਆਕੇ ਕਪਟਭੇਖਧਾਰੀ ਅੰਨਯਮਤੀਏ ਬਹੁਤਾ ਨੁਕਸਾਨ ਕਰ ਸਕਦੇ ਹਨ—ਇਸ ਲਈ ਉਨ੍ਹਾਂ ਤੋਂ ਸਾਵਧਾਨ ਰਹਿਣਾ ਚਾਹੀਏ, ਐਸਿਆਂ ਦੇ ਵਿਸ਼ਯ ਹੀ ਭਾਈ ਗੁਰੁਦਾਸ ਜੀ ਨੇ ਏਹ ਕਬਿੱਤ ਲਿਖਿਆ ਹੈ:—

ਗਊਮੁਖ ਬਾਘ ਜੈਸੇ ਬਸੈ ਮ੍ਰਿਗਮਾਲ ਬਿਖੈ,
ਕੰਗਨਾ ਪਹਿਰ ਜਯੋਂ ਬਿਲੈਯਾ ਖਗ ਮੋਹਈ.
ਜੈਸੇ ਬਗ ਧਯਾਨ ਧਾਰ ਕਰਤ ਅਹਾਰ ਮੀਨ,
ਗਨਕਾ ਸਿੰਗਾਰ ਸਾਜ ਬਿਭਚਾਰ ਜੋਹਈ.
ਪੰਥ ਬਟਵਾਰੋ ਭੇਖਧਾਰੀ ਜਯੋਂ ਸੰਗਾਤੀ ਹੋਇ,
ਅੰਤ ਫਾਂਸੀਡਾਰ ਮਾਰੈ ਦ੍ਰੋਹ ਕਰ ਦ੍ਰੋਹਈ.
ਕਪਟਸਨੇਹਕੈ ਮਿਲਤ ਸਾਧੁਸੰਗਤ ਮੈ,
ਚੰਦਨ ਸੁਗੰਧਿ ਬਾਂਸ ਗਠਿਲੋ ਨ ਬੋਹਈ. (੨੪੦)

(੧੦੬੫) ਬਿਨਾ ਬਿਵਾਹੇ ਪਢੇ ਅਨੰਦ,[੧]
ਪਰਤ੍ਰਿਯ ਰਮਹਿ ਨ ਹੇਤ ਅਨੰਦ.

(੧੦੬੬) ਕਰਹਿ ਦੰਤਧਾਵਨਿ[੨] ਜਲ ਸਾਥਾ,
ਪਠ ਗੁਰੁਬਾਣੀ ਟੇਕਹਿ ਮਾਥਾ.
ਇਸ ਪ੍ਰਕਾਰ ਗੁਰੁਮੁਖ ਕੇ ਲੱਛਨ,
ਗੁਰੁ ਮਹਿੰ ਨਿਸ਼ਚਾ ਧਰਹਿ ਵਿਚੱਛਨ.

(੧੦੬੭) ਮਰੇ ਸਿੱਖ ਤੇ ਕਰੇ ਕੜਾਹ,
ਤਿਸ ਕੁਟੰਬ ਰੁਦਨੈ ਬਹੁ ਨਾਹ.
ਤਜੈਂ ਸ਼ੋਕ ਸਭ ਅਨਦ ਬਢਾਇ,
ਨਹਿੰ ਪੀਟਹਿੰ ਤ੍ਰਿਯ ਮਿਲ ਸਮੁਦਾਇ.
ਪਢੈ ਸ਼ਬਦ ਕੀਰਤਨ ਕੋ ਕਰੈ,
ਸੁਨੈ ਬੈਠ ਵੈਰਾਗ ਸੁ ਧਰੈ.

(੧੦੬੮) ਬਹੁਤ ਕਰਮ ਸੰਸਾਰ ਕੋ
ਪਿਤਾ ਪਿਤਾਮਾ ਦੇਵ,[੩]

---

੧ ਅਨੰਦ ਪੜ੍ਹਕੇ ਗੁਰੁਰੀਤੀ ਅਨੁਸਾਰ ਵਿਆਹ ਕੀਤੇ ਬਿਨਾਂ. ਬਹੁਤ ਅਗ੍ਯਾਨੀ ਸਿੱਖਾਂ ਨੇ ਇਸਤ੍ਰੀ ਦੇ ਪੁਨਰਬਿਵਾਹ ਦਾ ਨਾਂਉ 'ਅਨੰਦ' ਅਤੇ ਪਹਿਲੀ ਸ਼ਾਦੀ ਦਾ ਨਾਂਉ 'ਵਿਵਾਹ' ਸਮਝ ਰੱਖਿਆ ਹੈ, ਪਰ ਏਹ ਉਨ੍ਹਾਂ ਦੀ ਭੁੱਲ ਹੈ. ਦਸਵੇਂ ਗੁਰੂ ਸਾਹਿਬ ਦੇ ਹਜ਼ੂਰ ਕਾਨ ਸਿੰਘ ਦੇ ਨਾਲ ਕੁਆਰੀ ਕੰਨ੍ਯਾ ਦਾ ਅਨੰਦ ਹੋਇਆ ਹੈ, ਦੇਖੋ, ਗੁਰੁਪ੍ਰਤਾਪਸੂਰਯ ਦੀ ਤੀਜੀ ਰਾਸ਼ਿ ਦਾ ੩੮ਵਾਂ ਅਧ੍ਯਾਯ.

੨ ਦਾਤਣ.

੩ ਮਰੇ ਹੋਏ ਪਿਤ੍ਰਿ ਅਤੇ ਦੇਵਤਾ, ਏਨਾਂ ਵਾਸਤੇ ਪਿਤ੍ਰਿ ਅਤੇ ਦੇਵ ਯਗ੍ਯ.

ਨਹਿਂ ਮਾਨਹਿ ਸਿਖ ਸੀਖ ਲੇ,
ਰਖ ਭਰੋਸ ਗੁਰੁਦੇਵ.

(੧੦੬੯) ਮੇਰੇ ਘਰ ਜੋ ਆਇਓ, ਗੁਰੂਸ਼ਬਦ ਸੇ ਹੇਤ,
ਗੁਰੁਸਿਖਜਾ ਸੁਣ ਧਾਰੀਐ, ਰਹਿਣੀ ਰਹੈ ਸੁਚੇਤ.

(੧੦੭੦) 'ਜੇ ਨਰ ਪਚੀ ਅਧਿਕ ਸੰਸਾਰੀ,
ਫਸੇ ਕਰਮ ਮਹਿਂ ਜਯੋਂ ਮਧ ਜਾਰੀ.[1]
ਤਿਨ ਤੇ ਸੁਣ ਸੁਣ ਮਾਨਹੁ ਨਹੀਂ,
ਧਰਹੁ ਸਦਾ ਸਤਿਗੁਰੁ ਜਿਮ ਕਹੀ'.

## ਰੁੱਤ ੪, ਅਧਜਾਯ ੭

(੧੦੭੧) [2]ਸੁਨ ਸਿੱਖਾ! ਗੁਰੁਮਤਿ ਇਹ ਸਾਰ,
ਸਤਿਸੰਗਤਿ ਕੀ ਸੇਵ ਉਦਾਰ.
ਹਾਥ ਪਵਿਤ੍ਰ ਟਹਿਲ ਤੇ ਜਾਨਹੁ,
ਪਦ ਪਵਿਤ੍ਰ ਗੁਰੁਦਰਸ ਪਯਾਨਹੁ.
ਜਿਮ ਮੁਰਦੇ ਕੇ ਅੰਗ ਅਪਾਵਨ,

---

੧ ਜਾਲੀ.

੨ ਇੱਕ ਬਾਰ ਦਸਵੇਂ ਬਾਦਸ਼ਾਹ ਨੇ ਛਕਣ ਲਈ ਜਲ ਮੰਗਿਆ, ਤਾਂ ਇੱਕ ਸਿੱਖਕੁਮਾਰ ਨੇ ਜਲ ਦਾ ਕਟੋਰਾ ਸਤਗੁਰਾਂ ਦੇ ਪੇਸ਼ ਕੀਤਾ, ਉਸਦੇ ਬਹੁਤ ਕੋਮਲ ਹੱਥ ਦੇਖਕੇ ਮਹਾਰਾਜ ਨੇ ਆਖਿਆ—"ਲੜਕਿਆ! ਤੇਰੇ ਹੱਥ ਬੜੇ ਕੋਮਲ ਹਨ, ਤੂੰ ਕੀ ਕੰਮ ਕਰਿਆ ਕਰਦਾ ਹੈਂ ? ਲੜਕੇ ਨੇ ਉੱਤਰ ਦਿੱਤਾ ਕਿ ਅੱਜ ਆਪਨੂੰ ਪਾਣੀ ਦੇਣ ਤੋਂ ਛੁੱਟ ਮੈਂ ਕੋਈ ਕੰਮ ਨਹੀਂ ਕੀਤਾ. ਏਹ ਸੁਣਕੇ ਕਲਗੀਧਰ ਸ੍ਵਾਮੀ ਨੇ ਪਾਣੀ ਡੋਲ੍ਹ ਦਿੱਤਾ ਅਰ ਕਥਨ ਕੀਤਾ ਕਿ ਜੋ ਆਦਮੀ ਸੇਵਾ ਨਹੀਂ ਕਰਦਾ ਉਸਦੇ ਅੰਗ ਮੁਰਦੇ ਜੇਹੇ ਅਪਵਿਤ੍ਰ ਹਨ.

ਸਕੁਚਿਤ ਸਭ, ਨਹਿਂ ਕਰਹਿਂ ਛੁਹਾਵਨ.
ਬਿਨਾ ਸੇਵ ਸਤਸੰਗਤਿ ਕੇਰੀ,
ਦੇਹਿ ਅਪਾਵਨ ਤਿਮ ਨਰ ਕੇਰੀ.

## ਰੁੱਤ ੪, ਅਧ੍ਯਾਯ ੧੦

(੧੦੭੨) [੧]ਸਤਗੁਰੁ ਗੋਬਿੰਦ ਸਿੰਘ ਕਰ ਕਰੁਨਾ,
ਪਾਇ ਭਲੇਮਗ ਚਾਰੋਂ ਵਰਨਾ.
ਮਹਾਂ ਰੰਕ ਜੋ ਦੀਨ ਸਦਾਹੀ,
ਯੋਧਾ ਬਨਹਿ ਨ ਮਿਟਹਿ ਕਦਾਹੀ.
ਜਿਨਕੇ ਸੌਚ ਸਨਾਨ ਨ ਕੋਈ,
ਸੋ ਵਿਪ੍ਰਨ ਤੇ ਉੱਤਮ ਹੋਈ.
ਜਿਨ ਕੀ ਕੁਲ ਮੂਢਨ ਕੀ ਮਹਾਂ,
ਅੱਖਰ ਭੇਵ ਨ ਜਾਨਹਿ ਕਹਾਂ.
ਸੋ ਪੰਡਿਤ ਤਬ ਪਢ ਪਢ ਬਨੇ,[੨]
ਨਿਜ ਸਮਤਾ ਕਿਸ ਕੋ ਨਹਿ ਗਨੇ.
ਇਮ ਗਾਦਰ ਤੇ ਸ਼ੇਰ ਬਨਾਏ,
ਵਾਯਸ[੩] ਹੰਸਚਾਲ ਸਿਖਰਾਏ.

---

੧ ਕਲਗੀਧਰ ਦੇ ਉਪਕਾਰ.

੨ ਨਿਰਮਲੇ ਆਦਿਕ ਸਿੱਖਾਂ ਵਿੱਚ ਜੋ ਵਿਦ੍ਯਾ ਪਾਈ ਜਾਂਦੀ ਹੈ ਏਹ ਦਸ਼ਮੇਸ਼ ਦੀ ਕ੍ਰਿਪਾ ਦਾ ਹੀ ਫਲ ਹੈ. ਗੁਰੁਸਾਹਿਬ ਨੇ ਅਨੇਕ ਵਿਦ੍ਵਾਨ ਪਾਸ ਰੱਖਕੇ ਅਤੇ ਅਨੇਕਾਂ ਨੂੰ ਕਾਸ਼ੀ ਆਦਿਕ ਸਥਾਨਾਂ ਵਿਖੇ ਭੇਜਕੇ ਵਿਦ੍ਵਾਨ ਕੀਤਾ.

੩ ਕਾਂਉਂ.

ਮਿਹਨਤ ਕਰਹਿ ਮਜੂਰੀ ਪਾਵਹਿ,
ਸੋ ਹੈ ਗੈ ਚਢ ਪੰਥ ਸਿਧਾਵਹਿ.
ਲੋਕ ਪ੍ਰਲੋਕ ਨ ਜਾਨਹਿ ਜੋਊ,
ਸੱਤਨਾਮ ਸਿਮਰੈਂ ਤਰ ਸੋਊ.
ਅਸ ਮਹਿਮਾ ਕੋ ਜਾਨਹਿ ਜੋਇ ਨ,
ਨੀਚ ਕ੍ਰਿਤਘਨ ਤਾਂਹਿਸਮ ਕੋਇ ਨ.

## ਰੁੱਤ ੫, ਅਧਯਾਯ ੧੫

(੧੦੭੩) [1]ਸਤਿਗੁਰੁ ਬੋਲ ਸੁਨਾਇਓ
"ਸੁਨਹੁ ਬਿਸੰਭਰ! ਗੀਤ.
ਵਚਵਿਸਵਾਸੀ ਹੋਵਨਾ,
ਗੁਰੁਪਦ ਰਾਖਹੁ ਪ੍ਰੀਤਿ.
(੧੦੭੪) ਦਸਸਰੂਪ ਗੁਰੁ ਏਕਸਮ ਯੌਂ ਜਾਨੈ ਸੋ ਮੇਰ,
ਇਕਦਸਮੋ[2] ਗੁਰੁ ਗ੍ਰੰਥ ਜੀ ਬਾਣੀ ਸਤਿਗੁਰੁ ਹੇਰ.
(੧੦੭੫) ਆਸ ਗੁਰੂ ਕੀ ਮੰਤ੍ਰਸਿਖ ਕਾਜ ਸੰਸਾਰੀ ਕੀਨ,
ਬੋਲ ਗਰੀਬੀ ਸਿੱਖ ਕਰ,
ਕੰਨਯਾ ਦੇ ਮਿਸਕੀਨ.[3]

੧ ਬਿਸ਼ੰਭਰ ਦਾਸ ਨੂੰ ਸੰਵੋਧਨ ਕਰਕੇ ਸਭ ਸੰਗਤਿ ਪ੍ਰਤਿ ਦਸਵੇਂ ਗੁਰੁ ਜੀ ਦਾ ਉਪਦੇਸ਼ ਹੈ.

੨ ਏਕਾਦਸ਼ਮ. ਗਯਾਰਵਾਂ.

੩ ਭਾਵ ਏਹ ਹੈ ਕਿ ਹੰਕਾਰੀ ਨਾਲ ਨਾਤਾ ਨਾ ਕਰੇ.

ਚਰਨਪਾਹੁਲੀ ਖੰਡ ਦੇ
ਸਿਖ ਕਾ ਨਾਤਾ ਮਾਨ,[1]
ਜਹਾ ਨ ਹੋਵੈ, ਤਹਾਂ ਕਰ ਹੋਵੈ ਅਪਨੀ ਸਾਨ,[2]

(੧੦੭੬) ਬਡੇ ਲਘੂ ਕੋ ਭੇਦ ਨਹਿਂ ਸਿਖਯਾ ਲੇਵੈ ਸਿੱਖ,
ਵਰਨ ਜਾਤਿ ਕੋ ਦੂਰਧਰ ਐਸੋ ਸਿੱਖ ਸੁ ਲੱਖ.

(੧੦੭੭) ਦੇਵੈ ਲੇਵੈ ਪ੍ਰੀਤਿ ਕਰ ਖਾਵੈ ਕਰੈ ਦੁਆਇ,
ਸਿੱਖੀਪਦ ਜੋ ਦਗਾ ਕਰ ਠੌਰ ਨ ਕਤਹੂੰ ਪਾਇ.

(੧੦੭੮) ਪ੍ਰੀਤਿ ਨਾਮ ਕੀ ਨਾਮ ਜਪ
ਨਾਮ ਰਮੈ ਵਿਚ ਪ੍ਰਾਣ,
ਨਾਮਉਪਦੇਸੈ, ਨਾਮ ਸੁਖ ਸਖਾ ਸਾਚਲਾ ਨਾਮ.

(੧੦੭੯) ਜੀਵਨ ਜਾਂਕਾ ਧਰਮ ਹਿਤ,
ਚਲਨਾ ਗੁਰੁ ਕੀ ਰੀਤਿ,[3]
ਭੋਜਨ ਜਾਂਕਾ ਦੇਹ ਹਿਤ, ਰਹੈ ਵੈਰਾਗੀ, ਮੀਤ !
ਜਯੋਂ ਰਾਹੀ ਪਰਦੇਸ ਜਾਇ ਨਿਤ ਮਾਰਗ ਕੀ ਆਸ,

---

੧ਚਰਣਪਾਹੁਲੀਆ ਸਿੱਖ ਆਪਣੀ ਕੰਨਯਾ ਖੰਡੇ ਦੇ ਅਮ੍ਰਿਤਵਾਲੇ ਨੂੰ ਦੇਵੇ, ਅਤੇ ਖੰਡੇ ਦੇ ਅਮ੍ਰਿਤ ਵਾਲਾ ਤਾਂ ਬਿਨਾਂ ਸਿੰਘ ਦੇ ਦੂਜੇ ਨੂੰ ਦੇਵੇ ਹੀ ਨਾ.

੨ ਜੇ ਚਰਣਪਾਹੁਲੀਏ ਨੂੰ ਖੰਡੇ ਦੇ ਅਮ੍ਰਿਤ ਵਾਲਾ ਜੋਗ ਵਰ ਨਾ ਮਿਲੇ ਤਾਂ ਆਪਣੇ ਜੇਹੇ (ਚਰਣਪਾਹੁਲੀਏ) ਨਾਲ ਨਾਤਾ ਕਰ ਦੇਵੇ, ਭਾਵ ਏਹ ਹੈ ਕਿ ਸਹਿਜਧਾਰੀ ਸਿੱਖ ਭੀ ਬਿਨਾਂ ਸਿੱਖ ਦੇ ਦੂਜੇ ਨਾਲ ਸਾਕ ਨਾਤਾ ਨਾ ਰੱਖੇ, ਸਭ ਸੰਬੰਧ ਸਿੱਖਕੌਮ ਦੇ ਅੰਦਰ ਹੋਣ, ਏਹ ਸਿਧਾਂਤ ਹੈ.

੩ ਗੁਰੁਮ੍ਰਯਾਦਾ ਅਨੁਸਾਰ.

ਤਜੋਂ ਆਤਮ ਹਿਤ ਆਚਰੈ[1]
ਰਹੀਏ ਚਿੱਤਉਦਾਸ.
ਸੁਨੋ, ਸਖਾ! ਚਿਤ ਲਾਇਕੈ
ਚਲਨੇ ਕੇਰੀ ਪ੍ਰੀਤਿ,
ਮੋਹਿ ਤੋਹਿ ਸਭ ਚਲੈਂਗੇ,
ਚਲਨ ਨ ਕੋਈ ਰੀਤਿ.[2]

## ਰੁੱਤ ੫, ਅਧਜਾਯ ੨੪

(੧੦੮੦) ਪੰਥ ਰਚਜੋ ਮੈ ਧਰਮਹਿਤ[3] ਪੂਜਾ ਦਾਨ ਨ ਖਾਇ,
ਲੋਭਬੰਧ ਮਾਨਤ ਨਹੀਂ ਸੂਕਰਯੋਨੀ ਪਾਇ.[4]
(੧੦੮੧) ਖੰਡੇ ਕੀ ਪਾਹੁਲ ਜਿਸੈ ਸੋ ਸ਼ਸਤ੍ਰਨ ਕੋ ਧਾਰ,
ਕਰੈ ਜੀਵਕਾ ਆਪਨੀ ਪਰਾਰਬਧ ਅਨੁਸਾਰ.
(੧੦੮੨) ਰਣ ਮਹਿਂ ਸ੍ਵਾਮੀਧਰਮ ਕੋ[5]
ਪੀਠ ਨ ਰਿਪੁ ਕੋ ਦੇਯ,

---

੧ ਆਚਰਣ ਕਰੇ.
੨ ਏਹ ਕੋਈ ਨਵੀਂ ਰੀਤਿ ਨਹੀਂ.
'ਚਿੰਤਾ ਤਾਂਕੀ ਕੀਜੀਐ ਜੋ ਅਨਹੋਨੀ ਹੋਇ,
ਇਹੁ ਮਾਰਗ ਸੰਸਾਰ ਕੋ ਨਾਨਕ ਥਿਰ ਨਹਿ ਕੋਇ.
(ਸ: ਮ: ੯)
੩ ਸਤਜਧਰਮ ਦੇ ਪ੍ਰਚਾਰ ਵਾਸਤੇ.
੪ ਜੋ ਲੋਭ ਦੇ ਬੰਧਨ ਵਿੱਚ ਬੰਨ੍ਹਿਆ ਹੋਇਆ ਮੇਰੀ ਇਸ ਸਿੱਖਜਾ ਨੂੰ ਨਹੀਂ ਮੰਨਦਾ, ਓਹ ਮੈਲ ਖਾਣਵਾਲਾ ਹੈ, ਕਜੋਂਕਿ ਓਹ ਧਰਮ ਦੀ ਕਮਾਈ ਦਾ ਪਵਿਤ੍ਰ ਭੋਜਨ ਨਹੀਂ ਛਕਦਾ.
੫ ਸ੍ਵਾਮਿਸੇਵਾ ਦਾ ਜੋ ਮੁੱਖ ਧਰਮ ਹੈ ਓਹ ਪਾਲੇ.

ਸਨਮੁਖ ਹ੍ਵੈ ਸ਼ਤ੍ਰੁਨ ਹਤੈ ਸੁਰਪੁਰ ਕੈ ਜਯ ਲੇਯ.
ਤਜ ਧੀਰਜਰਣ ਤੇ ਭਜੈ ਜਗ ਮੈ ਲ਼ੇ ਅਪਵਾਦ.[1]
ਮਰੇ ਪਾਪਫਲ ਭੋਗ ਹੈ ਪਾਯ ਨ ਕਿਤ ਅਹਿਲਾਦ.

(੧੦੯੩) ਜਾਤਿ ਵਰਣ ਕੀ ਕਾਨ ਤਜ
ਮਿਲਹਿ ਖ਼ਾਲਸੇ ਸੰਗ,
ਗੁਰੁਬਾਣੀ ਸੋਂ ਪ੍ਰੇਮ ਕਰ
ਮਨ ਰਪ[2] ਗੂੜ੍ਹਾ ਰੰਗ.

## ਰੁੱਤ ੫, ਅਧ੍ਯਾਯ ੩੭

(੧੦੯੪) ਏਕ ਮਜ਼ਬ ਰਹਿਨਾ ਭਲਾ ਦੋ ਮੈ ਰਹੈ ਨ ਕੋਇ,
ਮੇਰੋ ਸਿੱਖ ਕਹਾਇਕੈ ਭਰਮੈ, ਪਾਪੀ ਸੋਇ.

(੧੦੯੫) ਸਰਵਰ ਗੁੱਗਾ ਆਦਿ[3] ਜਿ ਪੀਰ,
ਦ੍ਵਿਜ ਦ੍ਵਿਜਨੀ ਸੇਵੈਂ ਹ੍ਵੈ ਭੀਰ.[4]

---

੧ ਨਿੰਦਾ.
੨ ਰੰਗੇ.
੩ ਆਦਿ ਪਦ ਤੋਂ ਭਾਵ ਮੀਰਾਂ, ਬੀਬੜੀਆਂ, ਸੀਤਲਾ, ਆਦਿਕ ਹੈ.
੪ ਜੋ ਕੇਵਲ ਧਨ ਨੂੰ ਹੀ ਇਸ਼ਟ ਸਮਝਕੇ ਮੀਰਾਂ ਆਦਿਕ ਅਨੇਕ ਪੀਰਾਂ ਨੂੰ ਪੂਜਦੇ ਅਤੇ ਉਨ੍ਹਾਂ ਦੇ ਥਾਨਾਂ ਦੇ ਪੁਜਾਰੀ ਬਣ ਬੈਠਦੇ ਹਨ ਅਰ ਪੂਜਣ ਆਏ ਲੋਕਾਂ ਨੂੰ ਆਪਣੇ ਵਿੱਚ ਪੀਰ ਆਯਾ ਦੱਸਕੇ ਪੁੱਛਿਆ ਦਿੰਦੇ ਹਨ, ਇਤ੍ਯਾਦਿਕ ਪਾਖੰਡੀ ਬ੍ਰਾਹਮਣ ਅਤੇ ਬ੍ਰਾਹਮਣੀਆਂ ਦੀ ਸਿੱਖ ਅਤੇ ਸਿੱਖਣੀਆਂ ਕਦੇ ਸੰਗਤਿ ਨਾ ਕਰਣ.

ਤਿਨ ਕੀ ਸੰਗਤਿ ਸਿਖ ਨ ਬੈਸੇ,
ਦੇਨੋ ਦਾਨ ਕਹਾਂ ਫਲ ਹੈਸੇ ?

(੧੦੮੬) ਦਿਜ ਬਿਨਕੇਸ਼ ਜੋ ਪਾਹੁਲ ਧਾਰੈ,
ਤਿਸ ਪਾਖੰਡੀ ਦੂਰ ਨਿਵਾਰੈ.[1]
ਭੇਸ ਕੇਸ਼ ਧਰ ਆਨ ਸਿਖ ਪੂਜਤ ਤੁੱਛਨ ਦੇਵ,[2]
ਤਾਂਹਿੰ ਨ ਪਾਨੀ ਦੀਜੀਯੇ ਮੇਰਾ ਸਿਖ ਜੁ ਸੇਵ.
ਕੇਸਾਧਾਰੀ ਭੇਖੀਆ ਜੀਵਨ ਕੇ ਤਿਨ ਕਾਜ,[3]
ਧਰੇ ਕੇਸ, ਚੰਡਾਲ ਸਮ, ਦੇਯ ਦਾਨ ਹੈ ਪਾਜ.

(੧੦੮੭) ਮੜ੍ਹੀ ਮਸਾਣੀ ਗੋਰ ਨ ਮਾਨੈ,
ਭੇਖੀ ਕੋ ਨਹਿੰ ਦੇਵੈ ਦਾਨੈ.
ਬਿਨ ਬੂਝੇਂ ਦੇਵਨ ਕੋ ਜਜੈ,
ਮੈ ਛੋਡਾ, ਸੋ ਸਿਖ ਮਮ ਤਜੈ.

(੧੦੮੮) ਮੇਰਾ ਸਿੱਖ ਜੁ ਤੀਰਥ ਜਾਵੈ,[4]
ਦੇਇ ਅਤਿਥਿ ਕੋ ਭੋਗ ਭੁਗਾਵੈ.

---

੧ ਮੈਂ ਮਨ ਤੋਂ ਸਿੱਖ ਹਾਂ ਕੇਸਾਂ ਦੀ ਕੀ ਲੋੜ ਹੈ ? ਐਸਾ ਕਹਿਣ ਵਾਲੇ ਪ੍ਰਤਿ ਇਹ ਕਥਨ ਹੈ.

੨ ਜੋ ਲਿਬਾਸ ਸਿੱਖੀ ਦਾ ਰੱਖਦਾ ਹੈ ਅਤੇ ਅਕਾਲ (ਮਹਾਂਦੇਵ) ਨੂੰ ਛੱਡਕੇ ਬ੍ਰਹਮਾ ਵਿਸ਼ਨੁ ਸ਼ਿਵ ਆਦੀ ਤੁੱਛ ਦੇਵਤਾ ਪੂਜਦਾ ਹੈ.

੩ ਮਹਾਰਾਜਾ ਰਣਜੀਤ ਸਿੰਘ ਜੀ ਵੇਲੇ 'ਕਾਲਨੇਮੀ' ਦਾ ਅਵਤਾਰ ਭੇਖਧਾਰੀ ਜੋ ਸਾਡੇ ਵਿੱਚ ਆ ਵੜੇ ਸੇ, ਉਨ੍ਹਾਂ ਦੇ ਵਿਗਾੜ ਹੋਏ ਸਿੱਖੀ ਦੇ ਨਿਯਮ ਹੁਣ ਤੋੜੀ ਸੁਧਰਣ ਵਿੱਚ ਨਹੀਂ ਆਏ.

੪ ਧਰਮ ਦੇ ਪ੍ਰਚਾਰ ਵਾਸਤੇ.

ਦੇਯ ਜੁ ਦਾਨ ਪਰਬ ਕੋ ਮਾਨ,[1]
ਗੁਰੁ ਵਿਸ਼੍ਵਾਸੀ, ਗੁਰੂਸਥਾਨ.
ਵੇਖੈ ਨਾਂਹਿ ਤੀਰਥਨ ਪਾਂਡੇ,[2]
ਕਰੇ ਭੇਖ ਬਨ ਆਂਵਹਿ ਆਂਡੇ.
ਰਹੈ ਇਕਾਂਤ ਪ੍ਰੀਤਿ ਜਨ ਦੂਰ,
ਮਮਵਿਚਾਰ ਸੋਂ ਨਿਤ ਭਰਪੂਰ.

(੧੦੮੯) ਕੰਨਯਾ ਦੇਵੈ ਸਿੱਖ ਕੋ ਲੇਵੈ ਨਹਿਂ ਕਛੁ ਦਾਮ,
ਸੋਈ ਮੇਰਾ ਸਿੱਖ ਹੈ ਪਹੁੰਚੈ ਗੋ ਮਮਧਾਮ.

(੧੦੯੦) ਸਰਵਰ ਗੁੱਗਾ ਪੀਰ ਜੇ ਯੋਗੀ ਭੂਤ ਨ ਸੇਵ,
ਗੁਰੁਪੂਜੇ ਸਭ ਕਾਜ ਮਹਿਂ
ਪਹੁਚੈ ਮਮਘਰ ਏਵ.[3]

---

੧ ਤੀਰਥਾਂ ਉੱਤੇ ਕੋਈ ਗੁਰੁਪੁਰਬ ਆ ਜਾਵੇ, ਤਾਂ ਉਸ ਦਿਨ ਪਰਬ ਮਨਾਵੇ—ਪਰ ਦਾਨ ਦੇਵੇ—ਗੁਰੁ ਵਿਸ੍ਵਾਸੀ ਗੁਰੁ ਅਸਥਾਨ.

੨ ਕਈ ਤੀਰਥਾਂ ਦੇ ਪਾਂਡਿਆਂ ਪਾਸ ਬਣਾਉਟੀ ਹੁਕਮਨਾਮੇ ਹਨ ਜਿਨਾਂ ਨੂੰ ਦੇਖਕੇ ਸਿੱਖ ਭਰਮ ਜਾਂਦੇ ਹਨ. ਜੋ ਕਲਗੀਧਰ ਸ੍ਵਾਮੀ ਦੇ ਦਸਤਖ਼ਤਾਂ ਦੇ ਜਾਣੂ ਹਨ, ਓਹ ਕਦੇ ਕਿਸੇ ਦੇ ਫਰੇਬ ਵਿੱਚ ਨਹੀਂ ਆ ਸਕਦੇ. ਅਤੇ ਨਾ ਕੋਈ ਸਤਗੁਰਾਂ ਦਾ ਹੁਕਮਨਾਮਾ ਸਿੱਖੀ ਦੇ ਨਿਯਮਾਂ ਤੋਂ ਵਿਰੁੱਧ ਹੋ ਸਕਦਾ ਹੈ.

੩ ਨਿਸ਼ਚੈ ਕਰਕੇ.

(੧੦੯੧) ਸਿਖ ਸਿੱਖਣੀ ਮਿਲਬਹੈਂ ਚਰਚਾ ਕਰੈਂ ਅਪਾਰ,[੧]
ਭਜਨ ਸਿਖਾਵੈਂ ਪੁਤ੍ਰ ਕੋ ਨਿਤ ਭਜ ਬਾਰੰਬਾਰ.

(੧੦੯੨) ਮੇਰਾ ਸਿਖ ਗਰੰਥ ਕੀ ਪੂਜਾ ਲੇ ਅਰਦਾਸ,[੨]
ਲਿਖ ਖਾਵੇ, ਝੂਠਾ, ਚੁਗਲ, ਸੋ ਮੇਰਾ ਨਹਿ ਦਾਸ.[੩]

---

੧ ਇਸਤ੍ਰੀਆਂ ਨੂੰ ਵਿੱਦਯਾ ਵਿੱਚ ਨਿਪੁਨ ਕਰਣਾ, ਜਿਸ ਤੋਂ ਓਹ ਗੁਣਚਰਚਾ (ਅਰਥਾਤ ਖੰਡਨ ਮੰਡਨ) ਕਰ ਸਕਣ, ਸਿੱਖਾਂ ਦਾ ਆਲਾ ਫ਼ਰਜ਼ ਹੈ, ਸਿੱਖਾਂ ਨੂੰ ਆਪਣੇ ਪਰਿਵਾਰ ਵਿੱਚ ਨਿੱਤ ਧਰਮਚਰਚਾ ਕਰਣੀ ਚਾਹੀਏ, ਜਿਸ ਤੋਂ ਸਾਰੇ ਸੰਬੰਧੀ ਗੁਰੁਮਤ ਦੇ ਪੱਕੇ ਗਯਾਤਾ ਹੋ ਜਾਣ.

੨ ਗਰੰਥੀ ਸਿੱਖ, ਪਾਠ ਦੀ ਪੂਜਾ ਬਿਨਾਂ ਮੰਗੇ ਜੋ ਮਿਲੇ, ਓਹ ਅਰਦਾਸ ਕਰਕੇ ਅੰਗੀਕਾਰ ਕਰੇ.

੩ ਜੋ ਗੁਰੁਬਾਣੀ ਲਿਖਕੇ ਬੇਚਦਾ ਹੈ, ਝੂਠ ਬੋਲਦਾ ਹੈ ਅਤੇ ਚੁਗਲੀ ਕਰਦਾ ਹੈ, ਓਹ ਮੇਰਾ ਸਿੱਖ ਨਹੀਂ. ਸਿੱਖ ਧਰਮ ਵਿੱਚ ਧਰਮਪੁਸਤਕ ਲਿਖਕੇ ਬੇਚਣੇ ਮਨਾ ਹੈਨ. ਲਿਖਾਰੀ ਨੂੰ ਚਾਹੀਏ ਕਿ ਗੁਰੁਬਾਣੀ ਲਿਖਕੇ ਸਿੱਖਾਂ ਨੂੰ ਬਿਨਾਂ ਲਿਖਾਈ ਲਏ ਦੇਵੇ, ਅਤੇ ਸਿੱਖਾਂ ਨੂੰ ਚਾਹੀਏ ਕਿ ਲਿਖਾਰੀ ਨੂੰ ਕਾਗਜ਼ ਸਿਆਹੀ ਆਦਿਕ ਸਾਮਾਨ ਅਤੇ ਖਾਣ ਪੀਣ ਲਈ ਉੱਤਮ ਭੋਜਨ ਅਤੇ ਵਸਤ੍ਰ ਆਦਿਕ ਗੁਰੁਭਾਈ ਸਮਝਕੇ ਨਿਰਬਾਹ ਵਾਸਤੇ ਦੇਣ. ਇਸ ਵਿਸ਼ਯ ਪਰ ਦੇਖੋ ਬੂਲੇ ਸਿੱਖ ਨੂੰ ਗੁਰੁ ਅਮਰਦਾਸ ਸਾਹਿਬ ਦਾ ਉਪਦੇਸ਼:—

"ਪੋਥੀ ਲਿਖੋ ਸ਼ਬਦ ਗੁਰੁਬਾਨੀ,
ਗੁਰੁਨਿਮਿੱਤ ਦੀਜਹਿ ਸਿਖ ਜਾਨੀ.
ਜੇਕੋ ਆਪ ਦਰਬ ਦੇ ਜਾਯ,
ਧਰ ਸੰਤੋਖਬਿਰਤਿ ਯਹਿ ਪਾਯ.
ਨਹੀਂ ਆਪ ਯਾਚਹੁ ਕਿਸ ਪਾਸੀ,
ਇਹ ਸੇਵਾ ਬਡ ਫਲਹਿ ਪ੍ਰਕਾਸੀ."

*(ਗੁਰੁਪ੍ਰਤਾਪ ਸੂਰਯ, ਰਾਸ਼ਿ ੧, ਅ: ੪੦)*

ਗੁਰੁਬਾਣੀ ਤੋਂ ਬਿਨਾਂ ਹੋਰ ਪੋਥੀਆਂ ਦੀ ਲਿਖਾਈ ਲੈਣੀ ਨਿਸ਼ੇਧ ਨਹੀਂ ਕੀਤੀ ਗਈ.

(੧੦੯੩) ਜੋ ਲੇ ਪੂਜਾ ਦਰਬ ਕੋ ਦੇਗ ਦੇਇ ਬੰਡ ਖਾਇ,
ਕਰਹਿ ਨ ਮਨ ਮਹਿਂ ਲੋਭਕੋ ਕਰੈ ਜੁ ਲਹੈ ਸਜਾਇ.

(੧੦੯੪) ਭੇਖ ਨ ਪਯਾਰੋ ਮੋਹਿ ਕੋ
ਵਰਣ ਨਹੀਂ ਪ੍ਰਿਯ ਕਾਹਿ,
ਰਹਿਤ ਸੁ ਪਯਾਰੀ ਮੋਹਿ ਕਉ
ਸਿਦਕ ਮਹਾਂ ਪ੍ਰਿਯ ਆਹਿ.

## ਰੁੱਤ ੫, ਅਧਯਾਯ ੩੮

(੧੦੯੫) ਸੁਨਹੁ ਸਿੱਖ! ਮਮਤਾ ਨਹਿਂ ਕਰਨੀ,[੧]
ਭਲੇ ਬੁਰੇ ਕੀ ਸੇਵਾ ਧਰਨੀ.

(੧੦੯੬) ਨੀਚ[੨] ਸੰਗ ਨਹਿਂ ਕੀਜੈ ਮਿਤ੍ਰ,
ਬਚਨਹਾਰ[੩] ਕਾ ਝੂਠ ਚਰਿਤ੍ਰ.[੪]

(੧੦੯੭) ਜੋ ਮੇਰਾ ਸ਼ੁਭਸਿੱਖ ਕਹਾਵੈ,
ਪਾਹੁਲ ਲੇ ਸ਼ੁਭਕਰਮ ਕਮਾਵੈ.
ਪਿਛਲੇ ਅਘ ਸਭ ਜਾਂਇ ਬਿਲਾਇ,
ਗੁਰੁਸ਼ਰਨੀ ਜਬਹੀ ਪਰਜਾਇ.

---

੧ ਸਿੱਖਾਂ ਦੇ ਅਨਾਥਾਲਯ ਅਥਵਾ ਹੋਰ ਪੰਥ ਦੇ ਆਸ਼੍ਰਮਾਂ ਵਿੱਚ ਮਨੁੱਖਮਾਤ੍ਰ ਨੂੰ ਲੈ ਲੈਣ ਦਾ ਸਤਗੁਰੂ ਹੁਕਮ ਦਿੰਦੇ ਹਨ.

੨ ਪਾਂਮਰ, ਕੁਕਰਮੀ.

੩ ਵਚਨ ਕਹਿਕੇ ਪੂਰਾ ਨਾ ਕਰਣ ਵਾਲਾ.

੪ ਆਚਰਣ.

(੧੦੯੮) ਅਸੁਰ ਭੂਤ ਕੀ ਸੇਵਾ ਤਜੈ,
ਪਾਹਨ ਕੀ ਪੂਜਾ ਨਹਿ ਜਜੈ.
ਪਾਹਨਪੂਜਾ ਕਲਿ ਕਾ ਭਾਉ,
ਮੜ੍ਹੀ ਮਸਾਣੀ ਝੂਠਾ ਸੁਆਉ.

(੧੦੯੯) ਦੰਭ ਕਰਹਿਂ ਮੂੰਦਹਿਂ ਜੇ ਨਾਕ,
ਜਪਨੀ[੧] ਫੇਰੈਂ ਬਡੇ ਨਪਾਕ.
ਜਿਸ ਕੇ ਭਾਉ ਨ ਅੰਤਰ ਫੁਰਾ,
ਕਯੋਂ ਮੂਰਖ ਤੀਰਥ ਭ੍ਰਮ ਫਿਰਾ ?

## ਰੁੱਤ ੫, ਅਧਯਾਯ ੪੫

(੧੧੦੦)[੨] ਯਥਾਸ਼ਕਤਿ ਦਿਹੁ ਛਾਦਨ[੩] ਆਛੇ,
ਚਾਪਹੁ ਪਗ ਕਰੀਐ ਸੁਖ ਬਾਂਛੇ.
ਮਰਦਨਕਰ ਇਸਨਾਨ ਕਰਾਵਹੁ,
ਬਸਤ੍ਰ ਪਖਾਰਹੁ ਸ਼ੁੱਧ ਬਨਾਵਹੁ.
ਹਾਂਕਹੁ ਪੌਨ ਸ੍ਵੇਦ ਜਬ ਹੋਇ,
ਝਾਰਹੁ ਪਨਹੀ[੪] ਪਗ ਕੋ ਧੋਇ.
ਜੂਠੇ ਭਾਂਜਨ ਮਾਂਜਨ ਕਰਹੁ,
ਸੀਤਲ ਨੀਰ ਕੂਪ ਤੇ ਭਰਹੁ.

---

੧ ਮਾਲਾ.

੨ ਦਸ਼ਮ ਗੁਰੂ ਜੀ ਦੀ ਆਗਯਾ ਨਾਲ ਭਾਈ ਦਯਾ ਸਿੰਘ ਜੀ ਨੇ ਸੰਗਤ ਨੂੰ ਉਪਦੇਸ਼ ਦਿੱਤਾ.

੩ ਵਸਤ੍ਰ.

੪ ਜੋੜੇ.

ਰਦਧਾਵਨਿ[1] ਕੋ ਅਰਪਹੁ ਆਨ,
ਕਰੋ ਰਸੋਈ ਸ਼ੁੱਧ ਮਹਾਨ.
ਇਤਯਾਦਿਕ ਸੇਵਾ ਬਹੁ ਭਾਂਤ,
ਸਿੱਖਨ ਕੀ ਕੀਜਹਿ ਦਿਨ ਰਾਤ.
ਸਤਗੁਰੁਗਿਰਾ ਸੀਖ ਨਿਤ ਪਠੋ,[2]
ਸੱਤਨਾਮ ਕੋ ਮੁਖ ਤੇ ਰਟੋ.
(੧੧੦੧) ਛੁਧਿਤ ਕਿ ਨਗਨ ਬਿਨਾ ਧਨ ਕੋਇ,
ਦਿਹੁ ਭੋਜਨ ਛਾਦਨ ਤਿਸ ਜੋਇ.
ਦੇਖ ਦੁਖੀ ਕੋ ਦਯਾ ਉਪਾਵਹੁ,
ਯਥਾਸ਼ਕਤਿ ਤਿਸ ਕਸ਼ਟ ਮਿਟਾਵਹੁ.
ਕਰਨ ਦਯਾ ਕੋ ਪੁੰਨ ਘਨੇਰਾ,
ਦਯਾ ਕਰਤ ਹੁਇ ਬਡਹੁਬਡੇਰਾ.
ਜੋ ਨਰ ਬਡੇ, ਦਯਾ ਉਰ ਧਾਰੈਂ,
ਮਨਕੋਮਲ ਤੇ ਕਸ਼ਟ ਨਿਵਾਰੈਂ.
ਕਰਹਿਂ ਦੀਂਨ ਕੋ ਸੁਖੀ ਬਿਸਾਲਾ,
ਪਰਮੇਸ਼੍ਵਰ ਹ੍ਵੈ ਤਿਨਹਿਂ ਕ੍ਰਿਪਾਲਾ.
(੧੧੦੨) ਸਚ ਬੋਲਹੁ ਸੁਖ ਦੇਤ ਬਡੇਰਾ,
ਤਜਹੁ ਕੂਰ ਦੁਖਦਾਯ ਘਨੇਰਾ.

---

੧ ਦਾਤਣ.
੨ ਵਿਦ੍ਵਾਨਾਂ ਤੋਂ ਗੁਰੁਬਾਣੀ ਦੇ ਅਰਥ ਸਿੱਖ ਕੇ ਨਿੱਤ ਵਿਚਾਰ ਦੇ ਨਾਲ ਪੜ੍ਹੋ.

(੧੧੦੩) ਪਰਸੁਖ ਪਿਖ ਤਪਤਹੁ ਉਰ ਨਹੀਂ,
ਪਾਪ ਬਿਅਰਥ ਹੋਤ ਸਿਰ ਤਹੀਂ.
ਇਕ ਤੌਂ ਰਿਦਾ ਤਪੈ ਦੁਖ ਪਾਵੈ,
ਪਿਖਹੁ ਭਲੇ ਕੁਛ ਹਾਥ ਨ ਆਵੈ.
ਪੁਨ ਪਰਮੇਸ਼੍ਵਰ ਕੋਪ ਕਰੰਤਾ,
'ਮੋਹਿਦਯੋ ਪਿਖ ਏਹ ਜਰੰਤਾ'
ਇਤ੍ਯਾਦਿਕ ਇਸ ਮਹਿਂ ਬਹੁ ਦੋਖ,
ਲਾਲਚ ਤਜੈ, ਧਰੈ ਸੰਤੋਖ.

(੧੧੦੪) ਪਰਤ੍ਰਿਯ ਪਰਧਨ ਪਰ ਕੀ ਅੰਸ,
ਨਹਿ ਲਿਹੁ, ਲੇਹੁ ਜੁ, ਕਰਹਿ ਬਿਧ੍ਵੰਸ.[1]

(੧੧੦੫) ਅਪਨੇ ਤੇ ਨਿਰਬਲ ਕੋ ਜਾਨ,
ਤਿਸ ਪਰ ਕੋਪ ਨ ਕਰਹੁ, ਸੁਜਾਨ!

(੧੧੦੬) ਵਿਦ੍ਯਾ ਕੈ ਸਰੂਪ ਹੈ ਤਨੁ ਕੋ,
ਬੁਧਿ ਬਿਸਾਲ ਕੈ ਦੀਰਘ ਧਨ ਕੋ.
ਇਤ੍ਯਾਦਿਕ ਤੇ ਗਰਬ ਨ ਧਰੀਅਹਿ,
ਦਾਤਾ ਈਸ਼੍ਵਰ ਏਕ ਬਿਚਰੀਅਹਿ.
ਕਰਹਿ ਸੁਕਰਮ ਧਰਹਿ ਅਭਿਮਾਨ,
ਨਿਫਲ ਜਾਤ ਜ੍ਯੋਂ ਗਜਇਸਨਾਨ.[2]

---

੧ ਨਾਸ਼. ਤਬਾਹ.

੨ "ਤੀਰਥ ਬ੍ਰਤ ਅਰੁ ਦਾਨ ਕਰ ਮਨ ਮਹਿ ਧਰੈ ਗੁਮਾਨ, ਨਾਨਕ ਨਿਹਫਲ ਜਾਤ ਤਿਹ, ਜਿਉ ਕੁੰਚਰਇਸਨਾਨ."

*(ਸ: ਮ: ੯)*

(੧੧੦੭) ਅਪਨੋ ਜਸ, ਪਰਨਿੰਦ ਨ ਕਹੈ,
ਕਹੈ, ਤ ਇਸ ਤੇ ਭੀ ਅਘ ਲਹੈ.

(੧੧੦੮) ਦਾਨ ਕਰਯੋ ਮੁਖ ਤੇ ਨਹਿਂ ਭਾਖੈ,
ਸਦਾ ਛਪਾਵਨ ਕੋ ਅਭਿਲਾਖੈ.

(੧੧੦੯) ਮਧੁਰ ਕਹੈ ਸਭ ਕੋ ਤ੍ਰਿਪਤਾਵੈ,
ਫੀਕਾ ਬੋਲ ਨ ਕਿਸੀ ਦੁਖਾਵੈ.

(੧੧੧੦) ਧਰਮਕਿਰਤ ਕਰ ਦ੍ਰਵ੍ਯ ਕਮਾਵੈ,
ਬੰਟ ਅਤਿੱਥਿਨ ਕੋ ਪੁਨ ਖਾਵੈ.

(੧੧੧੧) ਊਪਰ ਵਸਤ੍ਰ ਨ ਰਖੈ ਮਲੀਨ,
ਤਿਮ ਕਾਯਾ ਕੋ ਨਿਤ ਮਲਹੀਂਨ.

(੧੧੧੨) ਚੋਰ ਜਾਰ ਬਟਪਾਰ ਜੁਆਰੀ,
ਕ੍ਰਿਤਘਨ ਬੰਚਕ ਛਲੀ ਕੁਚਾਰੀ.[1]
ਸੁਪਨੇ ਮਹਿਂ ਭੀ ਇਨ ਕੀ ਸੰਗਤਿ,
ਕਰੈ ਨ ਕਬਹੂੰ ਥਿਰੈ ਨ ਪੰਗਤਿ.
ਬਿਸ਼ਯਨ ਤੇ ਬਿਸ਼ਈ ਨਰ ਬੁਰੋ,
ਲਖ ਦੁਰਜਨ ਤਤਛਿਨ ਪਰਹਰੋ.
ਯਥਾ ਅਗਨਿ ਤੇ ਲੋਹ ਤਪਾਯੋ,
ਦਿਪਤ ਜਾਤ ਨਹਿਂ ਹਾਥ ਛੁਹਾਯੋ.[2]

---

੧ ਬਦਚਲਨ. ਕੁਚਾਲੀ.

੨ ਜਿਸਤਰਾਂ ਅੱਗ ਨਾਲੋਂ ਅੱਗ ਦਾ ਤਪਾਯਾ ਹੋਯਾ ਲੋਹਾ ਹੱਥ ਨਾਲ ਚੱਕਣਾ ਔਖਾ ਹੁੰਦਾ ਹੈ, ਇਸੇ ਤਰਾਂ ਵਿਸ਼ਿਆਂ ਨਾਲੋਂ ਵਿਸ਼ਈ ਅਤੀ ਦੁਖਦਾਈ ਹੈ.

(੧੧੧੩) ਜਨ ਸੁਸ਼ੀਲ ਕੀ ਸੰਗਤਿ ਕਰੀਏ,
ਜਿਸ ਮਿਲਤੇ ਅਵਗੁਨ ਪਰਹਰੀਏ.
(੧੧੧੪) ਸੁਨੀਅਹਿ ਅਵਤਾਰਨ ਇਤਿਹਾਸ,
ਸਤਗੁਰੁ ਦਸ ਜਿਮ ਕਰੇ ਬਿਲਾਸ.
ਬਹੁਰ ਬ੍ਰਹਮ ਕੋ ਨਿਰਣਯ ਜਹਾਂ,
ਸੂਖਮਬੁਧਿ ਕਰ ਸੁਨੀਐ ਤਹਾਂ.

## ਰੁੱਤ ੬, ਅਧਜਾਯ ੪੧

(੧੧੧੫)[੧]ਦਯਾਸਿੰਘ ਅਰ ਧਰਮਸਿੰਘ ਜੀ,
ਮਾਨਸਿੰਘ ਤੀਜੋ ਬਰ ਬੀਰ,
ਸੰਗਤਸਿੰਘ ਸੰਤਸਿੰਘ ਪੰਚਮ
ਤਿਨਹੁੰ ਬਿਠਾਯੋ ਦੇਕਰ ਧੀਰ,
ਗੁਰੁਤਾ ਅਰਪਨਲਗੇ ਖ਼ਾਲਸੇ[੨]
ਪੰਚ ਸਿੰਘ ਤਹਿ ਸੋਹਿੰ ਸਰੀਰ,

---

੧ ਚਮਕੌਰ ਵਿੱਚ ਖ਼ਾਲਸੇ ਨੂੰ ਗੁਰਿਆਈ ਦੇਣ ਦਾ ਪ੍ਰਸੰਗ ਹੈ.
੨ ਖ਼ਾਲਸੇ ਨੂੰ ਗੁਰਿਆਈ ਦੇਕੇ ਫੇਰ ਅਵਿਚਲ ਨਗਰ ਵਿੱਚ ਸ਼੍ਰੀ ਗ੍ਰੰਥ ਸਾਹਿਬ ਨੂੰ ਗੁਰੂ ਕਯੋਂ ਥਾਪਿਆ ? ਜੇ ਕੋਈ ਏਹ ਸ਼ੰਕਾ ਕਰੇ ਤਾਂ ਇਸ ਦਾ ਉੱਤਰ ਹੈ ਕਿ ਖ਼ਾਲਸਾ ਗੁਰੂ ਦੀ ਦੇਹ, ਅਤੇ ਬਾਣੀ ਆਤਮਾ ਹੈ. ਸੰਸਾਰਿਕ ਸਭ ਬਿਹਾਰ ਖ਼ਾਲਸਾ 'ਗੁਰਮਤੇ' ਨਾਲ ਕਰੇ, ਅਤੇ ਧਾਰਮਿਕ ਬਿਹਾਰ ਗੁਰੁਬਾਣੀ ਦੇ ਨਿਯਮਾਂ ਅਨੁਸਾਰ ਹੋਣ. ਇਸ ਭਾਵ ਨੂੰ ਲੈਕੇ ਦੋਹਾਂ ਨੂੰ ਗੁਰਿਆਈ ਦਿੱਤੀ ਹੈ.

"ਪੰਚਹੁੰ ਮੈ ਨਿਤ ਵਰਤਤ ਮੈ ਹੋਂ
ਪੰਚ ਮਿਲਹਿੰ ਸੇ ਪੀਰਨ ਪੀਰ,
ਗੁਰੁਘਰ ਕੀ ਮਰਜਾਦਾ ਪੰਚਹੁੰ,
ਪੰਚਹੁੰ ਪਾਹੁਲ ਪੂਰਬ ਪੀਨ,
ਹੁਇ ਤਨਖਾਹੀ ਬਖਸ਼ਹਿ ਪੰਚਹੁੰ
ਪਾਹੁਲ ਦੇਂ ਮਿਲ ਪੰਚ ਪ੍ਰਬੀਨ,
ਲਖਹੁ ਪੰਚ ਕੀ ਬਡ ਬਡਿਆਈ,
ਪੰਚ ਕਰਹਿੰ ਸੋ ਨਿਫਲ ਨ ਚੀਨ,
ਭੋਜਨ ਛਾਦਨ ਪੰਚਨ ਅਰਪਹਿ,
ਅਰਜ ਕਰਹਿ ਤਿਨ ਵਾਂਛਿਤ ਲੀਨ."
ਇਮ ਪਾਂਚਨ ਕੀ ਮਹਿਮਾਂ ਕਹਿਕੈ
ਤੀਨ ਪਰਿਕ੍ਰਮ ਫਿਰਕਰ ਦੀਨ,
ਅਰਪੇ ਸ਼ਸਤ੍ਰ ਜਿਗਾ ਅਰੁ ਕਲਗੀ
ਨਿਜ ਕਰਤੇ ਸਿਰ ਬੰਧਨ ਕੀਨ.
ਸ਼ਸਤਰ ਗਾਤ੍ਰੇ ਤਬ ਪਹਿਰਾਏ
ਕਟਿ ਕਸਾਇਕਰ ਬਿਲਬ ਬਿਹੀਨ,
"ਸ਼ਿਰੀ ਵਾਹਿਗੁਰੁ ਜੀ ਕਾ ਖ਼ਾਲਸਾ
ਫ਼ਤੇ ਵਾਹਿਗੁਰੁ ਜੀ ਕੀ ਚੀਂਨ."

## ਅਯਨ ੧, ਅਧਜਾਯ ੩

(੧੧੧੬) ਸਿਖ ਢਿਗ ਹੋਇ ਅਚਾਵਹਿ ਨਾਂਹੀਂ,

ਤੌ ਦੂਖਨ ਜਾਨਹੁ ਤਿਸ ਮਾਂਹੀਂ.
ਨਿਰਧਨ ਸਿਖ ਤੇ ਯਾਚਹਿ ਨੀਕਾ,
ਦੋਸ਼ ਲਖਹੁ ਅਚਵਹਿ ਤਿਸ ਹੀ ਕਾ.[੧]

## ਅਯਨ ੧, ਅਧ੍ਯਾਯ ੪੯

[੨]ਅੰਤਰ ਸ਼ੁੱਧ ਭਏ ਛੁਟਜੈਹੈ,
ਅੰਤਰ ਖੋਟ ਮਹਾਂ ਦੁਖ ਪੈਹੈ.
ਵਹਿਰ ਵੇਖ ਮਾਨਹਿ ਕੋ ਨਾਹੀ,
ਕਰਮ ਸ਼ੁਭਾਸ਼ੁਭ ਮਿਟਹਿ ਨ ਕਾਹੀ.[੩]

## ਅਯਨ ੨, ਅਧ੍ਯਾਯ ੬

(੧੧੧੭) ਬ੍ਰਹਮਚਰਯ[੪] ਤੇ ਮੁਖ ਨਹਿਂ ਮੁਰੈ,
ਬ੍ਰਹਮਚਰਯ ਤੇ ਰਿਪੁ ਨਹਿਂ ਅਰੈ.
ਬ੍ਰਹਮਚਰਯ ਤੇ ਤੇਜ ਸਵਾਯਾ,
ਬ੍ਰਹਮਚਰਯ ਤੇ ਸਭ ਕਿਛੁ ਪਾਯਾ.

---

੧ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਉਪਦੇਸ਼ ਦਿੰਦੇ ਹਨ ਕਿ ਸਮਰਥਾ ਵਾਲਾ ਸਿੱਖ, ਪਾਸਹੁੰਦੇ ਗੁਰੁਭਾਈ ਸਿੱਖ ਨੂੰ ਨਾ ਛਕਾਵੇ ਤਾਂ ਦੋਸ਼ੀ ਹੈ, ਅਤੇ ਨਿਰਧਨ ਸਿੱਖ ਤੋਂ ਜੇ ਚੰਗੇ ਪਦਾਰਥ ਮੰਗੇ, ਜੋ ਓਹ ਦੇ ਨਹੀਂ ਸਕਦਾ, ਤਾਂ ਮੰਗਣ ਵਾਲੇ ਦਾ ਦੋਸ਼ ਹੈ.

੨ ਬਹਾਦੁਰ ਸ਼ਾਹ ਨੂੰ ਦਸ਼ਮੇਸ਼ ਦਾ ਉਪਦੇਸ਼.

੩ ਕਿਸੇ ਪ੍ਰਕਾਰ.

੪ ਕਾਮਾਦਿਕ ਵਿਕਾਰਾਂ ਤੋਂ ਮਨ ਨੂੰ ਰੋਕਣਾ ਅਤੇ ਆਪਣੀ ਧਰਮਇਸਤ੍ਰੀ ਵਿੱਚ ਹੀ ਇਸਤ੍ਰੀਵ੍ਰਤ ਧਾਰਣਾ, ਬ੍ਰਹਮਚਰਯ ਹੈ.

# ਅਯਨ ੨, ਅਧਜਾਯ ੨੩

(੧੧੧੮) [1]ਸਿੰਘ ਸੁਰਹਿਤ ਪੰਚ ਜਹਿ ਮਿਲੇਂ,
ਮਮਸਰੂਪ ਸੋ ਦੇਖਹੁ ਭਲੇ.
ਭੋਜਨ ਛਾਦਨ ਜੋ ਤਿਨ ਦੇਇ,
ਮੋਕੋ ਪਹੁਚਾਵਤ ਸਿਖ ਸੇਇ.
ਮਨਹੁੰਕਾਮਨਾ ਤਿਨ ਤੇ ਪ੍ਰਾਪਤ,
ਸੂੱਧਾ ਧਰੇ ਚਿੱਤ ਦੁਖ ਖਾਪਤ.
ਸਿਖ ਪੰਚਨ ਮਹਿਂ ਮੇਰੋ ਬਾਸਾ,
ਪੂਰਨ ਕਰੋਂ ਧਰਹਿਂ ਜੋ ਆਸਾ.

(੧੧੧੯) ਆਯੁਧਵਿਦਯਾ ਕੋ ਅਭਯਾਸਹੁ.[2]

---

੧ ਦਸ਼ਮ ਗੁਰੂ ਜੀ ਦਾ ਖ਼ਾਲਸੇ ਨੂੰ ਉਪਦੇਸ਼.

੨ ਸ਼ੋਕ ਹੈ ਕਿ ਹੁਣ ਸਿੱਖਾਂ ਨੇ ਸ਼ਸਤ੍ਰ ਵਿਦਯਾ ਨੂੰ ਆਪਣੀ ਕੌਮੀਵਿਦਯਾ ਨਹੀਂ ਸਮਝਿਆ, ਸਿਰਫ ਫ਼ੌਜੀਆਂ ਦਾ ਕਰਤਬ ਮੰਨ ਲਯਾ ਹੈ. ਦਸ਼ਮੇਸ਼ ਦਾ ਉਪਦੇਸ਼ ਹੈ ਕਿ ਹਰੇਕ ਸਿੱਖ ਪੂਰਾ ਸਿਪਾਹੀ ਹੋਵੇ ਅਰ ਸ਼ਸਤ੍ਰਵਿਦਯਾ ਦਾ ਅਭਯਾਸ ਕਰੇ.

ਯੁੱਧਵਿਦਯਾ ਦੇ ਅਭਯਾਸ ਨੂੰ ਨਿੱਤ ਨਵਾਂ ਰੱਖਣ ਵਾਸਤੇ ਕਲਗੀਧਰ ਸ੍ਵਾਮੀ ਦੀ ਚਲਾਈਹੋਈ ਰੀਤੀ ਅਨੁਸਾਰ ਚੇਤ ਬਦੀ ੧ ਨੂੰ ਸਿੱਖਾਂ ਵਿੱਚ 'ਹੋਲਾ ਮਹੱਲਾ' ਹੋਂਦਾ ਹੈ, ਜਿਸ ਦਾ ਹੋਲੀ ਦੀ ਰਸਮ ਨਾਲ ਕੋਈ ਸੰਬੰਧ ਨਹੀਂ. ਮਹੱਲਾ ਇੱਕ ਪ੍ਰਕਾਰ ਦੀ ਮਸਨੂਈ ਲੜਾਈ Manoeuyre ਹੈ. ਪੈਦਲ ਅਰ ਅਸਵਾਰ ਸ਼ਸਤ੍ਰਧਾਰੀ ਸਿੰਘ ਦੋ ਪਾਰਟੀਆਂ ਬਣਾਕੇ ਇੱਕ ਖ਼ਾਸ ਹਮਲੇ ਦੀ ਥਾਂ ਉੱਤੇ ਹਮਲਾ ਕਰਦੇ ਹਨ. ਅਰ ਅਨੇਕ ਪ੍ਰਕਾਰ ਦੇ ਕਰਤਬ ਦਿਖਾਉਂਦੇ ਹਨ. ਪਰ ਅਸੀਂ ਸਾਲ ਪਿੱਛੋਂ ਕੇਵਲ ਏਹ ਰਸਮ ਕਰ ਛਡਦੇ ਹਾਂ ਲਾਭ ਕੁਛ ਨਹੀਂ ਉਠਾਉਂਦੇ.

ਬਨਹੁ ਬੀਰ ਅਰਿ ਸਮੁਖ ਬਿਨਾਸਹੁ.
ਜਗਤਪਦਾਰਥ ਸਗਰੇ ਪਾਵਹੁ,
ਭੋਗਹੁ ਆਪਭਿ ਅਪਰ ਭੋਗਾਵਹੁ.
ਮਰਹੁ ਯੁੱਧ ਮਹਿਂ ਸੁਰਗ ਸਿਧਾਰਹੁ,
ਸਹਿਕਾਮੀ ਸੁਖ ਸਕਲ ਬਿਹਾਰਹੁ.
ਨਿਹਕਾਮੀ ਹੁਇ ਮੁਝ ਸੋ ਮੇਲ,
ਪਰਹਿ ਨ ਜਨਮ ਮਰਨ ਕੇ ਗੈਲ.[੧]

## ਅਯਨ ੨, ਅਧ੍ਯਾਯ ੨੪

(੧੧੨੦) [੨]ਸਿੱਖਨ ਕੋ ਆਯਸ ਤਬ ਦੀਨ,
ਸਭ ਦੇਸਨ ਕੋ ਰੁਖਸਤ ਕੀਂਨ.
ਇਕ ਸੰਤੋਖ ਸਿੰਘ[੩] ਯੁਤ ਰਹਿਤ,[੪]
ਤਿਸ ਸੰਗ ਬੋਲੇ ਕਰੁਣਾ ਸਹਿਤ:—
"ਇਸ ਥਲ ਰਹਹੁ ਦੇਗ ਬਰਤਾਵਹੁ,
ਸ਼ੂੱਧਾਯੁਤ ਸੋ ਸਿੰਘ ਟਿਕਾਵਹੁ.

---

੧ ਰਸਤੇ. ਆਵਾਗੌਣ ਦੇ ਚਕ੍ਰ ਵਿੱਚ.

੨ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੋਤੀਜੋਤਿ ਸਮਾਉਣ ਵੇਲੇ ਅਵਿਚਲਨਗਰ (ਹਜ਼ੂਰਸਾਹਿਬ) ਏਹ ਹੁਕਮ ਦਿੱਤਾ.

੩ ਏਹ ਸੰਤੋਖ ਸਿੰਘ 'ਗੁਰੁਪ੍ਰਤਾਪ ਸੂਰਯ' ਦਾ ਕਰਤਾ ਨਹੀਂ.

੪ ਇਸ ਦਾ ਭਾਵ ਹੈ ਕਿ ਗੁਰੁਦ੍ਵਾਰੇ ਦੀ ਸੇਵਾ ਉਸ ਨੂੰ ਸੌਂਪੋ ਜੋ ਰਹਿਤ (ਰਹਿਣੀ) ਦਾ ਪੂਰਾ ਹੋਵੇ, ਜਿਸ ਦਾ ਅਸਰ ਯਾਤ੍ਰੀ ਸਿੱਖਾਂ ਉੱਪਰ ਪਵੇ.

ਦਰਬ ਅਸੰਖ ਇਹਾਂ ਜੋ ਆਇ,
ਤਿਸਤੇ ਨਹਿਂ ਮੰਦਿਰ ਚਿਨਵਾਇ.[੧]
ਸਗਲ ਦੇਗ ਪਰ ਦੇਹੁ ਲਗਾਈ,
ਪੰਚਾਮ੍ਰਿਤ[੨] ਆਦਿਕ ਕਰਵਾਈ."

## ਇਤਿ ਸੋਲਵੀਂ ਕਲਾ

## ਇਤਿ
## ਗੁਰੁਮਤ ਸੁਧਾਕਰ

---

੧ ਇਸ ਤੋਂ ਏਹ ਉਪਦੇਸ਼ ਹੈ ਕਿ ਸਿੱਖਮਤ ਵਿੱਚ ਸਮਾਧਿ ਬਣਾਉਣੀ ਮਨਾ ਹੈ.

੨ ਕੜਾਹ ਪ੍ਰਸ਼ਾਦ ਦੇਖੋ ਅੰਗ ੪੨੨